# ਜੀਵਨ ਰਚਨਾਵਲੀ

**Jiwan Rachnawali**

**ਸੰਪਾਦਕ : ਗੁਰਭਗਤ ਸਿੰਘ**

**ਡਿਜ਼ਾਇਨ: ਯੁਵਰਾਜ ਸਿੰਘ**

**ਪ੍ਰਕਾਸ਼ਕ : ਵਿਸ਼ਵ ਨਾਮਧਾਰੀ ਸੰਗਤ, ਸ੍ਰੀ ਭੈਣੀ ਸਾਹਿਬ**

**ਪਹਿਲੀ ਵਾਰ : 500 ਕਾਪੀ**

**ਅਕਤੂਬਰ 2021, ਅੱਸੂ, ਸ੍ਰੀ ਭੈਣੀ ਸਾਹਿਬ**

**ਸ੍ਰੀ ਭੈਣੀ ਸਾਹਿਬ – 141126 (ਪੰਜਾਬ)**

**ਛਾਪਕ : ਪ੍ਰਿੰਟਵੈੱਲ, ਅੰਮ੍ਰਿਤਸਰ**

# ਤਤਕਰਾ

*******************************************

# ਅੱਧੀ ਸਦੀ ਤੱਕ ਕਵੀਸ਼ਰੀ ਦਾ ਭਰ-ਵਗਦਾ ਦਰਿਆ

ਸੰਤ ਜੀਵਨ ਸਿੰਘ ਕਵੀਸ਼ਰ ਅੱਧੀ ਸਦੀ ਤੱਕ ਦੇਸ਼ ਵਿਦੇਸ਼ ਵਿੱਚ ਨਾਮਧਾਰੀ ਸੰਗਤ ਅਤੇ ਪੰਜਾਬੀ-ਸਿੱਖ ਭਾਈਚਾਰੇ ਵਿੱਚ, ਆਪਣੀ ਉੱਚ ਪਾਏ ਦੀ ਕਵੀਸ਼ਰੀ ਸਦਕਾ ਜਾਣੇ ਅਤੇ ਸਲਾਹੇ ਜਾਂਦੇ ਸਨ। ਉਨ੍ਹਾਂ ਦੀ ਆਪਣੇ ਇਤਿਹਾਸਿਕ ਜਾਂ ਪੌਰਾਣਿਕ ਪ੍ਰਸੰਗਾਂ ਦੀ ਠੋਸ ਜਾਣਕਾਰੀ, ਕਾਵਿ ਕਲਾ ਵਿੱਚ ਪ੍ਰਬੀਨਤਾ, ਸੁਰੀਲੀ ਸਪੱਸ਼ਟ ਅਤੇ ਮਨਮੋਹਕ ਆਵਾਜ਼ ਵਿੱਚ ਸਟੇਜ ਤੇ ਪੇਸ਼ਕਾਰੀ ਅਤੇ ਸਰੋਤਿਆਂ ਨੂੰ ਆਦਿ ਤੋਂ ਅੰਤ ਤੱਕ ਆਪਣੇ ਨਾਲ ਜੋੜੀ ਰੱਖਣ ਦਾ ਹੁਨਰ, ਉਨ੍ਹਾਂ ਨੂੰ ਆਪਣੇ ਸਮੇਂ ਦੇ ਕੁਝ ਕੁ ਚੋਟੀ ਦੇ ਕਵੀਸ਼ਰਾਂ ਦੀ ਕਤਾਰ ਵਿੱਚ ਸ਼ਾਮਿਲ ਕਰਦਾ ਸੀ।ਕਲਾ ਸਾਧਨਾ ਵਾਸਤੇ ਉਨ੍ਹਾਂ ਨੇ ਵੱਡੀ ਘਾਲਣਾ ਘਾਲੀ। ਪਹਿਲਾਂ ਪੰਜ ਕੁ ਵਰ੍ਹੇ ਸਕੂਲੀ ਵਿੱਦਿਆ ਤੇ ਲਾਉਣ ਤੋਂ ਬਾਅਦ ਸੰਤਾਂ ਦੇ ਡੇਰੇ ਤੋਂ ਪਰੰਪਰਾਗਤ ਧਾਰਮਿਕ ਵਿੱਦਿਆ ਹਾਸਿਲ ਕੀਤੀ ਅਤੇ ਨਾਲ ਨਾਲ ਕਾਵਿ ਕਲਾ ਤੋਂ ਵੀ ਜਾਣੂ ਹੋਏ। ਬੇਸ਼ਕ ਕਵਿਤਾ ਦਾ ਸੋਮਾ ਕਵੀ ਦੇ ਆਲੇ ਦੁਆਲੇ ਦੇ ਵਾਤਾਵਰਨ ਨਾਲ ਖਹਿਕੇ, ਉਸ ਦੇ ਅੰਦਰੋਂ ਹੀ ਫੁੱਟਦਾ ਹੈ ਪਰ ਫਿਰ ਵੀ ਉਸ ਨੂੰ ਤਰਬੀਅਤ ਦੇਣ ਲਈ, ਲੋੜੀਂਦਾ ਅਧਿਐਨ ਅਤੇ ਅਨੁਭਵ ਵੀ ਜਰੂਰੀ ਹੈ।ਘਰੇਲੂ ਹਾਲਾਤ ਕਾਰਨ ਵੀ ਅਤੇ ਆਪਣੇ ਸੁਹਜ ਸੁਆਦ ਮਾਨਣ ਵਾਲੀ ਮਾਨਸਿਕ ਰਉਂ ਕਾਰਨ ਵੀ ਪਿਤਾ-ਪੁਰਖੀ ਕਿੱਤੇ ਨਾਲੋਂ, ਜੀਵਨ ਸਿੰਘ ਨੂੰ ਆਪਣੇ ਜੀਵਨ ਬਸਰ ਲਈ ਕਵੀਸ਼ਰੀ ਹੀ ਆਕਰਸ਼ਕ ਲੱਗੀ।ਉਨ੍ਹਾਂ ਦਾ ਮਨਪਸੰਦ ਕਸਬ ਹੋਣ ਕਾਰਨ ਉਨ੍ਹਾਂ ਪੂਰੀ ਰੂਹ ਨਾਲ ਕਵੀਸ਼ਰੀ ਕੀਤੀ ਅਤੇ ਇਸ ਵਿੱਚ ਹੋਰਾਂ ਦੀ ਨਿਸਬਤ ਵਧੇਰੇ ਸਫ਼ਲ ਹੋਏ।

ਜੀਵਨ ਸਿੰਘ ਦਾ ਜਨਮ ਜ਼ਿਲ੍ਹਾ ਅੰਮ੍ਰਿਤਸਰ ਦੇ ਮਸ਼ਹੂਰ ਪਿੰਡ ਸਿੰਘਪੁਰਾ ਵਿੱਚ 1920 ਈ. ਵਿਚ ਪਿਤਾ ਭਾਈ ਤਾਰਾ ਸਿੰਘ ਅਤੇ ਮਾਤਾ ਕਰਮ ਕੌਰ ਦੇ ਘਰ ਇੱਕ ਰਾਮਗੜ੍ਹੀਆ ਪਰਿਵਾਰ ਵਿੱਚ ਹੋਇਆ।ਇਸ ਪਿੰਡ ਦਾ ਪਹਿਲਾ ਨਾਮ ਫੈਜ਼ੁੱਲਾਪੁਰਾ ਸੀ।ਸਿੱਖ ਮਿਸਲ ਕਾਲ ਵੇਲੇ ਪ੍ਰਮੁੱਖ ਸਿੱਖ ਆਗੂ ਨਵਾਬ ਕਪੂਰ ਸਿੰਘ ਜੀ ਨੇ, ਸਾਡੇ ਕਵੀਸ਼ਰ ਦੇ ਜਨਮ ਤੋਂ ਕੋਈ ਡੇਢ ਸੌ ਸਾਲ ਪਹਿਲਾਂ, ਇਸ ਪਿੰਡ ਨੂੰ ਆਪਣੀ ਮਿਸਲ ਦੀ ਰਾਜਧਾਨੀ ਬਣਾ ਕੇ, ਇਸ ਦਾ ਨਾਮ ਸਿੰਘਪੁਰਾ ਕਰ ਦਿੱਤਾ ਸੀ।ਨਵਾਬ ਸਾਹਿਬ ਤਾਂ ਸਾਰੀ ਉਮਰ ਬਿਹੰਗਮ ਰਹਿਕੇ ਸਮੁੱਚੇ ਪੰਥ ਨੂੰ ਹੀ ਆਪਣਾ ਪਰਿਵਾਰ ਮੰਨਦੇ ਸਨ, ਉਨ੍ਹਾਂ ਦੇ ਭਾਈਆਂ ਦਾ ਕੁਝ ਪਰਿਵਾਰ ਇਸ ਪਿੰਡ ਵਿੱਚ ਵੱਸ ਗਿਆ।ਸਿੰਘਪੁਰਾ ਸਰਦਾਰਾਂ ਦੇ ਪਿੰਡ ਜਿਉਂ ਜਾਣਿਆ ਜਾਂਦਾ ਸੀ।ਇਨ੍ਹਾਂ ਸਰਦਾਰਾਂ ਵਿੱਚੋਂ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਕੁਝ ਨਾਮਧਾਰੀ ਸਿੰਘ ਵੀ ਸਜੇ।ਇਨ੍ਹਾਂ ਦੀ ਸ਼ਰਾਫਤ ਦਾ ਜਿਕਰ ਸਤਿਗੁਰੂ ਜੀ ਰੰਗੂਨ ਤੋਂ ਸਰਦਾਰ ਸ਼ਾਮ ਸਿੰਘ ਸਰਹਾਲੀ ਦੇ ਨਾਮ ਭੇਜੇ ਹੁਕਮਨਾਮੇ ਵਿੱਚ ਵੀ ਕਰਦੇ ਹਨ।ਕਵੀਸ਼ਰ ਜੀ ਦੀ ਮਾਤਾ ਵੀ ਮਾਝੇ ਵਿੱਚ ਕੂਕਿਆਂ ਦੇ ਮਸ਼ਹੂਰ ਪਿੰਡ ਵਲਟੋਹੇ ਤੋਂ ਸੀ ਜਿੱਥੋਂ ਦਾ ਇੱਕ ਕੂਕਾ ਬਾਬਾ ਫਤਹਿ ਸਿੰਘ ਭੀਮ-ਬਲੀ ਪਹਿਲਵਾਨ ਸੀ।ਘਰੇਲੂ ਮਾਹੌਲ ਕੁਝ ਏਸ ਤਰ੍ਹਾਂ ਦਾ ਬਣਿਆ ਕਿ ਜੀਵਨ ਸਿੰਘ ਨੂੰ ਬਚਪਨ ਵਿੱਚ ਹੀ ਨਾਨਕਿਆਂ ਦੇ ਪਿੰਡ ਵਲਟੋਹੇ ਆਉਣਾ ਪਿਆ।ਇਸ ਪਿੰਡ ਵਿੱਚ

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪਹਿਲੇ ਸਮੇਂ ਵਿੱਚ ਦੋ ਹੋਲੇ ਮਹੱਲੇ ਹੋਏ ਸਨ।ਇਸ ਤਰ੍ਹਾਂ ਕਵੀਸ਼ਰ ਨੂੰ ਨਾਨਕੇ ਅਤੇ ਦਾਦਕੇ ਦੋਹਾਂ ਪਰਿਵਾਰਾਂ ਵਿਚੋਂ ਨਾਮਧਾਰੀ ਸਿੱਖੀ ਆਪਣੀ ਵਿਰਾਸਤ ਵਿਚ ਮਿਲੀ।

ਪ੍ਰਾਇਮਰੀ ਤੱਕ ਦੀ ਮੁੱਢਲੀ ਸਿੱਖਿਆ ਸੁਰ ਸਿੰਘ ਵਾਲਾ ਦੇ ਸਕੂਲ ਤੋਂ ਹਾਸਲ ਕਰਕੇ ਆਸਲ ਉਤਾੜ ਦੇ ਨਿਰਮਲੇ ਸੰਤਾਂ ਦੇ ਡੇਰੇ ਤੋਂ ਜੀਵਨ ਸਿੰਘ ਨੇ ਸਿੱਖ ਧਾਰਮਿਕ ਗ੍ਰੰਥਾਂ, ਰਮਾਇਣ, ਮਹਾਂਭਾਰਤ ਅਤੇ ਕੁਝ ਕੁਝ ਵਿਦਾਂਤ ਦਾ ਗਿਆਨ ਹਾਸਲ ਕਰਨ ਤੋਂ ਇਲਾਵਾ ਪਿੰਗਲ ਦਾ ਅਧਿਐਨ ਵੀ ਕੀਤਾ।ਇਸ ਤਰ੍ਹਾਂ ਛੰਦਾ-ਬੰਦੀ ਵਿੱਚ ਵੀ ਮੁਹਾਰਤ ਹਾਸਲ ਹੋ ਗਈ।ਵਲਟੋਹੇ ਦੇ ਗਿਆਨੀ ਬਖਸ਼ੀਸ਼ ਸਿੰਘ ਜੀ ਸਫਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਗੁਰਦੁਆਰਾ ਸ੍ਰੀ ਭੈਣੀ ਸਾਹਿਬ ਵਿੱਚ ਸੇਵਾ ਕਰਦੇ ਸਨ।ਉਹ ਪੰਜਾਬੀ ਦੇ ਵਧੀਆ ਕਵੀ ਸਨ ਜਿਨ੍ਹਾਂ ਦੀ ਕਵਿਤਾ ਸਤਿਜੁਗ ਵਿਚ ਛਪਦੀ ਸੀ ਅਤੇ ਨਾਮਧਾਰੀ ਹੋਲੇ ਮੇਲਿਆਂ ਵਿੱਚ ਪੜ੍ਹੀ ਤੇ ਸਲਾਹੀ ਜਾਂਦੀ ਸੀ।ਗਿਆਨੀ ਜੀ ਜਦੋਂ ਪਿੰਡ ਵਲਟੋਹੇ ਵਿੱਚ ਵਾਪਸ ਆ ਗਏ 1947 ਤੋਂ ਬਾਅਦ, ਤਾਂ ਉਨ੍ਹਾਂ ਦੀ ਸੰਗਤ ਨਾਲ ਜੀਵਨ ਸਿੰਘ ਦੇ ਅੰਦਰੋਂ ਛਿਪਿਆ ਹੋਇਆ ਕਾਵਿ ਚਸ਼ਮਾ ਪ੍ਰਗਟ ਹੋ ਗਿਆ। ਇਸੇ ਪਿੰਡ ਦਾ ਇੱਕ ਲੋਕ-ਕਵੀ ਸਮੁੰਦ ਸਿੰਘ ਜੋ ਮਜਦੂਰ ਕਿਸਾਨ ਘੋਲਾਂ ਵਿਚ ਵੀ ਭਾਗ ਲੈਂਦਾ ਰਿਹਾ ਸੀ ਉਸਦੇ ਨਾਲ ਮਿਲਕੇ ਸੰਨ 1950 ਵਿੱਚ ਜੀਵਨ ਸਿੰਘ ਨੇ ਪਹਿਲਾ ਕਵੀਸ਼ਰੀ ਜਥਾ ਸਿਰਜ ਕੇ ਦੀਵਾਨਾਂ ਵਿੱਚ ਜਾਣਾ ਸ਼ੁਰੂ ਕੀਤਾ।ਛੇਤੀ ਹੀ ਉਹ ਆਪਣੇ ਆਲੇ ਦੁਆਲੇ ਵਿਚ ਆਪਣੀ ਟੁੰਬਵੀ ਆਵਾਜ਼, ਪ੍ਰਸੰਗ ਦੀ ਠੋਸ ਅਤੇ ਠੇਠ ਪੇਸ਼ਕਾਰੀ ਸਦਕਾ, ਇੱਕ ਵਧੀਆ ਕਵੀਸ਼ਰ ਜਿਉਂ ਸਥਾਪਿਤ ਹੋ ਗਏ।ਪੱਟੀ ਕੋਲ ਦੇ ਪਿੰਡ ਮੁਗਲਵਾਲ ਦੇ ਨੌਜਵਾਨ ਸੁਵਿੰਦਰ ਸਿੰਘ ਨਾਲ, 1958 ਈ. ਵਿੱਚ ਉਨ੍ਹਾਂ ਦਾ ਸੰਪਰਕ ਹੋਇਆ ਅਤੇ 1963 ਈ. ਵਿੱਚ ਸੰਤਾਂਵਾਲੀ (ਸਿਰਸਾ) ਦੇ ਹਰਵੇਲ ਸਿੰਘ ਸ਼ਾਮਿਲ ਹੋ ਗਏ।ਇਉਂ 15 ਮਾਰਚ 2000 ਈ. ਕਵੀਸ਼ਰ ਜੀ ਦੇ ਸ੍ਰੀ ਭੈਣੀ ਸਾਹਿਬ ਹੋਏ ਅਕਾਲ ਚਲਾਣੇ ਤੱਕ, ਤਿੰਨਾਂ ਸਾਥੀਆਂ ਦਾ ਇਹ ਕਵੀਸ਼ਰੀ ਜਥਾ ਕਾਇਮ ਰਿਹਾ। ਵੈਸੇ ਸੰਤ ਜੀਵਨ ਸਿੰਘ ਲੱਕੜੀ ਦੇ ਬਹੁਤ ਵਧੀਆ ਕਾਰੀਗਰ ਵੀ ਸਨ ਅਤੇ ਕੁਝ ਸਮਾਂ ਉਹ ਪੱਟੀ ਵਿੱਚ ਰਹਿਕੇ ਇਹ ਕੰਮ ਵੀ ਕਰਦੇ ਰਹੇ ਸਨ। ਕਵੀਸ਼ਰ ਜੀ ਨੇ 1960 ਈ. ਵਿੱਚ ਜੀਵਨ ਨਗਰ ਜਾ ਡੇਰਾ ਲਾਇਆ। ਵੈਸੇ ਤਾਂ ਆਪ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਤੋਂ ਹੀ ਸੰਗਤ ਵਿਚ ਦੀਵਾਨ ਲਾ ਰਹੇ ਸਨ ਪਰ 1959 ਈ. ਵਿੱਚ ਗੱਦੀ ਨਸ਼ੀਨ ਹੋਣ ਤੋਂ ਬਾਅਦ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪ ਨੂੰ ਹਮੇਸ਼ਾਂ ਆਪਣੀ ਵਿਸ਼ੇਸ਼ ਕਿਰਪਾ ਦਾ ਪਾਤਰ ਬਣਾਈ ਰੱਖਿਆ।ਉਹ ਕਵੀਸ਼ਰ ਜੀ ਨੂੰ ਹਰ ਤਰ੍ਹਾਂ ਨਾਲ ਨਿਵਾਜਦੇ ਰਹੇ। 1970 ਈ. ਵਿੱਚ ਕਵੀਸ਼ਰ ਜੀ ਛੋਟੇ ਚੇਲੇ ਹਰਵੇਲ ਸਿੰਘ ਨਾਲ, ਸਿਰਸਾ ਸ਼ਹਿਰ ਵਿਖੇ ਰਹਿਣ ਲੱਗ ਪਏ। ਉਹ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਵੀ ਬਹੁਤ ਵਧੀਆ ਪਾਠੀ ਅਤੇ ਗੁਰਬਾਣੀ ਅਰਥ ਬੋਧ ਦੇ ਗਿਆਤਾ ਸਨ। ਉਨ੍ਹਾਂ ਦੀ ਬਿਰਧ ਅਵਸਥਾ ਨੂੰ ਵੇਖਦਿਆਂ. 1994 ਈ. ਵਿੱਚ ਸਤਿਗੁਰੂ ਜੀ ਉਨ੍ਹਾਂ ਨੂੰ ਆਪਣੇ ਪਾਸ, ਸ੍ਰੀ ਭੈਣੀ ਸਾਹਿਬ ਲੈ ਆਏ ਸਨ।ਸਤਿਗੁਰੂ ਜਗਜੀਤ ਸਿੰਘ ਜੀ ਗੁਣੀਜਨਾਂ ਦੇ

ਵੱਡੇ ਕਦਰਦਾਨ ਸਨ।ਉਨ੍ਹਾਂ ਦਾ ਸਪੁੱਤਰ ਅਰਜਨ ਸਿੰਘ ਅਜ਼ਾਦ ਵੀ ਵਧੀਆ ਕਵੀ ਅਤੇ ਸਾਹਿਤ ਰਸੀਆ ਹੈ।ਸਪੁੱਤਰੀ ਬੀਬੀ ਜੋਗਿੰਦਰ ਕੌਰ,ਫਿਰੋਜ਼ਪੁਰ ਰਹਿੰਦੀ ਸੀ।

ਆਪਣੇ ਪੰਜਾਹ ਸਾਲਾ ਕਵੀਸ਼ਰੀ ਜੀਵਨ ਵਿਚ, ਜੀਵਨ ਸਿੰਘ ਜੀ ਨੇ 65 ਤੋਂ 70 ਤੱਕ ਪ੍ਰਸੰਗਾਂ ਦੀ ਰਚਨਾ ਕੀਤੀ ਜਿਨ੍ਹਾਂ ਵਿੱਚੋਂ ਉਪਲੱਬਧ, 52 ਪ੍ਰਸੰਗਾਂ ਨੂੰ, ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੇ ਹੁਕਮ ਅਨੁਸਾਰ ਕਵੀਸ਼ਰ ਜੀ ਦੀਆਂ ਰਚਨਾਵਾਂ ਦਾ ਗਾਇਨ ਕਰਨ ਵਾਲੇ ਗੁਰਭਗਤ ਸਿੰਘ, ਸੰਗੀਤ ਖੋਜਾਰਥੀ ਨੇ ਸੰਕਲਨ ਤਿਆਰ ਕਰਕੇ, ਵਿਸ਼ਵ ਨਾਮਧਾਰੀ ਸੰਗਤ ਵੱਲੋਂ ਪ੍ਰਕਾਸ਼ਿਤ ਕਰਵਾਇਆ ਹੈ।ਕਵੀਸ਼ਰੀ ਦੇ ਪ੍ਰਸੰਗ ਨਾਮਧਾਰੀ ਅਤੇ ਗੈਰ ਨਾਮਧਾਰੀ ਸੰਗਤ ਵਿੱਚ, ਹਮੇਸ਼ਾਂ ਸਲਾਹੇ ਸਤਿਕਾਰੇ ਜਾਂਦੇ ਰਹੇ ਹਨ। ਸੰਗਤਾਂ ਦੀ ਚਿਰ ਤੋਂ ਇਹ ਰੀਝ ਸੀ ਕਿ ਕਵੀਸ਼ਰ ਜੀ ਦੀ ਸਮੁੱਚੀ ਕਾਵਿ ਰਚਨਾ ਇੱਕ ਪੁਸਤਕ ਵਿੱਚ ਪੜ੍ਹਨ ਨੂੰ ਮਿਲਣੀ ਚਾਹੀਦੀ ਹੈ।ਸੰਗ੍ਰਹਿ ਕਰਤਾ ਗੁਰਭਗਤ ਸਿੰਘ ਦਾ ਇਹ ਉੱਦਮ ਚੰਗੀ ਕਵੀਸ਼ਰੀ ਦੇ ਪਾਠਕਾਂ ਲਈ ਲਾਭਕਾਰੀ ਰਹੇਗਾ।

ਮਾਝੇ ਦੀ ਜਿਸ ਮਿੱਟੀ ਵਿੱਚੋਂ ਸਾਡਾ ਕਵੀਸ਼ਰ ਉਗਿਮਆ, ਉਸ ਧਰਤੀ ਦੇ ਜ਼ਰਰੇ ਜ਼ਰਰੇ ਤੇ ਗੁਰੂ ਸਾਹਿਬਾਨ ਦੇ ਮੁਬਾਰਕ ਕਦਮਾਂ ਦੀ ਛਾਪ ਹੈ। ਇਸ ਦਾ ਚੱਪਾ ਚੱਪਾ ਸ਼ਹੀਦੀ ਖ਼ੂਨ ਨਾਲ ਸਿੰਜਿਆ ਹੈ। ਅਨੇਕਾਂ ਸਾਧੂ, ਸੰਤਾਂ, ਸੂਰਬੀਰਾਂ ਅਤੇ ਲੋਕ ਸੰਗਰਾਮੀਆਂ ਦੇ ਕਿੱਸੇ ਇਸਦੀ ਬੁੱਕਲ ਵਿੱਚ ਹਨ।ਸਿੱਖ ਰਾਜ ਭਾਗ ਦੇ ਸਮੇਂ ਸਿੱਖੀ ਸ਼ਾਨ ਦੀ ਚੜ੍ਹਤ ਅਤੇ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਕੂਕਾ ਅੰਦੋਲਨ ਨਾਲ ਜੁੜੀਆਂ ਵੱਡੀਆਂ ਹਸਤੀਆਂ, ਦੇਸ਼ ਭਗਤ, ਮਾਝੇ ਦੇ ਗੌਰਵ ਵਿੱਚ ਵਾਧਾ ਕਰਨ ਵਾਲੇ ਹਨ।ਜੀਵਨ ਸਿੰਘ ਹੋਰਾਂ ਨੇ ਆਪਣੇ ਪ੍ਰਸੰਗਾਂ ਵਿਚ ਮੁੱਖ ਸਥਾਨ ਸ਼ਹੀਦੀ ਸਾਕਿਆਂ ਨੂੰ ਦਿੱਤਾ ਹੈ।ਉਨ੍ਹਾਂ ਨੇ ਬਹੁਤ ਵਰ੍ਹੇ ਪਹਿਲਾਂ ਜੋ ਦੋ ਕਾਵਿ ਪੁਸਤਕਾਂ ਛਪਵਾਈਆਂ ਸਨ ਉਨ੍ਹਾਂ ਦੇ ਨਾਮ ਜੀਵਨ ਯਾਦਾਂ ਅਤੇ ਜੀਵਨ ਉਡਾਰੀਆਂ ਸਨ ਜਿਨ੍ਹਾਂ ਵਿੱਚ ਕਰਮਵਾਰ ਮਹਾਰਾਣੀ ਜਿੰਦਾਂ ਤੇ ਸ਼ਹੀਦ ਊਧਮ ਸਿੰਘ, ਅਤੇ ਸਾਕਾ ਮਾਲੇਰਕੋਟਲਾ ਤੇ ਸ਼ਹੀਦ ਭਗਤ ਸਿੰਘ ਦੇ ਪ੍ਰਸੰਗ ਸਨ।ਸਾਕਾ ਮਾਲੇਰਕੋਟਲਾ ਮਾਲੂਮ ਹੁੰਦਾ ਹੈ ਕਿ ਸੰਨ 1956-57 ਵਿਚ ਕਵੀ ਜੀ ਨੇ ਵਲਟੋਹੇ ਰਹਿੰਦਿਆਂ ਸਭ ਤੋਂ ਪਹਿਲਾਂ ਲਿਖਿਆ ਸੀ।ਉਨ੍ਹਾਂ ਤੋਂ ਪਹਿਲਾਂ ਪੰਡਤ ਅੱਛਰੂ ਰਾਮ ਦਾ ਲਿਖਿਆ ਇਸ ਸਾਕੇ ਦਾ ਪ੍ਰਸੰਗ, ਸਾਈਂ ਦਾਸ ਅਤੇ ਕਵੀਸ਼ਰ ਬਹਾਲ ਸਿੰਘ ਰੋਡਿਆਂ ਵਾਲੇ ਦੀ ਜੋੜੀ ਗਾਇਆ ਕਰਦੀ ਸੀ।

ਮਹਾਰਾਣੀ ਜਿੰਦਾਂ ਦੇ ਦੇਸ਼ ਨਿਕਾਲੇ ਅਤੇ ਓਪਰੀ ਧਰਤੀ ਵਿੱਚ ਰਾਜ ਭਾਗ ਤੋਂ ਬਰਤਰਫ ਹੋ ਕੇ ਕੈਦੀਆਂ ਜਿਉਂ ਜੀਵਨ ਬਿਤਾਉਣ ਦਾ ਪ੍ਰਸੰਗ, ਬੇਸ਼ਕ ਅਨੇਕ ਕਵੀਆਂ ਕਵੀਸ਼ਰਾਂ ਦੀ ਰਚਨਾ ਦਾ ਵਿਸ਼ਾ ਬਣਿਆ ਹੈ, ਪ੍ਰੰਤੂ ਜਿਸ ਗਹਿਰਾਈ,ਸ਼ਿੱਦਤ ਅਤੇ ਵੈਰਾਗ ਦੀ ਭਾਵਨਾ ਵਿੱਚ ਡੁੱਬ ਕੇ ਜੀਵਨ ਸਿੰਘ ਨੇ ਇਹ ਪ੍ਰਸੰਗ ਰਚਿਆ ਤੇ ਗਾਇਆ, ਉਸ ਨਾਲ ਜੀਵਨ ਸਿੰਘ ਦੀ "ਮਹਾਰਾਣੀ ਜਿੰਦਾਂ" ਬੇਹੱਦ ਮਕਬੂਲ ਹੋਈ। ਉਹ ਸਿੱਖ ਜਗਤ ਦੇ ਬਹੁਤ ਸਾਰੇ ਇਤਿਹਾਸਕ ਅਸਥਾਨਾਂ ਤੇ ਅਕਸਰ ਦੀਵਾਨ ਲਾਉਣ ਜਾਇਆ ਕਰਦੇ ਸਨ।ਇੱਕ ਵੇਰ ਕਿਸੇ ਸਮਾਗਮ ਵਿਚ ਪ੍ਰਸਿੱਧ ਢਾਡੀ ਅਤੇ

ਸਾਹਿਤਕਾਰ ਗਿਆਨੀ ਸੋਹਣ ਸਿੰਘ ਸੀਤਲ ਵੀ ਪੁੱਜੇ ਸਨ।ਉਨ੍ਹਾਂ ਦੇ ਸਾਹਵੇਂ ਜੀਵਨ ਸਿੰਘ ਹੋਰਾਂ ਨੇ ਮਹਾਰਾਣੀ ਜਿੰਦਾਂ ਸੁਣਾਈ।ਗਿਆਨੀ ਜੀ ਨੇ ਖੁਸ਼ ਹੋ ਕੇ ਆਖਿਆ – "ਜੀਵਨ ਸਿੰਘ ! ਮਹਾਰਾਣੀ ਜਿੰਦਾਂ ਦਾ ਪ੍ਰਸੰਗ ਮੈਂ ਵੀ ਲਿਖਿਆ ਹੈ ਅਤੇ ਹੋਰ ਅਨੇਕ ਕਵੀਆਂ ਨੇ ਵੀ, ਪਰ ਅੱਜ ਮੈਂ ਇਹ ਕਹਿ ਸਕਦਾ ਹਾਂ ਕਿ ਤੇਰੀ ਲਿਖੀ ਜਿੰਦਾਂ ਸਾਰਿਆਂ ਤੋਂ ਅੱਗੇ ਲੰਘ ਗਈ ਹੈ।ਹੁਣ ਤੇਰੇ ਨਾਂ ਨਾਲ ਜਿੰਦਾ ਇਸ ਤਰ੍ਹਾਂ ਨਾਲ ਜੁੜ ਜਾਵੇਗੀ ਜਿਵੇਂ ਵਾਰਿਸ ਸ਼ਾਹ ਨਾਲ ਹੀਰ ਜੁੜ ਗਈ ਹੈ"। ਕਿਸੇ ਇਕ ਵੱਡੇ ਕਵੀਸ਼ਰ/ਲੇਖਕ ਵੱਲੋਂ ਦੂਜੇ ਕਵੀ ਨੂੰ ਇਸ ਤੋਂ ਵੱਡਾ ਸਨਮਾਨ ਹੋਰ ਕੀ ਹੋ ਸਕਦਾ ਹੈ।

ਸੰਤ ਜੀਵਨ ਸਿੰਘ ਕਵੀਸ਼ਰ ਦਾ ਸਾਕਾ ਮਾਲੇਰਕੋਟਲਾ ਮੈਂ ਬਚਪਨ ਵਿਚ ਵੀ ਸੁਣਿਆ ਤੇ ਜੁਆਨੀ ਬੀਤਣ ਤੇ ਵੀ।ਇਸ ਦੀ ਕਵਿਤਾ ਦੀ ਰਵਾਨੀ,ਛੰਦਾਂ ਦੀ ਵਿਵਿਧਤਾ,ਕਾਵਿ ਕਲਾ ਅਤੇ ਕਾਵਿ ਰਸ ਵਿੱਚ ਪਰਪੱਕਤਾ,ਇਸ ਨੂੰ ਬੇਜੋੜ ਰਚਨਾ ਬਣਾਉਂਦੇ ਹਨ। ਜਦੋਂ ਉਹ ਮਾਲੇਰਕੋਟਲੇ ਤੇ ਹਮਲੇ ਦਾ ਜ਼ਿਕਰ ਕਰਦੇ ਹਨ ਤਾਂ ਲੜਾਈ ਦਾ ਨਕਸ਼ਾ ਸਰੋਤਿਆਂ ਦੇ ਸਾਹਮਣੇ ਇਉਂ ਖਿੱਚਦੇ ਹਨ।

ਜੋ ਚਿੜੀਮਾਰਾਂ ਦਾ ਮਹੱਲਾ, ਸੀ ਵਾਰ ਉਸ ਤੇ ਚੱਲਾ
ਫੜ ਬੁੱਚੜ ਕੱਲਾ ਕੱਲਾ, ਇਉਂ ਤੇਗ ਦੀ ਧਾਰ ਲੰਘਾ ਦਿੱਤਾ
ਕਰਨੀ ਦਾ ਫਲ ਭੁਗਤਾ ਦਿੱਤਾ।

ਭਾਈਆਂ ਨੂੰ ਛੱਡਿਆ ਭਾਈਆਂ, ਪੁੱਤਰ ਛੱਡ ਨੱਸੀਆਂ ਮਾਈਆਂ
ਇਉਂ ਜਾਨਾਂ ਭੱਜ ਬਚਾਈਆਂ, ਛੱਡ ਪਤੀ ਨੂੰ ਨੱਸੀ ਨਾਰੀ ਏ
ਨਾਂ ਪਤੀ ਨੇ ਨਾਰ ਸੰਭਾਰੀ ਏ।

ਸ਼ਹੀਦ ਭਗਤ ਸਿੰਘ ਦੀ ਫਾਂਸੀ ਦੁਆਰਾ ਸ਼ਹੀਦੀ ਲੋਕ ਅਵਚੇਤਨ ਦਾ ਭਾਗ ਬਣ ਚੁੱਕੀ ਹੈ। ਜੀਵਨ ਸਿੰਘ ਉਨ੍ਹਾਂ ਦੀ ਫਾਂਸੀ ਦੇ ਢੰਗ, ਤਰੀਕਿਆਂ, ਪ੍ਰਬੰਧਾਂ ਦਾ ਵਰਣਨ ਪ੍ਰਤੱਖ ਦਰਸ਼ੀ ਜਿਉਂ ਕਰਦੇ ਹੋਏ, ਉਸ ਮਹਾਂ ਸੋਗਮਈ ਵਕਤ ਨੂੰ ਇਉਂ ਉਜਾਗਰ ਕਰਦੇ ਹਨ –

ਤਿੰਨਾਂ ਦੇ ਇਸ਼ਨਾਨ ਕਰਾ ਕੇ, ਕਾਲੀਆਂ ਵਰਦੀਆਂ ਪਾ ਕੇ ਤੇ
ਕੱਢ ਲਏ ਨੇ ਕੋਠੀਆਂ ਵਿੱਚੋਂ, ਪੁੱਠੀਆਂ ਕੜੀਆਂ ਲਾ ਕੇ ਤੇ
ਤਿੰਨੇ ਜਦੋਂ ਇਕੱਠੇ ਹੋਏ, ਜਿਮੀਂ ਆਕਾਸ਼ ਗੁੰਜਾਇਆ ਏ।
ਇਨਕਲਾਬ ਤੇ ਜਿੰਦਾਬਾਦ ਦਾ, ਨਾਅਰਾ ਤਿੰਨਾਂ ਲਾਇਆ ਏ।

ਫਾਂਸੀ ਵਾਲੇ ਤਖਤੇ ਉੱਤੇ, ਦੂਣ ਸਵਾਏ ਹੋ ਕੇ ਤੇ।
ਜੜ ਗੋਰੇ ਦੀ ਪੁੱਟ ਦਿਆਂਗੇ, ਤਿੰਨਾਂ ਕਿਹਾ ਖਲੋਕੇ ਤੇ।

ਤਿੰਨੇ ਰੱਸੇ ਗਲ ਵਿੱਚ ਪਾ ਕੇ, ਲੱਗੇ ਕਰਨ ਤਿਆਰੀ ਨੂੰ।
ਸਿਰ ਪੈਰਾਂ ਤੱਕ ਕੁਦਰਤ ਕੰਬੀ, ਕਰਦੀ ਹਾਹਾਕਾਰੀ ਨੂੰ।

ਸਹਿ ਨਾ ਸੱਕਿਆ ਜ਼ੁਲਮ ਵੇਖਕੇ, ਮੁੱਖ ਛੁਪਾ ਸੀ ਭਾਨ ਲਿਆ।
ਕਾਲੇ ਮੂੰਹ ਦੀ ਕਾਲੀ ਰਾਤਰ, ਕਾਲਾ ਤੰਬੂ ਤਾਣ ਲਿਆ।
ਹਿੱਲ ਗਿਆ ਦਿਲ ਸ਼ਾਂਤੀ ਦਾ ਵੀ, ਸੱਤੇ ਸਮੁੰਦਰ ਕੜ੍ਹਨ ਲੱਗੇ
ਰਾਜਗੁਰੂ ਸੁਖਦੇਵ ਭਗਤ ਸਿੰਘ, ਫ਼ਾਂਸੀ ਉੱਤੇ ਚੜ੍ਹਨ ਲੱਗੇ

ਵੈਸੇ ਤਾਂ ਪੰਜਾਬ ਦਾ ਇਤਿਹਾਸ, ਸਿੱਖ ਜਗਤ ਦਾ ਇਤਿਹਾਸ, ਬਹੁਤ ਕਰੁਣਾਮਈ ਦ੍ਰਿਸ਼ਾਂ ਨਾਲ ਭਰਪੂਰ ਹੈ ਕਿਉਂਕਿ ਦੁਖਾਂਤ ਪਲਾਂ ਦੇ ਸਿਮਰਨ ਨਾਲ ਸਾਡੀਆਂ ਸੰਵੇਦਨਾਵਾਂ ਉਤੇਜਿੱਤ ਹੁੰਦੀਆਂ ਹਨ ਅਤੇ ਅਸੀਂ ਆਪਣੇ ਆਪ ਨੂੰ ਉਨ੍ਹਾਂ ਸੋਗੀ ਸਮਿਆਂ ਦੇ ਸਮਵਿੱਥ ਰੱਖ ਕੇ ਵਿਚਰਨ ਲੱਗ ਪੈਂਦੇ ਹਾਂ।ਦਸਵੇਂ ਪਾਤਸ਼ਾਹ ਜੀ ਦਾ ਵੱਡੇ ਸਾਹਿਬਜ਼ਾਦਿਆਂ ਅਤੇ ਚਾਲੀ ਸਿੰਘਾਂ ਦੀ ਸ਼ਹੀਦੀ ਬਾਅਦ, ਭਾਈ ਮਾਨ ਸਿੰਘ ਅਤੇ ਧਰਮ ਸਿੰਘ ਸਮੇਤ ਚਮਕੌਰ ਦੀ ਗੜ੍ਹੀ ਵਿੱਚ ਅੱਧੀ ਰਾਤੀਂ ਵੈਰੀ ਦਲਾਂ ਦੇ ਘੇਰੇ ਵਿੱਚੋਂ ਨਿਕਲਣਾ, ਰਸਤੇ ਵਿਚ ਦੋਹਾਂ ਸਿੰਘਾਂ ਦਾ ਵੀ ਰਾਤ ਦੇ ਘੁੱਪ ਹਨੇਰੇ ਵਿੱਚ ਜੰਗਲ ਦੇ ਸਫਰ ਵਿੱਚ ਨਿੱਖੜ ਜਾਣਾ, ਕੋਮਲ ਚਰਨਾਂ ਵਿਚੋਂ ਜੋੜਾ ਨਦੀ ਨਾਲੇ ਟੱਪਦਿਆਂ ਲਹਿ ਜਾਣਾ, ਤਿੱਖੀਆਂ ਸੂਲਾਂ ਨੇ ਪੈਰ ਵਿੰਨ੍ਹਣੇ ਅਤੇ ਕੰਡਿਆਲੀਆਂ ਝਾੜੀਆਂ ਨਾਲ ਅੜ ਕੇ ਜਾਮਾ ਲੀਰੋ ਲੀਰ ਹੋ ਜਾਣਾ।ਕਵੀ ਜੀਵਨ ਸਿੰਘ ਹੋਰਾਂ ਦੁਆਰਾ ਇਸ ਅਦੁੱਤੀ ਸਫਰ ਦਾ ਵਰਨਣ ਕਾਵਿ ਕਲਾ ਦੀਆਂ ਬੁਲੰਦੀਆਂ ਛੂਹਣ ਵਾਲਾ ਹੈ।

ਕਿਤੇ ਹੱਥ ਪਸਾਰਿਆਂ ਦਿਸਦਾ ਨਹੀਂ, ਰਾਤਰ ਨੇ ਤੰਬੂ ਤਾਣੇ ਨੇ।
ਕੋਈ ਪਗਡੰਡੀ ਰਾਹ ਖਹਿੜਾ ਨਹੀਂ, ਅੱਜ ਮੋੜੇ ਕਿੱਧਰ ਮੁਹਾਣੇ ਨੇ।
ਹੈ ਤਖਤ ਤਾਜ ਤੇ ਬਾਜ਼ ਕਿੱਥੇ, ਕਿੱਥੇ ਪ੍ਰਸਾਦੀ ਹਾਥੀ ਏ।
ਅਜੀਤ ਕਿੱਥੇ ਜੁਝਾਰ ਕਿੱਥੇ, ਕਿੱਥੇ ਉਹ ਸੰਗੀ ਸਾਥੀ ਏ।
ਮਾਤਾ ਤੇ ਛੋਟੇ ਲਾਲਾਂ ਦਾ, ਹੁਣ ਹੋਣਾ ਫੇਰ ਨਾ ਮੇਲਾ ਏ।
ਲਾਹ ਭਾਰ ਸੀਸ ਤੋਂ ਤੁਰ ਆਇਆ, ਇਹ ਰਾਹੀ ਇਕ ਅਕੇਲਾ ਏ

ਨਾ ਜਿਗਾ ਕਲਗੀ ਤੋੜਾ ਏ, ਦਿਸਦਾ ਨਾ ਸਬਜਾ ਘੋੜਾ ਏ
ਕੋਈ ਯਹਾਂ ਗਿਰਾ ਕੋਈ ਵਹਾਂ ਗਿਰਾ, ਸਭ ਹੋ ਕੇ ਥੋੜਾ ਥੋੜਾ ਏ
ਝਾੜਾਂ ਨਾਲ ਅੜ ਕੇ ਚੋਗਾ ਵੀ, ਸਭ ਲੀਰਾਂ ਲੀਰਾਂ ਹੋਇਆ ਏ
ਹੈ ਫੁੱਲ ਗੁਲਾਬੀ ਸੁਹਲ ਜਿਹਾ, ਸੂਲਾਂ ਨੇ ਬਦਨ ਪਰੋਇਆ ਏ

ਸਤਲੁਜ ਨੂੰ ਦੇ ਕੇ ਤੁਰ ਆਇਆ, ਧਨ ਮਾਲ ਜੋ ਪੈਸਾ ਧੇਲਾ ਏ
ਰਫਤਾਰ ਸਮੇਂ ਦੀ ਦੱਸਦੀ ਏ, ਇਹ ਰਾਹੀ ਇਕ ਅਕੇਲਾ ਏ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਜਿੱਥੇ ਆਪਣੇ ਸਮੇਂ ਵਿੱਚ ਨਾਮਧਾਰੀ ਸੰਤ ਖਾਲਸੇ ਦੀ ਸਾਜਨਾ ਕਰਕੇ, ਸਿੱਖ ਪੁਨਰ ਜਾਗਰਣ ਦੇ ਜਨਕ ਵਜੋਂ ਜਾਣੇ ਜਾਂਦੇ ਹਨ ਉੱਥੇ ਅੰਗਰੇਜ਼ ਸਰਕਾਰ ਵਿਰੁੱਧ ਚੱਲਣ ਵਾਲੀਆਂ ਮਹਾਨ ਲਹਿਰਾਂ ਵਿੱਚੋਂ ਪੰਜਾਬ ਦੀ ਪਹਿਲੀ ਵੱਡੀ ਲਹਿਰ, ਕੂਕਾ ਲਹਿਰ ਦੇ ਵੀ ਪ੍ਰੇਰਣਾ ਸਰੋਤ ਹਨ। ਬਰਤਾਨਵੀ ਮਿੱਲਾਂ ਵਿੱਚ ਬਣੇ ਮਾਲ ਅਤੇ ਉਨ੍ਹਾਂ ਦੁਆਰਾ ਭਾਰਤ ਵਿਚ ਕਾਇਮ ਸੰਸਥਾਵਾਂ ਨਾਲ ਬਾਈਕਾਟ ਅਤੇ ਅਸਿਹਯੋਗ ਦਾ ਐਲਾਨ ਕਰਨ ਵਾਲੇ ਉਹ ਪਹਿਲੇ ਭਾਰਤੀ ਹਨ। ਕਵੀਸ਼ਰ ਜੀ ਸਤਿਗੁਰੂ ਜੀ ਦੀ ਬਹੁ ਆਯਾਮੀ ਪ੍ਰਤਿਭਾ ਦਾ ਇਉਂ ਕਾਵਿ ਚਿਤਰਣ ਕਰਦੇ ਹਨ–

ਖੰਡੇ ਪਾਹੁਲ ਪ੍ਰਚਾਰ, ਡਿੱਗੀ ਕੌਮ ਨੂੰ ਉਸਾਰ ਫੇਰ, ਫੀਮ ਭੰਗ ਪੋਸਤ ਸ਼ਰਾਬ ਮਾਸ ਡਾਰਿਆ।
ਨਾਮ ਦਾਨ ਇਸ਼ਨਾਨ, ਸੁੱਚ ਸੋਧ ਪ੍ਰਧਾਨ, ਕਾਇਮ ਕਰਕੇ ਨਿਸ਼ਾਨ, ਸਿੱਖੀ ਸਾਜ਼ ਸਤਿਕਾਰਿਆ।
ਹਵਨ ਵਰਨੀਆਂ ਤੇ ਪਾਠ, ਮੇਲੇ ਸਤਸੰਗ ਠਾਠ, ਵਰਤਾ ਕੇ ਭਲੀ ਰਾਸ ਜਾਮਾ ਬਾਰਵਾਂ ਸੰਭਾਰਿਆ।
ਰੱਬੀ ਰੰਗ ਵਿਚ ਕੀਤੇ, ਮਸਤ ਮਲੰਗ ਸੰਗ, ਐਸੇ ਮਹਾਰਾਜ ਨੂੰ ਮੇਰੀ ਨਮਸਕਾਰ ਆ

ਗੋਰਿਆਂ ਗੁਮਾਨੀਆਂ ਦਾ, ਗਰਬ ਗਵਾਉਣ ਦੇ ਲਈ, ਡੰਕਾ ਆਜਾਦੀ ਦਾ ਨਗਾਰੇ ਉਤੇ ਮਾਰਿਆ।
ਜਿਹਦੀ ਇੱਕ ਕੂਕ ਨਾਲ, ਕੂਕਿਆ ਪੰਜਾਬ ਸਾਰਾ, ਬਿੱਲਿਓ ਹੋ ਜਾਓ ਕਿਹਾ ਸਾਗਰਾਂ ਤੋਂ ਪਾਰ ਆ।
ਥਾਣਿਆਂ ਅਦਾਲਤਾਂ, ਕਚਹਿਰੀਆਂ ਦਾ ਬਾਈਕਾਟ, ਕਰ ਪ੍ਰਬੰਧ ਸਾਰਾ ਆਪਣਾ ਸਵਾਰਿਆ।
ਛੇੜਕੇ ਤੇ ਨਵੀਂ ਜੰਗ, ਕੀਤੀ ਗੋਰੀ ਸਰਕਾਰ ਦੰਗ, ਐਸੇ ਮਹਾਰਾਜ ਨੂੰ ਮੇਰੀ ਨਮਸਕਾਰ ਆ।

ਕਵੀਸ਼ਰ ਜੀ ਨੇ ਪਿੰਗਲ ਦੇ ਛੰਦਾਂ ਬੰਦੀ ਦੇ ਭਰਪੂਰ ਗਿਆਨ ਦੀ ਵਰਤੋਂ ਕਰਦਿਆਂ, ਆਪਣੀ ਰਚਨਾ ਵਿਚ ਬੈਂਤ, ਕੋਰੜਾ, ਕਬਿੱਤ, ਦਵੱਈਆ, ਦੋਹਿਰਾ, ਸੱਵਈਆ, ਝੋਕ, ਲਹਿਰੀਆ, ਮਨੋਹਰ, ਡਿਓਢ, ਡਬਲ ਡਿਓਢ, ਪਸਤੌਲ, ਤਰਨਾ, ਦਵੱਈਆ ਡਿਓਢ, ਚੌਪਈ, ਨਵੀਨ, ਕੁੰਡਲੀਆ, ਪਉੜੀ, ਕਲੀ ਆਦਿ ਅਨਿਕ ਭਾਂਤ ਛੰਦਾਂ ਦੀ ਅਤੇ ਵਿਵਿਧ ਕਾਵਿ ਰੂਪਾਂ ਦੀ ਵਰਤੋਂ ਕੀਤੀ ਹੈ। ਉਹਨਾਂ ਦੇ ਕਬਿੱਤ ਛੰਦ ਦੇ ਉੱਤਮ ਨਮੂਨੇ ਵਜੋਂ ਸਰਬੰਸ ਦਾਨੀ ਸਤਿਗੁਰੂ ਜੀ ਬਾਰੇ ਲਿਖੇ ਇਹ ਦੋ ਕਬਿੱਤ ਪਾਠਕਾਂ ਦੀ ਨਜ਼ਰ ਹਨ –

ਆਏ ‘ਨੰਦਪੁਰੀ, ਕਥਾ ਕੀਰਤ ਅਜੀਬ ਤੁਰੀ,
ਪਿਤਾ ਦਿੱਲੀ ਤੋਰ, ਹਿੰਦ ਡੁੱਬਦੀ ਉਭਾਰੀ ਏ।
ਪਿਤਾ ਪੁਰਖੀ ਸੰਭਾਰ, ਦੁੱਖ ਹਰਨ ਦਾਤਾਰ ਯੋਧੇ,

ਕੌਮ ਨੂੰ ਵੰਗਾਰ ਕੇ, ਨਗਾਰੇ ਚੋਟ ਮਾਰੀ ਏ।
ਗੂੜ੍ਹੀ ਨੀਂਦਰੋਂ ਜਗਾਏ, ਸ਼ੇਰ ਗਿੱਦੜੋਂ ਬਣਾਏ,
ਬਾਜ ਚਿੜੀਆਂ ਨੇ ਢਾਏ, ਹੋਈ ਜਾਪੇ ਅਲੋਕਾਰੀ ਏ।
ਝੰਡੇ ਕੇਸਰੀ ਝੁਲਾਏ, ਨਾਅਰੇ ਫਤ੍ਹੇ ਦੇ ਲੁਆਏ ਜਿਸ
ਐਸੇ ਮਹਾਰਾਜ ਤਾਈਂ ਵੰਦਨਾ ਹਮਾਰੀ ਏ

ਹੱਥ ਸਮਰੱਥ ਜਿਹਦੀ ਰੱਖਿਆ ਸੁ ਕੰਡ ਉੱਤੇ,
ਮੱਤੇ ਹਾਥੀਆਂ ਦੀ ਉਸ ਮਸਤੀ ਉਤਾਰੀ ਏ।
ਬਾਂਕਾ ਅਸਵਾਰ, ਸ਼ਾਹੀ ਦਲਾਂ ਦਾ ਸ਼ਿੰਗਾਰ,
ਰਣ ਵੈਰੀ ਦੀ ਵੰਗਾਰ, ਜਿਸ ਕਦੇ ਨਾ ਸਹਾਰੀ ਏ।
ਇੱਕ ਵਾਰੀ ਆ ਗਿਆ ਜੋ ਇਹਦੇ ਇਕ ਵਾਰ ਥੱਲੇ,
ਦੂਜੀ ਵਾਰੀ ਆਈ ਫੇਰ ਓਸਦੀ ਨਾ ਵਾਰੀ ਏ।
ਤੀਰ ਤਲਵਾਰੋਂ ਵਾਰ ਤੇਜ ਜਿਹਦੇ ਨੇਤਰਾਂ ਦਾ,
ਐਸੇ ਮਹਾਰਾਜ ਤਾਈਂ ਬੰਦਨਾ ਹਮਾਰੀ ਏ।

ਬਾਬੂ ਰੱਜਬ ਅਲੀ ਤੇ ਮਾਘੀ ਸਿੰਘ ਜਿਹੇ ਕਵੀਸ਼ਰਾਂ ਦੀਆਂ ਰਚਨਾਵਾਂ ਦੀ ਖੋਜ ਕਰਨ ਵਾਲੇ ਵਿੱਦਵਾਨ ਅਜਮੇਰ ਸਿੰਘ ਮੁਤਾਬਿਕ ਕਵੀਸ਼ਰੀ ਵਿਚ ਕਾਵਿ ਦੇ ਨਿਆਰੇ ਸਰੂਪ ਤੇ ਗਾਇਨ ਦੀ ਸੁਤੰਤਰ ਸ਼ੈਲੀ ਮੌਜੂਦ ਹੈ। ਕਵੀਸ਼ਰੀ ਸ਼ਬਦ ਤੇ ਸੁਰ ਦੀ ਖੇਡ ਹੈ। ਛੰਦ ਕਵੀਸ਼ਰੀ ਦਾ ਸਰੀਰ ਹੈ ਅਤੇ ਰਸ ਉਸਦੀ ਆਤਮਾ ਹੈ। ਪਿੰਗਲ ਤੋਂ ਬਿਨਾਂ ਕਵੀਸ਼ਰੀ ਨਹੀਂ ਹੋ ਸਕਦੀ। ਕਵੀਸ਼ਰੀ ਦੀ ਪਰਿਭਾਸ਼ਾ ਇਸ ਤਰ੍ਹਾਂ ਕੀਤੀ ਜਾ ਸਕਦੀ ਹੈ –

ਕਵੀਸ਼ਰੀ ਇਕ ਅਜਿਹਾ ਕਾਵਿ-ਰੂਪ ਹੈ ਜੋ ਲੋਕ ਭਾਸ਼ਾ ਤੇ ਲੋਕ-ਮੁਹਾਵਰੇ ਵਿੱਚ ਅਖਾੜੇ ਦੀ ਪ੍ਰਸਥਿਤੀ ਤੇ ਸੀਮਾ ਨੂੰ ਦ੍ਰਿਸ਼ਟੀਗੋਚਰ ਰੱਖਦਿਆਂ ਛੋਟੇ ਤੋਂ ਛੋਟੇ ਵਿਸ਼ੇ ਤੋਂ ਲੈ ਕੇ, ਦੀਰਘ ਤੋਂ ਦੀਰਘ ਵਿਸ਼ੇ ਤੱਕ, ਪਿੰਗਲ ਦੇ ਛੰਦਾਂ, ਪਿੰਗਲ ਤੋਂ ਵਿਗਸਤ ਹੋਏ ਨਵੇਂ ਛੰਦਾਂ ਅਤੇ ਨਵੀਆਂ ਤਰਜ਼ਾਂ (ਲੋਕ ਗੀਤਾਂ ਦੇ ਰੂਪ ਬੋਲੀਆਂ, ਕਲੀਆਂ ਆਦਿ, ਦੇ ਆਧਾਰ ਉੱਤੇ ਸਿਰਜਿਆ, ਗਾਇਆ ਤੇ ਮਾਣਿਆ ਜਾਂਦਾ ਹੈ।

ਕਵੀਸ਼ਰੀ ਇਕ ਸੁਤੰਤਰ ਕਾਵਿ-ਰੂਪ ਹੈ। ਪੰਜਾਬ ਦੇ ਕਿਸੇ ਵੀ ਵਿਦਵਾਨ ਨੇ ਕਵੀਸ਼ਰੀ ਨੂੰ ਇੱਕ ਸੁਤੰਤਰ ਕਾਵਿ-ਰੂਪ ਦੇ ਤੌਰ ਉੱਤੇ ਨਾ ਵੇਖਿਆ ਹੈ ਨਾ ਪਰਖਿਆ ਹੈ। ਕਵੀਸ਼ਰੀ ਨੂੰ ਆਮ ਤੌਰ ਤੇ ਕਿੱਸਾ-ਕਾਵਿ ਨਾਲ ਰਲ ਗੱਡ ਕੀਤਾ ਜਾਂਦਾ ਹੈ। (ਮਾਘੀ ਸਿੰਘ ਕਵੀਸ਼ਰ, ਜੀਵਨ ਤੇ ਰਚਨਾ, ਸਫਾ 29)

ਸੰਤ ਜੀ ਨੇ ਆਪਣੀ ਕਵੀਸ਼ਰੀ ਰਚਨਾ ਵਿੱਚ ਕਵੀਸ਼ਰੀ ਦੇ ਸਾਰ ਤੱਤ ਨੂੰ ਬਹੁਤ ਚੰਗੀ ਤਰ੍ਹਾਂ ਸੰਭਾਲਿਆ ਹੈ। ਉਹਨਾਂ ਦੀ ਭਾਸ਼ਾ ਟਕਸਾਲੀ ਪੰਜਾਬੀ, ਕੀਲਣ ਵਾਲੀ ਸ਼ੈਲੀ, ਲੋਕ ਜੀਵਨ ਅਤੇ ਲੋਕ ਮੁਹਾਵਰੇ ਨਾਲ ਭਰਪੂਰ ਸਿਰਜੇ ਗਏ ਕਾਵਿ ਬਿੰਬ, ਆਪਣੀ ਰਚਨਾ ਦੀ ਵਸਤੂ ਅਤੇ ਰੂਪ ਦੀ ਉੱਤਮਤਾ ਸਦਕਾ, ਉਨ੍ਹਾਂ ਦਾ ਸ਼ੁਮਾਰ ਵੀਹਵੀਂ ਸਦੀ ਦੇ ਉੱਚ ਦੁਮਾਲੜੇ ਪੰਜਾਬੀ ਕਵੀਸ਼ਰਾਂ ਵਿੱਚ ਹੁੰਦਾ ਹੈ। ਸਤਿਗੁਰੂ ਜਗਜੀਤ ਸਿੰਘ ਜੀ ਆਪਣੇ ਦੀਵਾਨਾਂ ਵਿਚ ਕਵੀ ਵੇਰ ਜੀਵਨ ਸਿੰਘ ਹੋਰਾਂ ਦੀ ਕਵੀਸ਼ਰੀ ਸੰਗਤ ਦੇ ਨਾਲ ਸੁਣਿਆ ਕਰਦੇ ਸਨ। ਉਨ੍ਹਾਂ ਦੇ ਪੰਜਾਹ ਸਾਲ ਲੰਮੇ ਕਵੀਸ਼ਰੀ ਜੀਵਨ ਅਤੇ ਪੰਥਕ ਸੇਵਾਵਾਂ ਸਦਕਾ, ਸਤਿਗੁਰੂ ਜੀ ਨੇ ਉਨ੍ਹਾਂ ਨੂੰ 'ਕਾਵਿ ਭੂਸ਼ਨ' ਦੀ ਉਪਾਧੀ ਨਾਲ ਨਿਵਾਜਿਆ ਸੀ। ਇਸੇ ਤਰ੍ਹਾਂ ਸ਼੍ਰੋਮਣੀ ਅਕਾਲੀ ਦਲ ਦੇ ਉਦੋਂ ਦੇ ਪ੍ਰਧਾਨ ਸੰਤ ਹਰਚੰਦ ਸਿੰਘ ਲੌਂਗੋਵਾਲ ਵੀ ਸੰਤ ਜੀ ਦੀ ਕਵੀਸ਼ਰੀ ਕਲਾ ਦੇ ਮੁਦਾਹ ਸਨ। ਉਨ੍ਹਾਂ ਵੱਲੋਂ ਸੰਤਾਂ ਨੂੰ ਕਿਹਾ ਗਿਆ ਸੀ ਜਦੋਂ ਚਾਹੋ ਆ ਕੇ ਸਾਡੇ ਗੁਰਦੁਆਰੇ ਲੌਂਗੋਵਾਲ ਵਿੱਚ ਦੀਵਾਨ ਸਜਾ ਸਕਦੇ ਹੋ। ਸੰਤ ਜੀਵਨ ਸਿੰਘ ਜੀ ਨੂੰ ਉਸਤਾਦ-ਕਵੀਸ਼ਰ ਦਾ ਖਿਤਾਬ ਸੰਤ ਲੌਂਗੋਵਾਲ ਜੀ ਨੇ ਹੀ ਦਿੱਤਾ ਸੀ। ਇਤਿਹਾਸ ਤੇ ਪੂਰੀ ਪਕੜ ਹੋਣ ਕਾਰਨ ਅਤੇ ਗੁਰਬਾਣੀ, ਗੁਰਮਤਿ ਸਾਹਿਤ ਦੇ ਗਿਆਤਾ ਹੋਣ ਸਦਕਾ, ਕਵੀਸ਼ਰ ਜੀ ਬਹੁਤ ਵਧੀਆ ਵਿਆਖਿਆਕਾਰ ਵੀ ਸਨ। ਕਵੀਸ਼ਰ ਜੀ ਨੂੰ 1995 ਈਸਵੀ ਵਿੱਚ "ਸੰਤ ਤਰਨ ਸਿੰਘ ਵਹਿਮੀ ਸਨਮਾਨ" ਵੀ ਸਤਿਗੁਰੂ ਜਗਜੀਤ ਸਿੰਘ ਜੀ ਪਾਸੋਂ ਪ੍ਰਾਪਤ ਹੋਇਆ ਸੀ।

ਵੀਹਵੀਂ ਸਦੀ ਦੇ ਪੰਜਾਬੀ ਦੇ ਕੁਝ ਕੁ ਉੱਘੇ ਕਵੀਸ਼ਰਾਂ ਬਾਬੂ ਰੱਜਬ ਅਲੀ, ਮਾਘੀ ਸਿੰਘ, ਪੰਡਿਤ ਕਿਸ਼ੋਰ ਚੰਦ ਬੱਦੋਵਾਲੀਆ, ਗਿਆਨੀ ਸੋਹਣ ਸਿੰਘ ਸੀਤਲ, ਪੰਡਿਤ ਅੱਛਰਾ ਰਾਮ, ਕਰਨੈਲ ਸਿੰਘ ਪਾਰਸ, ਸੋਹਣ ਸਿੰਘ ਘੁੱਕੇਵਾਲੀਆ ਅਤੇ ਜੋਗਾ ਸਿੰਘ ਜੋਗੀ ਆਦਿ ਕਵੀਸ਼ਰਾਂ ਦੀ ਕਤਾਰ ਵਿੱਚ ਨਾਮਧਾਰੀ ਕਵੀਸ਼ਰ ਸੰਤ ਜੀਵਨ ਸਿੰਘ ਵੀ ਆਪਣੀ ਰਚਨਾ ਅਤੇ ਗਾਇਨ ਦੇ ਸਫ਼ਲ ਅੰਦਾਜ਼ ਸਦਕਾ ਵਿਲੱਖਣ ਹਸਤੀ ਜਿਉਂ ਨਜ਼ਰ ਆਉਣਗੇ। ਉਹ ਕਵੀਸ਼ਰੀ ਦਾ ਭਰ ਵਗਦਾ ਦਰਿਆ ਸਨ।

ਸ੍ਰੀ ਸਤਿਗੁਰੂ ਉਦੇ ਸਿੰਘ ਜੀ ਨੇ ਵਿਸ਼ੇਸ਼ ਦਿਲਚਸਪੀ ਲੈ ਕੇ, ਨੌਜਵਾਨ ਸੰਗੀਤਕਾਰ ਗੁਰਭਗਤ ਸਿੰਘ ਨੂੰ ਕਵੀਸ਼ਰ ਜੀ ਦੀ ਸਮੁੱਚੀ ਰਚਨਾ ਸੰਗ੍ਰਹਿਤ ਕਰਨ ਦਾ ਕਾਰਜ ਸਉਂਪਿਆ ਜੋ ਉਸਨੇ ਠੀਕ ਢੰਗ ਨਾਲ ਨੇਪਰੇ ਚਾੜ੍ਹ ਦਿਤਾ ਹੈ। ਇਸ ਸੰਗ੍ਰਹਿ ਦੁਆਰਾ ਕਵੀਸ਼ਰ ਜੀ ਦੀ ਸਮੁੱਚੀ ਰਚਨਾ ਪਾਠਕਾਂ ਦੇ ਸਨਮੁੱਖ ਹੈ। ਨਾਮਧਾਰੀ ਸਾਹਿਤ, ਸਭਿਆਚਾਰ ਅਤੇ ਇਤਿਹਾਸ ਦੇ ਅਨੇਕ ਨਿਵੇਕਲੇ ਪੱਖ, ਇਸ ਵਿਚ ਸਾਂਭ ਲਏ ਗਏ ਹਨ। ਪੰਜਾਬੀ ਸਾਹਿਤ ਭਾਸ਼ਾ ਅਤੇ ਕਾਵਿ ਰੂਪਾਂ ਬਾਰੇ ਖੋਜ ਕਰਨ ਵਾਲਿਆਂ ਵਾਸਤੇ ਵੀ ਇਹ ਸੰਗ੍ਰਹਿ ਲਾਭਕਾਰੀ ਹੋਵੇਗਾ। ਕਵੀਸ਼ਰ ਜੀ ਦੀ ਕੀਰਤੀ ਅਤੇ ਯੋਗਦਾਨ ਨੂੰ ਚਿਰ ਸਥਾਈ ਬਨਾਉਣ ਵਿੱਚ ਵੀ ਇਹ ਸੰਗ੍ਰਹਿ ਸਾਰਥਿਕ ਸਿੱਧ ਹੋਵੇਗਾ।

ਸੁਵਰਨ ਸਿੰਘ ਵਿਰਕ
ਫੋਨ: 9996371716

## ......ਕਵਿਤਾ ਸਰਬ ਰੰਗ ਦੀ

ਵਿਦਵਾਨ ਲੋਕਾਂ ਨੇ ਤਿੰਨ ਕਲਾਵਾਂ ਨੂੰ ਸੂਖ਼ਮ ਭੁਲਾਵਾਂ ਮੰਨਿਆ ਹੈ- ਕਾਵਿ ਕਲਾ, ਚਿੱਤ੍ਰ ਕਲਾ ਅਤੇ ਸੰਗੀਤ ਕਲਾ। ਬੇਸ਼ੱਕ ਦੁਨੀਆਂ ਦੀ ਹਰ ਸਫਲਤਾ ਪਿੱਛੇ ਲੰਮੀ ਘਾਲ ਛੁਪੀ ਹੁੰਦੀ ਹੈ। ਪਰ ਸੂਖ਼ਮ ਕਲਾਵਾਂ ਵਿੱਚ ਇੰਜ ਕਿਹਾ ਜਾ ਸਕਦਾ ਹੈ ਕਿ ਮਿਹਨਤ ਕਿਸੇ ਹੁਨਰ ਨੂੰ ਸ਼ਿੰਗਾਰ ਤਾਂ ਸਕਦੀ ਹੈ ਪਰ ਉਸ ਦੀ ਬੁਨਿਆਦ ਰੱਬੀ ਮਿਹਰ ਉੱਤੇ ਟਿਕਦੀ ਹੈ। ਇਸੇ ਲਈ ਕਿਹਾ ਜਾਂਦਾ ਹੈ ਕਿ ਕਵਿਤਾ ਲਿਖੀ ਜਾਂ ਬਣਾਈ ਨਹੀਂ ਜਾਂਦੀ ਸਗੋਂ ਬਣੀ ਬਣਾਈ ਉਤਰਦੀ ਹੈ। ਆਪ ਮੁਹਾਰੇ ਉਦਗਮ ਹੋਈ ਉੱਚ-ਭਾਵੀ ਕਵਿਤਾ ਨੂੰ ਕਵੀ ਦੀ ਮਿਹਨਤ ਰਸਾਂ, ਅਲੰਕਾਰਾਂ ਅਤੇ ਛੰਦਾਂ ਦੀ ਵਿਭਿੰਨਤਾ ਨਾਲ ਸ਼ਿੰਗਾਰ ਦੀ ਸੁਆਰਦੀ ਹੈ। ਕਵਿਤਾ ਦੀ ਰਚਨਾ ਅਤੇ ਪੇਸ਼ਕਾਰੀ ਦੇ ਵੰਨ-ਸੁਵੰਨੇ ਰੂਪਾਂ ਵਿੱਚੋਂ ਇੱਕ ਆਕਰਸ਼ਕ ਰੂਪ ਹੈ- ਕਵੀਸ਼ਰੀ। ਕਵੀਸ਼ਰੀ ਨੂੰ ਦੋ ਸ਼ਬਦਾਂ ਦਾ ਸੁਮੇਲ ਮੰਨਿਆ ਜਾਂਦਾ ਹੈ- ਕਵੀ+ਸ਼ਾਇਰ ਭਾਵ ਕਵਿਤਾ ਰਚਣ ਵਾਲਾ ਖ਼ੁਦ ਚੰਗਾ ਪੇਸ਼ ਕਰਤਾ ਵੀ ਹੋਵੇ।

ਇਸ ਗੱਲ ਵਿੱਚ ਕੋਈ ਸ਼ੱਕ ਨਹੀਂ ਕਿ ਮਾਲਵੇ ਦੇ ਖਿੱਤੇ ਦੀ ਜੰਮੀ ਜਾਈ ਕਵੀਸ਼ਰੀ ਪਹਿਲਾਂ ਪਹਿਲ ਸੱਥਾਂ, ਮੇਲਿਆਂ ਅਤੇ ਵਿਆਹਾਂ ਸ਼ਾਦੀਆਂ ਵਿਚ ਮਨ-ਪ੍ਰਚਾਵੇ ਅਤੇ ਖ਼ੁਸ਼ੀ ਦੇ ਇਜ਼ਹਾਰ ਦਾ ਸਾਧਨ ਹੀ ਮੰਨੀ ਜਾਂਦੀ ਸੀ। ਪਰ ਢਾਡੀ ਕਲਾ ਨੂੰ ਮਾਣ ਬਖਸ਼ਣ ਵਾਲੇ ਛਠਮ ਪੀਰ ਸ੍ਰੀ ਗੁਰੂ ਹਰਗੋਬਿੰਦ ਜੀ ਦੇ ਪੋਤਰੇ ਸ੍ਰੀ ਦਸਮੇਸ਼ ਜੀ ਨੇ ਕਵੀਸ਼ਰੀ ਨੂੰ ਢੱਠੇ ਦਿਲਾਂ ਵਿੱਚ ਗ਼ੈਰਤ ਅਤੇ ਬੀਰਤਾ ਭਰਨ ਲਈ ਵਰਤਿਆ। ਇਸੇ ਲਈ ਸਿੱਖ ਸਾਹਿਤ ਵਿਚ ਕਵੀਸ਼ਰੀ ਦਾ ਮੂੰਹ-ਮੁਹਾਂਦਰਾ ਜ਼ਿਆਦਾਤਰ ਬੀਰ-ਰਸੀ ਹੀ ਰਿਹਾ ਹੈ।

ਇਹ ਵਿਧਾ ਨੇ ਸੈਂਕੜੇ ਲੋਕਾਂ ਨੂੰ ਮਾਨਯੋਗ ਅਤੇ ਸੁਖ-ਮਈ ਜੀਵਨ ਬਖ਼ਸ਼ਿਆ ਹੈ। ਮਾਲਵੇ ਦੇ ਬਾਬੂ ਰੱਜਬ ਅਲੀ, ਗਿਆਨੀ ਕਰਨੈਲ ਸਿੰਘ ਪਾਰਸ, ਮਾਘੀ ਸਿੰਘ ਗਿੱਲ ਅਤੇ ਪੰਡਿਤ ਬੀਰਬਲ ਵਰਗੇ ਵੱਡੇ ਕਵੀਸ਼ਰ ਹੋ ਗੁਜ਼ਰੇ ਹਨ। ਮਾਝੇ ਵਿੱਚ ਜੋਗਾ ਸਿੰਘ ਜੋਗੀ ਅਤੇ ਉਨ੍ਹਾਂ ਦੇ ਸ਼ਾਗਿਰਦਾਂ ਨੇ ਵੱਡਾ ਨਾਮ ਕਮਾਇਆ ਹੈ। ਇਨ੍ਹਾਂ ਦੇ ਵਿਚਕਾਰ ਹੀ ਇਕ ਸਤਿਕਾਰਯੋਗ ਨਾਮ ਹੈ- ਕਾਵਿ ਭੂਸ਼ਣ ਕਵੀ ਜੀਵਨ ਸਿੰਘ ਜੀ ਨਾਮਧਾਰੀ ਬੇਸ਼ੱਕ ਸੰਪਰਦਾਈ ਸੀਮਾਵਾਂ ਕਰਕੇ ਉਨ੍ਹਾਂ ਦਾ ਨਾਮ ਘਰ-ਘਰ ਅਤੇ ਜਨ-ਜਨ ਤੱਕ ਨਹੀਂ ਪਹੁੰਚ ਸਕਿਆ। ਪਰ ਇਸ ਵਿੱਚ ਸਾਡੀ ਹੀ ਕਮਜ਼ੋਰੀ ਹੈ ਕਿ ਅਸੀਂ ਐਸੇ ਉੱਚ ਦੁਮਾਲੜੇ ਵਿਦਵਾਨ ਕਵੀਸ਼ਰ ਨੂੰ ਉਸਦਾ ਬਣਦਾ ਮਾਣ ਨਹੀਂ ਦੇ ਸਕੇ। ਕਵੀ ਜੀ ਦਾ ਅੰਦਾਜ਼ੇ-ਬਿਆਂ, ਸਾਥੀਆਂ ਦੀਆਂ ਮਧੁਰ ਆਵਾਜ਼ਾਂ ਅਤੇ ਛੰਦ ਰੀਤਾਂ ਦੀ ਚੋਣ ਸਭ ਕੁਝ ਨਿਵੇਕਲਾ ਸੀ। ਆਪ ਜੀ ਨੇ ਬੀਰ ਰਸ ਦੇ ਨਾਲ-ਨਾਲ ਪ੍ਰੇਮ ਰਸ ਸ਼ਾਂਤ ਰਾਸਾ ਅਤੇ ਅਧਿਆਤਮ ਨੂੰ ਵੀ ਆਪਣੀ ਕਵਿਤਾ ਦੇ ਵਿਸ਼ੇ ਵਜੋਂ ਬਾਖ਼ੂਬੀ ਵਰਤਿਆ ਹੈ। ਕਵੀ ਜੀ ਬਾਰੇ ਪ੍ਰਸਿੱਧ ਅਕਾਲੀ ਲੀਡਰ ਸੰਤ ਹਰਚੰਦ ਸਿੰਘ ਲੌਂਗੋਵਾਲ ਕਿਹਾ ਕਰਦੇ ਸਨ ਕਿ ਉਹ ਕੇਵਲ ਪ੍ਰਚਾਰਕ ਹੀ ਨਹੀਂ ਸਗੋਂ ਨਾਮ-ਰਸੀਏ ਸੰਤ ਵੀ ਹਨ। ਕਵੀਸ਼ਰੀ ਦੇ ਬਾਦਸ਼ਾਹ ਕਹਾਉਣ ਵਾਲੇ ਜੋਗਾ ਸਿੰਘ ਜੋਗੀ ਜੀ ਨੇ ਇੱਕ ਵਾਰ ਕਿਹਾ ਸੀ ਕਿ ਜਿਵੇਂ ਵਾਰਸ ਦੀ ਹੀਰ ਅਤੇ ਹਾਸ਼ਮ ਦੀ ਸੱਸੀ ਮਸ਼ਹੂਰ ਹੈ, ਸਮਾਂ ਆਵੇਗਾ, ਜੀਵਨ ਸਿੰਘ ਦੀ 'ਜਿੰਦਾਂ' ਵੀ ਉਵੇਂ ਹੀ ਮਸ਼ਹੂਰ ਹੋਵੇਗੀ। ਆਪ ਜੀ ਦੀ ਕਵਿਤਾ ਕੇਵਲ ਕਵੀਸ਼ਰੀ ਜਗਤ ਵਿੱਚ ਹੀ ਆਪਣੀ ਫਖ਼ਰਯੋਗ ਪਛਾਣ ਨਹੀਂ ਬਣਾਉਂਦੀ ਸਗੋਂ ਪੰਜਾਬੀ ਸਾਹਿਤ ਵਿੱਚ ਵੀ ਆਪ ਨੂੰ ਵੱਡੇ ਸ਼ਾਇਰਾਂ ਵਿੱਚ ਖੜ੍ਹਾ ਕਰ ਦਿੰਦੀ ਹੈ। ਭਾਸ਼ਾ ਦੀ ਅਮੀਰੀ ਉਨ੍ਹਾਂ ਦੀ ਕਵਿਤਾ ਦਾ ਮੀਰੀ ਗੁਣ

ਹੈ। ਕਵੀ ਜੀ ਨੇ ਜਿਥੇ ਅਨੇਕ ਛੰਦਾਂ ਦੀ ਵਰਤੋਂ ਕੀਤੀ ਹੈ। ਉੱਥੇ ਅਨੇਕ ਰੰਗਾਂ ਵਿੱਚ ਕਾਵਿ ਰਚਨਾ ਕੀਤੀ ਹੈ। ਮੈਂ ਉਨ੍ਹਾਂ ਦੀ ਕਵਿਤਾ ਦੇ ਕੁਝ ਕਾਵਿ ਰੰਗਾਂ ਦਾ ਜ਼ਿਕਰ ਕਰਨਾ ਨਿਹਾਇਤ ਜ਼ਰੂਰੀ ਸਮਝਦਾ ਹਾਂ-

ਚੰਦੂ ਵੱਲੋਂ ਅਰਜਨ ਦੇਵ ਜੀ ਸਾਹਮਣੇ ਹੰਕਾਰ ਭਰੀਆਂ ਗੱਲਾਂ ਦਾ ਜ਼ਿਕਰ ਕਵੀ ਜੀ ਇੰਜ ਕਰਦੇ ਹਨ-

ਜਹਾਂਗੀਰ ਦੇ ਰਾਜ ਦੇ ਅੰਦਰ, ਮੈਂ ਉਲਟੇ ਵੈਹਣ ਵਗਾ ਸਕਨਾਂ।
ਦੋਸ਼ੀ ਬਰੀ ਕਰਾ ਸਕਨਾਂ, ਨਿਰਦੋਸ਼ਾਂ ਤਾਈਂ ਬੰਨ੍ਹਾਂ ਸਕਨਾਂ।
ਸਿਰ ਸਦਕਾ ਮੇਰਾ ਚੌਂਦੇ ਨੇ, ਕੀ ਮੂਰਖ ਤੇ ਕੀ ਚਾਤਰ ਨੇ।
ਵਸਦੇ ਜੋ ਹਿੰਦੁਸਤਾਨ ਅੰਦਰ, ਸਭ ਮੇਰੀ ਮੇਹਰ ਦੇ ਪਾਤਰ ਨੇ।
ਕਰ ਮੇਰੀ ਹੁਕਮ ਅਦੂਲੀ ਨੂੰ, ਤੂੰ ਦਿਲ ਮੇਰਾ ਕਿਉਂ ਤੌਨਾ ਏ
ਅਜੇ ਵੀ ਮੰਨ ਲੈ ਰਿਸ਼ਤੇ ਨੂੰ, ਜੇਕਰ ਜਿੰਦਗਾਨੀ ਚੌਹਨਾ ਏ।

(ਪ੍ਰਸੰਗ ਸ਼ਹੀਦੀ ਗੁਰੂ ਅਰਜਨ ਦੇਵ ਜੀ)

1976 ਈ. ਵਿੱਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਨਾਲ ਇੰਗਲੈਂਡ ਦੀ ਬਾਰਸ਼ ਸਮੇਂ ਟੈਲੀਵਿਜ਼ਨ ਤੇ ਹੋਏ ਐਲਾਨ ਵਿੱਚ ਸਤਿਗੁਰੂ ਜੀ ਦੀ ਸਿਫ਼ਤ ਇੰਜ ਕੀਤੀ ਗਈ ਹੈ-

ਸੀਤਲ ਚੰਦ ਤੇ ਚੰਦਨੋਂ ਮਹਿਕ ਇਸਦੀ, ਸੜਦੇ ਦਿਲਾਂ ਨੂੰ ਠਾਰ ਵਿਖਾਇਆ ਏ
ਗਹਿਰਾ ਆਬ-ਹਯਾਤ ਦਾ ਖਰਾ ਸੋਮਾ, ਥਾਹ ਏਸ ਦਾ ਕਿਸੇ ਨਾ ਪਾਇਆ ਏ
ਇਹਦੀ ਰਸਨਾਂ ਤੇ ਰੱਬੀ ਕਲਾਮ ਬੋਲੇ, ਇਕੋ ਵਾਕ ਬੇੜਾ ਬੰਨੇ ਲਾਇਆ ਏ
ਦੁਨੀਆਂ ਵਾਲਿਓ ਇਸ ਦੇ ਕਰੋ ਦਰਸ਼ਨ, ਜੀਵਨ ਜੱਗ ਦਾ ਮਾਲਕ ਸਵਾਇਆ ਏ

(ਪ੍ਰਸੰਗ - ਇੰਗਲੈਂਡ ਦੀ ਬਾਰਿਸ਼)

ਅਮਰ ਸ਼ਹੀਦ ਭਾਈ ਤਾਰੂ ਸਿੰਘ ਜੀ ਦੀ ਸ਼ਹੀਦੀ ਸਮੇਂ ਵਿਖਾਈ ਗੁਰਸਿਖੀ ਦ੍ਰਿੜਤਾ ਅਤੇ ਬਚਨ ਦੇ ਸੂਰੇ ਪੂਰੇ ਮਹਾਂਪੁਰਖਾ ਦੀ ਘਾਲ ਦਾ ਵਰਨਣ ਬੜੇ ਸੁੰਦਰ ਸ਼ਬਦਾਂ ਵਿੱਚ ਕੀਤਾ ਗਿਆ ਹੈ-

ਸਹਿੰਦਾ ਸਖ਼ਤ ਸਜ਼ਾਵਾਂ ਜ਼ਾਲਮ ਅੱਖੀਆਂ ਮੀਟ ਗਿਆ,
ਕੱਢੀ ਜਿੰਦ ਜ਼ਮਾ ਨੇ ਤਨ ਹੱਡੀਆਂ ਕੜਕਾਕੇ।
ਜਿਹੜਾ ਕਿਸੇ ਦੇ ਰਾਹ ਵਿੱਚ ਟੋਆ ਕੱਢਣ ਦਾ ਯਤਨ ਕਰੇ,
ਅੰਨ੍ਹੇ ਖੂਹ ਵਿਚ ਡਿੱਗੇ ਆਪ ਭਵਾਟੀ ਖਾ ਕੇ।
ਸ਼ਹਿਰ ਲਾਹੌਰ ਦੇ ਗਲੀ ਬਾਜ਼ਾਰ ਮੁਹੱਲੇ ਕੂਕ ਉਠੇ,
ਮਰਿਆ ਖ਼ਾਨ ਬਹਾਦਰ ਕਰਨੀ ਦਾ ਫਲ ਪਾ ਕੇ।
ਪਿੱਟ ਪਟੋਣੇ ਪੈ ਗਏ ਸਾਰੀ ਘਰੀ ਨਵਾਬਾਂ ਦੇ,

ਦਿੱਤੀ ਖੁਸ਼ਖਬਰੀ ਆ ਸਿੰਘਾਂ ਫਤੇ ਬੁਲਾ ਕੇ।
ਹੋਇਆ ਫਤਿਹ ਮੋਰਚਾ ਸੁਣਕੇ ਸਿੰਘ ਉਚਾਰਿਆ,
ਛੱਡਿਆ ਜੈਕਾਰਾ ਸਭ ਸਿੰਘਾਂ ਗਜ਼ ਗਜਾ ਕੇ।
ਤਾਰੂ ਸਿੰਘ ਤਿਆਰੀ ਕਰ ਤੁਰਿਆ ਪ੍ਰਲੋਕ ਦੀ,
ਪਹਿਲਾਂ ਸੂਬਾ ਤੋਰਿਆ ਜੁੱਤੀ ਅੱਗੇ ਲਾ ਕੇ।

(ਪ੍ਰਸੰਗ- ਸ਼ਹੀਦ ਭਾਈ ਤਾਰੂ ਸਿੰਘ ਜੀ)

## ਗੁਰ-ਪਰਮੇਸ਼ਰ ਦੀ ਸਿਫਤ ਦਾ ਬਾਖੂਬੀ ਚਿਤ੍ਰਣ-

ਅਗਨੀ ਵਿੱਚ ਸਾੜਿਆ ਸੜਦਾ ਨਹੀਂ, ਜੋ ਉਸ ਦੀ ਓਟ ਤਕਾ ਲੈਂਦਾ
ਸ਼ਾਗਰ ਦੇ ਘੁੰਮਣ ਘੇਰ ਵਿੱਚੋਂ ਭਗਤਾਂ ਨੂੰ ਪਾਰ ਲਗਾ ਲੈਂਦਾ
ਸ਼ੇਰਾਂ ਦੇ ਗੈਹਬਰ ਬੇਲੇ ਵਿੱਚ, ਭੈਦਾਇਕ ਬੀਆ ਬਾਨ ਅੰਦਰ
ਉਹ ਰਾਖੀ ਹਰ ਥਾਂ ਕਰਦਾ ਏ, ਰਣ ਵੈਰੀ ਦੇ ਘਮਸਾਣ ਅੰਦਰ

(ਪ੍ਰਸੰਗ- ਭਾਈ ਰਾਏ ਸਿੰਘ)

## ਖਾਲਸੇ ਦੀ ਚੜ੍ਹਤ ਦਾ ਜ਼ਿਕਰ-

ਗਰਜੇ ਘੋੜੇ ਸੁਣ ਚੋਟ ਨਗਾਰਿਆਂ ਦੀ, ਨਾਚ ਜ਼ਿਮੀ ਦੀ ਹਿਕ ਤੇ ਕਰਨ ਲੱਗੇ
ਜੇਤੂ ਦੌੜਾਂ ਦੇ ਖ਼ੈਰਖਾਹ ਮਾਲਕਾਂ ਦੇ, ਹਾਮੀ ਨਾਲ ਅਸਵਾਰਾਂ ਦੇ ਭਰਨ ਲੱਗੇ
ਚੜ੍ਹਤ ਵੇਖਕੇ ਜਾਂਝੀ ਦੁਲਾਰਿਆਂ ਦੀ, ਲਾੜੀ ਮੌਤ ਨੇ ਅੱਖਾਂ ਨਿਵਾਈਆਂ ਨੇ
ਬੀਰ ਖ਼ਾਲਸੇ ਪੰਥ ਦੀ ਚੜ੍ਹਤ ਅੱਗੇ, ਜਿੱਤਾਂ ਸੀਸ ਝੁਕਾਉਣ ਨੂੰ ਆਈਆਂ ਨੇ

(ਪ੍ਰਸੰਗ- ਬਾਬਾ ਦੀਪ ਸਿੰਘ)

## ਗੁਰੂ ਹਰ ਕ੍ਰਿਸਨ ਜੀ ਦੀ ਮਹਿਮਾ–

ਬਦਲੇ ਇਸ਼ਾਰੇ ਦੇ ਨਾਲ ਜੀਵਨ ਇਨਸਾਨ ਦਾ
ਚਾਹੇ ਕਰ ਦੇਵੇ ਟੁੰਡਾ ਜੇਤੂ ਜਹਾਨ ਦਾ
ਹੋਵੇ ਮਹਾਂ ਮੂਰਖ ਵਕਤਾ ਵੇਦ ਪੁਰਾਨ ਦਾ
ਟੱਪੇ ਸੁਮੇਰ ਪਿੰਗਲਾ ਪਰਬਤ ਤੋਂ ਪਾਰ ਆ
ਗੱਦੀ ਗੁਰ ਨਾਨਕ ਦੀ ਤੇ ਅੱਠਵਾਂ ਅਵਤਾਰ ਆ
ਭਗਤੀ ਤੇ ਸ਼ਕਤੀ ਪੂਰੀ।

ਸ੍ਰੀ ਗੁਰੂ ਤੇਗ ਬਹਾਦੁਰ ਜੀ ਦੇ ਗੁਰੂ ਰੂਪ ਵਿੱਚ ਪ੍ਰਗਟ ਹੋਣ ਸਮੇਂ ਗੁਰੂ ਜੀ ਅਤੇ ਮੱਖਣ ਸ਼ਾਹ ਨਾਲ ਵਾਰਤਾਲਾਪ–

ਸਤਿਗੁਰ ਕਹਿਣ ਲੱਗੇ ਸੁਣ ਸਿੱਖਾ, ਗੱਲ ਨਾ ਬਾਹਰ ਸੁਣਾਵੀਂ, ਗੁਪਤ ਰਾਖਵੀਂ
ਆਤਮ ਰਾਮ ਹੈ ਸੁਖੀ ਹਮਾਰਾ, ਜਗਤ ਜੰਜਾਲ ਨਾ ਪਾਵੀਂ, ਭੇਦ ਛਪਾਂਵੀ
ਉੱਛਲਿਆ ਦਿਲ ਸਾਗਰ ਮੇਰਾ, ਹੋ ਬੰਨ੍ਹਾ ਤੋਂ ਬਾਹਰਾ, ਰੁੜ੍ਹਿਆ ਸਾਰਾ
ਤੇਰੀ ਸ਼ਕਤ ਰੂਹਾਨੀ ਦਾ ਹੁਣ, ਵੱਜੇਗਾ ਚਮਕਾਰਾ, ਮਿਟੇ ਅੰਧਾਰਾ

ਹੁਸ਼ਿਆਰਪੁਰ ਵਿਖੇ ਵੇਸਵਾ ਦੁਆਰੇ ਤੇ ਪਹਿਰੂ ਰੂਪ ਵਿੱਚ ਖੜ੍ਹੇ ਸਤਿਗੁਰੂ ਜੀ ਜੋਗਾ ਸਿੰਘ ਨੂੰ ਇੱਦਾਂ ਉਪਦੇਸ਼ ਦੇ ਰਹੇ ਹਨ–

ਅੱਖਾਂ ਲਾਲ ਕਰਕੇ ਪੈਹਰੂ ਕਹਿਣ ਲੱਗਾ ਸਿਖਾ ਹੋਸ਼ ਕਰ ਹੋ ਹੁਸ਼ਿਆਰ ਤੇ ਸਹੀ
ਮੋਤੀ ਹਾਰ ਦਾ ਡਿਗੇ ਪਿਆ ਵਿਚ ਵੈਹਣੀ ਸੰਭਲ ਪੈਰ ਜਰਾ ਕਰ ਵਿਚਾਰ ਤੇ ਸਹੀ
ਦਸਵੇਂ ਪਾਤਸ਼ਾਹ ਦਾ ਸਿਖ ਜਾਪਨਾ ਏ ਮੂੰਹ ਖੋਲਕੇ ਦੇ ਦਿਦਾਰ ਤੇ ਸਹੀ
ਵਿਚ ਅੰਮ੍ਰਿਤ ਦੇ ਜਹਿਰ ਕਿਉਂ ਘੋਲਨਾ ਏ ਝਾਤੀ ਦਿਲ ਅੰਦਰ ਜਰਾ ਮਾਰ ਤੇ ਸਹੀ
ਚਲ ਕਰ ਇਸ਼ਨਾਨ ਤੇ ਪੜ ਬਾਣੀ ਜਿਤੀ ਹੋਈ ਬਾਜੀ ਕਾਹਨੂੰ ਹਾਰਨਾ ਏ
ਜੀਵਣ ਛੱਡ ਸਵਰਗਾਂ ਦੇ ਸੁੱਖ ਸਾਰੇ ਵਿਚ ਦੋਜਖਾਂ ਦੇ ਛਾਲਾ ਮਾਰਨਾ ਏ

## ਕਿਸਮਤ ਦੇ ਗੇੜ ਦਾ ਸੁੰਦਰ ਚਿੱਤ੍ਰ–

ਕਰਮ ਚੱਕਰ ਦੇ ਗੇੜ ਨਾ ਬਣੇ ਕਿਸਮਤ, ਹੋਣਹਾਰ ਕਈ ਰੰਗ ਵਿਖਾਂਵਦੀ ਏ
ਪਰਾਲਬਧ ਇਨਸਾਨ ਨੂੰ ਲਈ ਫਿਰਦੀ, ਕੁਝ ਆਪਣੀ ਪੇਸ਼ ਨਾ ਜਾਂਵਦੀ ਏ
ਕਦੇ ਫਰਸ਼ ਉੱਤੇ ਕਦੀ ਅਰਸ਼ ਉੱਤੇ, ਕਦੀ ਵਿਚ ਪਤਾਲ ਧਸਾਂਵਦੀ ਏ
ਕਦੇ ਲੱਖਾਂ ਦਾ ਦਾਨੀ ਬਣਾ ਦੇਵੇ, ਠੂਠਾ ਹੱਥ ਵਿਚ ਕਦੇ ਫੜਾਂਵਦੀ ਏ
ਕਦੇ ਤੁਲਦਾ ਹੀਰਿਆਂ ਨਾਲ ਬੰਦਾ, ਕਦੇ ਕੌਡੀਆਂ ਮੁੱਲ ਪਵਾਂਵਦੀ ਏ
ਕਦੇ ਦੇਵਤੇ ਮਗਰ ਚੁੜੇਲ ਲਾਵੇ, ਬਾਂਦਰ ਪਰੀ ਨੂੰ ਕਦੇ ਟਕਰਾਂਵਦੀ ਏ
ਕਦੀ ਵਿੱਛੜੇ ਮੀਤ ਮਿਲਾ ਦੇਂਦੀ, ਕਦੇ ਮਿਲਦਿਆਂ ਨੂੰ ਜੁਦਾ ਕਰਾਂਵਦੀ ਏ
ਕਦੇ ਪਾਜੀਆਂ ਨੂੰ ਦੇਵੇ ਜਿੱਤ ਰਣ ਦੀ, ਕਦੇ ਵੀਰਾਂ ਤੋਂ ਸ਼ਸਤਰ ਸੁਟਾਂਵਦੀਂ ਏ

ਕਦੇ ਰੋਂਦਿਆਂ ਤਾਈਂ ਹਸਾ ਦੇਂਦੀ, ਅਤੇ ਹੱਸਦਿਆਂ ਤਾਈਂ ਰੋਂਵਾਂਵਦੀ ਏ
ਹੁਸਨ ਵਾਲਿਆਂ ਨੂੰ ਪੈਰਾਂ ਵਿੱਚ ਰੋਲੇ, ਕੁਦਰਤ ਕੋਝਿਆਂ ਦੇ ਵੱਸ ਪਾਂਵਦੀ ਏ
ਪਰੀਆਂ ਉੱਡਦੀਆਂ ਜਿਨ੍ਹਾਂ ਦਾ ਤਖ਼ਤ ਲੈ ਕੇ, ਕਦੀ ਉਨ੍ਹਾਂ ਤੋਂ ਪੱਠ ਝੁਕਾਂਵਦੀ ਏ
ਕਦੀ ਜਿਨ੍ਹਾਂ ਦੇ ਸੀਸ ਤੇ ਚੌਰ ਝੂਲਦੇ, ਤੱਤੀ ਤਵੀ ਤੇ ਉਨ੍ਹਾਂ ਬਿਠਾਂਵਦੀ ਏ
ਨੰਗੇ ਪੈਰ ਤੋਰੇ ਕਲਗੀ ਵਾਲਿਆਂ ਨੂੰ, ਸੂਲਾਂ ਨਾਲ ਸਰੀਰ ਪਛਾਂਵਦੀ ਏ
ਮਾਲਕ ਤਖ਼ਤਾਂ ਦੇ ਪਾਂਵਦੀ ਜੇਲ ਅੰਦਰ, ਅਤੇ ਕੈਦੀਆਂ ਤਖਤ ਬਠਾਂਵਦੀ ਏ

ਗੁਰੂ ਬਾਬੇ ਦੀ ਕ੍ਰਾਂਤੀਕਾਰੀ ਬਾਣੀ ਨੇ ਕਾਰੂੰ ਦੇ ਜੀਵਨ ਵਿੱਚ ਜੋ ਪਲਟਾ ਲਿਆਂਦਾ ਉਸਦਾ ਵਰਨਣ ਕਵੀ ਜੀ ਨੇ ਇਸ ਤਰ੍ਹਾਂ ਕੀਤਾ ਹੈ-

ਕਾਰੂ ਦਾ ਕਹਿਰ ਅਲੋਪ ਹੋਇਆ, ਸੁਣਕੇ ਸੁਖਦਾਈ ਬਾਣੀ ਨੂੰ
ਅੱਗ ਬੁਝਗੀ ਆਸਾ ਤ੍ਰਿਸਨਾ ਦੀ, ਜਿਉਂ ਪਿਆਸਾ ਪੀਵੇ ਪਾਣੀ ਨੂੰ।
ਦੁਬਿਧਾ ਦੇ ਭਾਬੜ ਸ਼ਾਂਤ ਹੋਏ, ਇਕ ਪਿਆਰ ਦਾ ਸੋਮਾ ਵਹਿਣ ਲੱਗਾ
ਜੋ ਫੁਰਨਾ ਮੈਂ ਮੈਂ ਕਰਦਾ ਸੀ, ਉਹੀ ਫਿਰ ਤੂੰ ਤੂੰ ਕਹਿਣ ਲੱਗਾ।

ਵੱਟ ਲਹਿ ਗਏ ਮੱਥਿਓਂ ਘੂਰੀ ਦੇ, ਅੱਖੀਆਂ ਦਾ ਉੱਤਰ ਕ੍ਰੋਧ ਗਿਆ
ਬੁਰੇ ਬੋਲ ਜੁਬਾਨ ਦੇ ਬਦਲ ਗਏ, ਹਿਰਦੇ ਚੋਂ ਵੈਰ ਵਿਰੋਧ ਗਿਆ।
ਹੱਥਾਂ ਚੋਂ ਹਿੰਮਤ ਨਿਕਲ ਗਈ, ਨਿਰਦੋਸ਼ ਤੇ ਤੇਗ ਚਲਾਵਣ ਦੀ
ਨਈਂ ਸ਼ਕਤੀ ਰਹਿ ਗਈ ਪੈਰਾਂ ਨੂੰ, ਬੁਰਆਈ ਵੱਲ ਸਿਧਾਵਣ ਦੀ।

ਸ੍ਰੀ ਦਸਮੇਸ਼ ਜੀ ਦੁਆਰਾ ਸੀਸ ਦੀ ਮੰਗ ਸਮੇਂ ਭਾਈ ਸਾਹਿਬ ਚੰਦ ਦੇ ਗੁਰੂ ਜੀ ਦੇ ਹਜ਼ੂਰ ਪ੍ਰੇਮ ਨਾਲ ਲਬਰੇਜ਼ ਬਿਨੈ-ਪੂਰਵਕ ਸ਼ਬਦ-

ਪੈਣ ਨਾ ਗਲੇ ਚ ਜਮਾਂ ਦੀਆਂ ਫਾਸੀਆਂ, ਜੂਨਾਂ ਵਿੱਚ ਪੈਕੇ ਭੋਗਾਂ ਨਾ ਚੋਰਾਸੀਆਂ।
ਆਉਣਾ ਜਾਣਾ ਮੁੱਕ ਜਾਵੇ ਵਾਰ ਵਾਰ ਦਾ, ਕਰ ਇੱਕ ਵਾਰ ਵਾਰ ਤਲਵਾਰ ਦਾ।

ਕਲਗੀ ਵਾਲੇ ਪ੍ਰੀਤਮ ਦਾ ਭਾਈ ਮਹਾਂ ਸਿੰਘ ਨੂੰ ਵਾਰ-

ਕੱਢ ਕਾਗਜ ਬੇਦਾਵੇ ਦਾ ਪਾੜਓ ਨੇ, ਮੁਖੋਂ ਕਿਹਾ ਬਲਿਹਾਰ ਬਲਿਹਾਰ ਸਿੰਘਾ
ਟੁੱਟੀ ਗੰਢ ਲਈ ਉ ਅੱਜ ਮਹਾਂ ਸਿੰਘਾ, ਕੀਤਾ ਪੁੱਜ ਕੇ ਪਰਉਪਕਾਰ ਸਿੰਘਾ
ਮੁਕਤ ਆਪ ਹੋਇਆਂ ਕੀਤਾ ਹੋਰਨਾਂ ਨੂੰ, ਦਿੱਤਾ ਮੁਕਤੀ ਦਾ ਖੋਲ ਭੰਡਾਰ ਸਿੰਘਾ
ਮੁਕਤਸਰ ਏਸ ਜਗ ਦਾ ਨਾਮ ਹੋਇਆ, ਇਹਨੂੰ ਪੂਜੇਗਾ ਸਾਰਾ ਸੰਸਾਰ ਸਿੰਘਾ
ਤਰਨਤਾਰਨ ਖਿਦਰਾਨੇ ਦੀ ਢਾਬ ਹੋਈ, ਜਿਹੜਾ ਨਾਉ ਉਹ ਭਵਜਲੋਂ ਪਾਰ ਰਹਿਸੀ
ਤੇਰੇ ਮੇਰੇ ਪਿਆਰ ਦੀ ਮਹਾਂ ਸਿੰਘਾ, ਜੀਵਨ ਅਮਰ ਇਥੇ ਯਾਦਗਾਰ ਰਹਿਸੀ

ਮਹਾਂਰਾਣੀ ਜਿੰਦਾ ਨੂੰ ਦੇਸ਼ ਨਿਕਾਲੇ ਸਮੇਂ ਆਈ ਗੈਬੀ ਆਵਾਜ਼-

ਜਾਂਦੀ ਜਿੰਦਾਂ ਨੂੰ ਆਈ ਅਵਾਜ਼ ਅਰਸ਼ੋਂ, ਜਿੰਦਾਂ ਪਰਤ ਲਹੌਰ ਤੂੰ ਆਵਣਾ ਨਹੀਂ।
ਜਿਹੜੇ ਕਿਲੇ ਦੀ ਬਣੀ ਸੈਂ ਮਹਾਰਾਣੀ, ਓਸ ਕਿਲੇ ਵਿੱਚ ਪੈਰ ਆ ਪਾਵਣਾ ਨਹੀਂ।
ਤਾਜ ਲਾਹ ਦੇ ਸੀਸ ਤੋਂ ਬਾਦਸ਼ਾਹੀ, ਹੁਣ ਤੂੰ ਮਹਾਰਾਣੀ ਅਖਵਾਵਣਾ ਨਹੀਂ।
ਜਾਂਦੀ ਵਾਰ ਦਲੀਪ ਨੂੰ ਪਿਆਰ ਦੇ ਲੈ, ਮੱਥਾ ਚੁੰਮ ਕੇ ਫੇਰ ਖਡਾਵਣਾ ਨਹੀਂ।
ਹੁਣ ਰੋਂਦੇ ਦੇ ਅਥਰੂ ਪੂੰਝਜਾ ਨੀ, ਲੋਰੀ ਦੇ ਕੇ ਫੇਰ ਵਰਚਾਵਣਾ ਨਹੀਂ।
ਰੋਂਦੀ ਰਹੇਂਗੀ ਵਤਨ ਦੇ ਦਰਸ਼ਨਾਂ ਨੂੰ, ਤੈਨੂੰ ਕਿਸੇ ਪੰਜਾਬ ਵਖਾਵਣਾ ਨਹੀਂ।
ਇਕ ਦਰ ਤੂੰ ਰੁਲਸੇ ਇੱਕ ਦਰ ਪੁੱਤ ਤੇਰਾ, ਮਾਂ ਪੁੱਤ ਨੂੰ ਕਿਸੇ ਮਿਲਾਵਣਾ ਨਹੀਂ।
ਕਿਸੇ ਸਿੱਖ ਨਹੀਂ ਪੁੱਛਣੀ ਵਾਤ ਤੇਰੀ, ਆ ਰਣਜੀਤ ਵੀ ਦਰਦ ਵੰਡਾਵਣਾ ਨਹੀਂ।
ਤੇਰੀ ਲਾਸ਼ ਪ੍ਰਦੇਸ਼ ਦੇ ਵਿੱਚ ਰੁਲਸੀ, ਕਿਸੇ ਮੋਈ ਤੇ ਕੱਪੜਾ ਪਾਵਣਾ ਨਹੀਂ।
ਜੀਵਣ ਕਹੇ ਜਿੰਦਾ ਤੇਰਾ ਰੱਬ ਰਾਖਾ ਤੈਨੂੰ ਕੈਦਣੇ ਕਿਸੇ ਛੁਡਾਵਣਾ ਨਈ

## ਪ੍ਰੇਮ ਦਾ ਹਿਰਦੇ ਵੇਧਕ ਵਰਨਣ-

ਲੱਗੀ ਸੁਰਗ ਨੂੰ ਪੌੜੀ ਜਿਸਦਾ, ਪ੍ਰੇਮ ਹੀ ਪਹਿਲਾਂ ਡੰਡਾ ਏ
ਦੋਂਹ ਪਾਸੀ ਤੜਫਾਟ ਪਾਣ ਲਈ, ਏਹ ਦੋਧਾਰਾ ਖੰਡਾ ਏ।
ਇਹ ਚੱਕੀ ਜਿਸ ਵਿੱਚ ਦੁਨੀਆਂ ਦੀ, ਤਕਲੀਫ ਵੱਡੀਆਂ ਪਿਸਦੀ ਏ
ਪ੍ਰਦੇਸ਼ੀ ਬੈਠੀ ਸੂਰਤ ਵੀ, ਇਸ ਸੀਸੇ ਵਿੱਚਦੀ ਦਿਸਦੀ ਏ।

ਏ ਕੰਡਾ ਦਿਲਾਂ ਦੇ ਤੋਲਣ ਦਾ, ਜਿਸ ਤੇ ਮਨ ਹਾੜੇ ਜਾਂਦੇ ਨੇ
ਕਈ ਪੁੱਠੀ ਖੱਲ ਲੁਹਾ ਲੈਦੇ, ਕਈ ਸੂਲੀ ਚਾੜੇ ਜਾਂਦੇ ਨੇ।
ਠਿਲ ਪੈਂਦੇ ਕੱਚਿਆ ਘੜਿਆਂ ਤੇ, ਪਾਂਧੀ ਜੋ ਇਹਨਾਂ ਰਾਹਾਂ ਦੇ
ਸ਼ਾਹਾਂ ਵੀ ਬਰਦੇ ਬਣ ਜਾਂਦੇ, ਕੰਮ ਕਰਦੇ ਬਿਨ ਤਨਖਾਹਾਂ ਦੇ।

ਅਜਲਾਂ ਨੂੰ ਡੱਕੇ ਪਾ ਦੇਦੇਂ, ਕਿਆਂਮਤ ਨੂੰ ਕਦਮੀ ਸੁੱਟ ਲੈਂਦੇ
ਪਰਬਤ ਨੂੰ ਚੀਰ ਵਖਾਂਦੇ ਨੇ, ਫੌਰੇ ਵਿੱਚ ਨਹਿਰਾਂ ਪੁੱਟ ਲੈਂਦੇ।
ਹੱਥ ਲੈ ਕੇ ਕਾਂਸੇ ਖੋਪਰ ਦੇ, ਤਾਂ ਗਲੀ ਯਾਰ ਦੀ ਜਾਂਦੇ ਨੇ
ਦਰਸਨ ਦੀ ਭਿਛਿਆਂ ਲੈਂਦੇ ਨੇ, ਬੂਹੇ ਤੇ ਅਲਖ ਗਜਾਂਦੇ ਨੇ।

ਇਕ ਬੰਦ ਬੰਦ ਕਟਵਾ ਲੈਂਦੇ, ਨਾ ਸੀ ਕਰਦੇ ਨਾ ਸੰਗਦੇ ਨੇ
ਆਰੇ ਚਲਵਾ ਕੇ ਸੀਸ ਉੱਤੇ, ਮਨ ਲਾਲ ਮਜੀਠੀ ਰੰਗਦੇ ਨੇ।
ਗੁਰ ਕੇ ਜੋ ਮਿੱਤਰ ਪਿਆਰੇ ਨੇ, ਲੰਗ ਜਾਂਦੇ ਸਾਗਰ ਖਾਰੇ ਨੂੰ
ਨਾਗਾਂ ਦੀਆਂ ਵਾੜਾਂ ਟੱਪ ਜਾਂਦੇ, ਤੇ ਮਿਲਦੇ ਜਾ ਪਿਆਰੇ ਨੂੰ।

ਜੋ ਜੋ ਹਬਲਾਖੀ ਦਰਸ਼ਨ ਦੇ, ਪ੍ਰੀਤਮ ਦਾ ਦਰਸ਼ਨ ਪਾ ਲੈਂਦੇ
ਜਾਂ ਪਹੁੰਚਨ ਪਾਸ ਪਿਆਰੇ ਦੇ, ਜਾਂ ਉਸਨੂੰ ਕੋਲ ਬੁਲਾ ਲੈਂਦੇ।

ਇਕ ਮਨ ਨੂੰ ਹੋਵੇ ਤਾਂਗ ਲੱਗੀ, ਦੂਜਾ ਨਾ ਟਿਕ ਕੇ ਬਹਿੰਦਾ ਏ
ਸੈ ਕੋਹਾਂ ਤੇ ਬੈਠਾ ਵੀ, ਮਨ ਕਾਹਲਾ ਕਾਹਲਾ ਪੈਂਦਾ ਏ।

ਭੀਖਮ ਸ਼ਾਹ ਵਲੋਂ ਬਾਲ ਦਸਮੇਸ਼ ਦੇ ਦਰਸ਼ਨ ਸਮੇਂ ਕੀਤੇ ਭਵਿਖਤ ਬਚਨ-

ਕਹਿਦਾ ਭੀਖਮ ਸ਼ਾਹ ਨਹੀ ਸਾਰ ਤੁਸਾਂ ਨੂੰ ਭੋਲਿਓ।
ਮੈਨੂੰ ਦਰਸ਼ਨ ਹੋਇਆ ਅਜ ਮੇਰੇ ਦਿਲਦਾਰ ਦਾ।
ਨਬੀ ਨਬੀਆਂ ਦਾ ਉਹ ਪੀਰ ਵਲੀ ਸਭ ਪੀਰਾਂ ਦਾ।
ਹੋਇਆ ਪਟਨੇ ਵਿੱਚ ਅਵਤਾਰ ਸੱਚੀ ਸਰਕਾਰ ਦਾ।
ਚਲੋ ਨਾਲ ਹਮਾਰੇ ਜਲਵਾ ਤੱਕ ਲੌ ਉਸ ਦਾ।
ਜਿਸਦਾ ਇਕ ਪਲ ਦਰਸ਼ਨ ਡੁੱਬੇ ਬੇੜੇ ਤਾਰਦਾ।
ਤੁਰਿਆ ਭੀਖਮ ਸ਼ਾਹ ਲੈ ਟੋਲਾ ਨਾਲ ਮੁਰੀਦਾਂ ਦਾ।
ਪੰਹੁਚਾ ਪਟਨੇ ਦੇ ਵਿੱਚ ਆ ਮੰਜ਼ਲਾਂ ਨੂੰ ਮਾਰਦਾ।
ਗਦ ਗਦ ਹੋ ਗਿਆ ਦਰਸ਼ਨ ਕਰਕੇ ਅਰਸ਼ੀ ਪ੍ਰੀਤਮ ਦਾ।
ਸ਼ੰਕਾ ਜਾਣ ਮੁਰੀਦਾਂ ਦੇ ਦਿਲ ਖੇਡ ਖਲਾਰਦਾ
ਪਾਣੀ ਦੁੱਧ ਦੇ ਭਰ ਕੇ ਰਖੇ ਪਿਆਲੇ ਪੀਰ ਨੇ।
ਵਾਲੀ ਦੋ ਜਹਾਨ ਦਾ ਦੋਹਾਂ ਤੇ ਹੱਥ ਪਸਾਰਦਾ।
ਕਹਿੰਦਾ ਭੀਖਮ ਸ਼ਾਹ ਸਮਝਾ ਕੇ ਫੇਰ ਮੁਰੀਦਾਂ ਨੂੰ।
ਸਾਂਝਾ ਪੀਰ ਏਹ ਹਿੰਦੂ ਮੁਸਲਮ ਕੁਲ ਸੰਸਾਰ ਦਾ।
ਕਰਨ ਸਹਾਇਤਾ ਆਇਆ ਮਾੜੇ ਦੁਖੀ ਅਨਾਥਾਂ ਦੀ।
ਨੀਵਾਂ ਸਿਰ ਕਰ ਦੇਣਾ ਹੈ ਇਸਨੇ ਹੰਕਾਰ ਦਾ।
ਏਹਨੇ ਚਿੜੀਆਂ ਕੋਲੋਂ ਜ਼ਾਲਮ ਬਾਜ ਤੜੌਨੇ ਨੇ।
ਜੌਹਰ ਵਖਾਊ ਸ਼ੂਦਰ ਸ਼ਤਰੀ ਨੂੰ ਤਲਵਾਰ ਦਾ।
ਗਿੱਦੜ ਸ਼ੇਰ ਬਣਨਗੇ ਗੁੜ੍ਹਤੀ ਲੈ ਕੇ ਏਸ ਤੋਂ।
ਲਾਹ ਦੂ ਤੌਂਕ ਗਲੋਂ ਬੇਅਰਥ ਗੁਲਾਮੀ ਭਾਰ ਦਾ।
ਚਾਰੇ ਵਰਨ ਬਰਾਬਰ ਖੜ੍ਹੇ ਰੈਹਣ ਦਰ ਏਸਦੇ।
ਦੇਊ ਸਬਕ ਬੰਦੇ ਨੂੰ ਬੰਦੇ ਨਾਲ ਪਿਆਰ ਦਾ।
ਪੈਦਾ ਕਰਨੇ ਏਸ ਪੁਜਾਰੀ ਇੱਕ ਅਕਾਲ ਦੇ।
ਵਹਿਮਾਂ ਭਰਮਾਂ ਵਿੱਚੋਂ ਜਗ ਨੂੰ ਰਹੁ ਉਬਾਰਦਾ।
'ਜੀਵਨ ਸਿੰਘਾ' ਭੀਖਮ ਸ਼ਾਹ ਤੁਰ ਗਿਆ ਘੁੜਹਾਮ ਨੂੰ।
ਗੌਂਦਾ ਗੀਤ ਗੁਰਾਂ ਦੇ ਸਿਫਤਾਂ ਮੁਖੋਂ ਉਚਾਰਦਾ।

### ਸ਼ਹੀਦ ਬਿਸ਼ਨ ਸਿੰਘ ਦਾ ਕਾਵਨ ਨੂੰ ਜੁਆਬ-

ਬਿਸ਼ਨ ਸਿੰਘ ਨੇ ਮੋੜ ਜਵਾਬ ਦਿੱਤਾ, ਮੈਨੂੰ ਪਰਖ ਕਸਵੱਟੀ ਤੇ ਲਾ ਵੇਖੋ।
ਸੀਖ ਵਾਂਗ ਅੰਗਿਆਰ ਦੇ ਲਾਲ ਕਰਕੇ, ਮੇਰੇ ਬਦਨ ਦੇ ਵਿੱਚ ਧਸਾ ਵੇਖੋ।
ਸੁੱਟ ਦਿਊ ਹਮਾਲਾ ਦੀਆਂ ਚੋਟੀਆਂ ਤੋਂ, ਮੇਨੂੰ ਸੂਲੀ ਦੇ ਉੱਤੇ ਚੜ੍ਹਾਂ ਵੇਖੋ।
ਮੇਰਾ ਸਿਦਕ ਅਡੋਲ ਨਹੀਂ ਡੋਲ ਸਕਦਾ, ਤੂੰਬੇ ਤੋਪ ਦੇ ਨਾਲ ਉਡਾ ਵੇਖੋ।
ਮੇਰੀ ਜਾਨ ਕਲਬੂਤ ਨੂੰ ਛੱਡ ਜਾਵੇ, ਜੋਤ ਜੋਤ ਦੇ ਵਿਚ ਵੀ ਲੈ ਹੋਵੇ।
ਰੋਮ ਰੋਮ ਚੋਂ ਇਹੋ ਅਵਾਜ਼ ਨਿਕਲੂ, ਭਾਰਤ ਮਾਤਾ ਤੇਰੀ ਸਦਾ ਜੈ ਹੋਵੇ।

ਸੂਰਜ ਚੰਨ ਕਿਰਨਾ ਤੇ ਫੁਹਾਰ ਕਣੀਆ, ਗਿਣੇ ਵਿਚ ਬਸੰਤ ਦੇ ਫੁਲ ਜਾਵਣ
ਪਾਣੀ ਸਾਗਰਾਂ ਦੇ ਅਤੇ ਧਰਤ ਅੰਬਰ, ਚੜਕੇ ਤੱਕੜੀ ਦੇ ਉਤੇ ਤੁਲ ਜਾਵਣ
ਲਛਮਣ ਜਤੀ ਤੇ ਸ਼ਿਵਜੀ ਅਵਧੂਤ ਵਰਗੇ, ਕਾਮ ਦੇਵ ਦੇ ਸਾਹਮਣੇ ਹੁਲ ਜਾਵਣ
ਪਾਪੀ ਨਰਕੀ ਅਕ੍ਰਿਤਘਣ ਬੰਦਿਆ ਲਈ, ਬੂਹੇ ਸਦਾ ਸਵਰਗਾਂ ਦੇ ਖੁਲ ਜਾਵਣ
ਪਿਤਾ ਪੁੱਤਰ ਲਈ ਜਮ ਦਾ ਰੂਪ ਬਣ ਜਏ, ਸੱਪ ਰੱਸੀ ਦਾ ਡੰਗ ਚਲਾ ਸਕਦਾ
ਬੇਸ਼ਕ ਹੋਣ ਅਣਹੋਣੀਆਂ ਸਭ ਗੱਲਾਂ, ਬਿਸ਼ਨ ਸਿੰਘ ਨਹੀਂ ਧਰਮ ਭੁਲ੍ਹ ਸਕਦਾ

ਤਪੇ ਬਰਫ ਤੇ ਰੇਤ ਚੋਂ ਤੇਲ ਨਿਕਲੇ, ਸਾਗਰ ਕੁਜੇ ਦੇ ਵਿਚ ਸਮਾ ਜਾਵੇ।
ਸੂਰਜ ਠਰੇ ਤੇ ਅਮਰ ਫਲ ਜ਼ਹਿਰ ਹੋਵੇ, ਤੁੰਮਾ ਨਿੰਮ ਕੁੜੱਤ ਗਵਾ ਜਾਵੇ।
ਦਿਨੇ ਚੜਹਨ ਤਾਰੇ ਰਾਤ ਦੁੱਪ ਨਿਕਲੇ, ਵਹਿਣ ਨਦੀਆਂ ਦਾ ਮੂੰਹ ਭਵਾ ਜਾਵੇ।
ਚੰਦਨ ਬਾਂਸ ਤੇ ਦਹੀਂ ਕਪਾਸ ਹੋਵੇ, ਨਾਗ ਮਾਰ ਕੇ ਗਰੁੜ ਨੂੰ ਖਾ ਜਾਵੇ
ਜਤੀ ਜਤ ਛੱਡੇ ਸਤੀ ਸਤ ਛੱਡੇ, ਤਮੋ ਗੁਣ ਅੰਦਰ ਵਿਸ਼ਨੂੰ ਆ ਸਕਦਾ।
ਜੀਵਨ ਹੋਣ ਅਣਹੋਣੀਆਂ ਸਭ ਗੱਲਾਂ, ਬਿਸ਼ਨ ਸਿੰਘ ਨਹੀਂ ਧਰਮ ਭੁਲ੍ਹ ਸਕਦਾ।

### ਛੋਟੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਸਮੇਂ ਕਵੀ ਦੇ ਵਿਚਾਰ-

ਉਹ ਨੀਂਦ ਸਦਾ ਦੀ ਸੌਂ ਗਏ ਨੇ ਪਰ ਸੁੱਤੀ ਕੌਮ ਉਠਾ ਗਏ ਨੇ
ਸਦੀਆਂ ਤੱਕ ਚਾਨਣ ਦੇਂਦੀ ਰਹੂ ਬੁਝ ਕੇ ਵੀ ਜੋਤ ਜਗਾ ਗਏ ਨੇ
ਉਸਰੇਗਾ ਮਹਿਲ ਆਜ਼ਾਦੀ ਦਾ ਨੀਂਹਾਂ ਵਿੱਚ ਸੀਸ ਚਿਣਾ ਗਏ ਨੇ
ਟੁੱਟ ਗਏ ਅੱਧ ਮੀਟੇ ਡਾਲੀ ਤੋਂ ਪਰ ਮਹਿਕ ਅਜੀਬ ਖਿੰਡਾ ਗਏ ਨੇ
ਉਹ ਪਿਤਾ ਦਾ ਬਾਗ਼ ਉਜਾੜ ਗਏ ਤੇ ਦੇਸ਼ ਨੂੰ ਤੁਰੇ ਬਹਾਰਾਂ ਦੇ
ਦਸਮੇਸ਼ ਗੁਰੂ ਦਿਆਂ ਨੈਣਾਂ ਦੇ ਚੰਨ ਚਾਨਣ ਬਣੇ ਹਜਾਰਾਂ ਦੇ

ਸੰਤ ਨਿਸ਼ਾਨ ਸਿੰਘ (ਕਥਾਵਾਚਕ)

## ਜੀਵਨ

ਜੀਵਨ 'ਜੀਵਨ' ਦਾ ਤਾਜ਼ਗੀ ਫੁੱਲ ਦੀ ਸੀ, ਜਾਂ ਸੀ ਜੀਵਨ ਦੀ ਠੰਢੀ ਫੁਹਾਰ ਜੀਵਨ।
ਅੰਮ੍ਰਿਤ-ਵੇਲੇ ਦੀ ਜੀਵਨ ਹਵਾ ਸੀ ਕਿ, ਜਾਂ ਸੀ ਗੁਲਸ਼ਨ ਦੀ ਖਿੜੀ ਬਹਾਰ ਜੀਵਨ।
ਚਿੰਤਾ, ਫ਼ਿਕਰ, ਮਾਯੂਸੀ ਨਾ ਆਈ ਨੇੜੇ, ਰਿਹਾ ਟਹਿਕਦਾ ਵਾਂਗ ਗੁਲਜ਼ਾਰ ਜੀਵਨ।
ਜੀਵਨ ਵਿਚ ਨਾ ਕਦੀ ਵੀ ਹੱਥ ਅੱਡੇ, ਰਿਹਾ ਉਮਰ-ਭਰ ਬਣਕੇ ਖ਼ੁੱਦਾਰ ਜੀਵਨ।
ਤ੍ਰਿਸ਼ਨਾ 'ਜੀਵਨ' ਦੇ ਜੀਵਨ ਵਿੱਚ ਨਹੀਂ ਆਈ, ਜਿਹੜੀ ਜੱਗ ਦਾ ਕਰਦੀ ਖ਼ੁਆਰ ਜੀਵਨ।
ਸ਼ਹਿਣਸ਼ੀਲਤਾ ਵੀ ਹੱਦੋਂ ਵੱਧ ਹੀ ਸੀ, ਕੀਤੀ ਕਦੀ ਨਹੀਂ ਚੀਖ਼-ਪੁਕਾਰ ਜੀਵਨ।
ਰਿਹਾ ਵਾਂਗ ਦਰਿਆ ਦੇ ਸ਼ਾਂਤ ਵਗਦਾ, ਹਰਖ-ਸੋਗ ਵਿੱਚ ਰਿਹਾ ਇਕਸਾਰ ਜੀਵਨ।
ਚੜ੍ਹਦੀ-ਕਲਾ ਵਿੱਚ ਜੀਵਨ ਬਤੀਤ ਕੀਤਾ, ਔਖੇ ਸਮੇਂ, ਮੁਸੀਬਤ ਵਿਚਕਾਰ ਜੀਵਨ।
ਰੁੱਖਾਂ ਨਾਲੋਂ ਵੀ ਵੱਡੀ ਜੀਰਾਂਦ ਹੈ ਸੀ, ਹੋਇਆ 'ਕੁਝ ਵੀ', ਗਿਆ ਸਹਾਰ ਜੀਵਨ।
ਜੀਵਨ ਸਹਿਜਤਾ ਨਾਲ ਬਤੀਤ ਕੀਤਾ, ਸੁੱਚ ਰੱਖਕੇ ਚੱਜ-ਆਚਾਰ ਜੀਵਨ।
ਕਿਹਾ ਸਿੱਖ ਵਿਦਵਾਨਾਂ, ਸਕਾਲਰਾਂ ਨੇ, ਹੈਸੀ ਗਿਆਨ ਦੀ ਉੱਚੀ ਮੀਨਾਰ ਜੀਵਨ।
ਜੀਵਨ ਜਿਨ੍ਹਾਂ ਦਾ ਵੇਖਕੇ ਰਸ਼ਕ ਹੁੰਦੈ, ਸਦਾ ਉਹਨਾਂ ਵਿੱਚ ਰਿਹਾ ਸ਼ੁਮਾਰ ਜੀਵਨ।
ਬਣਕੇ ਰਿਹਾ 'ਜੀਵਨ' ਸਦਾ ਮੀਲ ਪੱਥਰ, ਨਹੀਂ ਕਿਸੇ ਲਈ ਬਣਿਆ ਦੀਵਾਰ ਜੀਵਨ।
ਸਭ ਨੂੰ ਆਪਣਾ-ਆਪਣਾ ਜਾਪਦਾ ਸੀ, ਸਭ ਨੂੰ ਕਰਦਾ ਸੀ ਦਿਲੋਂ ਪਿਆਰ ਜੀਵਨ।
ਕਿਸੇ ਪ੍ਰਤੀ ਵੀ ਸ਼ਿਕਵਾ-ਸ਼ਿਕਾਇਤ ਨਹੀਂ ਸੀ, ਐਸਾ 'ਯਾਰਾਂ ਦਾ ਯਾਰ' ਸੀ ਯਾਰ ਜੀਵਨ।
ਝੂਠੇ ਬਹਿਸ-ਮੁਸਾਹਬੇ ਵਿੱਚ ਉਲਝਿਆ ਨਾ, ਨਾ ਹੀ ਫਾਲਤੂ ਕੀਤੀ ਤਕਰਾਰ ਜੀਵਨ।
ਭਰਕੇ ਵਗਦਾ ਦਰਿਆ ਸੀ ਸਿਰਜਣਾਂ ਦਾ, ਨਵੀਂ ਪੀੜ੍ਹੀ ਲਈ ਬਣਿਆ 'ਵਿਚਾਰ' ਜੀਵਨ।
ਜਿਧਰ ਗਿਆ, ਕੀਤੇ ਜੀਵਨ-ਰਾਹ ਰੋਸ਼ਨ, ਜੀਵਨ-ਗਿਆਨ ਦਾ ਸੀ, ਭੰਡਾਰ ਜੀਵਨ।
ਚਾਰੇ ਪਾਸੇ ਜੋ ਕਿਰਨਾਂ ਬਿਖੇਰਦਾ ਏ, ਚਾਨਣ-ਪੁੰਜ ਸੀ ਰੂਪ ਸਾਕਾਰ ਜੀਵਨ।
ਖੁੱਲ੍ਹੇ ਰੱਖੇ ਉਸ ਦਰ ਜਗਿਆਸੂਆਂ ਲਈ, ਕਿੰਨਾਂ ਦਿਲ ਦਾ ਸੀ ਦਿਲਦਾਰ ਜੀਵਨ।
ਦੇ ਕੇ ਵਿੱਦਿਆ ਜੀਵਨ-ਭਰ ਕਰੀ ਗਿਆ, ਜੀਵਨ ਇੱਕ ਤੋਂ ਬੇਸ਼ੁਮਾਰ ਜੀਵਨ।

ਹਰ ਘੜੀ, ਹਰ ਪਲ ਤੇ ਛਿਨ ਆਪਣਾ, ਕਾਵਿ ਰਚਦਿਆਂ ਦਿੱਤਾ ਗੁਜ਼ਾਰ ਜੀਵਨ।
ਰੂਪ, ਉਪਮਾਂ ਆਦਿ ਅਲੰਕਾਰ ਲਾ ਕੇ, ਕਰਦਾ ਕਵਿਤਾ ਦਾ ਰਿਹਾ ਸ਼ਿੰਗਾਰ ਜੀਵਨ।
ਟੀਸੀ ਕਵਿਤਾ ਦੀ ਸਿਖ਼ਰਲੀ ਛੋਹ ਲੀਤੀ, ਰਚਕੇ ਹਰ ਰਚਨਾ ਸ਼ਾਹਕਾਰ ਜੀਵਨ।
ਛੰਦਾ ਬੰਦੀ ਵਿੱਚ ਕੂਕਾ-ਇਤਿਹਾਸ ਲਿਖਕੇ, ਕਾਰਜ ਪੰਥ ਦਾ ਗਿਆ ਉਤਾਰ ਜੀਵਨ।
'ਕਾਵਿ-ਭੂਸ਼ਨ' ਦਾ ਗੁਰਾਂ ਖ਼ਿਤਾਬ ਦੇ ਕੇ, ਕੀਤਾ 'ਜੀਵਨ' ਦਾ ਬਹੁਤ ਉਚਿਆਰ ਜੀਵਨ।
ਗੁਰੂ ਚਰਨਾਂ ਵਿੱਚ ਪ੍ਰੀਤ-ਪ੍ਰਤੀਤ ਰੱਖੀ, ਕਰਦਾ ਪੰਥ ਦਾ ਰਿਹਾ ਪ੍ਰਚਾਰ ਜੀਵਨ।
'ਵਰਤਮਾਨ' ਅੰਦਰ ਜੀਵਨ ਜੀਵਿਆ ਏ, ਰਸਤੇ ਜੀਵਿਆ 'ਹੁਕਮ ਅਨੁਸਾਰ' ਜੀਵਨ।
ਜੀਵਨ ਵਿੱਚ ਨਾ ਕਰਨ ਦੀ ਕਦੇ ਸੋਚੀ, ਰੇਖਾ-ਸਤਿਗੁਰੂ-ਹੁਕਮ ਦੀ ਪਾਰ ਜੀਵਨ।
ਜਦੋਂ, ਜਿਥੇ ਵੀ ਪਰਖਿਆ ਸਤਿਗੁਰਾਂ ਨੇ, ਪਾਸ ਰਿਹਾ ਹੁੰਦਾ ਹਰ ਵਾਰ ਜੀਵਨ।
ਉਸ ਤੋਂ ਵੱਧ 'ਬਖ਼ਸ਼ਿਸ਼' ਮਿਲੀ ਪਾਤਸ਼ਾਹ ਤੋਂ, ਜੀਵਨ ਵਿੱਚ ਸੀ ਜਿੰਨੀ ਦਰਕਾਰ ਜੀਵਨ।
ਸਾਹ ਆਖ਼ਰੀ ਜੀਵਨ ਦਾ, ਲਿਆ ਆਪਨਾ, ਹਰੀ-ਦਰ ਆ ਕੇ ਆਖ਼ਰਕਾਰ ਜੀਵਨ।
ਭੈਣੀ ਸਾਹਿਬ ਵਿੱਚ ਸਤਿਗੁਰੂ ਜਗਜੀਤ ਜੀ ਦੀ, ਹੋਇਆ ਹਾਜ਼ਰੀ ਵਿੱਚ ਸਸਕਾਰ ਜੀਵਨ।
ਇਸ ਮੌਕੇ 'ਹਜ਼ੂਰ' ਜੋ ਬਚਨ ਕੀਤੇ, ਉਨ੍ਹਾਂ 'ਜੀਵਨ' ਦਾ ਦਿੱਤਾ ਵਡਿਆਰ ਜੀਵਨ।
ਇਕ ਯੁੱਗ ਦਾ ਅੱਜ ਹੋ ਅੰਤ ਗਿਆ, ਤੁਰ ਗਿਆ ਏ ਜੀਵਨ ਸੰਵਾਰ ਜੀਵਨ।
ਨਾ ਭਰਨ ਵਾਲਾ ਘਾਟਾ ਪਿਆ ਇਸਦਾ, ਇਹ ਤਾਂ ਪੰਥ ਦਾ ਸੀ ਅਲੰਕਾਰ ਜੀਵਨ।
ਇਹੋ ਜਿਹਾ ਜੀਵਨ 'ਜੀਵਨ' ਜੀਵਿਆ ਏ, ਮਿਲਦਾ ਵਿਰਲਿਆਂ, ਵਿੱਚ ਸੰਸਾਰ ਜੀਵਨ।
ਉਸੇ ਜਗ੍ਹਾ ਤੇ ਹੀ ਅੱਜ ਪਹੁੰਚ ਗਿਆ, ਜੇਸ ਥਾਂ ਦਾ ਸੀ 'ਹੱਕਦਾਰ' ਜੀਵਨ

ਅਰਜਨ ਸਿੰਘ ਆਜ਼ਾਦ
(ਸਪੁੱਤਰ ਕਵੀ ਜੀਵਨ ਸਿੰਘ)

## ਕਾਵਿ-ਭੂਸ਼ਣ ਕਵੀ ਜੀਵਨ ਸਿੰਘ ਜੀ ਦੀ ਯਾਦ ਵਿੱਚ

ਜੀਵਨ ਸਿੰਘ ਸਿਰਮੌਰ ਕਵੀਸ਼ਰਾਂ ਦਾ, ਜੀਵਨ ਧੜਕਦੇ ਵਾਲੀ ਤਹਿਰੀਰ ਸੋਹਣੀ।
ਮੂੰਹੋ ਬੋਲ ਕੇ ਲਫ਼ਜ ਸਾਕਾਰ ਕਰਦੇ, ਖਿਚੀ ਜਿਹੜੀ ਵੀ ਉਹਨੇ ਤਸਵੀਰ ਸੋਹਣੀ।

ਬੰਦ ਮਨਾਂ ਦੇ ਜਿੰਦਰੇ ਖੋਲ੍ਹ ਦੇਂਦੀ, ਐਸੀ ਲੇਖਣੀ ਵਿੱਚ ਤਾਸੀਰ ਸੋਹਣੀ ।
ਐਸੇ ਮਹਾਂ ਵਿਦਵਾਨ ਦੀ ਧਰਤ ਖਾਤਰ, ਲਿਖਦੈ ਕਦੇ ਵਿਧਾਤਾ ਤਕਦੀਰ ਸੋਹਣੀ।

ਜਿੰਦ ਹੀਰ ਨੂੰ ਦਿੱਤੀ ਸੀ ਜਿਵੇਂ ਵਾਰਿਸ, ਉਹਨੇ ਜਿੰਦਾ ਨੂੰ ਅਮਰ ਬਣਾ ਦਿੱਤਾ।
ਵਿਦਿਆ ਧਰਮ ਤੇ ਨੀਤੀ ਦੇ ਨੁਕਤਿਆਂ ਨੂੰ, ਵੱਖੋ ਵੱਖ ਸੀ ਉਹਨੇ ਸਮਝਾ ਦਿੱਤਾ।
ਉਹਨੇ ਸਾਹਿਤ ਦੇ ਏਸ ਸੰਸਾਰ ਅੰਦਰ, ਯੋਗਦਾਨ ਵੱਡਮੁੱਲਾ ਸੀ ਪਾ ਦਿੱਤਾ।
ਜੀਵਨ ਸਿੰਘ ਨੇ ਬਾਜਵਾ ਸੱਚ ਆਖੇ, ਜੀਵਨ ਸਤਿਗੁਰੂ ਦੇ ਲੇਖੇ ਲਾ ਦਿੱਤਾ।

ਉਹਦੀ ਹੀਰ ਮਰਿਯਾਦਾ ਸੀ ਸਤਿਗੁਰੂ ਦੀ, ਔਖਦ ਨਾਮ ਜੋ ਹਉਮੈ ਬੀਮਾਰੀਆਂ ਦਾ।
ਉਹਦਾ ਰਾਂਝਣਾ ਗੁਰੂ ਜਗਜੀਤ ਹੈ ਸੀ, ਸਿਰਤਾਜ ਜੋ ਪਰਉਪਕਾਰੀਆਂ ਦਾ।
ਉਹਦੀ ਕਲਮ ਨੂੰ ਰੱਬ ਤੌਫੀਕ ਬਖਸ਼ੀ, ਜੀਵਨ ਚਿਤਰਿਆ ਜੀਵਨ ਸੰਸਾਰੀਆਂ ਦਾ।
ਏਸ ਗੱਲ ਵਿਚ ਬਾਜਵਾ ਝੂਠ ਕੋਈ ਨਹੀਂ, ਵਾਰਿਸ ਸ਼ਾਹ ਸੀ ਉਹ ਨਾਮਧਾਰੀਆਂ ਦਾ।

ਲਾਇਆ ਕਾਵਿ ਦਾ ਬਾਗ ਜੋ ਬਹੁਤ ਸੋਹਣਾ, ਸਦਾ ਟਹਿਕਦਾ ਰਹੂ ਸੰਸਾਰ ਉੱਤੇ।
ਛੰਦ ਬੰਦ ਕਲੀਆਂ ਫੁੱਲਾਂ ਵਾਂਗ ਟਹਿਕਣ, ਮੋਤੀ ਚਮਕਦੇ ਜਿਸ ਤਰਾਂ ਹਾਰ ਉੱਤੇ।
ਕਦੇ ਲੇਖਣੀ ਫੁੱਲਾਂ ਤੇ ਖੇਡਦੀ ਸੀ, ਕਦੇ ਖੇਡਦੀ ਖੰਡੇ ਦੀ ਧਾਰ ਉੱਤੇ।
ਉਹਦੀ ਕਵਿਤਾ ਤੇ ਬਾਜਵਾ ਹੁਸਨ ਏਦਾਂ, ਜਿੱਦਾਂ ਹੁਸਨ ਸੀ ਪਦਮਣੀ ਨਾਰ ਉੱਤੇ।

ਉਹ ਸੀ ਸੋਮਾਂ ਗਿਆਨ ਦਾ ਓਸ ਉੱਤੇ, ਸਦਾ ਸਰਸਵਤੀ ਮਿਹਰਬਾਨ ਰਹਿੰਦੀ।
ਤ੍ਰਿਪਤੀ ਹੋਈ ਹਜ਼ਾਰਾਂ ਪਿਆਸਿਆਂ ਦੀ, ਕਲਮ ਵਾਂਗ ਚਸ਼ਮੇ ਸਦਾ ਰਹੀ ਵਹਿੰਦੀ।
ਕਿਵੇਂ ਗੱਲ ਕਰੀਏ ਲਫਜ਼ ਅਹੁੜਦੇ ਨਹੀਂ, ਢੇਰੀ ਹੌਂਸਲੇ ਦੀ ਦਿਲੋਂ ਜਾਏ ਢਹਿੰਦੀ।
ਅੱਜ ਉਹਦੇ ਵਿਛੋੜੇ ਦੇ ਵਿੱਚ ਬੈਠੀ, ਕਲਮ ਲਵੇ ਹਉਕੇ ਉਹਦੀ ਗੱਲ ਕਹਿੰਦੀ।

ਜੱਥੇਦਾਰ ਉਸਤਾਦ ਕਵੀਸ਼ਰਾਂ ਦਾ, ਪਿੰਗਲ ਛੰਦ ਬਵੰਜਾ ਦਾ ਮਾਹਰ ਸੀ ਉਹ।
ਨੌਂ ਰਸ ਅਲੰਕਾਰ ਸਮਾਸ ਪਾ ਕੇ, ਕਰਦਾ ਕਾਵਿ ਦਾ ਉੱਚਾ ਮਿਆਰ ਸੀ ਉਹ।
ਖੋਜੀ ਉਹ ਇਤਹਾਸ ਦਾ ਬਹੁਤ ਭਾਰਾ, ਸਾਰੇ ਗੀਤਾ ਗ੍ਰੰਥਾਂ ਦਾ ਸਾਰ ਸੀ ਉਹ।
ਮਹਾਂ ਕਵੀ ਜਿਊਣ ਸਿੰਘ ਪੰਥ ਭੂਸ਼ਣ, ਸਤਿਗੁਰੂ ਦੇ ਗਲੇ ਦਾ ਹਾਰ ਸੀ ਉਹ।

ਆਓ ਉਸਦੀ ਦੀ ਯਾਦ ਵਿੱਚ ਬੈਠ ਦੋ ਪਲ, ਫੁੱਲ ਸ਼ਰਧਾ ਦੇ ਭੇਟ ਚੜ੍ਹਾ ਲਈਏ।
ਸੇਧ ਲੈ ਕੇ ਉਸ ਦੇ ਰਸਤਿਆਂ ਤੋਂ, ਮੰਜਲ ਕਾਵਿ ਬਗੀਚੇ ਦੀ ਪਾ ਲਈਏ।
ਝੂਠੇ ਨਸ਼ੇ ਸੰਸਾਰ ਦੇ ਸੁੱਟ ਸਾਰੇ, ਸੱਚੇ ਪਿਆਰ ਦਾ ਨਸ਼ਾ ਚੜ੍ਹਾ ਲਈਏ।
ਰਹੇ ਬਾਜਵਾ ਪੰਥ ਦੀ ਕਲਾ ਚੜਦੀ, ਸੱਚੇ ਸਤਿਗੁਰੂ ਤੋਂ ਬਖਸ਼ਿਸ਼ ਪਾ ਲਈਏ।

ਲਖਵਿੰਦਰ ਸਿੰਘ ਬਾਜਵਾ

## ਕੁਝ ਮੇਰੇ ਵਲੋਂ

ਬਚਪਨ ਵਿੱਚ ਮਾਤਾ ਦੀ ਗੋਦੀ ਵਿੱਚ ਬੈਠ ਕੇ ਸੁਣਿਆ ਕ੍ਰਿਸ਼ਨ ਸੁਦਾਮੇ ਦਾ ਪ੍ਰਸੰਗ ਹਾਲੇ ਵੀ ਚਿੱਤ ਚੇਤਿਆਂ ਵਿੱਚ ਸਮਾਇਆ ਹੋਇਆ ਹੈ। ਮੇਰੇ ਪਿਤਾ ਕਵੀਸ਼ਰ ਸ. ਗੁਰਜੀਤ ਸਿੰਘ ਹੁਰਾਂ ਕਰਕੇ ਮੈਨੂੰ ਪਹਿਲਾਂ ਕਵੀਸ਼ਰੀ ਸੁਣਨ ਦਾ ਸ਼ੌਂਕ ਪਿਆ। ਕਵੀ ਜੀਵਨ ਸਿੰਘ ਹੋਰਾਂ ਦੇ ਪ੍ਰਸੰਗਾਂ ਦੀਆਂ ਕੈਸਟਾਂ ਹਮੇਸ਼ਾਂ ਹੀ ਘਰ ਵਿੱਚ ਵੱਜਦੀਆਂ ਸਨ। ਹਾਲਾਂਕਿ ਉਦੋਂ ਤੱਕ ਕਵਿਤਾ ਦੀ ਮੈਨੂੰ ਕੋਈ ਸਮਝ ਨਹੀਂ ਸੀ ਪਰ ਸੰਤ ਸਵਿੰਦਰ ਸਿੰਘ ਅਤੇ ਹਰਵੇਲ ਸਿੰਘ ਹੁਰਾਂ ਦੀਆਂ ਆਵਾਜ਼ਾਂ ਦਾ ਮੈਂ ਸ਼ੁਰੂ ਤੋਂ ਹੀ ਆਸ਼ਕ ਸਾਂ। ਕੁਝ ਪ੍ਰਸੰਗਾਂ ਦੇ ਛੰਦਾਂ ਦੀਆਂ ਟੇਕਾਂ ਮੈਂ ਬਚਪਨ ਵਿਚ ਹੀ ਗੁਣਗੁਣਾਉਂਦਾ ਰਹਿੰਦਾ ਸਾਂ। ਕਵੀਸ਼ਰੀ ਨਾਲ ਪਿਆਰ ਪੈਣ ਦਾ ਵੱਡਾ ਕਾਰਨ ਪਿਤਾ ਜੀ ਨੂੰ ਸਟੇਜ ਤੇ ਕਵੀਸ਼ਰੀ ਕਰਦੇ ਵੇਖਣਾ ਅਤੇ ਸੁਣਨਾ ਸੀ। ਪਿਤਾ ਜੀ, ਜਰਨੈਲ ਸਿੰਘ ਰਾੜਾ ਅਤੇ ਮੁਖਤਿਆਰ ਸਿੰਘ ਸ਼ੌਂਕੀ ਦੇ ਜਥੇ ਨਾਲ ਗਾਉਂਦੇ ਸਨ। ਮੇਰੇ ਮਾਤਾ ਜੀ ਦੇ ਉੱਦਮ ਨਾਲ ਬਚਪਨ ਤੋਂ ਹੀ ਸੰਗੀਤ ਵਿੱਦਿਆ ਸਿੱਖਣੀ ਸ਼ੁਰੂ ਕੀਤੀ ਤੇ ਮਾਤਾ ਜੀ ਨੇ ਕੁਝ ਫੁਟਕਲ ਕਵਿਤਾਵਾਂ ਵੀ ਯਾਦ ਕਰਵਾਈਆਂ ਜੋ ਮੈਂ ਅਕਸਰ ਅਕਾਲ ਬੁੰਗੇ ਅਤੇ ਸੰਤ ਹਰਨਾਮ ਸਿੰਘ ਜੀ ਦੇ ਡੇਰੇ ਆਮ ਤੌਰ ਤੇ ਸੁਣਾਇਆ ਕਰਦਾ ਸੀ।

ਕਵੀ ਜੀਵਨ ਸਿੰਘ ਹੁਰਾਂ ਦੇ ਡੇਰੇ ਵਾਲੀ ਕਤਾਰ ਵਿਚ ਪਹਿਲਾਂ ਹੀ ਮੇਰੇ ਭੂਆ ਜੀ ਦਾ ਘਰ ਸੀ। ਬਚਪਨ ਵਿੱਚ ਉੱਥੇ ਖੇਡਾਂ ਖੇਡਦਿਆਂ ਕਈ ਵਾਰ ਕਵੀ ਜੀ ਦੇ ਸਨੇਹ ਅਤੇ ਕਈ ਵਾਰ ਮਿੱਠੀਆਂ ਝਿੜਕਾਂ ਦਾ ਵੀ ਆਨੰਦ ਮਾਣਿਆ। ਪਰ ਉਸ ਵੇਲੇ ਇਸ ਬਾਪੂ ਦੇ ਏਨੇ ਮਹਾਨ ਸਖ਼ਸ਼ੀਅਤ ਹੋਣ ਦਾ ਮੈਨੂੰ ਕੋਈ ਅੰਦਾਜ਼ਾ ਨਹੀਂ ਸੀ।

ਮੇਰੇ ਰਾਗੀ ਸਾਥੀ ਰਤਨ ਸਿੰਘ ਦੇ ਕਾਰਨ ਸੰਨ 2010-11 ਦੇ ਨੇੜੇ ਮੈਂ ਸੰਤ ਨਿਸ਼ਾਨ ਸਿੰਘ ਕਥਾਵਾਚਕ ਹੁਰਾਂ ਦੇ ਸੰਪਰਕ ਵਿੱਚ ਆਇਆ, ਹਾਲਾਂਕਿ ਪਿਆਰ ਦੁਲਾਰ ਉਹ ਪਹਿਲਾਂ ਵੀ ਬਹੁਤ ਕਰਦੇ ਸਨ। ਪਰ ਇਸ ਵਾਰ ਕੁਝ ਸਿੱਖਣ ਦੇ ਇਰਾਦੇ ਨਾਲ ਗਿਆ ਸਾਂ। ਉਸ ਵੇਲੇ ਤਕ ਸੰਤ ਜੀ ਕੋਲ ਕਾਫੀ ਬੱਚੇ ਕਥਾ, ਕਵੀਸ਼ਰੀ, ਗ੍ਰੰਥ ਅਧਿਐਨ ਦੀ ਸਿੱਖਿਆ ਗ੍ਰਹਿਣ ਕਰ ਰਹੇ ਸਨ। ਪਰ ਮੈਂ ਸ਼ਾਇਦ ਪਹਿਲਾਂ ਵਿਦਿਆਰਥੀ ਸਾਂ ਜਿਨ੍ਹਾਂ ਨੂੰ ਉਨ੍ਹਾਂ ਨੇ ਹੱਲੇ ਦਾ ਦੀਵਾਨ ਸਿਖਾਉਣਾ ਸ਼ੁਰੂ ਕੀਤਾ। ਸੰਤ ਜੀ ਅਤੇ ਮਾ. ਦਰਸ਼ਨ ਸਿੰਘ ਹੋਰਾਂ ਦੀ ਸਿੱਖਿਆ ਸਦਕਾ ਮੈਂ ਆਪਣਾ ਪਹਿਲਾ ਦੀਵਾਨ 2011 ਦੇ ਹੋਲੇ-ਮਹੱਲੇ ਉੱਤੇ ਲਗਾਇਆ। ਪਰ ਮਨ ਮੁੜ-ਮੁੜ ਕਵੀਸ਼ਰੀ ਕਰਨ ਵੱਲ ਹੀ ਜਾਂਦਾ ਸੀ। ਮੈਂ ਹੌਲੀ-ਹੌਲੀ ਕਵੀਸ਼ਰੀ ਸਿਖਦੇ ਮੁੰਡਿਆਂ ਨਾਲ ਕਵੀਸ਼ਰੀ ਗਾਉਣ ਲੱਗਾ ਤੇ ਇੱਥੋਂ ਹੀ ਕਵੀਸ਼ਰੀ ਨੂੰ ਗਾਉਣ ਤੇ ਕਵਿਤਾ ਨੂੰ ਸਮਝਣ ਦੀ ਸ਼ੁਰੂਆਤ ਹੋਈ। ਸੰਤ ਨਿਸ਼ਾਨ ਸਿੰਘ ਹੋਰਾਂ ਤੋਂ ਕਵਿਤਾ ਦੀਆਂ ਬਰੀਕੀਆਂ ਸਿੱਖਣੀਆਂ ਸ਼ੁਰੂ ਕੀਤੀਆਂ। ਗੁਰਲਾਲ ਸਿੰਘ, ਰਣਜੀਤ ਸਿੰਘ ਤੇ ਗੁਲਾਬ ਸਿੰਘ ਨਾਲ ਕਵੀਸ਼ਰੀ ਜਥਾ ਬਣ ਗਿਆ। ਜੋ ਹੁਣ ਤੱਕ ਸਤਿਗੁਰੂ ਜੀ ਦੀ ਕ੍ਰਿਪਾ ਨਾਲ ਚੱਲ ਰਿਹਾ ਹੈ।

ਕਵੀਸ਼ਰੀ ਸਿੱਖਦਿਆਂ ਤੇ ਗਾਉਂਦਿਆਂ ਜਿਸ ਕਵੀ ਦੀ ਕਵਿਤਾ ਮੈਨੂੰ ਆਪਣੇ ਵੱਲ ਖਿੱਚਿਆ ਉਹ ਸਨ ਕਵੀ ਜੀਵਨ ਸਿੰਘ। ਕਵੀ ਜੀਵਨ ਸਿੰਘ ਹੁਰਾਂ ਦੇ ਪ੍ਰਸੰਗਾਂ ਨੂੰ ਮੈਂ ਕਈ ਕਈ ਵਾਰ ਦੁਬਾਰਾ-ਦੁਬਾਰਾ ਸੁਣਦਾ ਰਿਹਾ ਹਾਂ ਤੇ ਜਦੋਂ ਕੋਈ ਨਵਾਂ ਪ੍ਰਸੰਗ ਮਿਲ ਜਾਣਾ ਤਾਂ ਬਹੁਤ ਜ਼ਿਆਦਾ

ਖੁਸ਼ੀ ਹੋਣੀ। ਹਾਲਾਂਕਿ ਉਨ੍ਹਾਂ ਦੇ ਸਾਰੇ ਪ੍ਰਸੰਗਾਂ ਦੀਆਂ ਰਿਕਾਰਡਿੰਗ ਨਹੀਂ ਮਿਲਦੀਆਂ। ਜਿੰਨਾਂ ਆਸ਼ਕ ਮੈਂ ਇਸ ਮਹਾਂ ਵਿਦਵਾਨ ਦੀ ਕਵਿਤਾ ਦਾ ਹਾਂ, ਉਨ੍ਹਾਂ ਹੀ ਕਵੀ ਜੀ ਦੇ ਲੈਕਚਰ ਦੇ ਲਹਿਜੇ ਦਾ ਹਾਂ। ਦਿਲ ਕਰਦਾ ਹੈ ਕਿ ਸੁਣੀ ਜਾਈਏ। ਕਵੀ ਜੀ ਦੀ ਪ੍ਰਸੰਗਾਤਮਿਕ ਕਵਿਤਾ ਸ੍ਰੋਤੇ ਨੂੰ ਇਸ ਤਰ੍ਹਾਂ ਆਪਣੇ ਨਾਲ ਬੰਨ੍ਹ ਕੇ ਰੱਖਦੀ ਹੈ ਕਿ ਸ੍ਰੋਤਾ ਆਪਣੇ ਆਪ ਨੂੰ ਪ੍ਰਸੰਗ ਦਾ ਇੱਕ ਪਾਤਰ ਮਹਿਸੂਸ ਕਰਦਾ ਹੈ। ਕਵੀ ਜੀ ਦਾ ਸ੍ਰੋਤਿਆਂ ਨੂੰ ਆਪਣੇ ਨਾਲ ਜੋੜੀ ਰੱਖਣ ਦਾ ਅੰਦਾਜ਼ ਸ਼ਾਇਦ ਕਿਸੇ ਕਵੀਸ਼ਰ ਵਿੱਚ ਵੀ ਨਾ ਹੋਵੇ।

ਮਾਝੇ ਦੀ ਕਵੀਸ਼ਰੀ ਖ਼ਾਸ ਕਰਕੇ ਸੂਰਮਿਆਂ, ਬਹਾਦਰਾਂ ਦੀ ਗਾਥਾ ਅਤੇ ਬੀਰ ਰਸ ਦੇ ਦੁਆਲੇ ਘੁੰਮਦੀ ਰਹੀ ਹੈ। ਬੀਰ ਰਸੀ ਕਵਿਤਾ ਤੇ ਬੀਰ ਰਸੀ ਤਰਜ਼ਾਂ ਇਹ ਮਾਝੇ ਦੀ ਕਵੀਸ਼ਰੀ ਦਾ ਸ਼ੁਰੂ ਤੋਂ ਹਿੱਸਾ ਰਹੀਆਂ ਹਨ।

ਮਾਲਵੇ ਦੀ ਕਵੀਸ਼ਰੀ ਦਾ ਆਧਾਰ ਹਾਸ-ਰਸ, ਕਿੱਸਾ ਕਾਵਿ ਅਤੇ ਲੋਕ ਤੱਥ ਰਹੇ ਹਨ।

ਜਦੋਂ ਅਸੀਂ ਕਵੀ ਜੀਵਨ ਸਿੰਘ ਹੁਰਾਂ ਦੀ ਕਵੀਸ਼ਰੀ ਦੀ ਗੱਲ ਕਰਦੇ ਹਾਂ ਤਾਂ ਕਵੀ ਜੀ ਦੀ ਕਵੀਸ਼ਰੀ ਦਾ ਧੁਰਾ ਪ੍ਰੇਮ ਤੇ ਵੈਰਾਗ ਹੈ। ਹਾਲਾਂਕਿ ਸ਼ਹੀਦਾਂ ਤੇ ਸੂਰਮਿਆਂ ਦੇ ਪ੍ਰਸੰਗ ਵੀ ਕਵੀ ਜੀਵਨ ਸਿੰਘ ਹੁਰਾਂ ਨੇ ਲਿਖੇ ਹਨ।

ਇਸ ਕਿਤਾਬ ਬਾਰੇ ਵਿਚਾਰ ਬਹੁਤ ਚਿਰ ਤੋਂ ਚਲਦੀ ਆ ਰਹੀ ਸੀ। ਹਾਲਾਂਕਿ ਕਵੀ ਜੀ ਦੀਆਂ ਤਿੰਨ ਕਿਤਾਬਾਂ ਪਹਿਲਾਂ ਛਪ ਚੁੱਕੀਆਂ ਹਨ। ਜਿਨ੍ਹਾਂ ਵਿਚ ਮਹਾਰਾਣੀ ਜਿੰਦਾਂ, ਸ਼ਹੀਦ ਭਗਤ ਸਿੰਘ, ਮਲੇਰਕੋਟਲੇ ਦਾ ਸਾਕਾ ਤੇ ਸ਼ਹੀਦ ਊਧਮ ਸਿੰਘ ਆਦਿਕ ਪ੍ਰਸੰਗ ਛਪ ਚੁੱਕੇ ਹਨ।

ਸਤਿਗੁਰੂ ਉਦੇ ਸਿੰਘ ਜੀ ਨੇ ਕ੍ਰਿਪਾ ਅਤੇ ਬਖਸ਼ਿਸ਼ ਕਰਕੇ ਹੁਕਮ ਕੀਤਾ ਕਿ ਕਵੀ ਜੀਵਨ ਸਿੰਘ ਹੁਰਾਂ ਦੀ ਜਿੰਨੀ ਰਚਨਾ ਮਿਲ ਸਕੇ ਇਕੱਠੀ ਕਰਨੀ ਹੈ। ਸਤਿਗੁਰੂ ਜੀ ਦੀ ਕ੍ਰਿਪਾ ਨਾਲ ਇਹ ਕੰਮ ਮੇਰੇ ਹਿੱਸੇ ਆਇਆ। ਸਤਿਗੁਰੂ ਜੀ ਦੀ ਕ੍ਰਿਪਾ ਬਖ਼ਸ਼ਿਸ਼ ਤੋਂ ਬਗੈਰ ਇਹ ਕੰਮ ਕਦੇ ਵੀ ਸਿਰੇ ਨਹੀਂ ਸੀ ਚੜ੍ਹ ਸਕਦਾ।

ਜਿੱਥੇ ਮੈਨੂੰ ਇਹ ਪੁਸਤਕ ਪਾਠਕਾਂ ਦੀ ਕਚਹਿਰੀ ਵਿੱਚ ਪੇਸ਼ ਕਰਨ ਦੀ ਖੁਸ਼ੀ ਹੈ ਉੱਥੇ ਇਸ ਗੱਲ ਦਾ ਸ਼ੋਕ ਵੀ ਹੈ ਕਿ ਕਵੀ ਜੀ ਦੀ ਸੰਪੂਰਨ ਕਵਿਤਾ ਯਤਨ ਕਰਨ ਤੇ ਵੀ ਉਪਲਬਧ ਨਹੀਂ ਹੋ ਸਕੀ। ਜਿੰਨੀ ਕੁ ਰਚਨਾ ਮਿਲ ਸਕੀ ਹੈ। ਉਹ ਪਾਠਕਾਂ ਦੇ ਅੱਗੇ ਹਾਜ਼ਿਰ ਹੈ। ਜ਼ਿਆਦਾ ਧਿਆਨ ਕਵੀ ਜੀ ਦੀ ਕਵਿਤਾ ਵੱਲ ਹੀ ਦਿੱਤਾ ਗਿਆ ਹੈ। ਪਰ ਫਿਰ ਵੀ ਪ੍ਰਸੰਗ ਜ਼ਿਆਦਾ ਹੋਣ ਕਰਕੇ ਲੈਕਚਰ ਲਿਖਣ ਤੋਂ ਪ੍ਰਹੇਜ਼ ਕੀਤਾ ਗਿਆ ਹੈ ਅਤੇ ਪ੍ਰਸੰਗਾਤਮਿਕ ਕਵਿਤਾ ਲਈ ਪ੍ਰਸੰਗ ਨੂੰ ਸਾਖੀ ਰੂਪ ਵਿਚ ਲਿਖ ਕੇ ਪ੍ਰਸੰਗ ਕਵਿਤਾ ਤੋਂ ਪਹਿਲਾਂ ਹੀ ਲਿਖਿਆ ਗਿਆ ਹੈ।

ਮੇਰੇ ਵਿੱਦਿਆ ਦਾਤੇ ਸੰਤ ਨਿਸ਼ਾਨ ਸਿੰਘ ਹੋਰਾਂ ਨੇ ਹਰ ਵੇਲੇ ਇਸ ਕਾਰਜ ਲਈ ਯੋਗ ਅਗਵਾਈ ਦਿੱਤੀ। ਸੁਵਰਨ ਸਿੰਘ ਵਿਰਕ ਅਤੇ ਹਰਪਾਲ ਸਿੰਘ ਸੇਵਕ ਹੋਰਾਂ ਦਾ ਵੀ ਇਸ ਕਾਰਜ ਵਿੱਚ ਵੱਡਾ ਯੋਗਦਾਨ ਹੈ। ਕਵੀ ਜੀ ਦੇ ਸਪੁੱਤਰ ਅਰਜਨ ਸਿੰਘ ਅਜ਼ਾਦ, ਕਵੀ ਹਰਵੇਲ ਸਿੰਘ ਅਤੇ

ਕਵੀ ਸੁਵਿੰਦਰ ਸਿੰਘ ਹੁਰਾਂ ਦਾ ਦਿਲੋਂ ਧੰਨਵਾਦੀ ਹਾਂ। ਅੰਕਲ ਅਵਤਾਰ ਸਿੰਘ ਹੁਰਾਂ ਦਾ ਮੈਂ ਜਿੰਨਾ ਧੰਨਵਾਦ ਕਰਾਂ ਓਨਾ ਹੀ ਘੱਟ ਹੈ। ਜਿੰਨੀ ਮਿਹਨਤ ਮੈਂ ਕੀਤੀ, ਉਸ ਤੋਂ ਦੁੱਗਣੀ ਉਨ੍ਹਾਂ ਨੇ ਕੀਤੀ। ਅਵਤਾਰ ਸਿੰਘ ਹੁਰੀਂ ਕਵੀ ਜੀਵਨ ਸਿੰਘ ਹੁਰਾਂ ਦੇ ਵੱਡੇ ਆਸ਼ਕ ਹਨ। ਸਾਰਾ-ਸਾਰਾ ਦਿਨ ਉਨ੍ਹਾਂ ਮਿਹਨਤ ਕਰਕੇ ਕਵਿਤਾ ਦੀ ਸੁਧਾਈ, ਲੈਕਚਰ ਅਤੇ ਕਵਿਤਾ ਪ੍ਰਾਪਤ ਕਰਨ ਵਿੱਚ ਬਹੁਤ ਸਹਾਇਤਾ ਕੀਤੀ। ਮੇਰੇ ਵੱਡੇ ਭਾ ਜੀ ਗੁਰਲਾਲ ਸਿੰਘ, ਭਜਨ ਸਿੰਘ ਤੇ ਜਸਵੰਤ ਸਿੰਘ ਮਸਤ ਹੁਰਾਂ ਨੇ ਹਰ ਪੱਖੋਂ ਬਹੁਤ ਸਹਾਇਤਾ ਕੀਤੀ। ਮਲਕੀਤ ਸਿੰਘ, ਹਰਕੀਰਤ ਸਿੰਘ, ਤਰਨ ਬੱਲ ਤੇ ਗੁਰਮੀਤ ਸਿੰਘ ਗੋਲਡੀ ਨੇ ਟਾਈਪਿੰਗ ਕਰਨ ਵਿੱਚ ਯੋਗਦਾਨ ਪਾਇਆ। ਯੁਵਰਾਜ ਸਿੰਘ ਨੇ ਕਿਤਾਬ ਦਾ ਬਹੁਤ ਹੀ ਵਧੀਆ ਡੀਜ਼ਾਇਨ ਤਿਆਰ ਕੀਤਾ। ਅਮੋਲਕ ਸਿੰਘ ਯੂ.ਐਸ.ਏ., ਸੁਰਜੀਤ ਸਿੰਘ ਕਵੀ ਯੂ.ਕੇ. ਤੇ ਗੁਰਦਿਆਲ ਸਿੰਘ ਅਮਰਾਸਰ ਦਾ ਵੀ ਫੋਟੋਆਂ ਤੇ ਕਵਿਤਾਵਾਂ ਇਕੱਠੀਆਂ ਕਰਨ ਵਿਚ ਵਿਸ਼ੇਸ਼ ਯੋਗਦਾਨ ਹੈ।

ਮੈਨੂੰ ਆਸ ਹੈ ਕਿ ਕਵੀ ਜੀਵਨ ਸਿੰਘ ਦੀਆਂ ਕਵਿਤਾਵਾਂ ਦੇ ਆਸ਼ਕ, ਸਾਹਿਤਕ ਪ੍ਰੇਮੀ, ਇਤਿਹਾਸ ਦੇ ਖੋਜੀ ਤੇ ਕਵਿਤਾ ਪ੍ਰੇਮੀ, ਕਵੀ ਜੀਵਨ ਸਿੰਘ ਦੀ ਇਸ ਰਚਨਾਵਲੀ ਤੋਂ ਲਾਭ ਪ੍ਰਾਪਤ ਕਰਨਗੇ।

ਸੰਪਾਦਕ
ਗੁਰਭਗਤ ਸਿੰਘ

****************

## ਪਰਿਵਾਰਕ ਪਿਛੋਕੜ

ਕਰਮ ਕੌਰ ਮਾਤਾ ਪਿਤਾ ਤਾਰਾ ਸਿੰਘ ਵਿਰਦੀ ਸੀ,
ਈਸ਼ਰ ਸਿੰਘ ਦਾਦਾ ਮੇਰਾ ਪੱਕਾ ਨਾਮਧਾਰੀ ਸੀ।
ਈਸਵੀ ਅਠਾਰਾਂ ਸੌਂ ਤੇ ਚੌਂਹਠ ਦਾ ਵਿਸਾਖੀ ਦਿਨ,
ਜੁੜੀ ਭੈਣੀ ਸਾਹਿਬ ਵਿੱਚ ਸੰਗਤ ਅਪਾਰੀ ਸੀ।
ਗੁਰੂ ਰਾਮ ਸਿੰਘ ਜੀ ਦਾ ਜਾਹੋ ਤੇ ਜਲਾਲ ਤੱਕ,
ਧੜਾ-ਧੜ ਸਾਜ ਰਹੇ ਕੂਕੇ ਨਰ-ਨਾਰੀ ਸੀ।
ਮੇਰੇ ਪੜਦਾਦੇ, ਸੰਤਾ ਸਿੰਘ, ਉੱਤੇ ਇਸੇ ਦਿਨ
ਚੀਨੀ-ਵਾਲੇ ਚਾੜ੍ਹ ਦਿੱਤੀ ਨਾਮ ਦੀ ਖੁਮਾਰੀ ਸੀ।

**ਬ-ਕੌਲ ਖੁਦ- ਕਾਵਿ ਭੂਸ਼ਨ ਕਵੀ ਜੀਵਨ ਸਿੰਘ**

## ਬੰਦਨਾ

### ਜੁਗਨੀ

ਹੈ ਸਰਬ ਕਲਾ ਸਮਰੱਥ ਸਦਾ, ਜਿਸਦਾ ਸਿਰ ਉੱਪਰ ਹੱਥ ਸਦਾ,
ਹਾਜ਼ਰ ਹਰਦਮ ਹਰ ਵੱਥ ਸਦਾ, ਜਿਸਦੇ ਸਭ ਜੀਵ ਭਿਖਾਰੀ ਏ
ਉਸਨੂੰ ਪ੍ਰਣਾਮ ਹਮਾਰੀ ਏ।

ਜਿਸਦਾ ਨਾ ਪਾਰਾਵਾਰ ਕੋਈ, ਨਹੀਂ ਆਦਿ ਅੰਤ ਵਿਚਕਾਰ ਕੋਈ,
ਨਾ ਚੱਕਰ ਨਾ ਚਿਹਨ ਅਕਾਰ ਕੋਈ, ਨਾ ਮਾਤ ਪਿਤਾ ਸੁਤ ਨਾਰੀ ਏ
ਉਸਨੂੰ ਪ੍ਰਣਾਮ ਹਮਾਰੀ ਏ।

ਸੱਚ ਖੰਡ ਅਖੰਡ ਗਿਰਾਂ ਜੀਹਦਾ, ਸੱਤ ਚਿੱਤ ਅਨੰਦ ਹੈ ਨਾ ਜੀਹਦਾ,
ਉੂਚੇ ਤੋਂ ਉੂਚਾ ਥਾਂ ਜੀਹਦਾ, ਜਿਸ ਨੀਚੇ ਸਭ ਦਰਬਾਰੀ ਏ
ਉਸਨੂੰ ਪ੍ਰਣਾਮ ਹਮਾਰੀ ਏ।

ਜਿਸਦਾ ਫੁਰਨਾ ਸਭ ਕਾਰ ਕਰੇ, ਉਤਪਤ ਪਾਲਣ ਸੰਘਾਰ ਕਰੇ,
ਇਕ ਛਿਨ ਮੇਂ ਢਾਹ ਉਸਾਰ ਕਰੇ, ਜਿਸ ਖੇਲ ਅਜੀਬ ਖਿਲਾਰੀ ਏ
ਉਸਨੂੰ ਪ੍ਰਣਾਮ ਹਮਾਰੀ ਏ।

ਜਿਸ ਲੱਖ ਅਕਾਸ ਪਤਾਲ ਰਚੇ, ਅਗਨੀ ਤੇ ਪਵਨਾ ਤਾਲ ਰਚੇ,
ਚੰਨ ਤਾਰੇ ਸੂਰ ਕਮਾਲ ਰਚੇ, ਵਾਹ ਕੀਤੀ ਚਿਤਰਕਾਰੀ ਏ
ਉਸਨੂੰ ਪ੍ਰਣਾਮ ਹਮਾਰੀ ਏ।

ਰਚਨਾ ਵੀ ਢੰਗ ਕਮਾਲ ਦਾ ਏ, ਆਂਡੇ ਵਿੱਚ ਪੰਛੀ ਪਾਲਦਾ ਏ,
ਤੇ ਮਾਤ ਗਰਭ ਵਿੱਚ ਬਾਲਦਾ ਏ, ਜਿਸ ਸਿਰਜੀ ਖਾਣੀ ਚਾਰੀ ਏ,
ਉਸਨੂੰ ਪ੍ਰਣਾਮ ਹਮਾਰੀ ਏ।

ਜੋ ਵੱਡਾ ਦਾਤਾਰ ਕਹਾਉਂਦਾ ਏ, ਜਲ ਥਲ ਮੇਂ ਰਿਜ਼ਕ ਪਹੁੰਚਾਉਂਦਾ ਏ,
ਨਾ ਕਿਸੇ ਦਾ ਡੰਗ ਉਕਾਉਂਦਾ ਏ, ਜੋ ਆਪ ਅਖੁੱਟ ਭੰਡਾਰੀ ਏ
ਉਸਨੂੰ ਪ੍ਰਣਾਮ ਹਮਾਰੀ ਏ।

ਜਿਉਂ ਫੂਲ ਮੇਂ ਬਾਸ ਬਸਾਇਆ ਏ, ਕਾਸਟ ਮੇਂ ਅਗਨ ਛੁਪਾਇਆ ਏ
ਜਿਉਂ ਦੂਧ ਮੈਂ ਘ੍ਰਿਤ ਸਮਾਇਆਂ ਏ, ਇਉਂ ਰਵਿਆ ਵਿੱਚ ਸੰਸਾਰੀ ਏ
ਉਸਨੂੰ ਪ੍ਰਣਾਮ ਹਮਾਰੀ ਏ।

ਜੋ ਪਹਿਨਦਾ ਸੱਚ ਪੁਸ਼ਾਕ ਸਦਾ, ਤੇ ਪਿਆਰ ਹੈ ਜਿਸਦਾ ਵਾਕ ਸਦਾ
ਭੇਖਾਂ ਤੋਂ ਰਹਿੰਦੈ ਪਾਕ ਸਦਾ, ਨਾ ਘੋਨ ਮੋਨ ਜਟਧਾਰੀ ਏ
ਉਸਨੂੰ ਪ੍ਰਣਾਮ ਹਮਾਰੀ ਏ।

ਨਹੀਂ ਵਾਸੀ ਮਸਜਿਦ ਮੰਦਰ ਦਾ, ਨਹੀਂ ਗੁਫਾ ਤਪੋ ਬਨ ਕੰਦਰ ਦਾ,
ਹੈ ਮਹਿਰਮ ਮਾਨੁਖ ਅੰਦਰ ਦਾ, ਸ਼ੁੱਧ ਹਿਰਦਾ ਜਿਹਦੀ ਅਟਾਰੀ ਏ
ਉਸਨੂੰ ਪ੍ਰਣਾਮ ਹਮਾਰੀ ਏ।

ਜਿਸਨੂੰ ਭਾਲੇ ਸ਼ਿਵ ਪਾਰਬਤੀ, ਵਿਸ਼ਨੂੰ ਬ੍ਰਹਮਾਂ ਨਹੀਂ ਪਾਈ ਗਤੀ
ਮੂਸਾ ਨਾ ਝੱਲੀ ਝਲਕ ਰਤੀ, ਲੱਖ ਕੋਟਨ ਕੋਟ ਉਜਾਰੀ ਏ
ਉਸਨੂੰ ਪ੍ਰਣਾਮ ਹਮਾਰੀ ਏ।

ਵਲੀਆਂ ਤੋਂ ਵਲਿਆ ਜਾਂਦਾ ਨਹੀਂ, ਛਲੀਆਂ ਤੋਂ ਛਲਿਆਂ ਜਾਂਦਾ ਨਹੀਂ,
ਬਲੀਆਂ ਤੋਂ ਠੱਲਿਆ ਜਾਂਦਾ ਨਹੀਂ, ਜੋ ਆਪ ਅਜਿੱਤ ਖਿਡਾਰੀ ਏ
ਉਸਨੂੰ ਪ੍ਰਣਾਮ ਹਮਾਰੀ ਏ।

ਲਭਦਾ ਨਹੀਂ ਭੇਖੀ ਭਾਰਿਆਂ ਨੂੰ, ਸੁਣਦਾ ਨਹੀਂ ਉਚਿਆਂ ਨਾਹਰਿਆਂ ਨੂੰ
ਥੰਮ ਪਾੜ ਕੇ ਮਿਲੇ ਪਿਆਰਿਆਂ ਨੂੰ, ਕਰ ਦੋਖੀ ਦੁਸਟ ਸੰਘਾਰੀ ਏ
ਉਸਨੂੰ ਪ੍ਰਣਾਮ ਹਮਾਰੀ ਏ।

ਸਭ ਭਟਕੀ ਫਿਰੇ ਲੁਕਾਈ ਏ, 'ਜੀਵਨ' ਦੀ ਸਾਰ ਨਾ ਪਾਈ ਏ
ਮੈਂ ਮੇਰੀ ਜਿੰਨ੍ਹੇ ਗਵਾਈ ਏ, ਉਸਦੇ ਨਾਲ ਜਿਸਦੀ ਯਾਰੀ ਏ
ਉਸਨੂੰ ਪ੍ਰਣਾਮ ਹਮਾਰੀ ਏ।

## ਸ੍ਰੀ ਸਤਿਗੁਰੂ ਨਾਨਕ ਦੇਵ ਜੀ

### ਕਾਫ਼ੀ

ਜਦ ਦੇਸ਼ ਧਰੋਹੀ ਲੋਕਾਂ ਦੇ ਵਿੱਚ ਜੁਲਮ ਤਸ਼ੱਦਦ ਵੜਿਆ ਸੀ।
ਜਦ ਹਾਕਮ ਰਿਸ਼ਵਤ ਖੋਰਾਂ ਨੇ ਆ ਬੇਦੋਸ਼ਾਂ ਨੂੰ ਫੜ੍ਹਿਆ ਸੀ ।
ਜਦ ਪੰਡਤ ਮੁੱਲਾਂ ਕਾਜੀ ਨੂੰ ਆ ਨਾਗ ਦਵੈਸ਼ ਦਾ ਲੜਿਆ ਸੀ।
ਜਦ ਕੂੜ ਅਮਾਵਸ ਸੱਚ ਚੰਦਰਮਾ ਦਿਸਦਾ ਕਿਤੇ ਨਾ ਚੜ੍ਹਿਆ ਸੀ।
ਜਦ ਬੇਬਲ ਹੋ ਗਈ ਧਰਤੀ ਵੀ ਤਾਂ ਧੌਲ ਧਰਮ ਅਰੜਾਇਆ ਏ।
ਭਾਰਤ ਦਾ ਭਾਰ ਨਿਵਾਰਨ ਲਈ ਨਾਨਕ ਨਿਰੰਕਾਰੀ ਆਇਆ ਏ।

ਜਦ ਜ਼ੁਲਮ ਰਾਜ ਦਾ ਪਰਜਾ ਤੇ ਚੱਲਦਾ ਅਨਿਆਂ ਪਲੀਤਾ ਸੀ।
ਵੱਧ ਰਹੀ ਸਰਮਾਏਦਾਰੀ ਨੇ ਮਜ਼ਦੂਰ ਸ਼ਿਕੰਜੇ ਕੀਤਾ ਸੀ।
ਭਰ ਛੰਨੇ ਖ਼ੂਨ ਗਰੀਬਾਂ ਦਾ ਜਦ ਆਦਮ ਖੋਰਾਂ ਪੀਤਾ ਸੀ।
ਜਾਂ ਪਕੜ ਵਿਦੇਸ਼ੀ ਰਾਵਣ ਕਈ ਭਾਰਤ ਚੋਂ ਲੈ ਗਏ ਸੀਤਾ ਸੀ।
ਜਦ ਵਿਗੜੇ ਧਰਮੀ ਆਗੂ ਵੀ ਤਾਂ ਹੁਕਮ ਅਕਾਲ ਸੁਣਾਇਆ ਏ।
ਭਾਰਤ ਦਾ ਭਾਰ...............................................।

ਸੰਨ ਪੰਦਰਾਂ ਸੋ ਤੇ ਛੱਬੀ ਨੂੰ ਕੱਤਕ ਦੀ ਪੂਰਨਮਾਸ਼ੀ ਸੀ।
ਤ੍ਰਿਪਤਾ ਦੀ ਗੋਦੀ ਤ੍ਰਿਪਤ ਹੋਈ ਜਾਂ ਜੋਤ ਰੱਬੀ ਪਰਕਾਸ਼ੀ ਸੀ।
ਕਾਲੂ ਦੀ ਨਹੀਂ ਕੁੱਲ ਦੁਨੀਆਂ ਦੀ ਤਾਂ ਹੋਈ ਦੂਰ ਉਦਾਸੀ ਸੀ।
ਸਭ ਲਤਾ ਬਲੀ ਜੜ ਚੇਤਨ ਜਿਉਂ ਖੁਸ਼ ਹੋਈ ਜੂਨ ਚੌਰਾਸੀ ਸੀ।
ਖੁਸ਼ ਕੋਇਲਾਂ ਬੁਲਬੁਲ ਗਾਵਣ ਪਏ ਮੋਰਾਂ ਨੇ ਨਾਚ ਵਿਖਾਇਆ ਏ।
ਭਾਰਤ ਦਾ ਭਾਰ............................................... ।

ਜਿਸ ਛੋਟੀ ਉਮਰੇ ਪਾਂਧੇ ਨੂੰ ਪੜ੍ਹਨੇ ਦਾ ਵੱਲ ਸਿਖਾਇਆ ਸੀ।
ਜਿਸ ਗਿਆਨ ਪੁੜੀ ਦੇ ਵੈਦ ਤਾਂਈ ਦੁਬਿਧਾ ਦਾ ਰੋਗ ਨਸਾਇਆ ਸੀ।
ਜੋ ਘਰ ਦੀ ਪੂੰਜੀ ਲੈ ਕੇ ਵੀ ਕਰ ਸੱਚਾ ਸੌਦਾ ਆਇਆ ਸੀ।
ਜਿਸਦੀ ਕਰਨੀ ਤੋਂ ਖੁਸ਼ ਹੋਕੇ ਆ ਨਾਗ ਨੇ ਕੀਤੀ ਛਾਇਆ ਸੀ।
ਜਾਂ ਡਿੱਠਾ ਰਾਏ ਬੁਲਾਰ ਨੇ ਆ ਚਰਨਾਂ ਤੇ ਸੀਸ ਝੁਕਾਇਆ ਏ।
ਭਾਰਤ ਦਾ ਭਾਰ ................................................।

ਜਿਸਦੀ ਇਕੋ ਹੀ ਝਾਕੀ ਨੇ ਰਾਖਸ਼ ਨੂੰ ਦੇਵ ਬਣਾਇਆ ਸੀ।
ਜਿਸਦੇ ਨੈਣਾਂ ਦੀਆਂ ਕਿਰਨਾਂ ਨੇ ਅੱਕਾਂ ਵਿੱਚ ਅੰਮ੍ਰਿਤ ਪਾਇਆ ਸੀ।
ਜਿਸ ਚਹੁ ਵਰਨਾਂ ਦੇ ਲੋਕਾਂ ਨੂੰ ਇਕੋ ਉਪਦੇਸ਼ ਸੁਣਾਇਆ ਸੀ।
ਜਿਸ ਪੱਥਰ ਨੂੰ ਕਰ ਮੋਮ ਲਿਆ ਲਾ ਪੰਜਾ ਵਿੱਚ ਧਸਾਇਆ ਸੀ।
ਝੱਲੀ ਨਾ ਝਲਕ ਵੀ ਠੱਗਾਂ ਨੇ ਪੈ ਪੈਰੀ ਮਿੱਤ ਬਣਾਇਆ ਏ।
ਭਾਰਤ ਦਾ ਭਾਰ .................................................।

ਜਿਸ ਸੰਗਲ ਤੋੜ ਗੁਲਾਮੀ ਦੇ ਇਕ ਦੁਨੀਆਂ ਨਵੀਂ ਵਸਾਈ ਸੀ।
ਕਰ ਦੂਰ ਦਵੈਸ਼ ਅੰਧੇਰੇ ਨੂੰ ਇਕ ਪ੍ਰੇਮ ਦੀ ਜੋਤ ਜਗਾਈ ਸੀ।
ਜਿਸ ਚਾਰੇ ਵਰਨ ਮਿਲਾ ਦਿੱਤੇ ਰਲ ਬੈਠੇ ਭਾਈ ਭਾਈ ਸੀ।
ਜਿਸ ਜ਼ਾਲਮ ਆਦਮ ਖੋਰਾਂ ਦੇ ਹੱਥਾਂ ਚੋਂ ਛੁਰੀ ਸੁਟਾਈ ਸੀ।
ਉਸ ਪ੍ਰੀਤਮ ਪਿਆਰੇ ਪਾਲਕ ਦਾ 'ਜੀਵਨ ਸਿੰਘ' ਮੰਗਲ ਗਾਇਆ ਏ।
ਭਾਰਤ ਦਾ ਭਾਰ..............................................।

*****************

## ਗੁਰੂ ਨਾਨਕ ਦੇਵ ਜੀ ਵੇਲੇ ਦੇ ਹਲਾਤ ਤੇ ਸਤਿਗੁਰ ਜੀ ਦਾ ਅਵਤਾਰ

### ਕਲੀ

ਲੈ ਕੇ ਅਗਨੀ ਦਾ ਰੱਥ ਪਾਇਆ ਫੇਰਾ ਕਲਜੁਗ ਨੇ।
ਲੱਗਾ ਕੂੜ ਕਰਨ ਅਗਵਾਈ ਸਭ ਸੰਸਾਰ ਦੀ।
ਆ ਕੇ ਦਿਭ ਪਸਾਰੇ ਪੈਰ ਧਰਮ ਅਸਥਾਨਾਂ ਤੇ।
ਸ਼ਰਧਾ ਭਗਤੀ ਸੇਵਾ ਤੁਰ ਗਈ ਛਾਲਾਂ ਮਾਰਦੀ।
ਲੁਕਿਆ ਧਰਮ ਦੇ ਪਰਦੇ ਪਿੱਛੇ ਨੀਚ ਸ਼ੈਤਾਨ ਆ।
ਛੁਰੀਆਂ ਬਗਲਾਂ ਦੇ ਵਿਚ ਜਾਪੇ ਸ਼ਕਲ ਪੁਜਾਰ ਦੀ।
ਆਗੂ ਮਜ਼੍ਹਬਾਂ ਦੇ ਅੱਗ ਬਾਲੀ ਬੈਠੇ ਦੁਬਿਧਾ ਦੀ।
ਸੰਥਾ ਮਿਲਣੀ ਸੀ ਫਿਰ ਕਿਸ ਤੋਂ ਪ੍ਰੇਮ ਪਿਆਰ ਦੀ।
ਖਹਿ ਖਹਿ ਵਾਸਾਂ ਵਾਂਗੂ ਜਨਤਾ ਸਾਰੀ ਸੜਨ ਲੱਗੀ।
ਮੱਚੀ ਚਾਰ ਚੁਫੇਰੇ ਰੌਲੀ ਹਾਹਾਕਾਰ ਦੀ।
ਰਾਜੇ ਸ਼ੀਂਹ ਮੁਕੱਦਮ ਕੁੱਤੇ ਖਾਂਦੇ ਪਰਜਾ ਨੂੰ।
ਆਦਮ ਖਾਣੇ ਬੰਦੇ ਰਹੀ ਨਾ ਹੋਸ਼ ਅਹਾਰ ਦੀ।
ਲੁੱਟਿਆ ਜਾਣ ਲੱਗਾ ਦਿਨ ਦੀਵੀਂ ਹੱਕ ਕਮਜੋਰ ਦਾ।
ਫਿਰ ਗਈ ਧਾਂਕ ਚਫੇਰੇ ਜਾਲਮ ਦੀ ਤਲਵਾਰ ਦੀ।
ਰਾਜਾ ਪਰਜਾ ਭੁੱਲ ਗਏ ਆਪੋ ਆਪਣੇ ਫਰਜ਼ਾਂ ਨੂੰ।
ਕੰਬੀ ਧੌਲ ਦੀ ਗਰਦਨ ਦੱਬੀ ਪਾਪਾਂ ਭਾਰ ਦੀ।
ਕੂਕਾਂ ਦਰਦ ਵੰਦਾਂ ਦੀਆਂ ਸੁਣਕੇ ਡੋਲ ਅਕਾਸ਼ ਗਿਆ।
ਮੇਰੀ ਬੌਹੜੀ ਰੱਬਾ ਕਹਿਕੇ ਧਰਤ ਪੁਕਾਰਦੀ।
ਜਗਤ ਜਲੰਦੇ ਨੂੰ ਆ ਸ਼ਾਂਤੀ ਬਖਸ਼ੀ ਮਾਲਕਾ।
ਨਿਘਰ ਚਲੀ ਮੈਂ ਉਪਦਰ ਨਹੀਓਂ ਸਹਾਰਦੀ।
ਸਚਖੰਡ ਵਾਸੀ ਸੁਣੀਆਂ ਆਹਾਂ ਭਰੀਆਂ ਦਰਦ ਦੀਆਂ।
ਭੇਜੀ ਦੁਨੀਆਂ ਉੱਤੇ ਰੂਹ ਨਾਨਕ ਨਿਰੰਕਾਰ ਦੀ।
ਵਿੱਚ ਤਲਵੰਡੀ ਦੇ ਆ ਸੱਚ ਦਾ ਸੂਰਜ ਪ੍ਰਗਟਿਆ।
ਉਠ ਗਈ ਸਫਾ ਜਹਾਨੋਂ ਅੰਧ ਵਿਸ਼ਵਾਸ ਅੰਧਾਰ ਦੀ।
ਕੱਢੇ ਵਲੀਆਂ ਦੇ ਵਲ ਛਲੀਆਂ ਦੇ ਛਲ ਨਾਨਕ ਨੇ।
ਕਰਨੀ ਦੱਸੀ ਪੂਜਾ ਸਭਨੂੰ ਇੱਕ ਕਰਤਾਰ ਦੀ।

ਵੱਡੇ ਵੱਡੇ ਦਰਿੰਦੇ ਜਾਲਮ ਬਣ ਗਏ ਦੇਵਤੇ।
ਜਿਸਤੇ ਕਿਰਨ ਪਈ ਉਸ ਸ਼ਾਂਤੀ ਦੇ ਅਵਤਾਰ ਦੀ।
ਇਸਦੀ ਬਾਣੀ ਦੇ ਖਾ ਬਾਣ ਹੰਗਤਾ ਹਾਰ ਗਈ।
ਪਾਵਨ ਚਰਨਾਂ ਦੀ ਛੋਹ ਤਪਦੇ ਹਿਰਦੇ ਠਾਰਦੀ।
ਗਾ ਲੈ ਗੀਤ ਮਨਾਂ ਗਰੀਬ ਨਵਾਜ ਗੁਸਾਈਂ ਦੇ।
'ਜੀਵਨ ਸਿੰਘਾ' ਜਿਸਨੇ ਸਾਰ ਲਈ ਦੁਖਿਆਰ ਦੀ।

****************

## ਸਤਿਗੁਰੂ ਨਾਨਕ ਦੇਵ ਜੀ ਦਾ ਟੇਵਾ
## ਕਮਾਨੀ

ਪਾਂਧੇ ਪਤ੍ਰੀ ਖੋਲ੍ਹ ਵਚਾਈ, ਗਿਣਤੀ ਗ੍ਰਿਹ ਨਛੱਤ੍ਰ ਲਗਾਈ।
ਦੱਸਿਆ ਜੋਤਿਸ਼ ਜੋ ਸਮਝਾਈ, ਮੁੱਖੋਂ ਆਖ ਸੁਣਾਇਆ ਏ।
ਪੁੱਤਰ ਪਟਵਾਰੀ ਜੀ ਤੇਰਾ, ਆਪ ਪਰਮੇਸ਼ਰ ਆਇਆ ਏ।

ਕਰ ਤੇ ਮਾਇਆ ਕਵਲ ਪਸਾਰਾ, ਨੇਤਰ ਜੋਤ ਅਜਬ ਚਮਕਾਰਾ।
ਪੈਰੀ ਪਦਮ ਵਿਸ਼ਨ ਅਵਤਾਰਾ, ਮੱਥੇ ਡਲ੍ਹਕ ਹੈ ਲਾਲਾਂ ਦੀ।
ਦੁਨੀਆਂ ਝੁਕੂ ਏਸਦੀ ਚਰਨੀਂ, ਕਰਨੀ ਕਰੂ ਕਮਾਲਾਂ ਦੀ।

ਚੱਕਰ ਸੰਖ ਗਦਾ ਪਦ ਧਾਰੀ, ਸਾਗਰ ਖੀਰ ਸ਼ੇਸ਼ ਸੇਜਾਰੀ।
ਲੱਛਮੀ ਪਤੀ ਗਰੁੜ ਅਸਵਾਰੀ, ਜਿਸਨੇ ਜਗਤ ਰਚਾਇਆ ਏ।
ਪੁੱਤਰ..........................।

ਬਾਲਕ ਲੀਲ੍ਹਾ ਕਰੂ ਹੈਰਾਨ, ਵਕਤਾ ਵਿਦਿਆ ਬ੍ਰਹਮ ਗਿਆਨ।
ਪੰਡਿਤ ਮੁੱਲਾਂ ਸੀਸ ਝੁਕਾਨ, ਪਾ ਕੇ ਸਮਝ ਸਵਾਲਾਂ ਦੀ।
ਦੂਨੀਆ............................।

ਤਿੰਨਾਂ ਗੁਣਾਂ 'ਚ ਜਿਸਦੀ ਮਾਇਆ, ਤੀਨੇ ਤਾਪ ਹਰਨ ਹਰਿ ਰਾਇਆ।
ਤੀਨੋਂ ਲੋਕ ਮੇਂ ਜਿਸਦਾ ਸਾਇਆ, ਘਟ ਘਟ ਬੀਚ ਸਮਾਇਆ ਏ।
ਪੁੱਤਰ................................।

ਬਣਿਆ ਜਿਵੇਂ ਕ੍ਰਿਸ਼ਨ ਗਵਾਲਾ, ਗਾਈਆਂ ਮੱਝੀਆਂ ਦਾ ਰਖਵਾਲਾ।
ਜਹਿਰੀ ਨਾਗਾਂ ਦਾ ਪ੍ਰਤਿਪਾਲਾ, ਸਭ ਨਾਲ ਸਾਂਝ ਭਿਆਲਾਂ ਦੀ।
ਦੁਨੀਆਂ................................।

ਸਤਿਜੁਗ ਵਾਸਦੇਵ ਹੋ ਆਇਆ, ਤ੍ਰੇਤੇ ਰਾਮ ਰਘੁਬੰਸ ਕਹਾਇਆ।
ਦੁਆਪਰ ਕ੍ਰਿਸਨ ਮੁਰਾਰ ਸਦਾਇਆ, ਜੁੱਗ ਜੁੱਗ ਰੂਪ ਵਟਾਇਆ ਏ।
ਪੁੱਤਰ...............................।

ਸੌਦਾ ਤੇਰਾਂ ਤੇਰਾਂ ਤੋਲ੍ਹੂ, ਮੰਤਰ ਸਤਿਨਾਮ ਦਾ ਬੋਲ੍ਹੂ।
ਜਾਦੂਗਰਾਂ ਦੀ ਚੁਸਤੀ ਰੋਲ੍ਹੂ, ਭੈਰੋਂ ਭੂਤ ਬੇਤਾਲਾਂ ਦੀ।
ਦੁਨੀਆ...................................।

ਚਾਰੇ ਖਾਣੀ ਚਾਰੇ ਬਾਣੀ, ਚਾਰੇ ਵੇਦ ਕਤੇਬ ਵਖਾਣੀ।
ਚਾਰੇ ਜੁਗ ਮੇਂ ਅਮਰ ਕਹਾਣੀ, ਜਾਣੀ ਜਾਏ ਨਾ ਮਾਇਆ ਏ।
ਪੁੱਤਰ.......................................।

ਬੈਠੂ ਤਖਤ ਸਵਰਨ ਬਣਾ ਕੇ, ਸਿਰ ਤੇ ਚੌਰ ਛਤਰ ਝੁਲਵਾ ਕੇ।
ਚਾਰੇ ਕੂਟ ਝੁਕਣ ਦਰ ਆ ਕੇ, ਸੋਭਾ ਬੇ-ਮਿਸਾਲਾਂ ਦੀ।
ਦੁਨੀਆ.......................................।

ਜਿਸਦੀ ਸਿਧ ਸਮਾਧ ਲਗਾਉਂਦੇ, ਜੋਗੀ ਜਤੀ ਜੋਗੀਸੁਰ ਧਿਆਉਂਦੇ।
ਤਪਸੀ ਤਪੇ ਰਖੀਸਰ ਗਾਉਂਦੇ, ਸ਼ੇਸ਼ ਮਹੇਸ਼ ਧਿਆਇਆ ਏ।
ਪੁੱਤਰ..........................................।

ਨੌਂ-ਨਿਧ ਸਿਧ ਅਠਾਰਾਂ ਭਾਰੀ, ਬੰਦੀਵਾਨ ਹੋ ਰਹਿਣ ਦਵਾਰੀ।
ਭਗਤੀ ਸ਼ਕਤੀ ਭਰੇ ਭੰਡਾਰੀ, ਰਹੇ ਧਨ ਦੌਲਤ ਮਾਲਾਂ ਦੀ।
ਦੁਨੀਆਂ.......................................।

ਉਤਪਤ ਪਰਲੈ ਕਰਨੇ ਹਾਰਾ, ਸਚਖੰਡ ਵਾਸੀ ਸਭ ਸੇ ਨਿਆਰਾ।
ਪਾਇਆ ਜਾਏ ਨਾ ਪਾਰਾਵਾਰਾ, ਅਗਣਤ ਅਲਖ ਕਹਾਇਆ ਏ।
ਪੁੱਤਰ............................................।

ਜਿਸ ਤੇ ਨਜ਼ਰ ਮਿਹਰ ਦੀ ਪਾਊ, ਕਿਸਮਤ ਪਲ ਦੇ ਵਿਚ ਬਦਲਾਊ।
ਕੀਰਾਂ ਤਾਈਂ ਰਾਜ ਦਵਾਊ, ਕੱਟੂ ਭੁੱਖ ਕੰਗਾਲਾਂ ਦੀ।
ਦੁਨੀਆ............................।

ਪਾਣੀ ਪੌਣ ਅਗਨ ਚੰਨ ਤਾਰੇ, ਇਸਦੇ ਹੁਕਮ 'ਚ ਚਲਦੇ ਸਾਰੇ।
ਸੂਰਜ ਇਸ ਤੋਂ ਲੈ ਚਮਕਾਰੇ, ਰੌਸ਼ਨ ਜਗਤ ਕਰਾਇਆ ਏ।
ਪੁੱਤਰ..................................।

ਇਸ ਦਾ ਭੇਦ ਕਿਸੇ ਨਹੀਂ ਪਾਇਆ, ਚਾਹੀਏ ਨਾਨਕ ਨਾਮ ਧਰਾਇਆ।
'ਜੀਵਨ' ਜੁਗਤੀ ਲੈ ਕੇ ਆਇਆ, ਫਾਹੀ ਲਾਹ ਜਮਜਾਲਾਂ ਦੀ।
ਦੁਨੀਆ.....................................।

## ਸਤਿਗੁਰੂ ਨਾਨਕ ਦੇਵ ਜੀ ਦੀ ਬਾਲ ਲੀਲਾ

### ਕੋਰੜਾ

ਤ੍ਰਿਪਤਾ ਦੀ ਗੋਦੀ ਭਾਗ ਲਾਉਣ ਵਾਲਿਆ, ਕਾਲੂ ਨੂੰ ਉਜਾਗਰ ਕਰਾਉਣ ਵਾਲਿਆ।
ਜਾਤਾ ਤੈਨੂੰ ਭੈਣ ਨਾਨਕੀ ਪਿਆਰੀ ਏ, ਤੇਰੀ ਬਾਲ ਲੀਲਾ ਜਗ ਤੋਂ ਨਿਆਰੀ ਏ।

ਮਨ ਮੋਹਣੇ ਸ਼ਬਦ ਤੋਤਲੀ ਜ਼ੁਬਾਨ ਦੇ, ਹਰਦੇ ਕੁਮੱਤੀ ਭਰੇ ਸੀ ਗਿਆਨ ਦੇ।
ਹੋਂਵਦੇ ਮੁਗਧ ਜੋ ਸੁਨਣ ਹਾਰੀ ਏ, ਤੇਰੀ .............................।

ਪਾਂਧੇ ਪਾਸ ਪਿਤਾ ਪੜ੍ਹਨ ਬਿਠਾ ਲਿਆ, ਐਸੀ ਪੱਟੀ ਲਿਖੀ ਪਾਂਧੇ ਗਲੇ ਲਾ ਲਿਆ।
ਕਹਿੰਦਾ ਨਾਨਕਾ ਤੂੰ ਰੱਬੀ ਅਵਤਾਰੀ ਏਂ, ਤੇਰੀ .............................।

ਫਾਰਸੀ ਪੜ੍ਹਨ ਮੁੱਲਾਂ ਪਾਸ ਜਾ ਬਹੇ, ਸੁਣ ਮੁਲਵਾਣਾ ਵੀ ਹੈਰਾਨ ਹੋ ਰਹੇ।
ਹੈ ਕੋਈ ਵਲੀ ਅੱਲ੍ਹਾ ਮੁੱਲਾਂ ਨੇ ਉਚਾਰੀ ਏ, ਤੇਰੀ .............................।

ਸੱਦਿਆ ਪ੍ਰੋਹਤ ਨੂੰ ਜਨੇਊ ਪਾਉਣ ਨੂੰ, ਵੇਦ ਵਿਧੀ ਨਾਲ ਚੌਂਕੇ ਤੇ ਚੜਾਉਣ ਨੂੰ।
ਉਸ ਨਾਲ ਹੋਈ ਚਰਚਾ ਤੁਮਾਰੀ ਏ, ਤੇਰੀ .............................।

ਮੇਰੇ ਦਰਕਾਰ ਨਹੀਂ ਇਹ ਤੰਦ ਕੱਚ ਦਾ, ਪੰਡਤ ਜੀ ਪਾਉਣਾ ਮੈਂ ਜਨੇਊ ਸੱਚ ਦਾ।
ਝੁਕਿਆ ਪ੍ਰੋਹਤ ਤੁਸਾਂ ਦੇ ਅਗਾਰੀ ਏ, ਤੇਰੀ .............................।

ਛੇੜੂ ਬਣੇ ਗਾਈਆਂ ਮੱਝੀਆਂ ਚਰਾਉਣ ਨੂੰ, ਜੂਹ ਤਲਵੰਡੀ ਦੀ ਨੂੰ ਭਾਗ ਲਾਉਣ ਨੂੰ।
ਖੇਤੀ ਇੱਕ ਜਿਮੀਂਦਾਰ ਦੀ ਜਾ ਚਾਰੀ ਏ, ਤੇਰੀ .............................।

ਖੇਤੀ ਵਾਲਾ ਜੱਟ ਵੇਖ ਦੇਵੇ ਗਾਰੀਆਂ, ਫਾਟਕੇ ਪੁਚਾਈਆਂ ਮੱਝਾਂ ਗਾਈਆਂ ਸਾਰੀਆਂ।
ਖਰਚਾ ਭਰੇਗਾ ਕਾਲੂ ਪਟਵਾਰੀ ਏ, ਤੇਰੀ .............................।

ਮੁਨਸਬਾਂ ਪਰਤ ਆਏ ਕੇ ਪੁਕਾਰਿਆ, ਹਰਾ ਭਰਾ ਖੇਤ ਅਸਾਂ ਨੇ ਨਿਹਾਰਿਆ।
ਹੋਇਆ ਜਿਮੀਂਦਾਰ ਤਾਂ ਸ਼ਰਮਸਾਰੀ ਏ, ਤੇਰੀ .............................।

ਸੁੱਤਿਆਂ ਤੋਂ ਛਾਇਆ ਰੁੱਖ ਦੀ ਜਾਂ ਢਲ ਗਈ, ਸੂਰਜ ਦੀ ਧੁੱਪ ਚੇਹਰੇ ਨੂੰ ਆ ਮੱਲ ਗਈ।
ਸ਼ੇਸ਼ਨਾਗ ਫਨ ਆਣ ਕੇ ਖਿਲਾਰੀ ਏ, ਤੇਰੀ .............................।

ਤੱਕਿਆ ਜਾਂ ਕੌਤਕ ਰਾਏ ਬੁਲਾਰ ਨੇ, ਖਾਧਾ ਸੀ ਉਛਾਲਾ ਉਸਦੇ ਪਿਆਰ ਨੇ।
ਚਰਨਾਂ ਤੇ ਡਿੱਗਾ ਜਾਵੇ ਬਲਿਹਾਰੀ ਏ, ਤੇਰੀ .............................।

ਖਰੇ ਸੌਦੇ ਕਰਕੇ ਵਖਾਉਣ ਵਾਲਿਆ, ਭੁੱਖਿਆਂ ਨੂੰ ਰੋਟੀਆਂ ਖਵਾਉਣ ਵਾਲਿਆ।
'ਜੀਵਨ' ਜੀ ਮਹਿਮਾ ਲਿਖਣੇ ਤੋਂ ਬਾਹਰੀ ਏ, ਤੇਰੀ .............................।

## ਮਾਤਾ ਤ੍ਰਿਪਤਾ ਜੀ ਨੇ ਕਾਲੂ ਜੀ ਨੂੰ ਵੈਦ ਲਿਆਉਣ ਲਈ ਕਹਿਣਾ

### ਦਵੱਈਆ

ਇਕ ਦਿਨ ਮਹਿਤੇ ਕਾਲੂ ਤਾਂਈ, ਤ੍ਰਿਪਤਾ ਕਿਹਾ ਸੁਣਾ ਕੇ।
ਸੁਣੋ ਪਤੀ ਜੀ ਅਰਜ਼ ਹਮਾਰੀ, ਵੈਦ ਲਿਆਵੋ ਜਾ ਕੇ।

ਪੁੱਤਰ ਦਾ ਜਰਾ ਹਾਲ ਤਾਂ ਵੇਖੋ, ਸੁੱਕਦਾ ਹੀ ਨਿੱਤ ਜਾਵੇ।
ਚਿਹਰਾ ਪੀਲਾ ਭੂਕ ਹੋ ਗਿਆ, ਰਤ ਨਾ ਰਤੀ ਦਿਸਾਵੇ।

ਭਰਿਆ ਪੀਤਾ ਚੁੱਪ ਚਪੀਤਾ, ਨਾ ਕੁਝ ਮੂੰਹੋ ਬੋਲੇ।
ਦੁੱਖ ਤਕਲੀਫ ਨਾ ਕੋਈ ਦੱਸਦਾ, ਨਾ ਦਿਲ ਘੁੰਡੀ ਖੋਲੇ।

ਨਿਰਾਹਾਰ ਹੀ ਤੁਰਿਆ ਫਿਰਦਾ, ਨਾ ਕੁਝ ਖਾਂਦਾ ਪੀਂਦਾ।
ਮੈਂ ਕੀ ਜਾਣਾ ਕਿਸ ਸ਼ਕਤੀ ਨਾਲ, ਇਹ ਫਿਰਦਾ ਹੈ ਜੀਂਦਾ।

ਮੈਂ ਤਾਂ ਯਤਨ ਬਥੇਰੇ ਕੀਤੇ, ਮੈਨੂੰ ਕੁਝ ਨਹੀਂ ਦੱਸਦਾ।
ਕੁਦਰਤ ਜਾਣੇ ਅੰਦਰ ਇਸਦੇ, ਜਿੰਨ ਭੂਤ ਕੋਈ ਵੱਸਦਾ।

ਮੰਦੇ ਭਾਗ ਅਸਾਡੇ ਲੱਗਾ, ਇਹ ਕੋਈ ਰੋਗ ਅਵੱਲਾ।
ਸਾਡੇ ਕੋਲ ਹੈ ਸਾਂਝ ਜਹਾਨ ਦੀ, ਪੁੱਤਰ ਇਕ ਇਕੱਲਾ।

ਇਸਦੇ ਨਾਲ ਦੁਨੀਆਂ ਸਾਨੂੰ, ਵੱਸਦੀ ਪਈ ਦਿਸਾਵੇ।
ਵੇਖ ਬਿਮਾਰ ਤਾਂ ਦਿਲ ਮੇਰੇ ‘ਚੋਂ, ਲੱਖ ਲੱਖ ਉਠਦੇ ਹਾਵੇ।

ਪੁੱਤਰ ਜੀਵੇ ਮੈਂ ਮਰ ਜਾਂਵਾ, ਮਿਹਰ ਕਰੇ ਜਗ ਸਾਂਈਂ।
ਮੇਰੀ ਉਮਰ ਵੀ ਲਾਲ ਮੇਰੇ ਨੂੰ, ਸੁੱਖ ਦੇ ਨਾਲ ਭੁਗਾਈਂ।

ਇਸ ਤੋਂ ਬਾਝ ਨਾ ਹੋਰ ਕਿਸੇ ਤੇ, ਸਾਡੀ ਆਸ ਦੀ ਡੋਰੀ।
ਕਿਸਨੇ ਫੜ੍ਹਨੀ ਹੈ ਬਿਰਧਾਂ ਦੀ, ਸਾਡੀ ਜਾਨ ਡੰਗੋਰੀ।

ਹੋ ਜਾਂਦੇ ਜਦ ਨਿਰਬਲ ਮਾਪੇ, ਪੁੱਤਰ ਸੇਵਾ ਕਰਦੇ।
ਮੋਇਆਂ ਬਾਝੋਂ ਰਿਜ਼ਕ ਪਚਾਉਂਦੇ, ਪਿੰਡ ਪੱਤਲ ਵੀ ਭਰਦੇ।

ਧਨ ਦੌਲਤ ਸੁੱਖ ਸੰਪਤ ਸਾਰੀ, ਪੁੱਤਰਾਂ ਨਾਲ ਸੁਹਾਵੇ।
ਪੁਤਰਾਂ ਬਾਝ ਲੱਖਾਂ ਦੀ ਸੰਪਤ, ਕੰਮ ਕਿਸੇ ਨਾ ਆਵੇ।

ਛੱਡ ਕੇ ਧੰਦੇ ਬਾਹਰ ਦੇ ਸਾਰੇ, ਘਰ ਦੇ ਵੱਲ ਤਕਾਵੋ।
ਚਾਰ ਦਿਨਾ ਦੀ ਰੁਖਸਤ ਲੈ ਕੇ, ਰਾਏ ਬੁਲਾਰ ਤੋਂ ਆਵੋ।

ਮੰਨ ਤ੍ਰਿਪਤਾ ਦਾ ਕਹਿਣਾ ਕਾਲੂ, ਵੈਦ ਨੂੰ ਤੁਰਤ ਲਿਆਇਆ।
ਆ ਹਰਿਦਾਸ ਵੈਦ ਨੇ ਭਾਈਓ, ਬਾਲ ਬਿਮਾਰ ਤਕਾਇਆ।

ਨਾੜੀ ਵੇਖੇ ਪ੍ਰਸ਼ਨ ਲਗਾਵੇ, ਫਿਰ ਹਰਿਦਾਸ ਅਲਾਵੇ।
'ਜੀਵਨ ਜੀ' ਇਹ ਰੋਗ ਅਵੱਲਾ, ਮੈਨੂੰ ਸਮਝ ਨਾ ਆਵੇ।

## ਸਤਿਗੁਰੂ ਨਾਨਕ ਦੇਵ ਜੀ ਦੀ ਵੈਦ ਨਾਲ ਵਾਰਤਾ

### ਕੋਰੜਾ

ਦੁਨੀਆਂ ਦੇ ਦੁੱਖੜੇ ਹਰਨ ਵਾਲੜਾ, ਉੱਚੇ ਨੀਵੇਂ ਪੱਧਰੇ ਕਰਨ ਵਾਲੜਾ।
ਵੈਦ ਤਾਂਈ ਬੋਲ ਆਖਦਾ ਬਹੋਰ ਆ, ਏਸ ਗੁੱਝੇ ਰੋਗ ਦਾ ਇਲਾਜ ਹੋਰ ਆ।

ਜਾਪਨਾ ਏਂ ਮੈਨੂੰ ਵੈਦ ਤੂੰ ਅੰਞਾਨ ਓਏ, ਰੋਗ ਆਪਣੇ ਦੀ ਤੈਨੂੰ ਨਹੀਂ ਪਛਾਣ ਓਏ।
ਆਤਮਾ ਗਰਸੀ ਰੋਗ ਨਾਲ ਤੋਰ ਆ, ਏਸ ਗੁੱਝੇ ................................।

ਤੂੰ ਨਹੀਂ ਰੋਗੀ ਕੱਲਾ ਸਾਰਾ ਹੀ ਜਹਾਨ ਆ, ਕਰਦਾ ਨਾ ਕੋਈ ਰੋਗ ਦੀ ਪਛਾਣ ਆ।
ਮੈਨੂੰ ਲੱਗਾ ਹੋਇਆ ਰੋਗੀਆਂ ਦਾ ਝੋਰ ਆ, ਏਸ ਗੁੱਝੇ .............................।

ਕਾਮ ਕ੍ਰੋਧ ਰੋਗ ਦੀਆਂ ਪਈਆਂ ਫਾਸੀਆਂ, ਰੋਗਾਂ ਵਿਚ ਫਸੇ ਭੋਗਦੇ ਚੁਰਾਸੀਆਂ।
ਬਚਿਆ ਨਾ ਰੋਗ ਤੋਂ ਕੋਈ ਸਾਧ ਚੋਰ ਆ, ਏਸ ਗੁੱਝੇ ..........................।

ਸਾੜੀ ਜਾਵੇ ਰੋਗ ਦੁਬਿਧਾ ਜਹਾਨ ਨੂੰ, ਵਲੀ ਅਵਤਾਰਾਂ ਪੀਰਾਂ ਦੇ ਇਮਾਨ ਨੂੰ।
ਵਾੜੀਆਂ ਵਲਨ ਉੱਤੇ ਪਾਇਆ ਜੋਰ ਆ, ਏਸ ਗੁੱਝੇ..........................।

ਸਿਧ ਜਤੀ ਜੋਗੀ ਰੋਗ ਦੇ ਅਧੀਨ ਆ, ਰੋਗਾਂ ਵਿਚ ਫਸੇ ਹੋਏ ਪ੍ਰਬੀਨ ਆ।
ਜਿਧਰੇ ਤਕਾਵੋ ਰੋਗ ਦਾ ਹੀ ਸ਼ੋਰ ਆ, ਏਸ ਗੁੱਝੇ ........................।

ਜੰਮਦਾ ਏ ਰੋਗੀ ਅਤੇ ਰੋਗੀ ਮਰਦਾ, ਰੋਗ ਨਹੀਂ ਖਲਾਸੀ ਆਦਮੀ ਦੀ ਕਰਦਾ।
ਰੋਗੀ ਇਨਸਾਨ ਵਿਚ ਪੈਂਦੇ ਗੋਰ ਆ, ਏਸ ਗੁੱਝੇ ...............................।

ਆਤਮਾ ਦੇ ਰੋਗ ਨਾੜੀਆਂ 'ਚ ਹੋਣ ਨਾ, ਆਤਮਾ ਦੇ ਵੈਦ ਨਾੜੀਆਂ ਨੂੰ ਟੋਹਣ ਨਾ।
ਵੈਦ ਅਨਜਾਣ ਫਸੇ ਅੰਧਘੋਰ ਆ, ਏਸ ਗੁੱਝੇ ....................................।

ਪਹਿਲਾਂ ਰੋਗ ਆਪਣੇ ਦੀ ਕਰ ਜਾਂਚ ਲੈ, ਫੇਰ ਜਰਾ ਪੱਤਰੀ ਦਿਲੇ ਦੀ ਵਾਚ ਲੈ।
ਮਨ ਦੇ ਅੰਧੇਰ ਵਿਚ ਹੋਵੇ ਭੋਰ ਆ, ਏਸ ਗੁੱਝੇ .....................................।

ਸਰਬ ਰੋਗ ਦਾ ਤਾਂ ਔਖਧ ਹੈ ਨਾਮ ਓਏ, ਜਿਸ ਨਾਲ ਰੋਗ ਮਿਟਦੇ ਤਮਾਮ ਓਏ।
ਹੁੰਦੇ ਬਲਵਾਨ ਮਨ ਕਮਜੋਰ ਆ, ਏਸ ਗੁੱਝੇ ........................................।

'ਜਿਉਣ ਸਿੰਘਾਂ' ਵੈਦ ਚਰਨਾਂ ਤੇ ਢਹਿ ਗਿਆ, ਆਤਮਾ ਦੇ ਰੋਗ ਦੀ ਦਵਾਈ ਲੈ ਗਿਆ।
ਬੱਝ ਗਈ ਸੁਰਤ ਭਗਵਾਨ ਓਰ ਆ, ਏਸ ਗੁੱਝੇ .......................................।

*****************

## ਪ੍ਰਸੰਗ- ਸਤਿਗੁਰੂ ਨਾਨਕ ਦੇਵ ਜੀ ਦਾ ਮੋਦੀਖਾਨਾ

ਸ੍ਰੀ ਗੁਰੂ ਨਾਨਕ ਦੇਵ ਜੀ ਆਪਣੀ ਭੈਣ ਨਾਨਕੀ ਕੋਲ ਸੁਲਤਾਨਪੁਰ ਰਹਿਣ ਲੱਗੇ। ਭੈਣ ਜੀ ਦੇ ਕਹਿਣ ਤੇ ਭਾਈ ਜੈ ਰਾਮ ਜੀ ਨੇ ਆਪ ਜਿੰਮੇਵਾਰੀ ਲੈ ਗੁਰੂ ਜੀ ਨੂੰ ਦੌਲਤ ਖਾਂ ਦਾ ਮੋਦੀਖਾਨਾ ਸੰਭਾਲ ਦਿੱਤਾ। ਸਤਿਗੁਰੂ ਜੀ ਰੱਬੀ ਰੰਗ ਵਿਚ ਰੰਗੇ ਸਭ ਨੂੰ ਵਸਤਾਂ ਦਈ ਜਾਂਦੇ। ਗਾਹਕਾਂ ਨਾਲੋਂ ਮੰਗਤੇ ਵੱਧ ਆਉਣ ਲੱਗੇ ਪਰ ਸਤਿਗੁਰੂ ਜੀ ਕਿਸੇ ਨੂੰ ਖਾਲੀ ਨਾ ਮੋੜਦੇ। ਨਵਾਬ ਕੋਲ ਸਤਿਗੁਰੂ ਜੀ ਦੀ ਸ਼ਿਕਾਇਤ ਹੋਈ। ਨਵਾਬ ਨੇ ਆ ਕੇ ਹਿਸਾਬ ਵੇਖਿਆ ਤਾਂ ਗੁਰੂ ਜੀ ਦੇ ਪੈਸੇ ਨਵਾਬ ਵੱਲ ਨਿਕਲਿਆ। ਗੁਰੂ ਜੀ ਨੇ ਨਵਾਬ ਦੀ ਨੌਕਰੀ ਛੱਡੀ। ਵੇਈਂ ਨਦੀ ਵਿਚ ਇਸ਼ਨਾਨ ਕਰਨ ਗਏ ‘ਤੇ ਅਲੋਪ ਹੋ ਗਏ। ਲੋਕ ਕਹਿਣ ਨਾਨਕ ਡੁੱਬ ਗਿਆ। ਤੀਸਰੇ ਦਿਨ ਸਤਿਗੁਰੂ ਜੀ ਵਾਪਸ ਆਏ ਤੇ ਸਾਂਝੀਵਾਲਤਾ ਦਾ ਉਪਦੇਸ਼ ਦੇਣਾ ਸ਼ੁਰੂ ਕੀਤਾ। ਬਾਹਰ ਮਸਾਣਾ ਵਿਚ ਡੇਰਾ ਲਾ ਲਿਆ। ਨਵਾਬ ਦੌਲਤ ਖਾਂ ਤੇ ਕਾਜੀ ਗੁਰੂ ਜੀ ਕੋਲ ਆਏ ਤੇ ਕਿਹਾ “ਜੇ ਮੰਦਰ-ਮਸੀਤ, ਪੂਜਾ-ਨਮਾਜ ਇਕੋ ਹੈ ਤਾਂ ਸਾਡੇ ਨਾਲ ਆ ਕੇ ਨਮਾਜ ਅਦਾ ਕਰੋ”। ਸਤਿਗੁਰੂ ਜੀ ਕਿਹਾ “ਤੁਸੀਂ ਦਿਲੋਂ ਨਮਾਜ ਅਦਾ ਕਰੋਗੇ ਤਾਂ ਮੈ ਵੀ ਨਾਲ ਨਮਾਜ ਅਦਾ ਕਰਾਂਗਾ”। ਗੁਰੂ ਜੀ ਨੂੰ ਨਾਲ ਲੈ ਨਵਾਬ ਤੇ ਕਾਜੀ ਨਮਾਜ ਅਦਾ ਕਰਨ ਮਸੀਤ ਗਏ। ਦੋਹਾਂ ਨੇ ਨਮਾਜ ਅਦਾ ਕਰਕੇ ਸਿਜਦਾ ਕੀਤਾ ਪਰ ਸਤਿਗੁਰੂ ਜੀ ਅਡੋਲ ਖਲੋਤੇ ਰਹੇ। ਨਵਾਬ ‘ਤੇ ਕਾਜੀ ਗੁੱਸੇ ਹੋ ਕੇ ਬੋਲੇ ਕਿ “ਤੁਸੀਂ ਨਮਾਜ ਕਿਉਂ ਨਹੀਂ ਅਦਾ ਕੀਤੀ” ? ਗੁਰੂ ਜੀ ਬਚਨ ਕੀਤਾ “ਨਵਾਬ ਜੀ ਤੁਸੀਂ ਤੇ ਕੰਧਾਰ ਘੋੜੇ ਖਰੀਦ ਰਹੇ ਸੀ ਤੇ ਕਾਜੀ ਸਾਹਿਬ ਤੁਹਾਡਾ ਧਿਆਨ ਘਰ ਸੂਣ ਵਾਲੀ ਘੋੜੀ ਵਿਚ ਸੀ ਕਿ ਕਿਤੇ ਉਸਦਾ ਬੱਚਾ ਟੋਏ ਵਿਚ ਨਾ ਡਿੱਗ ਜਾਵੇ। ਦੱਸੋ ਮੈ ਨਮਾਜ ਕਿਸ ਨਾਲ ਅਦਾ ਕਰਦਾ”। ਦੋਵੇਂ ਨਿਰੁੱਤਰ ਹੋ ਗਏ। ਗੁਰੂ ਜੀ ਨੇ ਪੰਜਾਂ ਨਮਾਜਾ ਦਾ ਸਾਰ ਦੱਸ ਉਪਦੇਸ਼ ਦਿੱਤਾ।

## ਸਤਿਗੁਰੂ ਜੀ ਦਾ ਮੋਦੀਖਾਨਾ ਸੰਭਾਲਣਾ

ਲਹਿਰੀਆ

ਜੀਜਾ ਜੈ ਰਾਮ ਹੋਇਆ ਜ਼ਿੰਮੇਵਾਰ ਆ।
ਲੋਧੀ ਦੌਲਤ ਖਾਂ ਕੀਤਾ ਇਤਬਾਰ ਆ।
ਮੋਦੀਖਾਨਾ ਦਿੱਤਾ ਤੁਰਤ ਸੰਭਾਰ ਆ।
ਪੁੱਛ ਦੱਸ ਤੋਂ ਖੁਲਾਸਾ ਖੁੱਲ੍ਹ ਗਿਆ ਸਾਰਾ ਏ।
ਇਹ ਤਾਂ ਨਾਨਕੀ ਦਾ ਵੀਰ ਨਾਨਕ ਪਿਆਰਾ ਏ।

ਹੱਟ ਖੁੱਲ੍ਹ ਗਿਆ ਸੱਚੀ ਸਰਕਾਰ ਦਾ।
ਬੈਠਾ ਗੱਦੀ ਉੱਤੇ ਰੂਪ ਕਰਤਾਰ ਦਾ।
ਸੋਮਾ ਨੇਤਰਾਂ 'ਚ ਠੰਢੀ ਜਿਹੀ ਫੁਹਾਰ ਦਾ।
ਬੋਦੀ ਪਕੜ ਤਰਾਜੂ ਮਿੱਠੇ ਬੋਲ ਬੋਲਦਾ।
ਮੋਦੀਖਾਨੇ ਦਾ ਤੁਲਾਵਾ ਤੇਰਾਂ ਤੇਰਾਂ ਤੋਲਦਾ।

ਆਉਂਦੇ ਗਾਹਕ ਨੂਰੀ ਮੁੱਖੜਾ ਤਕਾਂਵਦੇ।
ਕਸਾਂ ਛਾਬੇ ਛਲ ਛਿਦਰ ਗਵਾਂਵਦੇ।
ਵੱਟੇ ਵਜ਼ਨ ਵਿਕਾਰਾਂ ਦਾ ਘਟਾਂਵਦੇ।
ਸਾਵੀਂ ਡੰਡੀ ਕਰੇ ਝੂਠ ਸੱਚ ਦਾ ਨਿਤਾਰਾ ਏ।
ਇਹ ਤਾਂ .....................................।

ਲੈ ਕੇ ਤੱਕੜੀ ਵਸਤਾਂ ਵਰਤਾਂਵਦਾ।
ਇਕ ਓਅੰਕਾਰ ਪ੍ਰਿਥਮੇ ਅਲਾਂਵਦਾ।
ਰੱਬੀ ਰੰਗਣਾਂ 'ਚ ਰੰਗਿਆ ਹੈ ਜਾਂਵਦਾ।
ਮੈਂ ਮੇਰੀ ਦਾ ਘੁਮੰਡ ਕਲੂ ਕਾਲ ਡੋਲਦਾ।
ਮੋਦੀਖਾਨੇ.................................।

ਹੋਈ ਚਰਚਾ ਜਾਂ ਸ਼ਹਿਰ ਦੇ ਚੁਫੇਰੇ ਆ।
ਆਉਂਦੇ ਗਾਹਕਾਂ ਨਾਲੋਂ ਮੰਗਤੇ ਵਧੇਰੇ ਆ।
ਭਰ ਝੋਲੀਆਂ ਲੈ ਜਾਂਵਦੇ ਅਗੇਰੇ ਆ।
ਕਹਿੰਦੇ ਜਾਣ ਰਹੇ ਸਦਾ ਵੱਸਦਾ ਦੁਆਰਾ ਏ।
ਇਹ ਤਾਂ.......................................।

ਇੱਥੇ ਵਿਤਕਰਾ ਨਹੀਂ ਹਿੰਦੂ ਮੁਸਲਮਾਨ ਦਾ।
ਨਾ ਗ਼ਰੀਬ ਤੇ ਅਮੀਰ ਖਾਨਦਾਨ ਦਾ।
ਇੱਕੋ ਜਿਹਾ ਸਾਰਿਆਂ ਨੂੰ ਸਨਮਾਨ ਦਾ।
ਪੈਕੇ ਭੇਖਾਂ ਵਿਚ ਭੁਲਿਆਂ ਦੇ ਭੇਦ ਖੋਲ੍ਹਦਾ।
ਮੋਦੀਖਾਨੇ..................................।

ਲੋੜਵੰਦ ਅੰਨ ਧਨ ਖੰਡ ਗੁੜ ਦਾ।
ਖਾਲੀ ਕਦੇ ਵੀ ਸਵਾਲੀ ਨਾ ਕੋਈ ਮੁੜਦਾ।
ਰੁੱਤ ਨਾਲ ਲੀੜਾ ਕੱਪੜਾ ਵੀ ਜੁੜਦਾ।
ਪਾਇਆ ਜਾਏ ਵਰਤਾਵੇ ਦਾ ਨਾ ਪਾਰਾਵਾਰਾ ਏ।
ਇਹ ਤਾਂ.....................................।

ਸ਼ਹਿਰੋਂ ਦੂਰ ਕੱਢ ਦਿੱਤੀਆਂ ਕੰਗਾਲੀਆਂ।
ਆਈਆਂ ਨਿਰਧਨਾ ਦੇ ਚਿਹਰੇ ਉਤੇ ਲਾਲੀਆਂ।
ਗਈਆਂ ਗ਼ਮੀਆਂ ਤੇ ਹੋਈਆਂ ਖੁਸ਼ਹਾਲੀਆਂ।
ਗੂੰਜੇ ਨਾਨਕ ਦਾ ਨਾਮ ਜਿਵੇਂ ਤਾਲ ਡੋਲਦਾ।
ਮੋਦੀਖਾਨੇ.....................................।

ਘਰਾਂ ਬਾਰਾਂ ਵਿੱਚ ਛਿੜੀਆਂ ਕਹਾਣੀਆਂ।
ਇਹ ਤਾਂ ਦਾਨੀਆਂ ਦਾ ਦਾਨੀ ਮਹਾਂਦਾਨੀ ਆ।
ਪਤੀ ਲਕਸ਼ਮੀ ਦਾ ਦੇਵਤਾ ਮਹਾਨੀ ਆ।
ਹੱਥ ਇਸਦੇ ਧਨੀ ਕੁਬੇਰ ਦਾ ਭੰਡਾਰਾ ਏ।
ਇਹ ਤਾਂ..................................।

ਲਾਉਂਦੇ ਚੁਗਲ ਨਵਾਬ ਪਾਸ ਲੂਤੀਆਂ।
ਤੇਰੇ ਮੋਦੀ ਦੀਆਂ ਕਾਰਾਂ ਨੇ ਕਸੂਤੀਆਂ।
ਗੱਲਾ ਖੋਲ੍ਹਕੇ ਉਡਾਈ ਜਾਵੇ ਤੂਤੀਆਂ।
ਪਾਵੇ ਧੜੀਆਂ ਅਨੇਕ ਨਹੀਂਓ ਭੇਦ ਖੋਲ੍ਹਦਾ।
ਮੋਦੀਖਾਨੇ..................................।

ਆਖੇ ਦੂਤੀਆਂ ਦੇ ਲੱਗਕੇ ਨਵਾਬ ਆ।
ਜਮ੍ਹਾਂ ਖ਼ਰਚ ਦਾ ਸੋ ਮੰਗਿਆ ਹਿਸਾਬ ਆ।
ਵੇਖੀ ਖੋਲ੍ਹਕੇ ਹਿਸਾਬ ਦੀ ਕਿਤਾਬ ਆ।
ਹੋਇਆ ਨਾਨਕ ਦਾ ਪੱਲੜਾ ਬਹੁਤ ਭਾਰਾ ਏ।
ਇਹ ਤਾਂ.......................................।

ਵਾਧੂ ਜਿਤਨਾ ਨਵਾਬ ਕੋਲੋਂ ਆਇਆ ਏ।
ਸਾਰਾ ਨਿਰਧਨਾਂ ਨੂੰ ਲੈ ਕੇ ਵਰਤਾਇਆ ਏ।
ਭੁੱਖੇ ਨੰਗਿਆਂ ਨੂੰ ਭੋਜਨ ਛਕਾਇਆ ਏ।
ਹੁੰਦਾ ਦੁਨੀਆਂ ਤੇ ਜੱਸ 'ਜੀਵਨ' ਅਮੋਲ ਦਾ।
ਮੋਦੀਖਾਨੇ....................................।

## ਸਤਿਗੁਰੂ ਜੀ ਦਾ ਵੇਈਂ ਨਦੀ ਵਿਚ ਕੌਤਕ ਕਰਨਾ

### ਕੋਰੜਾ

ਗਲੋ ਗਲੀ ਸ਼ਹਿਰ ਮੱਚ ਗਿਆ ਸ਼ੋਰ ਆ, ਅੱਜ ਵੱਡੇ ਵੇਲੇ ਹੋਇਆ ਅੰਧਘੋਰ ਆ।
ਨੱਸੇ ਜਾਂਦੇ ਲੋਕ ਨੇ ਨਦੀ ਦੇ ਤੀਰ ਨੀ, ਵੇਈਂ ਵਿੱਚ ਡੁੱਬਾ ਨਾਨਕੀ ਦਾ ਵੀਰ ਨੀ।

ਕੰਢੇ ਉੱਤੇ ਰੱਖੇ ਕੱਪੜੇ ਉਤਾਰ ਕੇ, ਕੁੱਦਿਆ ਨਦੀ ਦੇ ਵਿਚ ਛਾਲ ਮਾਰ ਕੇ।
ਲੈ ਗਿਆ ਪਤਾਲ ਪਾਣੀ ਦਾ ਵਹੀਰ ਨੀ, ਵੇਈਂ.................................।

ਵਗਦੇ ਸਰਾਂ ਚ ਹੁੰਦੇ ਮੱਛ ਕੱਛ ਆ, ਵੱਡੇ ਸੰਸਾਰ ਕਿਸੇ ਲਿਆ ਭੱਛ ਆ।
ਘੇਰ ਕੇ ਤੇ ਲੈ ਗਈ ਉਹਦੀ ਤਕਦੀਰ ਨੀ, ਵੇਈਂ.................................।

ਟੋਭਿਆਂ ਨੇ ਮਾਰੇ ਪੱਤਣ ਹੰਘਾਲ ਨੇ, ਘੁੰਮਣ ਘੇਰੀਆਂ 'ਚ ਪਾਏ ਮਹਾਂਜਾਲ ਨੇ।
ਲੱਭਿਆ ਨਹੀਂ ਕਿਤੋਂ ਉਸ ਦਾ ਸਰੀਰ ਨੀ, ਵੇਈਂ.................................।

ਹਿੰਦੂ ਦੇਵਤੇ ਵਰਣ ਨੂੰ ਧਿਆਉਂਦੇ ਆ, ਮੋਮਨ ਖਵਾਜੇ ਪੀਰ ਨੂੰ ਮਨਾਉਂਦੇ ਆ।
ਕਰਦੇ ਅੱਲ੍ਹਾ ਦਾ ਤਰਲਾ ਫ਼ਕੀਰ ਨੀ, ਵੇਈਂ.....................................।

ਦੌਲਤ ਖਾਂ ਲੋਧੀ ਕੀਤੇ ਬਹੁਤ ਚਾਰੇ ਆ, ਬੈਠੇ ਹਾਰ ਹੁੱਟ ਸ਼ਹਿਰ ਵਾਸੀ ਸਾਰੇ ਆ।
ਜੈ ਰਾਮ ਫਿਰੇ ਡਾਹਢਾ ਦਿਲਗੀਰ ਨੀ, ਵੇਈਂ.....................................।

ਮੋਦੀ ਖਾਨੇ ਅੱਗੇ ਮੰਗਤੇ ਪੁਕਾਰਦੇ, ਬੰਦ ਦਰਵਾਜ਼ਾ ਵੇਖ ਧਾਹਾਂ ਮਾਰਦੇ।
ਭੁੱਖੇ ਨੰਗਿਆਂ ਨੂੰ ਆਵੇ ਨਾ ਖ਼ਲੀਰ ਨੀਂ, ਵੇਈਂ.............................।

ਇਕੋ ਇਕ ਮਾਤਾ ਪਿਤਾ ਦਾ ਸ਼ਿੰਗਾਰਿਆ, ਥੁੜ੍ਹਿਆਂ ਥਾਂਵਾਂ ਤੇ ਰੱਬ ਕੀਤਾ ਵਾਰ ਆ।
ਮੁੱਕੀ ਉਨ੍ਹਾਂ ਦੀ ਜਹਾਨੋ ਸਾਂਝ ਸੀਰ ਨੀ, ਵੇਂਈ....................................।

ਸੁੱਖ ਉਸਦਾ ਕੀ ਵੇਖਿਆ ਸੁਲੱਖਣੀ, ਹੋ ਕੇ ਬੈਠ ਗਈ ਸੁਹਾਗ ਤੋਂ ਜੋ ਸੱਖਣੀ।
ਉਹਦੇ ਬੱਚਿਆਂ ਨੂੰ ਕੌਣ ਦੇਵੇ ਧੀਰ ਨੀ, ਵੇਂਈ..................................।

ਸ਼ਹਿਰ ਸੁਲਤਾਨਪੁਰ ਗਿਆ ਹੱਲ ਨੀਂ, ਉਹਦੀ ਭੈਣ ਦਾ ਹੈ ਹੌਂਸਲਾ ਅਟੱਲ ਨੀ।
ਅੱਖੀਂਓਂ ਨਾ ਉਸਨੇ ਵਗਾਇਆ ਨੀਰ ਨੀ, ਵੇਂਈ..................................।

ਕਹਿੰਦੀ ਵੀਰੇ ਨੂੰ ਹੈ ਰੱਖ ਕਰਤਾਰ ਦੀ, ਡੋਬਦਾ ਨਹੀਂ ਪਾਣੀ ਅਗਨੀ ਨਹੀਂ ਸਾੜਦੀ।
ਕਿਸੇ ਦੁਖੀ ਦੀ ਵੰਡਾਉਣ ਗਿਆ ਪੀਰ ਨੀ, ਵੇਂਈ..................................।

ਮੇਰੇ ਵੀਰ ਦਾ ਹੈ 'ਜੀਵਨ' ਅਕਾਲ ਨੀ, ਉਹਨੂੰ ਕਦੇ ਛਲ ਸਕਦਾ ਨਹੀਂ ਕਾਲ ਨੀ।
ਹੋਣਹਾਰ ਪੂਜੇ ਉਸ ਦੀ ਲਕੀਰ ਨੀ, ਵੇਈਂ..................................।

## ਸੋ ਦਰ ਦੀ ਪਉੜੀ ਉਚਾਰਨੀ ਤੇ ਸਾਂਝੀਵਾਲਤਾ ਦਾ ਉਪਦੇਸ਼

### ਕਲੀ

ਕੌਤਕ ਵੇਈਂ ਨਦੀ ਦਾ ਕਰਕੇ ਹੋ ਅਲੋਪ ਗਏ,
ਪੁੱਜੇ ਸੱਚਖੰਡ ਦੇ ਵਿਚ ਸੱਦੇ ਸਤਿ ਕਰਤਾਰ ਦੇ।
ਕੋਟਨ ਕੋਟ ਉਜਾਲੇ ਚਾਰ ਚੁਫ਼ੇਰੇ ਰੌਸ਼ਨੀਆਂ,
ਤੱਕਦੇ ਨੇਤਰ ਜਿਸਨੂੰ, ਭਰੇ ਗਿਆਨ ਭੰਡਾਰ ਦੇ।
ਵੱਜਦੇ ਨਾਦ ਅਨੇਕ ਅਸੰਖ ਰਾਗ ਤੇ ਰਾਗਨੀਆਂ,
ਖੇੜੇ ਖਿੜੇ ਅਗੰਮੀ ਮਿਹਰਾਂ ਦੀ ਗੁਲਜ਼ਾਰ ਦੇ।
ਸੁੰਦਰ ਰੂਪ ਅਨੂਪ ਤਕਾ ਕੇ ਸੀਸ ਝੁਕਾ ਕੇ ਤੇ,
'ਸੋ ਦਰ' ਪਾਉੜੀ ਗੂੜ੍ਹੀ ਰੰਗਣ ਵਿੱਚ ਉਚਾਰਦੇ।
ਜੀਭਾ ਏਕ ਅਨੇਕ ਨੇ ਸਿਫ਼ਤਾਂ ਮਾਲਕ ਤੇਰੀਆਂ,
ਤੇਰੀ ਮਿਹਰ ਦੇ ਪਾਤਰ ਵਾਸੀ ਸਭ ਸੰਸਾਰ ਦੇ।
ਕੀੜੀ ਹਾਥੀ ਤਾਈਂ ਰਿਜ਼ਕ ਪੁਚਾਵਣ ਵਾਲਿਆ,
ਕਹਿਦੇ ਬੋਲ ਅਮੋਲਕ ਜੋ ਮੇਰੇ ਦਰਕਾਰ ਦੇ,
ਰੱਬੀ ਦਾਤ ਪ੍ਰਾਪਤ ਕਰ ਕੇ ਨਾਮ ਗ਼ਰੀਬੀ ਦੀ,
ਕਰਕੇ ਨਮਸਕਾਰ ਤੇ ਵਾਪਸ ਤੁਰਤ ਪਧਾਰਦੇ।
ਕਰਕੇ ਭੇਸ ਉਦਾਸੀ ਬਹਿ ਗਏ ਵਿਚ ਮਸਾਣਾ ਦੇ,
ਨਾਅਰਾ ਇਕ ਅਕਾਲ ਦੀ ਉੱਚੀ ਸੁਰ ਸੇ ਮਾਰਦੇ।

ਇਕੋ ਕਰਤਾ ਹਰਤਾ ਧਰਤਾ ਸਾਰੀ ਦੁਨੀਆਂ ਦਾ,
ਨਾ ਕੋਈ ਹਿੰਦੂ ਤੇ ਨਾ ਮੁਸਲਮਾਨ ਉਚਾਰਦੇ।
ਬੰਦੇ ਸਭ ਦੁਨੀਆਂ ਦੇ ਇੱਕੋ ਮਾਨਸ ਰੂਪ ਹੈ,
ਇਕੋ ਆਤਮਾ ਹਿੰਦੂ ਮੁਸਲਮ ਵਿਚ ਚਮਾਰ ਦੇ।
ਇਕੋ ਰਾਮ ਰਹੀਮ ਤੇ ਪੂਜਾ ਸਾਰੀ ਇਕੇ ਦੀ,
ਠਾਕੁਰ ਦੁਆਰਾ ਮਸਜਿਦ ਇਕੋ ਜਹੇ ਸਤਿਕਾਰਦੇ।
ਇਕੋ ਰਸਤਾ ਸਭ ਦਾ ਜੱਗ ਤੇ ਆਉਣ ਤੇ ਜਾਣ ਦਾ,
ਭੁੱਲੇ ਭਟਕੇ ਬੰਦੇ ਬੰਦੇ ਨੂੰ ਦੁਰਕਾਰਦੇ।
ਇਕੋ ਪ੍ਰੇਮ ਦੀ ਮੰਜ਼ਿਲ ਭਗਤੀ ਹੈ ਭਗਵਾਨ ਦੀ,
ਬਾਹਮਣ ਛਤ੍ਰੀ ਸ਼ੂਦਰ ਵੈਸ਼ ਨੂੰ ਪਾਰ ਉਤਾਰਦੇ।
ਇਕੋ 'ਜੀਵਨ' ਜੁਗਤ ਹੈ ਮੇਰ ਤੇਰ ਨੂੰ ਮਾਰ ਲਵੋ,
ਹੋਵੇ ਲੋਕ ਸੁਹੇਲਾ ਤੇ ਪਰਲੋਕ ਸੁਖਾਰ ਦੇ।

## ਨਾਵਬ ਕਾਂ ਤੇ ਕਾਜੀ ਵਲੋਂ ਨਮਾਜ ਅਦਾ ਕਰਨ ਲਈ ਸਤਿਗੁਰੂ ਜੀ ਨੂੰ ਕਹਿਣਾ

### ਬੈਂਤ

ਲੋਕੀਂ ਆਖਦੇ ਨੇ ਵੀਰ ਨਾਨਕੀ ਦਾ, ਬਾਹਰ ਵਿੱਚ ਸ਼ਮਸ਼ਾਨਾਂ ਦੇ ਜਾ ਬੈਠਾ।
ਗੱਲਾਂ ਅੱਲ ਵਲੱਲੀਆਂ ਮਾਰਦਾ ਏ, ਬਸਤਰ ਲਾਹ ਬਿਭੂਤਿ ਰਮਾ ਬੈਠਾ।
ਪੂਜਾ ਪੰਡਿਤਾਂ ਮੁੱਲਾਂ ਮੁਲਾਣਿਆਂ ਤੋਂ, ਰਾਹ ਵੱਖਰਾ ਓਸ ਅਪਨਾਇਆ ਏ।
ਨਵੀਂ ਨਾਨਕ ਦੇ ਨਾਮ ਦੀ ਛਿੜੀ ਚਰਚਾ, ਸ਼ਹਿਰ ਹੁਮ ਹੁਮਾਕੇ ਆਇਆ ਏ।

ਵੇਖਣ ਵਾਲੜੇ ਲੋਕ ਹੈਰਾਨ ਹੋਏ, ਆਪੋ ਆਪਣੇ ਲਾਉਣ ਅਨੁਮਾਨ ਲੱਗੇ।
ਛਾਇਆ ਭੂਤ ਪ੍ਰੇਤ ਦੀ ਜਾਪਦੀ ਏ, ਇੱਕ ਦੂਜੇ ਨੂੰ ਆਖ ਸੁਣਾਣ ਲੱਗੇ।
ਕਿਸੇ ਆਖਿਆ ਚੱਕਰ ਦਿਮਾਗ ਫਿਰਿਆ, ਕਿਸੇ ਤਾਲ ਬੇਤਾਲ ਅਲਾਇਆ ਏ।
ਨਵੀਂ ਨਾਨਕ ......................................................................।

ਰੱਬੀ ਰੰਗ ਪ੍ਰੇਮ ਦੀ ਚੜ੍ਹੀ ਮਸਤੀ, ਆਸ਼ਕ ਰੱਬ ਦਾ ਵਿੱਚੋਂ ਕੋਈ ਬੋਲਿਆ ਏ।
ਨੂਰੋ ਨੂਰ ਚਿਹਰਾ ਦਮਕਾਂ ਮਾਰਦਾ ਏ, ਸੱਚਾ ਰਾਹ ਪਿਆਰੇ ਦਾ ਟੋਲਿਆ ਏ।
ਰਾਮ ਰਸਨਾ ਤੇ ਵਸੇ ਰਹੀਮ ਹਿਰਦੇ, ਦੋਹੀਂ ਪਾਸੀਂ ਪਿਆਰ ਵਿਖਾਇਆ ਏ।
ਨਵੀਂ ਨਾਨਕ.......................................................................।

ਦੌਲਤ ਖ਼ਾਨ ਲੋਧੀ ਕਾਜ਼ੀ ਚੱਲ ਆਏ, ਦੋਹਾਂ ਨਾਲ ਜਵਾਬ ਸਵਾਲ ਹੋਏ।
ਮੁਖਵਾਕ ਗਿਆਨ ਦੇ ਬਾਣ ਅੱਗੇ, ਕੀੜੇ ਸ਼ਰ੍ਹਾ ਦੇ ਤੁਰਤ ਬੇਹਾਲ ਹੋਏ।
ਕਾਜ਼ੀ ਕੂਕਿਆ ਇਸ਼ਕ ਦੀ ਗੱਲ ਸੁਣ ਕੇ, ਅੱਗੋਂ ਹੋਰ ਸਵਾਲ ਉਠਾਇਆ ਏ।
ਨਵੀਂ ਨਾਨਕ.................................................................।

ਤੁਸਾਂ ਆਖਿਆ ਮੰਦਿਰ ਮਸੀਤ ਇਕੋ, ਪੂਜਾ ਅਤੇ ਨਮਾਜ ਇਕ ਰੀਤੀਆਂ ਨੇ।
ਚਲੋ ਨਾਲ ਅਸਾਡੇ ਨਮਾਜ ਨੀਤੋ, ਗੱਲਾਂ ਸ਼ਰਾ ਦੇ ਉਲਟ ਜੋ ਕੀਤੀਆਂ ਨੇ।
ਕਿਵੇਂ ਰਾਮ ਰਹੀਮ ਨੂੰ ਮੇਲਦੇ ਓ, ਭੇਖਾਂ ਵਾਲਿਆਂ ਵੱਖ ਬਤਾਇਆ ਏ।
ਨਵੀਂ ਨਾਨਕ .............................................................।

ਜੇਕਰ ਦਿਲੋਂ ਨਮਾਜ ਕੋਈ ਨੀਤਦਾ ਏ, ਸਾਥ ਦਿਆਂਗਾ ਮੇਰਾ ਇਨਕਾਰ ਕੋਈ ਨਹੀਂ।
ਮਨ ਬਚਨ ਤੇ ਕਰਮ ਨਾ ਹੋਏ ਸੱਚਾ, ਝੂਠੇ ਬੰਦੇ ਨਾਲ ਮੇਰਾ ਵਿਹਾਰ ਕੋਈ ਨਹੀਂ।
'ਜੀਵਨ' ਭੇਖੀਆਂ ਨੂੰ ਪਰਚਾ ਬਹੁਤ ਔਖਾ, ਸੱਚੇ ਆਸ਼ਕਾਂ ਪੂਰਾ ਨਿਭਾਇਆ ਏ।
ਨਵੀਂ ਨਾਨਕ..............................................................।

## ਮਸੀਤ ਵਿਚ ਸਤਿਗੁਰੂ ਜੀ ਤੇ ਕਾਜੀ, ਨਵਾਬ ਦੇ ਸਵਾਲ-ਜਵਾਬ

ਝੋਕ

ਵੱਡੀ ਮਸੀਤੇ ਹੋਈ ਰੌਣਕ ਪੁਰ ਜੋਰ ਆ।
ਫਿਰਦੇ ਮੁਲਾਣੇ ਪੈਲਾਂ ਪਾਉਂਦੇ ਜਿਉਂ ਮੋਰ ਆ।
ਮਹਿੰਦੀ ਰੰਗ ਦਾੜ੍ਹੇ ਤੰਬੇ ਨਵੇਂ ਨਕੋਰ ਆ।
ਚੌਲਾਂ ਪਲਾਵਾਂ ਦੇਗਾ ਮਹਿਕ ਖਿੰਡਾਇਆ ਏ।
ਪੜ੍ਹਨੇ ਨਮਾਜ਼ ਨਾਨਕ ਮਸਜਿਦ ਵਿਚ ਆਇਆ ਏ।
ਸ਼ਹਿਰ ਮੇਂ ਫਿਰੀ ਦੁਹਾਈ।

ਕਾਜੀ ਤੇ ਦੌਲਤ ਖਾਂ ਨਹੀਂ ਫੁੱਲੇ ਸਮਾਉਂਦੇ ਆ।
ਮੁਸਲ ਕਰ ਵੁਜੂ ਪਾਕ ਹੋ ਜਾਮੇ ਬਦਲਾਉਂਦੇ ਆ।
ਹੁਜਰੇ ਵਿਚ ਨਵੇਂ ਮੁਸੱਲੇ ਫ਼ਰਸ਼ ਵਿਛਾਉਂਦੇ ਆ।
ਨਾਨਕ ਨੂੰ ਨਾਲ ਲਿਆਕੇ ਖੜ੍ਹ ਗਏ ਅਡੋਲ ਆ।
ਸੱਚੇ ਤੇ ਝੂਠੇ ਦਾ ਇਉਂ ਤੁਲਦਾ ਏ ਤੋਲ ਆ।
ਰੱਬ ਦੇ ਘਰ ਹੋਣ ਨਿਬੇੜੇ।

ਕਹਿਕੇ ਬਿਸਮਿੱਲਾ ਕਾਜੀ ਅੱਗੇ ਖਲੋ ਗਿਆ।
ਪਹਿਲੀ ਰਕਾਤ ਪੜ੍ਹਕੇ ਸਜਦੇ ਵਿਚ ਹੋ ਗਿਆ।
ਦੌਲਤ ਖਾਂ ਨਾਲ ਉਸਦੇ ਧਰਤੀ ਤੇ ਛੋਹ ਗਿਆ।
ਹਿਲਿਆ ਨਾ ਨਾਨਕ ਤੇ ਨਾਂ ਹੋਂਠ ਹਿਲਾਇਆ ਏ।
ਪੜ੍ਹਨੇ..........................................

ਮੂੰਹੋਂ ਕੁਝ ਕਹਿੰਦੇ ਕਰਦੇ ਹਰਕਤ ਸਰੀਰ ਆ।
ਮਨ ਦੇ ਵਕਾਰਾਂ ਤੇ ਨਾ ਪੈਂਦੀ ਖਲੀਰ ਆ।
ਵੱਸਦਾ ਸ਼ੈਤਾਨ ਹਿਰਦੇ ਧਰਦਾ ਨਾ ਧੀਰ ਆ।
ਦੇਸੀਂ ਪਰਦੇਸੀਂ ਫਿਰਦਾ ਕਰਦਾ ਕਲੋਲ ਆ।
ਸੱਚੇ...........................................।

ਪੜ੍ਹ ਕੇ ਨਮਾਜ਼ ਔਖਾ ਬੋਲੇ ਨਵਾਬ ਆ।
ਆ ਕੇ ਗਵਾਇਆ ਸਾਡਾ ਸਾਰਾ ਸਵਾਬ ਆ।
ਕਾਲੂ ਦਿਆ ਪੁੱਤਰਾ ਸਾਨੂੰ ਕੀਤਾ ਖਰਾਬ ਆ।
ਖਪਿਆ ਫ਼ਜ਼ੂਲ ਨਾਲੇ ਸਾਨੂੰ ਖਪਾਇਆ ਏ।
ਪੜ੍ਹਨੇ........................................।

ਕਰਲੈ ਖਿਆਲ ਪਠਾਣਾਂ ਮੇਰੇ ਬਿਆਨ ਦਾ।
ਕਾਬਲ ਵਿਚ ਫਿਰਦਾ ਸੈਂ ਤੂੰ ਘੋੜੇ ਪਛਾਣਦਾ।
ਖੋਲ੍ਹ ਕੇ ਪੋਲ ਵਿਖਾਵਾਂ ਤੇਰੇ ਈਮਾਨ ਦਾ।
ਉੱਤੋਂ ਨਮਾਜੀ ਵਿਚੋਂ ਢੋਲ ਦਾ ਪੋਲ ਆ।
ਸੱਚੇ........................................।

ਸੁਣਕੇ ਤੇ ਕਾਜੀ ਕੋਲੋਂ ਬੋਲੇ ਭਬਕਾਰ ਆ।
ਮੰਨਿਆ ਨਵਾਬ ਦਾ ਕੁਝ ਫਿਰਿਆ ਵਿਚਾਰ ਆ।
ਮੇਰੇ ਨਾਲ ਪੂਰਾ ਕਰਦੋਂ ਕੀਤਾ ਇਕਰਾਰ ਆ।
ਇਸ ਦਾ ਫਤਵਾ ਤੈਨੂੰ ਜਾਏਗਾ ਲਾਇਆ ਏ।
ਪੜ੍ਹਨੇ........................................।

ਤੂੰ ਵੀ ਸੈਂ ਫਿਰਦਾ ਪਿੱਛੇ ਘੋੜੀ ਦੀ ਜਾਈ ਦੇ।
ਡਿੱਗੇ ਵਛੇਰੀ ਨਾਂ ਵਿੱਚ ਡੂੰਘੀ ਜਹੀ ਖਾਈ ਦੇ।
ਖੁੱਲ੍ਹੇ ਜਾਂ ਪਾਜ ਦੋਹਾਂ ਦੇ ਸਾਹਵੇਂ ਲੋਕਾਈ ਦੇ।
ਨੀਵੀਆਂ ਨਜ਼ਰਾਂ ਹੋਈਆਂ ਸਕਦੇ ਨਾ ਬੋਲ ਆ।
ਸੱਚੇ............................................।

ਕਰਕੇ ਮੁਖ਼ਾਤਬ ਸਤਿਗੁਰ ਬੋਲੇ ਬਹੋਰ ਆ।
ਬਣਦੇ ਹੋ ਮੋਮਨ ਉੱਤੋਂ ਵਿਚੋਂ ਕੁਝ ਹੋਰ ਆ।
ਬਗਲੇ ਦੀ ਨੀਤੀ ਬਾਹਰੋਂ ਹੰਸਾਂ ਦੀ ਤੋਰ ਆ।
ਅੱਗੇ ਫਰੇਬੀ ਜਾਊ ਦੋਜ਼ਖ ਵਿਚ ਪਾਇਆ ਏ।
ਪੜ੍ਹਨੇ.......................................।

ਪਹਿਲੀ ਨਮਾਜ ਮੁੱਖੋਂ ਝੂਠ ਅਲਾਵੇ ਨਾ।
ਦੂਸਰੀ ਹੱਕ ਪਰਾਇਆ ਖੋਹ ਕੇ ਤੇ ਖਾਵੇ ਨਾ।
ਤੀਜੀ ਖਰੀਯਤ ਚੌਥੀ ਨੀਅਤ ਡੁਲਾਵੇ ਨਾ।
ਪੰਜਵੀਂ ਇਬਾਦਤ ਕਰ ਲੈ 'ਜੀਵਨ' ਅਮੋਲ ਆ।
ਸੱਚੇ.......................................।

****************

## ਪ੍ਰਸੰਗ- ਸਤਿਗੁਰੂ ਨਾਨਕ ਦੇਵ ਜੀ ਤੇ ਮਲਿਕ ਭਾਗੋ

ਪਹਿਲੀ ਉਦਾਸੀ ਸਮੇਂ ਸਤਿਗੁਰੂ ਨਾਨਕ ਦੇਵ ਜੀ ਆਪਣੇ ਕਿਰਤੀ ਸਿੱਖ ਭਾਈ ਲਾਲੋ ਜੀ ਦੇ ਘਰ ਪਹੁੰਚੇ। ਸਤਿਗੁਰੂ ਜੀ ਦੇ ਦਰਸ਼ਨ ਕਰਕੇ ਸਿੱਖ ਅਨੰਦ ਪ੍ਰਸੰਨ ਹੋਇਆ। ਘਰ ਵਿੱਚ ਜੋ ਵੀ ਰੁੱਖਾ ਮਿੱਸਾ ਪਦਾਰਥ ਸੀ ਸਤਿਗੁਰੂ ਜੀ ਅੱਗੇ ਪਰੋਸਿਆ। ਸਤਿਗੁਰੂ ਜੀ ਬੜੇ ਅਨੰਦ ਨਾਲ ਛਕਿਆ। ਸ਼ਹਿਰ ਦੇ ਸੇਠ ਮਲਿਕ ਭਾਗੋ ਨੇ ਸਾਧੂਆਂ ਸੰਤਾ ਲਈ ਇਕ ਭੰਡਾਰਾ ਰੱਖਿਆ ਸੀ ਅਤੇ ਅਨੇਕਾਂ ਪ੍ਰਕਾਰ ਦੇ ਪਕਵਾਨ ਤਿਆਰ ਕੀਤੇ ਸਨ। ਮਲਿਕ ਭਾਗੋ ਦਾ ਹਲਕਾਰਾ ਸਤਿਗੁਰੂ ਨਾਨਕ ਦੇਵ ਜੀ ਨੂੰ ਬੁਲਾਉਣ ਆਇਆ ਤਾਂ ਸਤਿਗੁਰੂ ਜੀ ਨਾ ਗਏ। ਆਖਿਰ ਮਲਿਕ ਭਾਗੋ ਖੁਦ ਸਤਿਗੁਰੂ ਜੀ ਨੂੰ ਲੈਣ ਆਇਆ। ਸਤਿਗੁਰੂ ਜੀ ਕਿਹਾ "ਤੇਰਾ ਭੋਜਨ ਗਰੀਬਾਂ ਦਾ ਖ਼ੂਨ ਚੂਸ-ਚੂਸ ਕੇ ਇੱਕਠੇ ਕੀਤੇ ਧਨ ਦਾ ਹੈ"। ਸਤਿਗੁਰੂ ਜੀ ਇੱਕ ਹੱਥ ਭਾਈ ਲਾਲੋ ਜੀ ਦੀ ਕੋਧਰੇ ਦੀ ਰੋਟੀ 'ਤੇ ਇੱਕ ਹੱਥ ਮਲਿਕ ਭਾਗੋ ਦੇ ਭੰਡਾਰੇ ਦੀ ਪੂੜੀ ਫੜ ਲਈ। ਜਦੋਂ ਦੋਨਾਂ ਮੁੱਠੀਆਂ ਨੂੰ ਘੁੱਟ ਕੇ ਦਬਾਇਆ ਤਾਂ ਕੋਧਰੇ ਦੀ ਰੋਟੀ ਵਿੱਚੋਂ ਦੁੱਧ ਅਤੇ ਪੂੜੀ ਵਿੱਚੋਂ ਖ਼ੂਨ ਦੀਆਂ ਧਾਰਾਂ ਵਹਿ ਤੁਰੀਆਂ। ਸਤਿਗੁਰੂ ਜੀ ਮਲਿਕ ਭਾਗੋ ਨੂੰ ਸਮਝਾਇਆ ਕਿ "ਧਰਮ ਦੀ ਕਿਰਤ ਕਰਨਾ ਹੀ ਸਭ ਤੋਂ ਉੱਤਮ ਹੈ"।

## ਸਤਿਗੁਰੂ ਨਾਨਕ ਦੇਵ ਜੀ ਨੂੰ ਮਲਿਕ ਭਾਗੋ ਨੇ ਭੰਡਾਰੇ ਲਈ ਸੱਦਾ ਭੇਜਣਾ

ਝੋਕ

ਲੈ ਕੇ ਤੇ ਹੁਕਮ ਸ਼ਾਹ ਦਾ ਆਇਆ ਹਲਕਾਰਾ ਏ।
ਆਕੇ ਗੁਰੂ ਨਾਨਕ ਤਾਈਂ ਏਦਾਂ ਪੁਕਾਰਾ ਏ।
ਕਹਿੰਦਾ ਏ ਮਲਿਕ ਸਾਹਬ ਨੇ ਹੁਕਮ ਉਚਾਰਾ ਏ।
ਆਉਣੇ ਸਭ ਸਾਧੂ ਪੰਡਿਤ ਕੀਤਾ ਸਰਾਧ ਆ।
ਤੁਸਾਂ ਵੀ ਆਕੇ ਉੱਥੋਂ ਛਕਣਾ ਪ੍ਰਸ਼ਾਦ ਆ।
ਇਹੋ ਹੈ ਹੁਕਮ ਮਲਕ ਦਾ।

ਬੋਲੇ ਨੇ ਵਾਲੀ ਅੱਗੋਂ ਸਾਰੇ ਜਹਾਨ ਦੇ।
ਮਾਲਕ ਤ੍ਰਿਲੋਕੀ ਦੇ ਗੁਰ ਭਰੇ ਗਿਆਨ ਦੇ।
ਵਰਤੇ ਜੋ ਭੂਤ ਭਵਿੱਖਤ ਸਾਰੀ ਨੂੰ ਜਾਣਦੇ।
ਪਾਪਾਂ ਦਾ ਧਾਨ ਉਸਦਾ ਅਸਾਂ ਨੇ ਖਾਣਾ ਨਈਂ।
ਕਹਿਦੀਂ ਜਾ ਮਲਿਕ ਸਾਹਿਬ ਨੂੰ ਉਹਨਾਂ ਨੇ ਆਣਾ ਨਈਂ।
ਸਾਨੂੰ ਨੀ ਲੋੜ ਜਾਣ ਦੀ।

ਓ ਤੇ ਹੈ ਲੰਗਰ ਵੈਸ਼ਨੂੰ ਬਣਿਆ ਸੁੱਚ ਸੋਧ ਦਾ।
ਹੋਣਾ ਨੀ ਨਾਲ ਕਿਸੇ ਦੇ ਕੰਮ ਵਿਰੋਧ ਦਾ।
ਕਰਨਾ ਹੈ ਓਦਾਂ ਜਿਵੇਂ ਹੁਕਮ ਪਰੋਧ ਦਾ।
ਫਿਕੇ ਕਿਉਂ ਬੋਲ ਬੋਲਦਾ ਕਰਦਾ ਉਪਾਧ ਆ।
ਤੁਸਾਂ ਵੀ ...............................

ਉਸ ਭੰਡਾਰੇ ਭਲਾ ਵੈਸ਼ਨੂੰ ਕੀ ਹੋਣਾ ਓਏ।
ਜੀਹਦੇ ਵਿੱਚ ਖ਼ੂਨ ਦੁੱਖੀ ਮਜ਼ਲੂਮਾਂ ਦਾ ਚੋਣਾ ਓਏ।
ਜਿੰਨ੍ਹਾਂ ਬੇ-ਦਰਦਾਂ ਨੇ ਬੇ-ਦੋਸ਼ਾਂ ਨੂੰ ਕੋਹਣਾ ਓਏ।
ਐਸੇ ਜਲਾਦ ਦੇ ਘਰ ਪੈਰ ਜਾ ਪਾਣਾ ਨਈਂ।
ਕਹਿਦੀਂ ਜਾ ..............................।

ਜੁੜਨਾ ਏ ਉੱਥੇ ਆਕੇ ਚੋਹਾਂ ਅਸ਼ਰਮਾਂ ਨੇ।
ਤੈਨੂੰ ਕੀ ਓਸ ਥਾਂ ਤੇ ਜਾਣ ਦੀਆਂ ਸ਼ਰਮਾਂ ਨੇ।
ਹੋਣਾ ਏ ਓਦਾਂ ਜਿਵੇਂ ਲਿਖਿਆਂ ਏ ਬ੍ਰਹਮਾਂ ਨੇ।
ਮੰਨਦੇ ਨੇ ਹੁਕਮ ਉਸਦਾ ਗ੍ਰਿਹਸਤੀ ਤੇ ਸਾਧ ਆ।
ਤੁਸਾਂ ਵੀ .............................।

ਏਡਾ ਹੰਕਾਰੀ ਜਿਸਨੂੰ ਮਾਇਆ ਦਾ ਮਾਣ ਹੈ।
ਸਾਨੂੰ ਨਹੀਂ ਉਸ ਗੋਚਰੀ ਕੋਈ ਵੀ ਕਾਨ ਹੈ।
ਪਰਜਾ ਦਾ ਖ਼ੂਨ ਕੱਡਕੇ ਕਰਦਾ ਜੋ ਦਾਨ ਹੈ।
ਮਿਲਣਾ ਦਰਗਾਹ ਦੇ ਵਿੱਚ ਉਸਨੂੰ ਟਿਕਾਣਾ ਨਈਂ।
ਕਹਿਦੀਂ ਜਾ.................................।

ਆਇਓਂ ਨਾ ਉੱਥੇ ਜੇ ਤੂੰ ਬੇਇਜਤੀ ਕਰਾਵੇਂਗਾ।
ਇਜਤ ਲੁਹਾਕੇ ਦੱਸ ਫਾਇਦਾ ਕੀ ਪਾਵੇਂਗਾ।
ਐਵੇਂ ਨਿਰਦੋਸ਼ ਪਿਆ ਦੁਖੜੇ ਉਠਾਵੇਂਗਾ।
ਮੰਨਦਾ ਨਹੀਂ ਕਹਿਣਾ ਫੇਰ ਝੁਕੇਗਾਂ ਬਾਦ ਆ।
ਤੁਸਾਂ ਵੀ ..............................।

ਰੋਹਬ ਦੇ ਥੱਲੇ ਆਕੇ ਖਾਣਾ ਕੁਧਾਨ ਨਈਂ।
ਛੇੜ ਨਾਂ ਸਾਧੂ ਤਾਂਈ 'ਜੀਵਨ' ਇਮਾਨ ਨਈਂ।
ਸਦਾ ਥਿਰ ਰਿਹਾ ਏਥੇ ਕੋਈ ਇਨਸਾਨ ਨਈਂ।
ਰਹਿਣਾ ਅਖੀਰ ਇਥੇ ਰਾਜਾ ਤੇ ਰਾਣਾ ਨਈਂ।
ਕਹਿਦੀਂ ਜਾ ਮਲਕ ਸਾਹਿਬ ਨੂੰ ਉਹਨਾਂ ਨੇ ਆਣਾ ਨਈਂ।
ਸਾਨੂੰ ਨੀ ਲੋੜ ਜਾਣ ਦੀ।

## ਸਤਿਗੁਰੂ ਨਾਨਕ ਦੇਵ ਜੀ ਨੇ ਮਲਕ ਭਾਗੋ ਦਾ ਹੰਕਾਰ ਤੋੜਨਾ।

ਦੋਤਾਰਾ

ਇਕ ਹੱਥ ਕੋਧਰਾ ਲੈ, ਦੂਜੇ ਤੇ ਪਕਵਾਨ ਟਿਕਾਇਆ।
ਫਿਰ ਮਾਲਕ ਕਰਨੀ ਦੇ, ਦੋਹਾਂ ਮੁੱਠਾਂ ਨੂੰ ਮੀਟ ਦਬਾਇਆ।
ਪਕਵਾਨ ਮਲਕ ਦੇ 'ਚੋਂ, ਨਿਕਲੀ ਫੁੱਟ ਖ਼ੂਨ ਦੀ ਧਾਰਾ।
ਕੰਬਿਆ ਦਿਲ ਭਾਗੋ ਦਾ, ਵੇਖਕੇ ਏਹ ਭੈ ਭੀਤ ਨਜ਼ਾਰਾ।

ਫਿਰ ਹੱਥ ਦੂਸਰੇ 'ਤੇ, ਵੇਖੇ ਮਲਕ ਜਾਂ ਨਿਗਾਹ ਟਿਕਾਈ।
ਉਹ ਧਾਰ ਦੁੱਧ ਦੀ ਸੀ, ਨਿਕਲੀ ਅੰਮ੍ਰਿਤ ਭਰੀ ਸਵਾਈ।
ਕਹਿੰਦੇ ਗੁਰ ਮਲਕ ਤਾਂਈਂ ਏਦਾਂ ਉੱਚੀ ਲਾਕੇ ਨਾਹਰਾ।
ਕੰਬਿਆ ...............................................।

ਇਹ ਖ਼ੂਨ ਬੇਦੋਸ਼ਾਂ ਦਾ, ਮਲਕਾ ਸਾਨੂੰ ਪਿਆ ਪਿਲਾਵੇਂ।
ਪਿਤਰਾਂ ਨੂੰ ਭੋਜਨ ਦੇ, ਤੂੰ ਭਗਵਾਨ ਦੇ ਤਾਈਂ ਰਿਝਾਵੇਂ।
ਉਹਨੂੰ ਵੀ ਛਲਨਾਂ ਏਂ, ਜਿਹੜਾ ਕਰਨ ਕਰਾਵਨ ਹਾਰਾ।
ਕੰਬਿਆਂ ...............................................

ਕੱਢ ਖ਼ੂਨ ਬੇਦੋਸ਼ਾਂ ਦਾ, ਮੱਥੇ ਤਿਲਕ ਠਾਕੁਰਾਂ ਲਾਵੇਂ।
ਚਰਬੀ ਬੇਦੋਸ਼ਾਂ ਦੀ, ਢਾਲਕੇ ਮੰਦਰ ਜੋਤ ਜਗਾਵੇਂ।
ਜੋ ਸਾਜ ਆਰਤੀ ਦੇ, ਏਹ ਹੈ ਦੁੱਖਾਂ ਭਰੀ ਪੁਕਾਰਾ।
ਕੰਬਿਆ.........................................।

ਬਹਿ ਤਖਤ ਨਿਆਂ ਦੇ 'ਤੇ, ਧੱਕਾ ਜੋਰੀ ਜੁਲਮ ਕਮਾਵੇਂ।
ਸੱਚੇ ਨੂੰ ਝੂੱਠਾ 'ਤੇ, ਝੂਠੇ ਸੱਚੇ ਤੁਰਤ ਬਣਾਵੇਂ।
ਚਲਦੀ ਗਲ ਪਰਜਾ ਦੇ, ਤੇਰੀ ਕਲਮ ਖੰਡਾ ਦੋਧਾਰਾ।
ਕੰਬਿਆਂ .........................................।

ਅਬਲਾ ਮਾਸੂਮ ਕਈ, ਰੋਂਦੇ ਭੁਖੇ ਹੈਨ ਨਿਰਾਸੇ।
ਤੇਰੇ ਦਰਬਾਰ ਅੰਦਰ, ਹੁੰਦੇ ਰੰਗ ਤੇ ਰਾਗ ਤਮਾਸ਼ੇ।
ਦਿਆਂ ਰੋਟੀ ਭੁੱਖੇ ਨੂੰ, ਤੂੰ ਕਦੇ ਕੀਤੀ ਨਹੀਂ ਵਿਚਾਰਾ।
ਕੰਬਿਆ.........................................।

ਢਾਹ ਝੁੱਗੇ ਗਰੀਬਾਂ ਦੇ, ਮਲਕਾ ਪਾ ਲਏ ਈ ਮਹਿਲ ਚੁਬਾਰੇ।
ਜਰਾ ਤੱਕ ਗਰੀਬਾਂ ਨੂੰ, ਰੁਲਦੇ ਸੜਕਾਂ ਉੱਤੇ ਵਿਚਾਰੇ।
ਜਿੰਨ੍ਹਾਂ ਦੀ ਸੇਵਾ ਨੇ, ਕਰਨਾ ਭਵਜਲ ਪਾਰ ਉਤਾਰਾ।
ਕੰਬਿਆ.............................................।

ਜੇ ਦਰਦ ਗਰੀਬਾਂ ਦਾ, ਤੇਰੇ ਦਿਲ ਦੇ ਵਿੱਚ ਸਮਾਂਦਾ।
ਬਿਨ ਸੱਦੇ ਸਦਾਇਆ ਤੋਂ, ਮੈਂ ਤਾਂ ਆਪੇ ਹੀ ਆ ਜਾਂਦਾ।
ਫਿਰ ਦੋਹਾਂ ਜਹਾਨਾ ਮੇ, ਤੇਰੀ ਹੁੰਦੀ ਜੈ ਜੈ ਕਾਰਾ।
ਕੰਬਿਆ .................................................।

ਕਰ 'ਜੀਵਨ' ਸਫ਼ਲਾ ਲੈ, ਏਹ ਤੇ ਹੈ ਦੁਨੀਆਂ ਜਗ ਫਾਨੀ।
ਜੋ ਨੇਕੀ ਕਰ ਲਏਂਗਾ, ਪਿਛੇ ਰਹਿ ਜੂ ਜਗਤ ਨਿਸ਼ਾਨੀ।
ਸਭ ਜਗਤ ਮੁਸਾਫਰ ਹੈ, ਬੰਦਾ ਆਇਆ ਹੈ ਵਣਜਾਰਾ।
ਕੰਬਿਆਂ ਦਿਲ ਭਾਗੋ ਦਾ, ਵੇਖਕੇ ਏਹ ਭੈ ਭੀਤ ਨਜਾਰਾ।

**ਮਲਕ ਭਾਗੋ ਦਾ ਸਤਿਗੁਰੂ ਜੀ ਦੇ ਚਰਨਾਂ ਤੇ ਢਹਿ ਜਾਣਾ।**

ਕੋਰੜਾ

ਪੂੜੀਆਂ ਚੋਂ ਖ਼ੂਨ ਕੋਧਰੇ ਚੋਂ ਦੁੱਧ ਜੀ, ਵੇਖਕੇ ਸਭਾ ਦੀ ਭੁੱਲ ਗਈ ਏ ਸੁੱਧ ਜੀ।
ਡਿਗਿਆ ਮਲਕ ਚਰਨਾਂ ਤੇ ਆਣਕੇ, ਰੱਖ ਲੈ ਤੂੰ ਮੈਨੂੰ ਬਿਰਧ ਪਛਾਣ ਕੇ।

ਕੰਬਿਆ ਸਰੀਰ ਡੋਲ ਗਿਆ ਹਿਰਦਾ, ਖਾ ਗਿਆ ਭਵਾਟਨੀ ਚੱਕਰ ਸਿਰ ਦਾ।
ਡੇਰੇ ਕੂਚ ਹੋ ਗਏ ਦਿਲ 'ਚੋਂ ਗੁਮਾਨ ਕੇ, ਰੱਖ ਲੈ ..........................।

ਰਿਹਾਂ ਹਾਂ ਪਖੰਡੀਆਂ ਦੇ ਅੱਡੇ ਚੜ੍ਹਿਆ, ਜਿੰਨਾਂ ਕੋਲੋਂ ਉਲਟ ਸਬਕ ਪੜ੍ਹਿਆ।
ਵਾਚੇ ਨਹੀ ਅਰਥ ਵੇਦ 'ਤੇ ਪੁਰਾਣ ਕੇ, ਰੱਖ ਲੈ ............................।

ਕਰਦਾ ਰਿਹਾਂ ਹਾਂ ਸਦਾ ਧੱਕੇ ਜੋਰੀਆਂ, ਰੱਬ ਨਾਲ ਰਿਹਾ ਕਰਦਾ ਮੈਂ ਚੋਰੀਆਂ।
ਸਾਹਮਣੇ ਨਹੀਂ ਹੋਣਾ ਜਿਵੇਂ ਭਗਵਾਨ ਕੇ, ਰੱਖ ...............................।

ਦੇਂਵਦਾ ਬੇਦੋਸ਼ਿਆਂ ਨੂੰ ਰਿਹਾ ਦੁੱਖ ਮੈਂ, ਲੈ ਜੂੰ ਦਰਗਾਹ ਵਿਚ ਕਿਹੜਾ ਮੁੱਖ ਮੈਂ।
ਪਾਪ ਰੂਪੀ ਬੇੜੇ ਭਰ ਲਏ ਗੁਮਾਨ ਕੇ, ਰੱਖ ਲੈ..................................।

ਤੇਰੇ ਤੋਂ ਬਗੈਰ ਨਹੀਂ ਕੋਈ ਹੋਰ ਆਸਰਾ, ਅੱਜ ਤੋਂ ਸਮਝ ਆਪਣਾ ਤੂੰ ਦਾਸਰਾ।
ਬਖਸ਼ੋ ਗੁਨਾਹ ਮੇਰੇ ਅਨਜਾਣ ਕੇ, ਰੱਖ ਲੈ ........................................।

ਦਿਲ ਦਾ ਭਰਮ ਕਰ ਦਿਓ ਦੂਰ ਜੀ, ਨੇਤਰਾਂ ਦੇ ਵਿਚ ਬਖਸ਼ੋ ਸਰੂਰ ਜੀ।
ਖੁੱਲ ਜਾਣ ਤਾਕ ਬੰਦ ਜੋ ਗਿਆਨ ਕੇ, ਰੱਖ ਲੈ ........................।

ਚਾਨਣਾ ਬਖਸ਼ ਮਿਟ ਜਾਏ ਅੰਧੇਰ ਜੀ, ਉੱਡ ਜਾਣ ਅੱਗੋਂ ਪਾਪਾਂ ਦੇ ਸੁਮੇਰ ਜੀ।
ਹੋਵੇ ਪ੍ਰਕਾਸ਼ ਵਾਂਗ ਤੇਜ ਭਾਨ ਕੇ, ਰੱਖ ਲੈ ......................................।

ਬਣਕੇ ਗਰੀਬ ਦੇ ਮਲਾਹ ਬੇੜੇ ਦਾ, ਕੱਟ ਦੇ ਕਸ਼ਟ ਜੋ ਚੋਰਾਸੀ ਗੇੜੇ ਦਾ।
'ਜੀਵਨ' ਨੂੰ ਪਾ ਦੇ ਰਸਤੇ ਅਸਾਨ ਕੇ, ਰੱਖ ਲੈ .........................।

## ਸਤਿਗੁਰੂ ਜੀ ਦੀ ਮਲਕ ਭਾਗੋ ਨੂੰ ਸਿੱਖਿਆ।

ਦੋਤਾਰਾ

ਚਿਰਕਾਲ ਦੇ ਰੋਗੀ ਦੀ, ਵੈਦ ਨੇ ਕੱਟੀ ਖਾਸ ਬਿਮਾਰੀ।
ਦਿਲੋਂ ਰਾਗ ਦਵੈਸ਼ ਗਏ, ਹੋਇਆ ਸਿੱਖਿਆ ਦਾ ਅਧਿਕਾਰੀ।
ਉਸਦੇ ਮਨ ਮੰਦਿਰ ਮੇਂ, ਪ੍ਰੇਮ ਦੀ ਜੋਤ ਜਗਾਉਂਦੇ ਪੂਰੀ।
ਜੇ ਰੱਬ ਰਿਝਾਉਣਾ ਓਏ, ਮਲਕਾ ਛੱਡਦੇ ਮਾਨ ਗਰੂਰੀ।

ਹੈ ਸਾਰੀ ਸ੍ਰਿਸਟੀ ਦਾ, ਇਕੋ ਕਰਤਾ ਹਰਤਾ ਭਰਤਾ।
ਤਤ ਇਕੋ ਜਹੇ ਪਾਕੇ, ਇਕੋ ਰੂਹ ਸਭਨਾਂ ਵਿਚ ਭਰਤਾ।
ਇਕ ਮਿੱਟੀ ਗਾਰਾ ਹੈ, ਇੱਕੋ ਜੋਤ ਚਮਕਦੀ ਨੂਰੀ।
ਜੇ ਰੱਬ...........................................।

ਅੰਨ ਪੌਣ 'ਤੇ ਪਾਣੀ ਹੈ, ਸਾਂਝਾ ਪੀਣ ਖਾਣ ਲਈ ਇਕੋ।
ਹੈ ਰਸਤਾ ਸਭਨਾਂ ਲਈ, ਬਣਿਆ ਅਉਣ ਜਾਣ ਲਈ ਇਕੋ।
ਕੋਈ ਜੋੜ ਪੰਡਤਾਂ ਲਈ, ਬਣੀ ਨਹੀਂ ਹੋਰੀ ਵਾਟ ਵਟੂਰੀ।
ਜੇ ਰੱਬ ..................................................।

ਧੜੇ ਬਾਜ ਚਲਾਕਾਂ ਨੇ, ਦੁਨੀਆਂ ਵਿਚ ਵੰਡੀਆਂ ਪਾਕੇ।
ਢਾਹ ਢਾਹ ਕੇ ਮਾਰ ਦਿੱਤਾ, ਭੋਲੀਆਂ ਰੂਹਾਂ ਨੂੰ ਪਟਕਾ ਕੇ।
ਸੁੰਨਤ ਜੰਞੂ ਬੋਦੀ ਦੀ, ਚਾੜ੍ਹਤੀ ਪੁੱਠੀ ਪਾਨ ਸਰੂਰੀ।
ਜੇ ਰੱਬ ...............................................।

ਜੋ ਸਰਬ ਵਿਆਪਕ ਹੈ, ਨਹੀਂ ਕੋਈ ਉਸਦਾ ਮਸਜਿਦ ਮੰਦਰ।
ਪੰਡਿਤ ਸ਼ੂਦਰ ਛੱਤਰੀ ਦੇ, ਰਹਿੰਦਾ ਹਰ ਹਿਰਦੇ ਦੇ ਅੰਦਰ।
ਜੋ ਬਾਹਰ ਢੂੰਢਦਾ ਹੈ, ਉਸਦੀ ਜਾਣੀ ਖੋਜ ਅਧੂਰੀ।
ਜੇ ਰੱਬ ....................................................।

ਨਾ ਰੀਝੇ ਭੇਖਾਂ ਤੇ, ਨਾ ਉਹ ਭੇਖੀ ਭੇਖ ਬਣਾਇਆਂ।
ਨਾ ਹੱਜ ਯਾਤਰਾ ਤੇ, ਨਾ ਉਹ ਮੱਥੇ ਤਿਲਕ ਲਗਾਇਆਂ।
ਕਰ ਪ੍ਰੇਮ ਭਾਵਨਾ ਲੈ, ਜੇ ਕਰ ਸਕਦਾ ਹੈ ਮਜਦੂਰੀ।
ਜੇ ਰੱਬ ............................................।

ਦੁੱਖੀਆਂ ਦੇ ਫੱਟਾਂ 'ਤੇ, ਮਿੱਠੀ ਬੋਲੀ ਮਲਮ ਲਗਾ ਦੇ।
ਦੇ ਬਸਤਰ ਨੰਗੇ ਨੂੰ, ਪਾਣੀ ਪਿਆਸੇ ਤਾਈਂ ਪਿਲਾ ਦੇ।
ਦੇ ਰੋਟੀ ਭੁੱਖੇ ਨੂੰ, ਪਹੁੰਚੇਗੀ ਪਿਤਰਾਂ ਨੂੰ ਚੂਰੀ।
ਜੇ ਰੱਬ ...............................................।

ਬੱਦਲ ਬਰਸਣ ਨੀਵੇਂ ਹੋ, 'ਤੇ ਫਲ ਲੈਂਦੇ ਬਿਰਛ ਨਿਉਂਦੇ।
ਉਹ ਛਾਬੇ ਨਿਉਂਦੇ ਨੇ, ਜਿਹੜੇ ਹੋ ਕੇ ਭਾਰੇ ਹੁੰਦੇ।
ਹੱਥ ਗਦਾ ਗਰੀਬੀ ਲੈ, ਨਾਂ ਕੋਈ ਅਟਕੇ ਇਸਦੇ ਮੂਹਰੀ।
ਜੇ ਰੱਬ .................................................।

ਜਿਸ ਮਾਲਕ ਮਿਹਰਾਂ ਦੇ, ਦਿੱਤਾ ਤਖਤ ਤਾਜ ਸਿਰ ਤੇਰੇ।
ਧਨ ਮਹਿਲ ਮਾੜੀਆਂ ਆ, ਪੁੱਤਰ ਪੋਤੇ ਮੀਤ ਘਨੇਰੇ।
ਉਸਦੀ ਫੁਲਵਾੜੀ ਨੂੰ, ਨਾਂ ਕਰ ਵੇਖੀਂ ਦ੍ਰਿਸ਼ਟ ਕਰੂਰੀ।
ਜੇ ਰੱਬ .............................................।

ਕਹੇ 'ਜੀਵਨ ਸਿੰਘ' ਕਵੀ, ਚਰਨੀਂ ਉੱਠ ਲਾਲੋ ਦੀ ਪੈ ਜਾ।
ਕਰ ਲੈ ਸ਼ੁਭ ਕਰਨੀ ਨੂੰ, 'ਤੇ ਜਸ ਦੋਹੀਂ ਜਹਾਨੀ ਲੈ ਜਾ।
ਘਰ ਆਏ ਸਵਾਲੀ ਨੂੰ, ਪਾਈ ਮੱਥੇ 'ਤੇ ਨਾ ਘੂਰੀ।
ਜੇ ਰੱਬ ਰਿਝਾਉਣਾ ਓਏ, ਮਲਕਾ ਛੱਡਦੇ ਮਾਨ ਗਰੂਰੀ।

*****************

## ਭੈਣ ਨਾਨਕੀ ਜੀ ਦੀ ਦਰਸ਼ਨਾਂ ਦੀ ਮੰਗ ਪੂਰੀ ਕਰਨੀ

### ਗੀਤ

ਤੇਰੀ ਵੀਰਨਾ ਯਾਦ ਸਤਾਂਦੀ, ਤੂੰ ਆਣ ਕੇ ਦੀਦਾਰ ਦੇ ਜਾਵੀਂ।
ਤੇਰੀ ਭੈਣ ਸਦਕੜੇ ਜਾਂਦੀ, ਤੂੰ.....................।

ਸੁਭਾ ਉੱਠ ਭੈਣ ਨਾਨਕੀ ਫੇਰ ਦੁੱਧ ਨੂੰ ਮਧਾਣੀ ਦਾ ਪਾਇਆ।
ਮਨ ਨੂੰ ਵੈਰਾਗ ਹੋ ਗਿਆ ਯਾਦ ਆ ਗਿਆ ਅੰਮਾ ਦਾ ਜਾਇਆ।
ਪਿਆਰ ਦੀ ਲਹਿਰ ਉੱਠੀ ਦਿਲ ਦਰਿਆ ਦੇ ਵਿਚੋਂ,
ਹੰਝੂ ਬਣ ਅੱਖੀਆਂ 'ਚੋਂ ਵਹਿ ਜਾਂਦੀ।

ਭੈਣ ਦਿਆ ਚੰਨ ਵੀਰਨਾ ਤੈਥੋਂ ਚੰਨ ਅਸਮਾਨੀ ਵਾਰਾਂ।
ਵੇਖ ਤੇਰਾ ਚੰਨ ਮੁੱਖੜਾ ਵੇ ਮੈਂ ਨੈਣ ਤੜਫਦੇ ਠਾਰਾਂ।
ਆਸਾਂ ਦੇ ਸਹਾਰੇ ਨਾਲ ਜੀਂਵਦੀ ਏ ਭੈਣ ਤੇਰੀ,
ਤੈਨੂੰ ਵਾਸਤਾ ਪਿਆਰ ਦਾ ਪਾਂਦੀ।

ਠੰਡ ਵਰਤੌਣ ਵਾਲਿਆ ਨੈਣੀ ਠੰਡ ਨਾਨਕੀ ਦੇ ਪਾਵੀਂ।
ਪਲਕਾਂ ਚ ਰਹਿਣ ਵਾਲਿਆ ਪਲੋ ਪਲੀ ਵਿੱਚ ਦਰਸ ਦਿਖਾਵੀਂ।
ਦਰਸ ਪਿਆਸੀ ਦੀ ਉਦਾਸੀ ਵਧੀ ਜਾ ਰਹੀ ਏ,
ਪਾਵਾਂ ਔਸੀਆਂ ਤੇ ਕਾਗ ਉਡਾਂਦੀ।

ਭੈਣ ਦੀਆਂ ਯਾਦਾਂ ਮਿੱਠੀਆਂ ਪਹੁੰਚ ਮੱਕੇ ਮਦੀਨੇ ਵਿਚ ਗਈਆਂ।
ਪ੍ਰੇਮ ਦੀਆਂ ਤਾਰਾਂ ਹਿੱਲੀਆਂ ਖਿੱਚਾਂ ਨਾਨਕ ਦੇ ਮਨ ਨੂੰ ਜਾ ਪਈਆਂ।
ਕਹਿੰਦੇ ਮਰਦਾਨਿਆ ਓਏ ਚੱਲ ਸੁਲਤਾਨਪੁਰ,
ਭੈਣ ਨਾਨਕੀ ਹੈ ਅਸਾਂ ਨੂੰ ਬੁਲਾਂਦੀ।

ਨਾਨਕ ਧਿਆਕੇ ਨਾਨਕੀ ਜਦੋਂ ਫੁਲਕਾ ਤਵੇ ਦੇ ਉੱਤੇ ਪਾਇਆ।
ਸਤਿ ਕਰਤਾਰ ਆਖ ਕੇ ਬਾਹਰੋਂ ਕੁੰਡਾ ਕਿਸੇ ਖੜਕਾਇਆ।
ਖੋਲ੍ਹ ਦਰਵਾਜਾ ਤੱਕ ਨਾਨਕੀ ਨਿਹਾਲ ਹੋਈ,
ਗਲੇ ਵੀਰ ਪਿਆਰੇ ਨੂੰ ਲਾਂਦੀ।

ਪਿਆਰਾਂ ਦੇ ਮਿਲਾਪ ਦੇ ਵਿੱਚੋਂ ਸੋਮਾਂ ਸੁੱਖਾਂ ਦਾ ਉਛਲਕੇ ਆਇਆ।
ਗਮੀਆਂ ਦੀ ਪਤਝੜ 'ਤੇ ਖੇੜੇ ਖੁਸ਼ੀਆਂ ਦਾ ਰਾਜ ਲਿਆਇਆ।
ਜਿਸਦੀ ਮਿਹਰ ਵਿੱਚ 'ਜੀਵਨ' ਜਹਾਨ ਦਾ ਏ,
ਉਹਦਾ ਰੱਜ-ਰੱਜ ਦਰਸ਼ਨ ਪਾਂਦੀ।

## ਕੁੰਭ ਦੇ ਮੇਲੇ ਉੱਤੇ ਸਤਿਗੁਰੂ ਨਾਨਕ ਦੇਵ ਜੀ ਦਾ ਕੌਤਕ

### ਦਵੱਈਆ

ਕੁੰਭ ਦੇ ਮੇਲੇ ਉੱਤੇ ਸਤਿਗੁਰ, ਹਰਿਦੁਆਰ ਚੱਲ ਆਏ।
ਫੋਕਟ ਕਰਮ ਕਾਂਡ ਵਿੱਚ ਰੁੱਝੇ, ਸਭੇ ਲੋਕ ਤਕਾਏ।
ਡਿੱਠੇ ਅੰਧ ਵਿਸ਼ਵਾਸੀ ਸਾਰੇ, ਗੰਗਾ ਵਿੱਚ ਨਹਉਂਦੇ।
ਚੜ੍ਹਦੇ ਸੂਰਜ ਨੂੰ ਦੇ ਪਾਣੀ, ਪਿਤਰਾਂ ਵੱਲ ਪਚਾਉਂਦੇ।

ਭਰਮ ਦੇ ਪਰਦੇ ਖੋਲ੍ਹਣ ਵਾਲੇ, ਕੌਤਕ ਅਜਬ ਰਚਾਵਣ।
ਗੰਗਾ ਵਿਚ ਖਲੋਕੇ ਪਾਣੀ, ਲਹਿੰਦੇ ਵੱਲ ਵਗਾਵਣ।
ਉਲਟੀ ਚਾਲ ਵੇਖ ਕੇ ਸਭੇ, ਆਣ ਚੌਗਿਰਦੇ ਹੋਏ।
ਪੰਡਿਤ ਅਤੇ ਪੁਜਾਰੀ ਰਲ ਕੇ, ਕਰਨ ਸਵਾਲ ਖਲੋਏ।

ਪਰ ਸਤਿਗੁਰ ਜੀ ਵਾਹੋ ਦਾਹੀ, ਪਾਣੀ ਜਾਣ ਉਛਾਲੀ।
ਆਪਣੀ ਧੁਨ ਵਿਚ ਮਸਤ ਜਿਵੇਂ ਕੋਈ, ਕਰੇ ਨਾ ਹੋਰ ਖਿਆਲੀ।
ਨਾਲ ਕਰੋਧ ਦੇ ਬਾਹੋਂ ਫੜਕੇ, ਪੰਡਿਤਾਂ ਨੇ ਅਟਕਾਇਆ।
ਜਾਪੇ ਹਿੰਦੂ ਜਾਮਾਂ ਤੇਰਾ, ਉਲਟਾ ਵਹਿਣ ਵਗਾਇਆ।

ਸਤਿਗੁਰ ਕਹਿਣ ਸੁਣੋ ਪੰਡਿਤ ਜੀ, ਤੁਸਾਂ ਦੇ ਵਲ ਤਕਾ ਕੇ।
ਵਿਹਲਾ ਪਤਣ ਵੇਖ ਕੇ ਮੈਂ ਵੀ, ਲੱਗਾ ਇਸ ਥਾਂ ਆ ਕੇ।
ਪੰਡਿਤ ਕਹਿੰਦੇ ਭੋਲੇ ਭਾਈ, ਅਸੀਂ ਤਾਂ ਧਰਮ ਕਮਾਈਏ।
ਦੇ ਕੇ ਪਾਣੀ ਸੂਰਜ ਨੂੰ ਤੇ, ਪਿਤਰੀਂ ਠੰਡ ਪੁਚਾਈਏ।

ਸੁਣੋ ਪੰਡਤ ਜੀ ਮੈਂ ਵੀ ਐਵੇਂ, ਬਿਰਥਾ ਨਹੀਂ ਗਵਾਵਾਂ।
ਵਿਚ ਪੰਜਾਬ ਦੇ ਖੇਤੀ ਮੇਰੀ, ਉਸਨੂੰ ਪਾਣੀ ਪਾਵਾਂ।
ਸੁਣਕੇ ਸਭੇ ਹੱਸਣ ਲੱਗੇ, ਭੋਲੀਆਂ ਗੱਲਾਂ ਕਰਨੈ ।
ਕਿਤਨੀ ਦੂਰ ਹੈ ਖੇਤੀ ਤੇਰੀ, ਕਿਸ ਬਿਧ ਪਾਣੀ ਭਰਨੈ।

ਇਸ ਥਾਂ ਤੋਂ ਹੈ ਖੇਤ ਹਮਾਰਾ, ਪੰਜ ਸੈ ਕੋਹ ਅੰਦਾਜਾ।
ਤੁਸਾਂ ਨੂੰ ਹੈ ਕੀ ਗਰਜ ਏਸ ਨਾਲ, ਐਵੇਂ ਕਰੋ ਤਕਾਜਾ।
ਇਤਨਾ ਦੂਰ ਦੁਰਾਡਾ ਏਥੋਂ, ਪਾਣੀ ਨਹੀਓਂ ਜਾਣਾ।
ਵਿਹਲਿਆ ਟੱਕਰਾਂ ਮਾਰੇਂ ਐਵੇਂ, ਬਿਰਥਾ ਖਪੇ ਅਞਾਣਾ।

ਸੂਰਜ ਦੀ ਵੀ ਇਸ ਧਰਤੀ ਤੋਂ, ਕਿਤਨੀ ਵਾਟ ਉਚੇਰੀ।
ਪੰਡਿਤ ਜੀ ਇਹ ਨਿਰਨਾ ਕਰਕੇ, ਕਰੋ ਤਸੱਲੀ ਮੇਰੀ।
ਸੂਰਜ ਤਾਂ ਹੈ ਧਰਤੀ ਨਾਲੋਂ, ਲੱਖਾਂ ਕੋਸ ਉਚੇਰਾ।
ਪਰ ਇਸਦੇ ਹੈ ਨਾਲ ਭਲਾ ਦੱਸ, ਕੀ ਪ੍ਰਯੋਜਨ ਤੇਰਾ।

ਖੇਤਾਂ ਤੱਕ ਪਾਣੀ ਨਹੀਂ ਜਾਣਾ, ਮੈਨੂੰ ਆਖ ਸੁਣਾਵੋ।
ਸੂਰਜ ਤੱਕ ਪੁਚਾਵਣ ਦੀ ਫਿਰ, ਤੁਸੀਂ ਕੀ ਪਹੁੰਚ ਰਖਾਵੋ।
ਸੁਣਕੇ ਸਭੇ ਨਿਰੁੱਤਰ ਹੋਏ, ਕਰਦੇ ਨਮਸਕਾਰਾ।
ਕਹਿਣ ਲੱਗੇ ਕਲ ਤਾਰਨ ਨੂੰ ਇਹ, ਆਇਆ ਹੈ ਅਵਤਾਰਾ।

ਸੱਚਾ ਦੇ ਉਪਦੇਸ਼ ਸਭਸ ਨੂੰ, ਇਕ ਅਕਾਲ ਜਪਾਇਆ।
ਕਰ ਅਗਿਆਨਤਾ ਦੂਰ ਅੰਧੇਰਾ, ਸਿੱਧੇ ਰਾਹੇ ਪਾਇਆ।
'ਜੀਵਨ ਸਿੰਘਾ' ਸਭ ਨਰ ਨਾਰੀ, ਚਰਨੀਂ ਸੀਸ ਨਿਵਾਵਣ।
ਧੰਨ ਗੁਰ ਨਾਨਕ ਧੰਨ ਗੁਰ ਨਾਨਕ, ਸਭੇ ਮੁਖੋਂ ਅਲਾਵਣ।

*****************

## ਪ੍ਰਸੰਗ- ਸ੍ਰੀ ਸਤਿਗੁਰੂ ਨਾਨਕ ਦੇਵ ਜੀ ਦੀ ਸਿੱਖ ਨੂੰ ਸਿੱਖਿਆ

ਇਕ ਸਿੱਖ ਗੁਰੂ ਨਾਨਕ ਦੇਵ ਜੀ ਦੇ ਦਰਸ਼ਨਾ ਨੂੰ ਆਇਆ ਉਸਨੇ ਆਤਮ ਗਿਆਨ ਦਾ ਮਾਰਗ ਪੁੱਛਿਆ ਸਤਿਗੁਰੂ ਜੀ ਨੇ ਸਿੱਖ ਦਾ ਭਰਮ ਮਿਟਾਉਣ ਲਈ ਇਕ ਚਿੱਠੀ ਲਿਖ ਦੂਸਰੇ ਸਿੱਖ ਤੱਕ ਪਹੁੰਚਾਣ ਦਾ ਹੁਕਮ ਕੀਤਾ। ਚਿੱਠੀ ਲੈ ਕੇ ਸਿੱਖ ਦੱਸੇ ਪਤੇ 'ਤੇ ਪਹੁੰਚਿਆ। ਕੀ ਵੇਖਦਾ ਹੈ ਕਿ ਗਰੀਬ ਸਿੱਖ ਜੋ ਆਪਣੇ ਪਰਿਵਾਰ ਨਾਲ ਰਹਿੰਦਾ ਸੀ ਉਸਦਾ ਗਰੀਬੀ ਕਾਰਨ ਗੁਜ਼ਾਰਾ ਬੜੀ ਮੁਸ਼ਕਿਲ ਨਾਲ ਹੁੰਦਾ ਸੀ। ਚਿੱਠੀ ਵਿਚ 200 ਰੁਪਏ ਗੁਰੂ ਘਰ ਪਹੁੰਚਾਉਣ ਦਾ ਹੁਕਮ ਕੀਤਾ ਸੀ। ਕਈ ਸੋਚਾਂ ਸੋਚ ਸਿੱਖ ਸ਼ਾਹੂਕਾਰ ਕੋਲ ਜਾ ਆਪਣੀ ਲੜਕੀ ਦੀ ਸ਼ਾਦੀ ਸਾਹੂਕਾਰ ਨਾਲ ਕਰਨ ਦੀ ਗੱਲ ਕਰ 250 ਰੁਪਏ ਲੈ ਆਇਆ। 200 ਰੁਪਏ ਗੁਰੂ ਘਰ ਦਾ 50 ਰੁਪਏ ਸਿੱਖ ਨੂੰ ਮੱਥਾ ਟੇਕ ਖੁਸ਼ ਹੋਇਆ। ਸਿੱਖ ਨੇ ਰੁਪਏ ਲੈ ਚਾਲੇ ਪਾਏ। ਰਸਤੇ ਵਿਚ ਇਕ ਸਾਧੂ ਸੰਸਾਰ ਦੇ ਪਦਾਰਥਾਂ ਤੋਂ ਨਿਰਲੇਪ ਰੱਬੀ ਰੰਗ ਵਿਚ ਬੈਠਾ ਤੱਕਿਆ। ਕੋਈ ਅਮੀਰ ਆਦਮੀ ਆਇਆ ਕੁਝ ਮੋਹਰਾਂ ਤੇ ਦੁਸ਼ਾਲਾ ਭੇਟ ਕਰ ਤੁਰ ਗਿਆ। ਕੁਝ ਚਿਰ ਬਾਅਦ ਇਕ ਚੋਰ ਸਭ ਕੁਝ ਲੈ ਫਰਾਰ ਹੋ ਗਿਆ ਪਰ ਸਾਧੂ ਦੀ ਬਿਰਤੀ ਵਿਚ ਕੋਈ ਫਰਕ ਨਾ ਆਇਆ। ਸਾਰਾ ਕੁਝ ਵੇਖ ਸਿੱਖ ਅੱਗੇ ਤੁਰਿਆ। ਅਗਲੀ ਸ਼ਾਮ ਹੋਈ ਭੁੱਖਾ-ਭਾਣਾ ਠੰਡ ਨਾਲ ਠਰਦਾ ਹੋਇਆ ਇਕ ਰੁੱਖ ਥੱਲੇ ਬੈਠ ਗਿਆ। ਰੁੱਖ ਉਤੇ ਬੈਠੇ ਪੰਛੀਆਂ ਨੇ ਉਸਨੂੰ ਵੇਖ ਸੇਵਾ ਦੇ ਮਨੋਰਥ ਨਾਲ ਧੁਖਦੀ ਅੰਗਾਰੀ ਲਿਆ ਸਿੱਖ ਅੱਗੇ ਸੁੱਟ ਕੇ ਆਪਣਾ ਆਲਣਾ ਵੀ ਜਲਾ ਦਿੱਤਾ। ਸਿੱਖ ਅੱਗ ਬਾਲ ਸੇਕਣ ਲੱਗਾ।ਦੋਵੇਂ ਪੰਛੀ ਵਾਰੀ ਵਾਰੀ ਅੱਗ ਵਿਚ ਡਿੱਗ ਕੇ ਸਿੱਖ ਦੇ ਅਹਾਰ ਲਈ ਆਪਣੇ ਆਪ ਨੂੰ ਪੇਸ਼ ਕੀਤਾ। ਸਿੱਖ ਨੇ ਵਾਪਸ ਆ ਸਾਰੀਆਂ ਗੱਲਾਂ ਗੁਰੂ ਜੀ ਨੂੰ ਦੱਸੀਆਂ। ਗੁਰੂ ਜੀ ਨੇ ਤਿੰਨਾ ਮਿਸਾਲਾਂ ਦਾ ਮਤਲਬ ਸਮਝਾ ਸਿੱਖ ਦਾ ਭਰਮ ਦੂਰ ਕੀਤਾ।

## ਸਿੱਖ ਵਲੋਂ ਗੁਰੂ ਜੀ ਕੋਲ ਗਿਆਨ ਲੈਣ ਦੀ ਇੱਛਾ ਪ੍ਰਗਟ ਕਰਨੀ

ਕੋਰੜਾ

ਇਕ ਦਿਨ ਪੁੱਜਾ ਇਕ ਸਿੱਖ ਆਇਕੇ, ਕਰਦਾ ਅਰਜ਼ ਸੀਸ ਨੂੰ ਨਿਵਾਇਕੇ।
ਸੁਣੋ ਸਤਿਗੁਰੂ ਮੇਰੀ ਅਰਦਾਸ ਨੂੰ, ਮਾਰਗ ਭਲੇਰਾ ਜੀ ਬਤਾਓ ਦਾਸ ਨੂੰ।

ਮਿਲਦਾ ਤੁਸਾਂ ਦੇ ਦਰ ਤੋਂ ਗਿਆਨ ਜੀ, ਪਾਪੀਆਂ ਦੇ ਬੇੜੇ ਆਏ ਬੰਨੇ ਲਉਣ ਜੀ।
ਚੰਗਿਆਂ ਗੁਣਾਂ ਦੀ ਲੈ ਕੇ ਆਏ ਰਾਸ ਨੂੰ, ਮਾਰਗ ...........................।

ਰਾਕਸ਼ਾਂ ਤੋਂ ਦੇਵਤੇ ਬਨਾਉਣ ਵਾਲਿਆ, ਭੁੱਲੇ ਜਾਂਦਿਆਂ ਨੂੰ ਰਾਹੇ ਪਾਉਣ ਵਾਲਿਆ।
ਪੂਰੀ ਕਰ ਦਿਓ ਮੁਝ ਦੀ ਵੀ ਆਸ ਨੂੰ, ਮਾਰਗ ...........................।

ਮੁੜ ਕੇ ਚੁਰਾਸੀ ਦੇ ਨਾ ਗੇੜ ਪੈ ਜਾਵਾਂ, ਮਾਨਸ ਜਨਮ ਦਾ ਵੀ ਲਾਹਾ ਲੈ ਜਾਵਾਂ।
ਬਿਰਥਾ ਗਵਾਵਾਂ ਨਾ ਅਮੋਲ ਰਾਸ ਨੂੰ, ਮਾਰਗ ..........................।

ਮਿਟ ਜਾਵੇ ਅਗਿਆਨ ਦਾ ਅੰਧੇਰ ਜੀ, ਗਿਆਨ ਰੂਪੀ ਹੋਵੇ ਚਾਨਣਾ ਸਵੇਰ ਜੀ।
ਮੇਰੇ ਹਿਰਦੇ 'ਚ ਕਰੋ ਪ੍ਰਕਾਸ਼ ਨੂੰ, ਮਾਰਗ ..........................।

ਕਾਮ ਕ੍ਰੋਧ ਲੋਭ ਦੀ ਨਾ ਰਹੇ ਲੇਸ ਜੀ, ਤੇਰੇ ਗੁਣ ਰਹਾਂ ਗਾਂਵਦਾ ਹਮੇਸ਼ ਜੀ।
ਕਰਾਂ ਨਾ ਪ੍ਰੀਤ ਹੱਡ ਚੰਮ ਮਾਸ ਨੂੰ, ਮਾਰਗ ..........................।

ਨਦਰੋ ਨਦਰ ਹੋ ਜਾਵਾਂ ਨਿਹਾਲ ਜੀ, ਮੁੱਕ ਜਾਵੇ ਲੇਖਾ ਜਮਰਾਜ ਨਾਲ ਜੀ।
ਅੰਤ ਵੇਲੇ ਗਲੇ ਨਾ ਪਵਾਵਾਂ ਫਾਸ ਨੂੰ, ਮਾਰਗ ..........................।

ਜੋਤ ਨਾਲ ਜੋਤ ਇਕ ਸਾਰ ਹੋ ਜਾਵਾਂ, ਮੋਹ ਮਾਇਆ ਸਾਗਰਾਂ ਤੋਂ ਪਾਰ ਹੋ ਜਾਵਾਂ।
ਮੇਟ ਜਾਵਾਂ ਸਦਾ ਕਾਲ ਦੇ ਤ੍ਰਾਸ ਨੂੰ, ਮਾਰਗ ..........................।

ਹੋਵਾਂ ਜਾਂ ਗ੍ਰਿਸਤੀ ਅਤੀਤ ਸਾਧ ਜੀ, ਸਿੱਖੀ ਦੀ ਵੀ ਦੱਸ ਦਿਓ ਮਰਯਾਦ ਜੀ।
ਮੁੱਖ ਵਿਚੋਂ ਕਰੋ ਅਮਰ ਬਲਾਸ ਨੂੰ, ਮਾਰਗ ..........................।

'ਜਿਉਣ ਸਿੰਘਾ' ਸਿੱਖ ਨੂੰ ਗੁਰੂ ਅਲਾਂਵਦੇ, ਪਾਤੀ ਇੱਕ ਹੱਥ ਲਿਖਕੇ ਫੜਾਂਵਦੇ।
ਆਪ ਹੀ ਸਮਝ ਲਏਂਗਾ ਗੱਲ ਖਾਸ ਨੂੰ, ਮਾਰਗ ..........................।

## ਸਤਿਗੁਰੂ ਜੀ ਦੀ ਚਿਠੀ ਸਿੱਖ ਨੂੰ ਦੇਣੀ

### ਦਵੱਈਆ

ਹੁਕਮ ਨਾਵਾਂ ਲੈ ਸਤਿਗੁਰ ਦਾ, ਸਿੱਖ ਪੁੱਜਾ ਉਸ ਦਵਾਰੇ।
ਜਿੱਥੇ ਰਹਿੰਦੇ ਸਿੱਖ ਸਿੱਖਣੀ, ਅਤੀ ਗਰੀਬ ਵਿਚਾਰੇ।
ਮੁਸ਼ਕਲ ਨਾਲ ਗੁਜ਼ਾਰਾ ਚਲਦਾ, ਕਰਦੇ ਮਿਹਨਤ ਮਜ਼ਦੂਰੀ।
ਤੰਗ ਬੇਤੰਗੀ ਭੁੱਖੇ ਸੌਂਦੇ, ਕਰਕੇ ਸਬਰ ਸਬੂਰੀ।

ਪਰ ਸਤਿਗੁਰ ਦੇ ਚਰਨਾਂ ਉੱਤੇ, ਸਿਦਕ ਭਰੋਸਾ ਪੂਰਾ।
ਪੂਰਨ ਸਿੱਖ ਪ੍ਰਤੀਤ ਰੀਤ ਵਿਚ, ਕਿਸੇ ਗੱਲੋਂ ਨਹੀਂ ਊਰਾ।
ਕਾਮ ਨਾ ਕਰੋਧ ਨਾ ਲੋਭ ਨਾ ਲਾਲਚ, ਦੁਬਿਧਾ ਦਿਲੋਂ ਗਵਾਵੇ।
ਅੰਮ੍ਰਿਤ ਵੇਲੇ ਪੜ੍ਹ ਗੁਰਬਾਣੀ, ਸਭ ਦਾ ਭਲਾ ਮਨਾਵੇ।

ਮੁੱਕ ਗਈਆਂ ਸਭ ਆਸਾ ਤ੍ਰਿਸ਼ਨਾ, ਪ੍ਰੀਤ ਅਨੋਖੀ ਪਾਲੇ।
ਇੱਕੋ ਆਸ ਦਿਲੇ ਵਿੱਚ ਰਹਿੰਦੀ, ਨਿਭ ਜਾਏ ਸਤਿਗੁਰ ਨਾਲੇ।
ਮੈਂ ਮੇਰੀ ਸਭ ਮਰ ਗਈ ਮਨ ਦੀ, ਤਨ ਮਨ ਧਨ ਗੁਰ ਕੇਰਾ।
ਹਰ ਦਮ ਸੇਵਾ ਸਾਧ ਸੰਗਤ ਦੀ, ਕਰਦੇ ਸਾਂਝ ਸਵੇਰਾ।

ਚਿੱਠੀ ਵਾਲੇ ਸਿੱਖ ਨੇ ਜਾ ਕੇ, ਚਰਨ ਉਹਨਾਂ ਘਰ ਪਾਏ।
ਹੋ ਵਿਸਮਾਦ ਗਏ ਪਤੀ ਪਤਨੀ, ਚਰਨੀਂ ਸੀਸ ਨਿਵਾਏ।
ਆਏ ਨੇ ਕ੍ਰਿਸ਼ਨ ਬਿਦਰ ਘਰ, ਲੱਖ ਲੱਖ ਸ਼ੁਕਰ ਮਨਾਵਣ।
ਜਿਉਂ ਭੀਲਣੀ ਦੀ ਕੁਟੀਆ ਉੱਤੇ, ਰਾਮ ਦਾ ਹੋਇਆ ਆਵਣ।

ਖੁਸ਼ੀ ਖੁਸ਼ੀ ਪ੍ਰਸ਼ਾਦ ਪਾਣੀ ਦੀ, ਲੱਗੇ ਕਰਨ ਤਿਆਰੀ।
ਤਾਂ ਚਿੱਠੀ ਸਤਿਗੁਰ ਦੇ ਸਿੱਖ ਨੇ, ਖੋਹਲ ਸੁਣਾਈ ਸਾਰੀ।
ਲਿਖਿਆ ਨਕਦ ਰੁਪਈਆ ਦੋ ਸੌ, ਗੁਰੂ ਘਰ ਤੁਰਤ ਪੁਚਾਵੋ।
ਪਹਿਲਾਂ ਰਕਮ ਗਿਣਾ ਕੇ ਸਾਰੀ, ਫਿਰ ਪ੍ਰਸ਼ਾਦ ਛਕਾਵੋ।

ਸਿੱਖ ਨੇ ਵੀ ਪ੍ਰਸ਼ਾਦ ਛਕਣ ਤੋਂ, ਕਰ ਦਿੱਤੀ ਇਨਕਾਰੀ।
ਪਤੀ ਪਤਨੀ ਬੈਠ ਕੇ ਦੋਵੇਂ, ਲੱਗੇ ਕਰਨ ਵਿਚਾਰੀ।
'ਜੀਵਨ ਸਿੰਘਾ' ਸਿੱਖ ਗਰੀਬ ਨੂੰ, ਪੈ ਗਿਆ ਕੰਮ ਔਖੇਰਾ।
ਖੋਟੇ ਖਰੇ ਦਾ ਕਸਵੱਟੀ ਤੇ, ਹੁੰਦਾ ਤੁਰਤ ਨਿਬੇਰਾ।

## ਸਿੱਖ ਵਲੋਂ ਸ਼ਾਹੂਕਾਰ ਕੋਲ ਜਾ ਪੈਸੇ ਦੀ ਮੰਗ ਕਰਨੀ

### ਡਿਓੜ

ਪਤੀ ਪਤਨੀ ਨੇ ਕਰਦੇ ਵਿਚਾਰ ਨੂੰ, ਮੰਜ਼ਲਾਂ ਔਖੇਰੀਆਂ।
ਕਿਸੇ ਕੋਲੋਂ ਜਾ ਕੇ ਚੁੱਕੀਏ ਉਧਾਰ ਨੂੰ, ਨਾ ਲਗਾਈਏ ਦੇਰੀਆਂ।
ਘਰ ਵਿਚ ਹੈ ਨਹੀਂ ਟਕੇ ਦੀ ਵੀ ਰਾਸ ਜੀ, ਦਿਲ ਧਰੇ ਧੀਰ ਨਾ।
ਹੋਈਏ ਕਿਵੇਂ ਏਸ ਪਰਚੇ 'ਚੋਂ ਪਾਸ ਜੀ, ਕਿਸੇ ਤਦਬੀਰ ਨਾ।

ਮੁੜ ਗਿਆ ਜੇ ਆਇਆ ਸਿੱਖ ਖਾਲੀ ਦਰ ਤੋਂ, ਏਹ ਵੀ ਗੱਲ ਹੈ ਬੁਰੀ।
ਪੈ ਜਾਵਾਂਗੇ ਝੂਠੇ ਅਸੀਂ ਗੁਰੂ ਘਰ ਤੋਂ, ਚੰਗੀ ਇਸ ਤੋਂ ਛੁਰੀ।
ਦੁਨੀਆਂ ਦੇ ਲੋਕ ਵੀ ਕਰਨ ਹਾਸ ਜੀ, ਜਰੀ ਜਾਊ ਪੀਰ ਨਾ।
ਹੋਈਏ ਕਿਵੇਂ ........................................।

ਪੱਲੇ ਹੈ ਨਹੀਂ ਪੈਸਾ ਅਤੀ ਹਾਂ ਗਰੀਬ ਜੀ, ਤੇ ਨਹੀਂ ਡੰਗ ਸਰਦਾ।
ਕੁਲ ਨਾਲੋਂ ਮਾੜੇ ਅਸਾਂ ਦੇ ਨਸੀਬ ਜੀ, ਮੰਦਾ ਹਾਲ ਘਰ ਦਾ।
ਏਸ ਗੱਲੋਂ ਚਿਤ ਬੜਾ ਹੈ ਉਦਾਸ ਜੀ, ਟਲੂ ਤਕਦੀਰ ਨਾ।
ਹੋਈਏ ਕਿਵੇਂ ........................................।

ਦੇਵਣਾ ਗਰੀਬਾਂ ਨੂੰ ਕਿਸੇ ਉਧਾਰ ਨਹੀਂ, ਹਾਮੀ ਭਰੇ ਦਿਲ ਨਾ।
ਸ਼ਾਹੂਕਾਰ ਕਿਸੇ ਨਾਲ ਵੀ ਵਿਹਾਰ ਨਹੀਂ, ਮੰਗਿਆਂ ਨਹੀਂ ਮਿਲਣਾ।
ਜਾਪਦੀ ਫਜ਼ੂਲ ਕਰਨੀ ਤਲਾਸ਼ ਜੀ, ਲੱਭਣਾ ਅਖੀਰ ਨਾ।
ਹੋਈਏ ਕਿਵੇਂ ........................................।

ਗੁਰੂ ਘਰ ਘਾਟ ਨਹੀਂ ਸੀ ਕਿਸੇ ਚੀਜ਼ ਦੀ, ਗੱਲ ਭੇਦ ਵਾਲੀ ਏ।
ਕਰਦੇ ਪਰਖ ਸੇਵਕ ਨਾਚੀਜ਼ ਦੀ, ਉਹ ਪ੍ਰਤਿਪਾਲੀ ਏ।
ਆਪ ਕਸਵੱਟੀ ਉੱਤੇ ਲਾ ਕੇ ਦਾਸ ਜੀ, ਵੇਖਦੇ ਨੇ ਸੀਰ ਨਾ
ਹੋਈਏ ਕਿਵੇਂ ........................................।

ਸੋਚ ਸੋਚ ਕੇ ਤੇ ਲੱਭਿਆ ਸਹਾਰਾ ਏ, ਫੁਰ ਪਈ ਦਲੀਲ ਜੀ।
ਤਨ ਮਨ ਧਨ ਇਹ ਗੁਰਾਂ ਦਾ ਸਾਰਾ ਏ, ਹੋਈਏ ਨਾ ਜ਼ਲੀਲ ਜੀ।
ਸਿੱਖਣੀ ਸੁਣਾ ਕੇ ਇੱਕ ਗੱਲ ਖਾਸ ਜੀ, ਲੋਈ ਜਿਓਂ ਕਬੀਰ ਨਾ।
ਹੋਈਏ ਕਿਵੇਂ ........................................।

ਪੰਜ ਸੌ ਰੁਪਈਆ ਦੇਵੇ ਸ਼ਾਹੂਕਾਰ ਆ, ਕੰਨਿਆ ਹਮਾਰੀ ਦਾ।
ਉਹਦੇ ਕੋਲੋਂ ਲਈਏ ਤਾਂ ਵਕਤ ਸਾਰ ਆ, ਮੰਨ ਕਹਿਣਾ ਨਾਰੀ ਦਾ।
ਸੇਠ ਪਾਸ ਜਾ ਕੇ ਕਰੇ ਅਰਦਾਸ ਜੀ, ਸੁਣੀ ਗੱਲ ਵੀਰ ਨਾ।
ਹੋਈਏ ਕਿਵੇਂ ........................................।

ਢਾਈ ਸੌ ਰੁਪੈ ਦੀ ਅਸਾਂ ਨੂੰ ਲੋੜ ਆ, ਜੇ ਤੂੰ ਜਾਵੇਂ ਮੰਨ ਆ।
ਫੇਰ ਸਾਡੇ ਵਲੋਂ ਸਾਕ ਦਾ ਨਾ ਮੋੜ ਆ, ਪਰਨਾ ਲੈ ਕੰਨਿਆ।
'ਜੀਊਣ ਸਿੰਘਾ' ਝੱਟ ਕਰਲੈ ਕਿਆਸ ਜੀ, ਪਾਵਣੀ ਖਲੀਰ ਨਾ।
ਹੋਈਏ ਕਿਵੇਂ ........................................।

## ਪੈਸੇ ਲਿਆ ਸਿੱਖ ਨੂੰ ਦੇਣੇ

### ਕਾਫ਼ੀ

ਫੁੱਲ ਗਿਆ ਸ਼ਾਹ ਨਾਲ ਖੁਸ਼ੀ ਦੇ, ਜਾਮੇ ਵਿਚ ਸਮਾਵੇ ਨਾ।
ਪਰ ਵਿਚੋਂ ਸੀ ਗੱਲ ਅਸਲ ਕੀ, ਸਮਝ ਉਸ ਨੂੰ ਆਵੇ ਨਾ।
ਢਾਈ ਸੌਂ ਹੈ ਗੱਲ ਮਾਮੂਲੀ, ਜਿਤਨਾ ਵੀ ਤੂੰ ਚਾਹੁੰਨਾ ਏ।
ਮੇਰੇ ਕੋਲੋਂ ਤਤ ਛਿਨ ਲੈਜਾ, ਕਿਸ ਗੱਲੋਂ ਘਬਰਊਨਾ ਏ।

ਸਿੱਖ ਕਿਹਾ ਨਹੀਂ ਲੋੜ ਜ਼ਿਆਦਾ, ਸਰ ਜਾਏ ਕੰਮ ਹਮਾਰਾ ਜੀ।
ਮਰਦੇ ਦਮ ਤੱਕ ਭੁਲਾਂਗਾ ਨਾ, ਏਹ ਅਹਿਸਾਨ ਤੁਮਾਰਾ ਜੀ।
ਸ਼ਾਹੂਕਾਰ ਨੇ ਰਕਮ ਗਿਣਾ ਕੇ, ਸਿੱਖ ਦੀ ਝੋਲੀ ਪਾਈ ਏ।
ਦਿਲੀ ਮਨੋਰਥ ਪੂਰਾ ਹੋਇਆ, ਘਾਟ ਨਾ ਜਾਪੇ ਕਾਈ ਏ।

ਪਰ ਹੁਣ ਤਤ ਛਿਨ ਕਾਜ ਕਰ ਦਿਓ, ਦੇਰੀ ਤੁਸੀਂ ਲਗਾਵੋ ਨਾ।
ਇੱਕ ਇੱਕ ਪਲ ਹੈ ਸਾਲ ਬੀਤਦਾ, ਮੈਨੂੰ ਪਲ ਅਟਕਾਵੋ ਨਾ।
ਘਰ ਆਪਣੇ ਸਿੱਖ ਪਹੁੰਚ ਗਿਆ ਤਾਂ, ਪਤਨੀ ਵੀ ਖੁਸ਼ ਹੋਈ ਏ।
ਆਏ ਸਿੱਖ ਨੂੰ ਭੇਟਾ ਦੇ ਕੇ, ਬਾਣੀ ਮੁੱਖੋਂ ਬੁਗੋਈ ਏ।

ਇਹ ਦੋ ਸੌ ਲੈ ਸਤਿਗੁਰ ਦਾ ਤੇ, ਏਹ ਪਚਾਸ ਤੁਮਾਰੇ ਆ।
ਸਾਡਾ ਗ੍ਰਿਹਿ ਵੀ ਸਫ਼ਲ ਹੋ ਗਿਆ, ਦਿੱਤੇ ਤੁਸਾਂ ਦਿਦਾਰੇ ਆ।
ਸ਼ੁਕਰ ਕੀਤਾ ਫਿਰ ਸਤਿਗੁਰ ਦਾ, ਜਿਸ ਮਨ ਦੀ ਆਸ ਪੁਜਾਈ ਆ।
ਆਪਣਾ ਕਾਰਜ ਆਪ ਸਵਾਰੇ, ਉਹ ਸਭਦਾ ਸੁਖਦਾਈ ਆ।

ਫਿਰ ਪ੍ਰਸ਼ਾਦ ਛਕਾਇਆ ਛਕਿਆ, ਸੁਖ ਦੀ ਰੈਣ ਗੁਜਾਰੀ ਏ।
ਅੰਮ੍ਰਿਤ ਵੇਲੇ ਭੋਰ ਪਈ ਤਾਂ, ਕੀਤੀ ਸਿੱਖ ਤਿਆਰੀ ਏ।
ਸਤਿ ਸ੍ਰੀ ਅਕਾਲ ਗਜਾ ਕੇ, ਪੈ ਗਿਆ ਆਪਣੇ ਰਾਹੇ ਆ।
ਸਿੱਖੀ ਸਿਦਕ ਨਿਭਾਵਣ ਮੁਸ਼ਕਿਲ, ਦਿਲ ਵਿਚ ਲੇਖੇ ਲਾਏ ਆ।

ਧੰਨ ਧੰਨ ਸਿੱਖੀ ਧੰਨ ਧੰਨ ਸਤਿਗੁਰ, ਧੰਨ ਧੰਨ ਸਿੱਖ ਪਿਆਰੇ ਆ।
ਜਿਹਨਾਂ ਤਨ ਮਨ ਧੀਆਂ ਪੁੱਤਰ, ਗੁਰ ਚਰਨਾਂ ਤੋਂ ਵਾਰੇ ਆ।
ਏਹੋ ਜਿਹੀਆਂ ਦਲੀਲਾਂ ਕਰਦਾ, ਤੁਰਿਆ ਜਾਏ ਅਗਾਰੀ ਆ।
ਪੈਂਡੇ ਨਾਲ ਥਕੇਵਾਂ ਹੋਇਆ, ਲੱਗੀ ਪਿਆਸ ਕਰਾਰੀ ਆ।

ਰਸਤੇ ਉੱਤੇ ਬਿਰਛ ਸੁਹਾਵੇ, ਛਾਇਆ ਵੀ ਮਨ ਭਾਉਂਦੀ ਏ।
ਦੁੱਖ ਦਲਿਦਰ ਤੋੜ ਥਕੇਵੇਂ, ਮਨ ਨੂੰ ਸਾਂਤ ਕਰਾਉਂਦੀ ਏ।
'ਜੀਵਨ ਸਿੰਘਾ' ਕੌਤਕ ਦੂਜਾ, ਸਿੱਖ ਨੂੰ ਗੁਰੂ ਵਖਾਉਣ ਲੱਗੇ।
ਇਸ ਥਾਂ 'ਤੇ ਅਤੀਤ ਸਾਧ ਦੇ, ਦਰਸ਼ਨ ਕਿਵੇਂ ਕਰਾਉਣ ਲੱਗੇ।

## ਸਾਧੂ ਦੇ ਤਿਆਗ ਦੀ ਭਾਵਨਾ

ਕੋਰੜਾ

ਓਥੇ ਲਾ ਸਮਾਧੀ ਬੈਠੇ ਸੀ ਮਹਾਤਮਾ, ਜੁੜੀ ਹਰੀ ਨਾਲ ਸੀ ਜਿਨ੍ਹਾਂ ਦੀ ਆਤਮਾ।
ਛਾਇਆ ਵੇਖ ਖੜ੍ਹਾ ਪਲ ਚਾਰ ਹੋ ਗਿਆ, ਸਿੱਖ ਨੂੰ ਅਤੀਤ ਦਾ ਦਿਦਾਰ ਹੋ ਗਿਆ।

ਹਿਰਦੇ 'ਚ ਸ਼ਾਂਤੀ ਅੱਖੀਆਂ 'ਚ ਠੰਡ ਆ, ਮਾਇਆ ਲੋਭ ਲਾਲਚਾਂ ਨੂੰ ਦਿੱਤੀ ਕੰਡ ਆ।
ਕਾਮ ਕ੍ਰੋਧ ਉੱਤੇ ਅਸਵਾਰ ਹੋ ਗਿਆ, ਸਿੱਖ ਨੂੰ ..................................।

ਮੱਥੇ ਉੱਤੇ ਖੇੜਾ ਫੁੱਲ ਜਿਉਂ ਗੁਲਾਬ ਦਾ, ਚਿਹਰਾ ਚਮਕਾਰਾ ਚੰਨ ਬੇ-ਹਿਸਾਬ ਦਾ।
ਰੱਬੀ ਨੂਰ ਆਕੇ ਇੱਕ ਸਾਰ ਹੋ ਗਿਆ, ਸਿੱਖ ਨੂੰ ..................................।

ਮਨ ਵਿੱਚ ਜਗਿਆ ਗਿਆਨ ਦੀਪ ਆ, ਆਪ ਭਗਵਾਨ ਵਸਦਾ ਸਮੀਪ ਆ।
ਦੂਰ ਅਗਿਆਨਤਾ ਅੰਧਾਰ ਹੋ ਗਿਆ, ਸਿੱਖ ਨੂੰ ..................................।

ਹਉਮੇ ਵਾਲੀ ਦੁਬਿਧਾ ਦੀ ਭੀਤ ਢਹਿ ਗਈ, ਇੱਕ ਨੂੰ ਧਿਆਕੇ ਗੱਲ ਇੱਕ ਰਹਿ ਗਈ।
ਬੰਦਗੀ ਨਾਲ ਬੰਦਾ ਨਿਰੰਕਾਰ ਹੋ ਗਿਆ, ਸਿੱਖ ਨੂੰ ..................................।

ਵੈਰੀ ਨਾ ਮਿੱਤਰ ਕੋ ਨਜ਼ਰ ਆਂਵਦਾ, ਇੱਕੋ ਜਿਹਾ ਸੋਨੇ ਮਿੱਟੀ ਨੂੰ ਤਕਾਂਵਦਾ।
ਸਾਰਾ ਜੱਗ ਕੂੜ ਦਾ ਪਸਾਰ ਹੋ ਗਿਆ, ਸਿੱਖ ਨੂੰ ..................................।

ਸਿੱਖ ਨੂੰ ਜਾਂ ਬੀਤੇ ਓਥੇ ਪਲ ਚਾਰ ਜੀ, ਪੁੱਜਾ ਇੱਕ ਆ ਕੇ ਓਥੇ ਸ਼ਾਹੂਕਾਰ ਜੀ।
ਸੰਤਾਂ ਨੂੰ ਵੇਖੇ ਬਲਿਹਾਰ ਹੋ ਗਿਆ, ਸਿੱਖ ਨੂੰ ..................................।

ਮੋਹਰਾਂ ਤੇ ਦੁਸ਼ਾਲਿਆਂ ਦੀ ਭੇਟ ਧਰਦਾ, ਚਰਨਾਂ ਦੇ ਉੱਤੇ ਪ੍ਰਣਾਮ ਕਰਦਾ।
ਪੈ ਕੇ ਰਾਹੇ ਆਪਣੇ ਅਗਾਰ ਹੋ ਗਿਆ, ਸਿੱਖ ਨੂੰ ..................................।

ਪਿੱਛੋਂ ਇੱਕ ਚੋਰ ਆ ਗਿਆ ਲੁਟੇਰਾ ਸੀ, ਜਿਹਨੂੰ ਲੋਭ ਲਾਲਚਾਂ ਨੇ ਪਾਇਆ ਘੇਰਾ ਸੀ।
ਸਾਰਾ ਕੁਝ ਚੁੱਕ ਕੇ ਫਰਾਰ ਹੋ ਗਿਆ, ਸਿੱਖ ਨੂੰ .................................।

ਦਿੱਤੀ ਨਹੀਂ ਅਸੀਸ ਸੀ ਲਿਆਉਣ ਵਾਲੇ ਨੂੰ, ਮੰਦਾ ਨਹੀਂ ਸੀ ਆਖਿਆ ਉਠਾਉਣ ਵਾਲੇ ਨੂੰ।
ਸਾਧੂ ਦੁਖ ਸੁਖ ਤੋਂ ਉਦਾਰ ਹੋ ਗਿਆ, ਸਿੱਖ ਨੂੰ .................................।

ਕੌਤਕ ਅਜੀਬ ਸਿੱਖ ਵੇਖਦਾ ਰਿਹਾ, ਢਲ ਗਈ ਦੁਪਿਹਰ ਪੰਧ ਆਪਣੇ ਪਿਆ।
ਤੁਰੇ ਜਾਂਦੇ ਪੰਧ ਦੁਸ਼ਵਾਰ ਹੋ ਗਿਆ, ਸਿੱਖ ਨੂੰ .................................।

'ਜਿਊਣ ਸਿੰਘਾ' ਵੇਖਦਾ ਏ ਰੰਗ ਰਾਮ ਦਾ, ਕਰਦਾ ਪੜਾਅ ਰਸਤੇ 'ਚ ਸ਼ਾਮ ਦਾ।
ਰੋਟੀ ਪਾਣੀ ਵਲੋਂ ਅਵਾਜ਼ਾਰ ਹੋ ਗਿਆ, ਸਿੱਖ ਨੂੰ .................................।

## ਪੰਛੀਆਂ ਦੇ ਤਿਆਗ ਦੀ ਵਾਰਤਾ

ਦੋਤਾਰਾ

ਇਸ ਬ੍ਰਿਛ ਤੇ ਰਹਿੰਦਾ ਸੀ, ਪੰਛੀ ਜੋੜਾ ਇੱਕ ਪਿਆਰਾ।
ਪ੍ਰੇਮੀ ਇੱਕ ਦੂਜੇ ਦੇ, ਕਰਦੇ ਸੁਖ ਦੇ ਨਾਲ ਗੁਜ਼ਾਰਾ।
ਤੱਕ ਆਏ ਮੁਸਾਫਰ ਨੂੰ, ਪਤਨੀ ਪਤੀ ਨੂੰ ਆਖ ਸੁਣਾਵੇ।
ਹੈ ਧਰਮ ਗ੍ਰਿਸਤੀ ਦਾ, ਦਰ 'ਤੇ ਆਏ ਦੀ ਸੇਵ ਕਮਾਵੇ।

ਥੱਕਿਆ ਦਿਨ ਸਾਰੇ ਦਾ, ਕਰਕੇ ਵਾਟ ਘਨੇਰੀ ਆਇਆ।
ਕੋਈ ਲੇਫ ਰਜਾਈ ਨਹੀਂ, ਉੱਤੋਂ ਜੋਰ ਸੀਤ ਨੇ ਪਾਇਆ।
ਸਿਰ ਰਾਤ ਅੰਧੇਰੀ ਏ, ਦੱਸੋ ਇਹ ਕਿਧਰ ਨੂੰ ਜਾਵੇ।
ਹੈ ਧਰਮ ...........................................।

ਨਿਰਬਲ ਜਹੇ ਪੰਛੀ ਹਾਂ, ਬੇਸ਼ੱਕ ਰਾਸ ਨਹੀਂ ਪੱਲੇ ਕੋਈ।
ਦਿਨ ਕੰਕਰ ਚੁਗਦੇ ਹਾਂ, ਗੁਜਰੇ ਰਾਤ ਬਿਰਛ ਦੀ ਢੋਈ।
ਸੇਵਕ ਤਨ ਵਾਰ ਦੇਂਦੇ, ਇਹ ਇਤਿਹਾਸ ਪੁਰਾਤਨ ਗਾਵੇ।
ਹੈ ਧਰਮ ...........................................।

ਸੰਤਾਂ ਦੀ ਸੇਵਾ ਲਈ, ਸੁਣਿਆ ਭਗਤ ਕਬੀਰ ਨੇ ਲੋਈ।
ਜਾ ਗਹਿਣੇ ਪਾਈ ਸੀ, ਚਰਚਾ ਵਿੱਚ ਜਹਾਨ ਦੇ ਹੋਈ।
ਜੂਠੇ ਬੇਰ ਭੀਲਣੀ ਦੇ, ਸਾਗ ਅਲੂਣਾ ਬਿਦਰ ਖਵਾਵੇ।
ਹੈ ਧਰਮ ...........................................।

ਕੋਈ ਲੋੜ ਨਹੀਂ ਚਿੰਤਾ ਦੀ, ਮੈਨੂੰ ਹੁਕਮ ਦਾ ਕਰੋ ਇਸ਼ਾਰਾ।
ਤੁਸੀਂ ਨਿਰਭੈ ਬੈਠ ਰਹੋ, ਮੈਂ ਹਾਂ ਕਰ ਲੈਂਦੀ ਸਭ ਚਾਰਾ।
ਦੁੱਖ ਆਪਾਂ ਸਹਿ ਲਈਏ, ਤੇ ਇਹ ਸੁਖ ਦੀ ਰਾਤ ਬਿਤਾਵੇ।
ਹੈ ਧਰਮ ..............................................।

ਏਨੀ ਗੱਲ ਕਰਕੇ ਤੇ, ਮਾਰੀ ਫੁਰਤੀ ਨਾਲ ਉਡਾਰੀ।
ਝੱਟ ਵਾਪਸ ਆ ਗਈ ਏ, ਲੈ ਕੇ ਅੱਧ ਧੁਖਦੀ ਅੰਗਿਆਰੀ।
ਲੈ ਆਗਿਆ ਮਾਲਕ ਤੋਂ, ਢਾਹ ਕੇ ਆਪਣਾ ਝੁੱਗਾ ਗਿਰਾਵੇ।
ਹੈ ਧਰਮ ..............................................।

ਕੁਝ ਆਪਣੀ ਹਿੰਮਤ ਨਾਲ, ਸਿੱਖ ਨੇ ਬਾਲਣ ਹੋਰ ਬਣਾਇਆ।
ਭੈ ਲਹਿ ਗਏ ਸੀਤਾਂ ਦੇ, ਉਸ ਨੇ ਭਾਂਬੜ ਤੁਰਤ ਮਚਾਇਆ।
ਆਪੋ ਵਿੱਚ ਕਹਿਣ ਲੱਗੇ, ਇਹ ਹੁਣ ਖੁਦਿਆ ਕਿਵੇਂ ਮਿਟਾਵੇ।
ਹੈ ਧਰਮ ..............................................।

ਕਹਿ ਮਾਦੀ ਨਰ ਤਾਈਂ, ਮੈਂ ਹਾਂ ਬਣ ਜਾਂਦੀ ਆਹਾਰਾ।
ਹੈ ਮੁਸ਼ਕਲ ਨਾਰੀ ਨੂੰ, ਤੇ ਕਰ ਲੈਂਦੇ ਮਰਦ ਗੁਜ਼ਾਰਾ।
ਡਿਗ ਪਈ ਵਿੱਚ ਅਗਨੀ ਦੇ, ਭੜਥਾ ਸੇਕ ਨਾਲ ਹੋ ਜਾਵੇ।
ਹੈ ਧਰਮ ..............................................।

ਉਸ ਭੁੱਖੇ ਰਾਹੀ ਨੇ, ਜਾਂ ਫਿਰ ਭੁੰਨ ਕਬੂਤਰੀ ਖਾ ਲਈ।
ਉਸ ਵਕਤ ਕਬੂਤਰ ਨੇ, ਆਪਣੇ ਦਿਲ ਵਿੱਚ ਸੋਚ ਦੁੜਾ ਲਈ।
ਦੋ ਸੇਰ ਅਹਾਰੀ ਏ, ਪਾ ਦੇ ਨਾਲ ਨਾ ਡੰਗ ਟਪਾਵੇ।
ਹੈ ਧਰਮ ..............................................।

ਏਨੀ ਦਿਲ ਆਉਂਦੇ ਹੀ, ਉਸਨੇ ਛਾਲ ਚਿਖਾ ਵਿੱਚ ਮਾਰੀ।
ਖਾ ਲਿਆ ਕਬੂਤਰ ਵੀ, ਸਿੱਖ ਨੇ ਸੁੱਖ ਦੀ ਰੈਣ ਗੁਜਾਰੀ।
ਕਹੇ 'ਜੀਵਨ ਸਿੰਘ' ਕਵੀ, ਚੜ੍ਹਦੇ ਰੋਜ਼ ਨੂੰ ਚਾਲੇ ਪਾਵੇ।
ਹੈ ਧਰਮ ..............................................।

## ਵਾਪਸ ਆ ਸਤਿਗੁਰੂ ਜੀ ਨੂੰ ਸਾਰੀ ਗੱਲ ਦੱਸਣੀ ਤੇ ਗੁਰੂ ਜੀ ਵਲੋਂ ਸਿੱਖਿਆ

ਮਨੋਹਰ

ਉੱਠ ਕੇ ਤੜਕ ਸਾਰ, ਪੁੱਜਾ ਪੁਰ ਕਰਤਾਰ, ਕਰ ਗੁਰਾਂ ਦਾ ਦਿਦਾਰ,
ਸੀਸ ਨੂੰ ਨਿਵਾਇਕੇ, ਕਰਦਾ ਬਿਆਨ ਜੀ।
ਗੁਰੂ ਸਾਹਿਬ ਮੇਰੇ ਭਰਮ ਮਿਟਾਇਕੇ, ਕਰ ਦਿਓ ਗਿਆਨ ਜੀ।

ਕਹਿਣ ਲੱਗੇ ਸੁਖ ਧਾਮ, ਤੂੰ ਗਿਆ ਸੈਂ ਜਿਹੜੇ ਕਾਮ, ਦੇ ਉਸਦਾ ਪੈਗਾਮ,
ਰਾਹ ਦੇ ਸ਼੍ਰਮ ਦਾ, ਕਰ ਇਜ਼ਹਾਰ ਓਏ।
ਜਾਣ ਲੈ ਤੂੰ ਏਹੋ ਮਾਰਗ ਧਰਮ ਦਾ, ਸਫ਼ਲਾ ਵਪਾਰ ਓਏ।

ਉਹਨਾਂ ਕਰਤੀ ਕਮਾਲ, ਬਹੁਤ ਘਰੋਂ ਸੀ ਕੰਗਾਲ, ਹੱਲ ਕਰ ਲਿਆ ਸਵਾਲ,
ਕੰਨਿਆ ਵਿਕਾਏ ਕੇ, ਦਿੱਤਾ ਧਨ ਆਣ ਜੀ, ਗੁਰੂ ............... ।

ਇਹ ਹੈ ਸਿੱਖੀ ਦਾ ਅਸੂਲ, ਜੇਤਾ ਜਾਪੇ ਅਨਕੂਲ, ਤੱਤ ਕਰ ਲੈ ਕਬੂਲ,
ਪੜਦਾ ਸ਼ਰਮ ਦਾ, ਦੇਵਣਾ ਉਤਾਰ ਓਏ, ਜਾਣ ਲੈ ..................।

ਫੇਰ ਰਸਤੇ ’ਚ ਸਾਧ, ਬੈਠਾ ਲਾਏ ਕੇ ਸਮਾਧ, ਵੇਖੀ ਉਹਦੀ ਮਰਯਾਦ,
ਕਾਮਨਾ ਗਵਾਏ ਕੇ, ਰਿਹਾ ਸੁਖ ਮਾਨ ਜੀ, ਗੁਰੂ .............................।

ਉਹ ਸੀ ਪੂਰਨ ਸੰਤ, ਜੋ ਨਾ ਡੋਲਦੇ ਕਦੰਤ, ਪਾਉਂਦੇ ਬੇਦ ਨਹੀਂ ਅੰਤ,
ਉਸਦੇ ਮਰਮ ਦਾ, ਨਾ ਲਭਦਾ ਬਜ਼ਾਰ ਓਏ, ਜਾਣ ਲੈ .........................।

ਅੱਗੇ ਪੰਛੀਆਂ ਦਾ ਜੋੜਾ, ਤੇ ਵਜੂਦ ਦਾ ਸੀ ਥੋਹੜਾ, ਉਹਨਾਂ ਮਾਰਿਆ ਕੀ ਲੋਹੜਾ,
ਦੱਸਾਂ ਕੀ ਸੁਣਾਏ ਕੇ, ਰਿਹਾ ਨਾ ਤਰਾਨ ਜੀ, ਗੁਰੂ ..........................।

ਸੀ ਗ੍ਰਿਸਤੀ ਪਿਆਰੇ, ਜਿਨ੍ਹਾਂ ਤਨ ਮਨ ਵਾਰੇ, ਤਿੰਨੇ ਤੱਕੇ ਤੂੰ ਨਜ਼ਾਰੇ,
ਆਪਣੇ ਕਰਮ ਦਾ, ਚੁੱਕ ਲੈ ਤੂੰ ਭਾਰ ਓਏ, ਜਾਣ ਲੈ ........... ।

ਇਹ ਤਾਂ ਤਿੰਨੇ ਹੀ ਓਖੇਰੇ, ਏਨੇ ਹੌਂਸਲੇ ਨਾ ਮੇਰੇ, ਤੇ ਦੁਆਰ ਡਿੱਗਾ ਤੇਰੇ,
ਚਰਨੀਂ ਲਗਾਏ ਕੇ, ਕਰੋ ਪ੍ਰਵਾਨ ਜੀ, ਗੁਰੂ ..............................।

ਰਹਿਣਾ ਹੋ ਕੇ ਨਿਰਮਾਣ, ਸਦਾ ਜਪੋ ਭਗਵਾਨ, ਸੀਰੀ ਰੱਖਣੀ ਜ਼ੁਬਾਨ,
ਮਾਨਸ ਜਨਮ ਦਾ, ਲੈ ‘ਜੀਵਨ’ ਸੁਧਾਰ ਓਏ, ਜਾਣ ਲੈ ........................।

## ਪ੍ਰਸੰਗ- ਵਲੀ ਕੰਧਾਰੀ ਦਾ ਉਧਾਰ

ਸ੍ਰੀ ਗੁਰੂ ਨਾਨਕ ਦੇਵ ਜੀ ਲੁਕਾਈ ਦਾ ਉਧਾਰ ਕਰਦੇ ਹੋਏ ਹਸਨ ਅਬਦਾਲ ਪਹੁੰਚੇ। ਮਰਦਾਨੇ ਨੇ ਪਾਣੀ ਦੀ ਮੰਗ ਕੀਤੀ ਤਾਂ ਹੁਕਮ ਕੀਤਾ ਸਾਹਮਣੇ ਪਹਾੜੀ ਤੇ ਵਲੀ ਕੰਧਾਰੀ ਕੋਲੋਂ ਪਾਣੀ ਮਿਲੇਗਾ। ਮਰਦਾਨਾ ਵਲੀ ਕੰਧਾਰੀ ਕੋਲ ਪਹੁੰਚਿਆ, ਤੇ ਪਾਣੀ ਦੀ ਮੰਗ ਕੀਤੀ। ਵਲੀ ਕੰਧਾਰੀ ਪੁੱਛਿਆ ਤੇਰਾ ਭੇਖ ਕੀ ਏ, ਚੇਲਾ ਕਿਸਦਾ ਏਂ ? ਮਰਦਾਨੇ ਨੇ ਗੁਰੂ ਨਾਨਕ ਦੇਵ ਜੀ ਬਾਰੇ ਦੱਸਿਆ। ਵਲੀ ਕੰਧਾਰੀ ਨੇ ਪਾਣੀ ਦੇਣ ਤੋਂ ਨਾਂਹ ਕਰ ਦਿੱਤੀ। ਮਰਦਾਨਾ ਵਾਪਸ ਆਇਆ। ਦੋ ਵਾਰ ਮਰਦਾਨੇ ਦੇ ਜਾਣ 'ਤੇ ਵੀ ਵਲੀ ਕੰਧਾਰੀ ਨੇ ਪਾਣੀ ਨਾ ਦਿੱਤਾ ਤੇ ਕੁਬੋਲ ਵੀ ਬੋਲੇ । ਸਤਿਗੁਰੂ ਨਾਨਕ ਦੇਵ ਜੀ ਨੇ ਮਰਦਾਨੇ ਨੂੰ ਕੋਲ ਪਏ ਇਕ ਪੱਥਰ ਨੂੰ ਚੁੱਕਣ ਦਾ ਹੁਕਮ ਕੀਤਾ। ਮਰਦਾਨੇ ਨੇ ਪੱਥਰ ਚੁੱਕਿਆ ਤਾਂ ਪਾਣੀ ਦਾ ਚਸ਼ਮਾ ਫੁੱਟ ਪਿਆ। ਗੁਰੂ ਜੀ ਨੇ ਵਲੀ ਦੇ ਹੌਜ ਦਾ ਸਾਰਾ ਪਾਣੀ ਖਿੱਚ ਲਿਆ ਤੇ ਵਲੀ ਨੇ ਗੁੱਸੇ ਵਿਚ ਵੱਡਾ ਪੱਥਰ ਸਤਿਗੁਰਾਂ ਦੇ ਵਲ ਰੇੜ੍ਹਿਆ। ਸਤਿਗੁਰਾਂ ਪੰਜਾ ਲਾ ਕੇ ਪੱਥਰ ਰੋਕਿਆ। ਵਲੀ ਕੰਧਾਰੀ ਹੰਕਾਰ ਛੱਡ ਚਰਨਾ ਤੇ ਆ ਕੇ ਡਿੱਗਿਆ ।

## ਸਤਿਗੁਰੂ ਜੀ ਦਾ ਹਸਨ-ਅਬਦਾਲ ਦੀ ਧਰਤੀ ਤੇ ਆਉਣਾ

### ਬੈਂਤ

ਨਾਮ ਦਾਨ ਦੇਂਦੇ ਪਾਪੀ ਬੰਦਿਆਂ ਨੂੰ, ਫੇਰ ਸੈਰ ਪਹਾੜ ਦੀ ਜਾਂਵਦੇ ਨੇ।
ਥੇੜ੍ਹੀ ਹਸਨ ਅਬਦਾਲ ਦੇ ਹੇਠ ਜਾ ਕੇ, ਡੇਰਾ ਵਿਚਰਦੇ ਵਿਚਰਦੇ ਲਾਂਵਦੇ ਨੇ।
ਹੱਥ ਜੋੜ ਮਰਦਾਨੇ ਨੇ ਅਰਜ਼ ਕੀਤੀ, ਲੱਗੀ ਤ੍ਰਿਖਾ ਤੇ ਹੋਂਠ ਕੁਮਲਾਂਵਦੇ ਨੇ।
ਕਿੱਥੋਂ ਮਿਲੇਗਾ ਦੀਨ ਦਿਆਲ ਪਾਣੀ, ਖੂਹੇ ਟੋਭੇ ਨਾ ਨਜ਼ਰੀਂ ਆਂਵਦੇ ਨੇ।

## ਮਰਦਾਨੇ ਵੱਲੋਂ ਪਾਣੀ ਦੀ ਮੰਗ ਕਰਨੀ

### ਕੋਰੜਾ

ਹਉਮੈ ਵਾਲੇ ਰੋਗ ਰੋਗੀਆਂ ਦੇ ਹਰਦੇ, ਬੇੜੇ ਭਵ ਸਾਗਰਾਂ ਚੋਂ ਪਾਰ ਕਰਦੇ।
ਪਹੁੰਚ ਗਏ ਕੰਧਾਰੀ ਆ ਵਲੀ ਦੇ ਪਾਸ ਆ, ਲੱਗੀ ਮਰਦਾਨਾ ਆਖਦਾ ਪਿਆਸ ਆ।

ਬੈਠ ਗਏ ਪਹਾੜੀ ਥੱਲੇ ਡੇਰਾ ਲਾਇਕੇ, ਬੋਲਿਆ ਹੈ ਮੀਰ ਫੇਰ ਘਬਰਾਏ ਕੇ।
ਹੁੰਦਾ ਜਾਂਦਾ ਚਿੱਤ ਮੁਝ ਦਾ ਉਦਾਸ ਆ, ਲੱਗੀ ਮਰਦਾਨਾ.....................।

ਚਾਰ ਹੀ ਚੁਫੇਰੇ ਨਜ਼ਰ ਦੁੜਾਉਂਦਾ ਏ, ਮਾਰੂਥਲ ਪਾਣੀ ਨਾ ਨਜ਼ਰ ਆਉਂਦਾ ਏ।
ਜਾਪੇ ਅੱਜ ਕੰਮ ਹੋਵਨਾਂ ਨਾ ਰਾਸ ਆ, ਲੱਗੀ ਮਰਦਾਨਾ....................।

ਨੇੜੇ ਤੇੜੇ ਪਿੰਡ ਪੀੜ੍ਹ ਨਾ ਦਸਾਉਂਦਾ ਜੇ, ਦੱਸੋ ਕੀ ਉਜਾੜਾਂ ਚੋਂ ਸੁਵਾਦ ਆਉਂਦਾ ਜੇ।
ਆਖਦੇ ਸੋ ਏਥੇ ਵੀ ਕੋਈ ਕੰਮ ਖਾਸ ਆ, ਲੱਗੀ ਮਰਦਾਨਾ....................।

ਆਦਮੀ ਦੀ ਜਾਤ ਆਂਵਦੀ ਨਜ਼ਰ ਨਹੀਂ, ਏਥੇ ਕੀਹਦੇ ਨਾਲ ਮੁਲਾਕਾਤ ਕਰਨੀ।
ਕਈ ਰੋਜ਼ ਮੁਖ ਪਾਇਆ ਨਾ ਗਿਰਾਸ ਆ, ਲੱਗੀ ਮਰਦਾਨਾ.................।

ਅੰਨ ਤੋਂ ਬਗੈਰ ਭਲਾ ਜਾਂਦੀ ਸਰ ਆ, ਪਾਣੀ ਬਾਝ ਬੰਦਾ ਸਕਦਾ ਕੀ ਕਰ ਆ।
ਹੋਰ ਚੀਜ਼ ਦੇਂਵਦੀ ਨਾ ਧਰਵਾਸ ਆ, ਲੱਗੀ ਮਰਦਾਨਾ....................।

ਲਾਉਣਾ ਸੀ ਜੇ ਭਾਗ ਕਿਸੇ ਦੇ ਨਸੀਬ ਨੂੰ, ਰੋਲ ਕੇ ਨਾ ਮਾਰੋ ਗੁਰੂ ਜੀ ਗਰੀਬ ਨੂੰ।
ਮੁੱਕਦੀ ਸਵਾਸਾਂ ਵਾਲੀ ਜਾਂਦੀ ਆਸ ਆ, ਲੱਗੀ ਮਰਦਾਨਾ....................।

ਏਦਾਂ ਕਿਸੇ ਦਿਨ ਨੂੰ ਪ੍ਰਾਣ ਹਰ ਜੂੰ, ਏਸ ਫਾਨੀ ਦੁਨੀਆਂ ਚੋਂ ਕੂਚ ਕਰ ਜੂੰ।
ਸੁੱਕਦੇ ਨੇ ਹੋਂਠ ਰੁੱਕ ਦੇ ਸਵਾਸ ਆ, ਲੱਗੀ ਮਰਦਾਨਾ....................।

ਮੁੱਕਦੀ ਜੇ ਗਲ ਪਾਣੀ ਜਾਂ ਪਿਲਾ ਦਿਓ, ਨਹੀਂ ਤਾਂ ਮੈਨੂੰ ਘਰ ਅਪਣੇ ਪੁਚਾ ਦਿਓ।
ਐਵੇਂ ਕਾਹਨੂੰ ਪਾਈ ਫਿਰਦੇ ਓ ਫਾਸ ਆ, ਲੱਗੀ ਮਰਦਾਨਾ....................।

'ਜਿਊਣ ਸਿੰਘਾ' ਸਤਿਗੁਰੂ ਕਹਿੰਦੇ ਬੋਲ ਆ, ਪਾਣੀ ਮਰਦਾਨਿਆਂ ਵਲੀ ਦੇ ਕੋਲ ਆ।
ਤੂੰ ਪਹਾੜੀ ਉਤੇ ਚੜ੍ਹ ਕਰ ਅਰਦਾਸ ਆ, ਲੱਗੀ ਮਰਦਾਨਾ....................।

## ਵਲੀ ਵਲੋਂ ਪਾਣੀ ਦੇਣ ਤੋਂ ਇਨਕਾਰ ਕਰਨਾ

### ਬੈਂਤ

ਕੋਲਾ ਸ਼ਰਾ ਦੀ ਅੱਗ ਦਾ ਵਲੀ ਹੈਸੀ, ਸੁਣਦੇ ਸਾਰ ਕ੍ਰੋਧ ਵਿਚ ਸੜਨ ਲੱਗਾ।
ਪੰਜ ਸੇਰ ਦੀ ਇਕ ਮੁਤਹਿਰ ਲੈ ਕੇ, ਵਿਚ ਡੂਮ ਦੀ ਖੋਪੜੀ ਜੜ੍ਹਨ ਲੱਗਾ।
ਕਹਿੰਦਾ ਦੂਰ ਹੋ ਕਾਫਰਾ ਅੱਖੀਆਂ ਤੋਂ, ਕਲਮੇ ਕੁਫਰ ਵਾਲੇ ਆ ਕੇ ਘੜਨ ਲੱਗਾ।
ਉਮਤ ਹੋ ਕੇ ਨਬੀ ਰਸੂਲ ਦੀ ਤੂੰ, ਹਿੰਦੂ ਕਾਫਰਾਂ ਦੇ ਕਲਮੇ ਪੜਨ ਲੱਗਾ।
ਲੋੜੇਂ ਜਾਨ ਦੀ ਖੈਰ ਤਾਂ ਹੁਣੇ ਤੁਰ ਜਾ, ਏਥੋਂ ਘੁਟ ਨਹੀਂ ਲੱਭਣਾ ਨੀਰ ਤੈਨੂੰ।
ਤੈਨੂੰ ਪਾਣੀ ਨਹੀਂ ਘੁੱਟ ਪਿਆ ਸਕਦਾ, ਮੈਂ ਵੱਲ ਭੇਜਿਆ ਕਿਉਂ ਫਿਰ ਪੀਰ ਤੈਨੂੰ।

## ਭਾਈ ਮਰਦਾਨੇ ਅਤੇ ਵਲੀ ਕੰਧਾਰੀ ਦੇ ਸਵਾਲ ਜਵਾਬ

ਫਿਰਨਾ

ਹੁਣ ਪਾਸ ਵਲੀ ਦੇ ਜਾਂਦਾ, ਹੱਥ ਜੋੜ ਕੇ ਅਰਜ਼ ਸੁਣਾਂਦਾ, ਨਾਲੇ ਗੀਤ ਗੁਰਾਂ ਦੇ ਗਾਂਦਾ,
ਕਰ ਉਸਤਤ ਕਹੇ ਜ਼ੁਬਾਨੀ ਏ, ਮੈਂ ਪੀਣਾ ਵਲੀ ਜੀ ਪਾਣੀ ਏਂ।

ਕੰਧਾਰੀ ਨਿਗ੍ਹਾ ਉਠਾ ਕੇ, ਮਰਦਾਨੇ ਵੱਲ ਤਕਾ ਕੇ, ਇਉਂ ਕਹਿਆ ਮੁੱਖੋ ਸੁਣਾ ਕੇ,
ਫਿਰਦਾ ਕਿਸ ਭਾਂਤ ਅਕੇਲਾ ਏਂ, ਕਿਸਦਾ ਬਤਲਾ ਦੇ ਚੇਲਾ ਏਂ।

ਗੁਰੂ ਨਾਨਕ ਜੀ ਨਿਰੰਕਾਰੀ, ਤਾਰਨ ਲਈ ਦੁਨੀਆਂ ਸਾਰੀ, ਧਰ ਆਇਆ ਹੈ ਅਵਤਾਰੀ,
ਮੈਂ ਉਸਦਾ ਦਾਸ ਦਸਾਨੀ ਏਂ, ਮੈਂ ਪੀਣਾ ....................।

ਕੌਣ ਨਾਨਕ ਮੈਂ ਕੀ ਜਾਣਾ, ਪਿਛਲਾ ਹੈ ਕੌਣ ਠਿਕਾਣਾ, ਕਿਸ ਭੇਖ ਦਾ ਪਾਇਆ ਬਾਣਾ,
ਕਿਸ ਰੰਗਣ ਵਿਚ ਰੰਗੇਲਾ ਏ, ਕਿਸਦਾ........................।

ਉਹ ਹੈ ਸਮਰੱਥ ਅਪਾਰਾ, ਤੇ ਰੇਖ ਭੇਖ ਤੋਂ ਨਿਆਰਾ, ਦੁਬਿਧਾ ਨੂੰ ਮਾਰ ਨਿਕਾਰਾ,
ਜਿਸ ਦਾ ਨਾ ਕੋਈ ਸਾਨੀ ਏ, ਮੈ ਪੀਣਾ ..........................।

ਤੂੰ ਹੋ ਕੇ ਮੁਸਲਮ ਭਾਈ, ਇਹ ਕਰਦਾ ਕੀ ਦਨਾਈ, ਕਾਫ਼ਰ ਦੀ ਕਰ ਵਡਿਆਈ,
ਮੇਰੇ ਦਿਲ ਮਾਰੇਂ ਸੇਲਾ ਏਂ, ਕਿਸਦਾ............................।

ਉਹ ਕਲੂਕਾਲ ਵਿਚ ਜਾਹਰਾ , ਜਗ ਆਣਿ ਨਿਵਾਇਆ ਸਾਰਾ, ਜੋ ਭਰੇ ਬੁਰਜ ਹੰਕਾਰਾ,
ਝੱਟ ਮਾਰ ਨਿਵਾਉਂਦਾ ਕਾਨੀ ਏਂ, ਮੈਂ ਪੀਣਾ .....................।

ਜੇ ਕਰਾਮਾਤ ਦਾ ਵਾਲੀ, ਤੈਨੂੰ ਕਿਉਂ ਕਰੇ ਸਵਾਲੀ, ਫਿਰ ਪਾਣੀ ਇਕ ਪਿਆਲੀ,
ਪੀ ਸਕਦਾ ਨਹੀਂ ਏਸ ਵੇਲਾ ਏਂ, ਕਿਸਦਾ ..........................।

ਕਹੇ ‘ਜੀਵਨ ਸਿੰਘ’ ਉਚਾਰ, ਜਰਾ ਬੋਲ ਤੂੰ ਮੁਖ ਸੰਭਾਰ, ਚਲ ਦਰਸ਼ਨ ਕਰ ਇਕ ਵਾਰ,
ਗਤ ਉਸਦੀ ਜਾਏ ਨਾ ਜਾਣੀ ਏ, ਮੈਂ ਪੀਣਾ.......................।

ਜੇ ਜਾਨ ਦੀ ਚਾਹੁਨੈ ਖੈਰ, ਇਥੋਂ ਖਿਸਕਾ ਜਾ ਪੈਰ, ਨਹੀਂ ਤੇ ਇਹ ਵੇਖ ਮੁਤਹਿਰ,
ਕਿਉਂ ਜਾਨ ਸਮਝਦਾ ਖੇਲਾ ਏਂ, ਕਿਸ ਦਾ ਬਤਲਾ ਦੇ...........।

## ਨਿਰਾਸ਼ ਹੋ ਮਰਦਾਨੇ ਦਾ ਗੁਰੂ ਜੀ ਕੋਲ ਆਉਣਾ

ਕੋਰੜਾ

ਉਠਿਆ ਕੰਧਾਰੀ ਫੜ ਕੇ ਮੁਤਹਿਰ ਆ, ਡਿੱਠਾ ਮਰਦਾਨੇ ਹੋਵਣੀ ਨਾ ਖੈਰ ਆ।
ਗੁਰਾਂ ਪਾਸ ਆਇਆ ਹੋਇਕੇ ਫਰਾਰ ਜੀ, ਮਾਰਨਾ ਤੇ ਦਿਉ ਮੈਨੂੰ ਆਪ ਮਾਰ ਜੀ।

ਮੇਰੇ ਨਾਲ ਭਲਾ ਤੁਝ ਦਾ ਕੀ ਵੈਰ ਆ, ਜਿੱਥੇ ਕਿਤੇ ਵੇਲਣੇ 'ਚ ਦੇਂਦੇ ਪੈਰ ਆ।
ਹਰ ਵੇਲੇ ਕਰੀ ਰੱਖਦੇ ਲਾਚਾਰ ਜੀ, ਮਾਰਨਾ ਤੇ ਦਿਉ...............।

ਕਿਤੇ ਪਾਉਂਦੇ ਰਾਕਸ਼ ਕੜਾਹੇ ਵਿਚ ਆ, ਮੇਰਾ ਦਿਲ ਡਾਢ੍ਹਾ ਹੋ ਗਿਆ ਜਿਚ ਆ।
ਪੁਜ ਦੀ ਨਾ ਮੈਨੂੰ ਇਹ ਤੁਸਾਂ ਦੀ ਕਾਰ ਜੀ, ਮਾਰਨਾ ਤੇ ਦਿਉ ............।

ਕਿਤੇ ਮੈਨੂੰ ਜ਼ਹਿਰ ਅੱਕ ਦਾ ਖਵਾਉਂਦੇ ਓ, ਕਿਤੇ ਭੇਜ ਕੇ ਤੇ ਭੇਡੂ ਜਾ ਬਨਾਉਂਦੇ ਓ।
ਮੇਰੇ ਨਾਲ ਦਸੋ ਕੀ ਤੁਸਾਂ ਦੀ ਖਾਰ ਜੀ, ਮਾਰਨਾ ਤੇ ਦਿਉ ......... ...।

ਪਾਣੀ ਦਾ ਜੇ ਘੁੱਟ ਤੁਝ ਤੋਂ ਨਹੀਂ ਸਰਦਾ, ਐਵੇਂ ਛੱਡੀ ਫਿਰਦਾ ਮੈਂ ਕੰਮ ਘਰਦਾ।
ਭੈਣ ਭਾਈ ਧੀਆਂ ਤੇ ਪੁੱਤਰ ਨਾਰ ਜੀ, ਮਾਰਨਾ ਤੇ ਦਿਉ ......... ...।

ਨਿਕਲੀ ਨਾ ਜਾਨ ਮੇਰੀ ਜੇ ਅਜ਼ਾਬ ਚੋਂ, ਖੱਟਿਆ ਕੀ ਦੱਸ ਤੇਰੀ ਮੈਂ ਰਬਾਬ ਚੋਂ।
ਜਿੱਤੇ ਤੁਸੀਂ ਮੰਨੀ ਅੱਜ ਤੋਂ ਮੈਂ ਹਾਰ ਜੀ, ਮਾਰਨਾ ਤੇ ਦਿਉ ......... ...।

ਮੇਰੇ ਕੋਲੋਂ ਭਲਾ ਹੋਇਆ ਕੀ ਕਸੂਰ ਸੀ, ਉਹਦੇ ਮੱਥੇ ਮੈਨੂੰ ਲਾਵਨਾ ਜ਼ਰੂਰ ਸੀ।
ਉਹ ਬੋਲਇਆ ਏ ਬੋਲ ਬਿਖੜੇ ਹਜ਼ਾਰ ਜੀ, ਮਾਰਨਾ ਤੇ ਦਿਉ ......... ...।

ਨੇਕਾਂ ਵਾਲਾ ਓਸ ਦਾ ਲਿਬਾਸ ਉਤਲਾ, ਵਿਚੋਂ ਬੜਾ ਪਾਪੀ ਏ ਸ਼ਰ੍ਹਾ ਦਾ ਪੁਤਲਾ।
ਛੁਰੀ ਸੋਂ ਜ਼ੁਬਾਨ ਤਿੱਖੀ ਤੇਜ਼ਧਾਰ ਜੀ, ਮਾਰਨਾ ਤੇ ਦਿਉ ......... ...।

ਪਾਣੀ ਜੇ ਪਿਲਾਉਣਾ ਭਲਾ ਚਾਹੋ ਮੁਝ ਨੂੰ, ਕਿਹੜੀ ਚੀਜ਼ ਦੀ ਏ ਭਲਾ ਘਾਟ ਤੁਝ ਨੂੰ।
ਐਵੇਂ ਜਾਣ ਬੁਝ ਕਰਦੇ ਖਵਾਰ ਜੀ, ਮਾਰਨਾ ਤੇ ਦਿਉ ......... ...।

'ਜੀਵਨ' ਜੀ ਸੱਚ ਆਖਦਾ ਹਾਂ ਵੱਜ ਕੇ, ਉਹਦੇ ਕੋਲੋਂ ਬਚਿਆ ਮਸਾਂ ਮੈਂ ਭੱਜ ਕੇ।
ਉਹਨੇ ਚੁੱਕੀ ਸੀ ਮੁਤਹਿਰ ਕਰ ਦੇਂਦਾ ਪਾਰ ਜੀ, ਮਾਰਨਾ ਤੇ ਦਿਉ ......... ...।

## ਗੁਰੂ ਜੀ ਦਾ ਮਰਦਾਨੇ ਨੂੰ ਹੋਂਸਲਾ ਦੇਣਾ

### ਬੈਂਤ

ਪਾਣੀ ਬਾਝ ਤਿਹਾਇਆ ਨਹੀ ਰਹਿਣ ਦੇਂਦੇ,ਤੈਨੂੰ ਠੰਢੜੇ ਨੀਰ ਪਿਆ ਦਿਆਂਗੇ।
ਤੇਰੇ ਹੋਠਾਂ ਦੀ ਪਈ ਜੋ ਆਬ ਫਿਕੀ, ਇਸ ਤੇ ਨੂਰ ਦੀ ਰੰਗਣ ਚੜਾ ਦਿਆਂਗੇ।
ਬੈਠਾ ਮਲ ਕੇ ਬੁਰਜ ਹੰਕਾਰ ਦਾ ਜੋ, ਉਹਨੂੰ ਵਿਚ ਪਾਤਾਲ ਧਸਾ ਦਿਆਂਗੇ।
ਪਗ਼ੜੀਆਂ ਪੀਰੀਆਂ ਉਹਦੀਆਂ ਵਿਚ ਪਲ ਦੇ, ਤੇਰੇ ਕਦਮਾਂ ਦੇ ਵਿਚ ਰੁਲਾ ਦਿਆਂਗੇਂ।
ਦੂਜੀ ਵਾਰ ਜਾ ਨਾਲ ਅਧੀਨਗੀ ਦੇ, ਪਾਣੀ ਮੰਗ ਮਰਦਾਨਿਆ ਵਲੀ ਕੋਲੋਂ।
ਜੇ ਨਾ ਦਿੱਤਾ ਸੋ ਤੇ ਹੁਣੇ ਖੋਹ ਲਵਾਂਗੇ, ਸਭੇ ਬਰਕਤਾਂ ਕਰਮਾਂ ਦੇ ਵਲੀ ਕੋਲੋਂ।

## ਭਾਈ ਮਰਦਾਨੇ ਦਾ ਦੂਜੀ ਵਾਰ ਵਲੀ ਕੋਲ ਜਾਣਾ

### ਮਨੋਹਰ

ਹੁਣ ਫੇਰ ਦੂਜੀ ਵਾਰ, ਹੋ ਕੇ ਬਹੁਤ ਆਵਾਜਾਰ, ਪਹੁੰਚਾ ਵਲੀ ਦੇ ਦੁਆਰ,
ਕਰਦਾ ਅਰਜ਼ ਆ, ਜਿੱਥੇ ਜਾਣਾ ਹੋਵੇ ਨਾਲ ਜਾਂਦੀ ਗਰਜ਼ ਆ।

ਵਲੀ ਵਿਹਦਿਆਂ ਹੀ ਸਾਰ, ਹੋ ਕੇ ਜਾਮੇ ਵਿਚੋ ਬਾਹਰ, ਨਾਗ ਵਾਗ ਫੂੰਕਾਰ,
ਉਗਲਛੇ ਜ਼ਹਿਰ ਆ, ਪਿਆ ਭੁਬਕਾਰ ਫੜ ਕੇ ਮੁਤਹਿਰ ਆ।

ਅਗੋਂ ਬੋਲੇ ਮਰਦਾਨਾ, ਉਤੋਂ ਜਾਪੇ ਪ੍ਰਧਾਨਾ, ਵਿਚੋਂ ਪੁੱਜ ਕੇ ਸ਼ੈਤਾਨਾ,
ਮੇਰੀ ਸੁਣੀ ਗਲ ਓਏ, ਹੁੰਦਾ ਕੀ ਹਰਜ਼ ਜੇ ਛਕਾਉਂਦੋ ਜਲ ਓਏ।

ਜੀਹਦਾ ਚੇਲਾ ਅਖਵਉਂਦਾ, ਗੀਤ ਜਿਸ ਦੇ ਹੈਂ ਗਾਉਂਦਾ, ਕਿਉਂ ਨਹੀਂ ਪਾਣੀ ਉਹ ਪਿਲਉਂਦਾ,
ਬਤਲਾ ਦੇ ਮੁਝ ਨੂੰ, ਮੇਰੇ ਪਾਸ ਫੇਰ ਭੇਜਿਆ ਕਿਉਂ ਤੁਝ ਨੂੰ।

ਪਾਣੀ ਰੱਬ ਦੀ ਏ ਦਾਤ, ਇਨਸਾਨ ਉਹਦੀ ਜਾਤ, ਤੈਨੂੰ ਜਰਾ ਨਹੀਂ ਗਿਆਤ,
ਚਾਹੀਦਾ ਪਿਲਾਣਾ ਓਏ, ਨੇਕੀਆਂ ਨੇ ਸਾਥ ਆਖਰੀ ਨਿਭਾਣਾ ਓਏ।

ਜੇ ਤੂੰ ਪੀਵਣਾ ਏ ਆਬ, ਸੁੱਟ ਉਸਦੀ ਰਬਾਬ, ਪੀ ਲੈ ਰੱਜ ਕੇ ਸ਼ਤਾਬ,
ਬੈਠ ਮੇਰੇ ਪਾਸ ਓਏ, ਪਿੱਛੇ ਮੁੜ ਜਾਵਣ ਦੀ ਛੱਡ ਆਸ ਓਏ।

ਤੂੰ ਏਂ ਵਲੀ ਅਨਜਾਣ, ਮੇਰੀ ਉਹਦੇ ਵਿਚ ਜਾਨ, ਉਹਦੇ ਮੇਰੇ 'ਚ ਪ੍ਰਾਣ,
ਪਲ ਨਹੀਂ ਵਿਸਾਰਦਾ, ਮੈਂ ਵੀ ਉਹਦੇ ਬਾਝ ਘੜੀ ਨਹੀਂ ਗੁਜਾਰਦਾ।

ਘਰ ਬਾਰ ਪਰਵਾਰ, ਛੱਡ ਸਾਰਾ ਸੰਸਾਰ, ਪਿੱਛੇ ਜਿਸਦੇ ਖੁਆਰ ,
ਹੁੰਦਾ ਫਿਰੇ ਨਿੱਤ ਓਏ, ਪਾਣੀ ਨਹੀਂ ਪਿਲਾਉਂਦਾ ਕਾਸਦਾ ਹੈ ਮਿੱਤ ਓਏ।

ਜਾ ਪਾਣੀ ਨਾ ਪਿਆਲ, ਮੁਖ ਆਪਣਾ ਸੰਭਾਲ, ਐਵੇਂ ਜ਼ਹਿਰ ਨਾ ਉਗਾਲ,
ਕਰ ਇਖਤਲਾਫ ਓਏ, ਬੋਲ ਨਾ ਗੁਰਾਂ ਦੀ ਸ਼ਾਨ ਦੇ ਖਿਲਾਫ ਓਏ।

ਪਾਣੀ ਮੰਗਦਾ ਏਂ ਘੂਰ, ਆਇਆ ਕਿੱਧਰੋਂ ਤੂੰ ਸੂਰ, ਕਰਵਾ ਕੇ ਹੱਡ ਚੂਰ,
ਜਾਏਂਗਾ ਮਰਾਸੀਆ, ਜਾਣ ਬੁਝ ਮੌਤ ਨੂੰ ਨਾ ਆਖ ਮਾਸੀ ਆ।

ਤੇਰੇ ਪਾਣੀ ਦੀ ਨਹੀਂ ਲੋੜ ਤੈਨੂੰ ਦੁਬਿਧਾ ਦਾ ਕੋੜ੍ਹ, ਇਹ ਪਾਣੀ ਤੇਰਾ ਤੋੜ,
ਥੱਲੇ ਮੰਗਵਾਲਾਂਗਾ, ਹੋਈ ਜੇ ਹਿੰਮਤ ਤੈਨੂੰ ਵੀ ਬੁਲਾਲਾਂਗਾ।

'ਜਿਊਣ ਸਿੰਘਾ' ਹੁਣ ਵਲੀ, ਗਲ ਕਰਨੀ ਨਹੀਂ ਭਲੀ, ਸਤਿਗੁਰੂ ਅੱਗੋਂ ਬਲੀ,
ਰੋਕ ਕੇ ਵਿਖਾਉਣਗੇ, ਵਲੀ ਵਾਲੇ ਵਲ ਕੱਢ ਕੇ ਵਿਖਾਉਣਗੇ।

## ਦੂਜੀ ਵਾਰ ਵਲੀ ਤੇ ਮਰਦਾਨੇ ਦੇ ਸਵਾਲ ਜਵਾਬ

### ਬੈਂਤ

ਦੋਵੇਂ ਕੋਲਿਆਂ ਦੇ ਵਾਂਗਰਾਂ ਨੈਣ ਭੱਖ ਗਏ, ਜ਼ਹਿਰੀ ਸੱਪ ਵਾਂਗੂੰ ਵਿਸ਼ ਘੋਲਦਾ ਏ।
ਭਉਂ ਕੇ ਫੇਰ ਦਿਵਾਨਿਆਂ ਆ ਗਿਉਂ ਤੂੰ, ਤੇਰੇ ਸੀਸ ਉਤੇ ਕਾਲ ਬੋਲਦਾ ਏ।
ਜਿਹੜੇ ਗੁਰੂ ਪਿੱਛੇ ਘਰ ਘਾਟ ਛੱਡ ਕੇ, ਫਿਰਦਾ ਹੱਡ ਪ੍ਰਦੇਸ ਵਿਚ ਰੋਲਦਾ ਏ।
ਕਾਹਦਾ ਗੁਰੂ ਜੋ ਨਹੀਂ ਮੁਰੀਦ ਖਾਤਿਰ, ਸੋਮੇ ਆਬ-ਏ-ਹਯਾਤ ਦੇ ਟੋਲਦਾ ਏ।
ਬਹੁਤੀ ਵਾਰ ਖਪਾਇਆ ਜੇ ਮਗਜ਼ ਮੇਰਾ, ਹੁਣੇ ਮਗਜ਼ ਦੋ ਫਾੜ ਬਣਾ ਦਿਆਂਗਾ।
ਸਣੇ ਗੁਰੂ ਅਨੋਖੇ ਦੇ ਯਾਦ ਰੱਖੀਂ, ਪੱਥਰ ਰੇੜ੍ਹ ਕੇ ਥੱਲੇ ਦਬਾ ਦਿਆਂਗਾ।

ਜਿਹੜੇ ਗੁਰੂ ਦੇ ਫਿਰੇਂ ਤੂੰ ਮਗਰ ਲੱਗਾ, ਟੱਬਰ ਟੋਰ ਤੇ ਘਰ ਜਜਮਾਨ ਛੱਡ ਕੇ।
ਜਿਹੜੇ ਗੁਰੂ ਦੀ ਫਿਰੇਂ ਰਬਾਬ ਚੁੱਕੀ, ਅੱਲ੍ਹਾ ਪਾਕ ਤੇ ਸੱਚਾ ਕੁਰਾਨ ਛੱਡ ਕੇ।
ਜਿਹੜੇ ਗੁਰੂ ਦੀ ਗਾਂਵਦਾ ਫਿਰੇਂ ਬਾਣੀ, ਹਜ਼ਰਤ ਅਲੀ ਰਸੂਲ ਈਮਾਨ ਛੱਡ ਕੇ।
ਕਿਉਂ ਨਹੀਂ ਪਾਣੀ ਪਾਤਾਲ ਚੋਂ ਖਿੱਚ ਲੈਂਦਾ, ਰੱਬੀ ਬਾਣੀ ਦਾ ਫੇਰ ਉਹ ਬਾਣ ਛੱਡ ਕੇ।
ਇਕੋ ਸ਼ਰਤ ਹੈ ਈ ਪਾਣੀ ਪੀਵਣਾ ਜੇ, ਭੰਨ ਰਬਾਬ ਤੇ ਉਹਦਾ ਈਮਾਨ ਛੱਡ ਦੇ।
ਤੈਨੂੰ ਪਾਣੀ ਵਿਚ ਟੁੱਭੇ ਲਵਾਂ ਦਿਆਂਗਾ, ਪਿੱਛੇ ਮੁੜ ਜਾਵਣ ਦਾ ਖਿਆਲ ਛੱਡ ਦੇ।

ਫਿਰ ਪਰਤ ਮਰਦਾਨੇ ਨੇ ਕਿਹਾ ਅੱਗੋਂ, ਦੱਸ ਵਲੀ ਕਿ ਵਲ੍ਹਾਂ ਦੀ ਖਾਣ ਹੈ ਤੂੰ।
ਚਿੱਤ ਜ਼ਰਾ ਨਹੀਂ ਅੰਦਰੋਂ ਮੋਮ ਤੇਰਾ, ਫੇਰ ਸਵਾਹ ਦਾ ਦੱਸ ਮੁਸਲਮਾਨ ਹੈ ਤੂੰ।
ਰੱਬੀ ਨਿਆਮਤਾਂ ਦਾ ਕਰੇਂ ਮਾਣ ਡਾਢਾ, ਮੁਸਲਮਾਨ ਨਹੀਂ ਕੋਈ ਸ਼ੈਤਾਨ ਹੈ ਤੂੰ।
ਕਰੇਂ ਦਿਲਾਂ ਵਿਚ ਦੂਈ ਦੇ ਜ਼ਖਮ ਡੂੰਘੇ, ਮੂੰਹ ਵਿਚ ਛੁਰੀ ਕਿ ਰੱਖਦਾ ਜ਼ੁਬਾਨ ਹੈ ਤੂੰ।
ਚੀਰ ਦੇਸ ਪ੍ਰਦੇਸ ਦੇ ਪੰਧ ਬਿਖੜੇ, ਤੈਨੂੰ ਤਾਰਨ ਲਈ ਆਇਆ ਭਗਵਾਨ ਮੇਰਾ।
ਖੜਕੇ ਨਾਨਕ ਦੀ ਤਾਰ ਵਿਚ ਤਾਰ ਮੇਰੀ, ਵੱਸੇ ਨਾਨਕ ਦੇ ਨਾਲ ਜਹਾਨ ਮੇਰਾ।

ਨਾਨਕ ਚੰਨ ਮੇਰਾ ਮੈਂ ਚਕੋਰ ਉਹਦਾ, ਉਹਨੂੰ ਛੱਡ ਕੇ ਗੈਰ ਵਲ ਤੱਕਦਾ ਨਹੀਂ।
ਸੱਥਰ ਯਾਰੜੇ ਦਾ ਪਟ ਰੇਸ਼ਮਾਂ ਨੇ, ਅੰਮ੍ਰਿਤ ਛੱਡ ਕੇ ਜ਼ਹਿਰ ਮੈਂ ਫੱਕਦਾ ਨਹੀਂ।
ਪਾਟੀ ਲੀਰ ਚੰਗੀ ਉਹਦੀ ਗੋਦੜੀ ਦੀ, ਭੂਸ਼ਨ ਮੇਰੇ ਸਰੀਰ ਨੂੰ ਢੱਕਦਾ ਨਹੀਂ।
ਮੇਰੀ ਜਾਨ ਕਲਬੂਤ ਨੂੰ ਛੱਡ ਜਾਵੇ, ਨਾਨਕ ਪੀਰ ਨੂੰ ਮੈਂ ਛੱਡ ਸਕਦਾ ਨਹੀਂ।
ਮੇਰੇ ਬਾਝ ਨਾਨਕ ਨਹੀਂ ਜੀ ਸਕਦਾ, ਨਾਨਕ ਬਾਝ ਵੀ ਮੈਂ ਨਹੀਂ ਜੀ ਸਕਦਾ।
ਤੇਰੇ ਕੁਫਰ ਦੇ ਪਾਣੀ ਨੂੰ ਲੱਖ ਲਾਹਨਤ, ਭਰ ਭਰ ਲੋਟੇ ਵੀ ਦੇਵੇਂ ਨਹੀਂ ਪੀ ਸਕਦਾ।

ਪਰਬਤ ਡੋਲਿਆ ਡੋਲ ਦੇ ਵਾਂਗ ਏਦਾਂ, ਪੱਥਰ ਜਦੋਂ ਮਰਦਾਨਾ ਉਠਾਉਣ ਲੱਗਾ।
ਨਾਚ ਲਗੀਆਂ ਪੁਤਲੀਆਂ ਕਰਨ ਜਿਵੇਂ, ਤਾਰਾਂ ਬਾਜ਼ੀਗਰ ਜਿਵੇਂ ਹਿਲਾਉਣ ਲੱਗਾ।
ਸੋਮੇ ਜਿਵੇਂ ਜ਼ਮੀਨ ਚੋਂ ਫੁੱਟ ਪੈਂਦੇ, ਪਾਣੀ ਮਾਰ ਛਾਲਾਂ ਥੱਲੇ ਆਉਣ ਲੱਗਾ।
ਭਰ ਭਰ ਬੁੱਕ ਪਾਣੀ ਸੇਵਕ ਪੀਣ ਲਗਾ, ਨਾਲੇ ਗੀਤ ਦਾਤਾਰ ਦੇ ਗਾਉਣ ਲੱਗਾ।
ਅੰਦਰ ਹੌਂਜ ਦੇ ਰਿਹਾ ਨਾ ਘੁੱਟ ਪਾਣੀ, ਵਲੀ ਉਠ ਕੇ ਜਦੋਂ ਤਕਾਉਣ ਲਗਾ।
ਗੁੱਸੇ ਵਿਚ ਨਮਰੂਦ ਦੇ ਵਾਂਗ ਪਾਪੀ, ਤੀਰ ਰੱਬ ਦੇ ਤਾਈਂ ਚਲਾਉਣ ਲੱਗਾ।

## ਗੁਰੂ ਜੀ ਮਰਦਾਨੇ ਨੂੰ ਪਾਣੀ ਛਕਾਉਣਾ ਤੇ ਵਲੀ ਦਾ ਗੁੱਸੇ ਵਿਚ ਪੱਥਰ ਰੇੜਣਾ

### ਕੋਰੜਾ

ਪਾਣੀ ਬਾਝ ਬੜਾ ਆਵਾਜਾਰ ਹੋ ਗਿਆ, ਮੀਰ ਜਾਦਾ ਹੱਥ ਜੋੜ ਕੇ ਖਲੋ ਗਿਆ।
ਸੁੱਕਦੇ ਨੇ ਹੋਂਠ ਰੁਕਦੀ ਜ਼ੁਬਾਨਾ ਏਂ, ਰੱਖ ਲਉ ਗੁਰੂ ਜੀ ਕਹਿੰਦੇ ਮਰਦਾਨਾ ਏਂ।

ਜਾਣੀ ਜਾਣ ਕਹਿੰਦੇ ਸਿਲਾ ਨੂੰ ਉਠਾਲ ਓਏ, ਇਹਦੇ ਹੇਠ ਪਾਣੀ ਵਗਦਾ ਕਮਾਲ ਓਏ।
ਰੱਜ ਰੱਜ ਪੀ ਲੈ ਕਰ ਇਸ਼ਨਾਨਾ ਏਂ, ਰੱਖ ਲਉ ਗੁਰੂ ਜੀ ..................।

ਜਦੋਂ ਮਰਦਾਨੇ ਸਿਲਾ ਨੂੰ ਉਠਾ ਲਿਆ, ਚੜ੍ਹ ਆਇਆ ਪਾਣੀ ਮਾਰ ਕੇ ਉਛਾਲ ਆ।
ਮਿਹਰਾ ਵਾਲੇ ਮਿਹਰ ਕਰਤੀ ਮਹਾਨਾਂ ਏਂ, ਰੱਖ ਲਉ ਗੁਰੂ ਜੀ ..................।

ਭਰ ਭਰ ਬੁੱਕ ਪਾਂਵਦਾ ਜਾਂ ਮੁੱਖ ਆ, ਕਰੇ ਇਸ਼ਨਾਨ ਦੂਰ ਹੁੰਦੇ ਦੁੱਖ ਆ।
ਮਿਲਦਾ ਕੰਗਾਲ ਨੂੰ ਜਿਵੇਂ ਖਜ਼ਾਨਾ ਏਂ, ਰੱਖ ਲਉ ਗੁਰੂ ਜੀ ..................।

ਵਲੀ ਦਾ ਧਿਆਨ ਹੌਜ ਵੱਲੇ ਜਾ ਪਿਆ, ਉਹਦੇ ਵਿਚ ਪਾਣੀ ਇਕ ਘੁੱਟ ਨਾ ਰਿਹਾ।
ਲਗਾ ਕਰਾਮਾਤ ਦਾ ਚਲਾਉਣ ਬਾਨਾ ਏਂ, ਰੱਖ ਲਉ ਗੁਰੂ ਜੀ ..................।

ਸੈਂਕੜੇ ਮਣਾਂ ਦਾ ਪੱਥਰ ਉਠਾਇਕੇ, ਰੇੜ ਦਿੱਤਾ ਸੇਧ ਗੁਰਾਂ ਦੀ ਤਕਾਇ ਕੇ।
ਜੋਰ ਨੂੰ ਜਤਾਉਣ ਲਗਾ ਜਰਵਾਨਾਂ ਏਂ, ਰੱਖ ਲਉ ਗੁਰੂ ਜੀ ..................।

ਡਿੱਠਾ ਮਰਦਾਨੇ ਆਉਂਦਾ ਖੜ-ਕਾਰਦਾ, ਜਿਵੇਂ ਮੇਘ ਨਾਥ ਬਾਣ ਨੂੰ ਉਲਾਰਦਾ।
ਭੁਲਾ ਇਸ਼ਨਾਨ ਅਤੇ ਪੀਣਾ ਖਾਣਾ ਏ, ਰੱਖ ਲਉ..............................

ਇਕ ਤਕਲੀਫ਼ ਹੋਂਵਦੀ ਨਾ ਬਸ ਆ, ਹੋਰ ਦੂਜੀ ਵਿਚ ਜਿੰਦ ਜਾਂਦੀ ਫੱਸ ਆ।
ਜਾਪਦਾ ਏ ਅੱਜ ਬਚਦੀ ਨਾ ਜਾਨਾਂ ਏਂ, ਰੱਖ ਲਉ ਗੁਰੂ ਜੀ ..................।

ਪਹਿਲਾਂ ਪਤਾ ਹੁੰਦਾ ਮੈਨੂੰ ਏਸ ਗੱਲ ਦਾ, ਕਦੀ ਵੀ ਨਾ ਭੋਗ ਪਾਂਵਦਾ ਮੈਂ ਜਲ ਦਾ।
ਲੁਕਨੇ ਨੂੰ ਦਿਸੇ ਕੋਈ ਨਾ ਟਿਕਾਣਾ ਏਂ, ਰੱਖ ਲਉ ਗੁਰੂ ਜੀ ..................।

ਪੁੱਜਿਆ ਪਹਾੜ ਸਿਰ 'ਤੇ ਜਾਂ ਆਇਕੇ, ਡੱਕ ਤਾ ਗੁਰਾਂ ਨੇ ਉਥੇ ਪੰਜਾ ਲਾਇਕੇ
।ਅਜੇ ਤੱਕ ਜੱਗ ਪੂਜਦਾ ਨਿਸ਼ਾਨਾਂ ਏਂ, ਰੱਖ ਲਉ ਗੁਰੂ ਜੀ ..................।

ਵੇਖਿਆ ਜਾਂ ਬਲ ਨਿਰੰਕਾਰੀ ਬਲੀ ਦਾ, 'ਜੀਵਨ' ਜੀ ਮਾਣ ਟੁੱਟ ਗਿਆ ਵਲੀ ਦਾ।
ਆ ਗਿਆ ਏ ਥੱਲੇ ਛੱਡ ਅਸਥਾਨਾਂ ਏਂ, ਰੱਖ ਲਉ ਗੁਰੂ ਜੀ ..................।

## ਵਲੀ ਦਾ ਹੰਕਾਰ ਟੁੱਟਣਾ ਤੇ ਗੁਰੂ ਜੀ ਵਲੋਂ ਸਿੱਖਿਆ ਦੇਣੀ

### ਡਬਲ ਡਿਓੜ

ਦੋਵੇਂ ਹੱਥ ਜੋੜ ਗਲ ਪੱਲਾ ਪਾਇਕੇ , ਅਰਜ਼ਾਂ ਗੁਰਜ਼ਾਰਦਾ।
ਡਿੱਗ ਪਿਆ ਵਲੀ ਚਰਨਾਂ ਤੇ ਆਇਕੇ, ਹੰਗਤਾ ਵਿਸਾਰਦਾ, ਕਰੇ ਅਰਦਾਸ ਆ।
ਹੋ ਗਿਆਂ ਹਾਂ ਅੱਜ ਤੋਂ ਤੁਮਾਰਾ ਦਾਸ ਆ।

ਕਿਹਾ ਸਤਿਗੁਰਾਂ ਛਾਤੀ ਨਾਲ ਲਗਾਇਕੇ, ਜੋਰ ਨੂੰ ਜਤਾਈਏ ਨਾ।
ਰੱਖੀਏ ਜੇ ਬਾਣਾ ਫਕਰਾਂ ਦਾ ਪਾਇਕੇ ਖੁਦੀ ਵਿਚ ਆਈਏ ਨਾ, ਸੱਚ ਜਾਣ ਵਲੀ ਜੀ।
ਰੱਬ ਰੂਪ ਹੁੰਦੇ ਇਨਸਾਨ ਵਲੀ ਜੀ।

ਭਾਗਾਂ ਵਾਲਾ ਹੋਇਆ ਕਰਕੇ ਦੀਦਾਰ ਮੈ, ਨੇ ਇਲਾਹੀ ਮੁੱਖੜੇ।
ਹੋ ਗਿਆਂ ਹਾਂ ਭਵ ਸਾਗਰਾਂ ਤੋਂ ਪਾਰ ਮੈਂ, ਮਿਟ ਗਏ ਨੇ ਦੁੱਖੜੇ, ਕੱਟ ਦਿਉ ਫਾਸ ਆ।
ਹੋ ਗਿਆਂ ਹਾਂ ਅੱਜ ਤੋਂ ........................।

ਮਨਾਂ ਮੋਤੀਆਂ ਨੂੰ ਠੋਕਰਾਂ ਲਗਾਈਏ ਨਾ, ਜੁੜਦੇ ਨੇ ਫੇਰ ਆ।
ਚੀਜ਼ ਅਣਮੁਲੀ ਤੋੜ ਕੇ ਗਵਾਈਏ ਨਾ, ਕਰੀਏ ਤਾਂ ਮਿਹਰ ਆ, ਲੱਗੇ ਤਾਣ ਵਲੀ ਜੀ।
ਰੱਬ ਰੂਪ ....................।

ਜਿੰਦਗੀ ਦੇ ਵਿਚ ਭੁੱਲਾਂ ਬਹੁਤ ਕੀਤੀਆਂ, ਗੁਨਾਹਗਾਰ ਹਾਂ ਬੜਾ।
ਕਰ ਦਿਉ ਮੁਆਫ਼ ਜੋ ਨੇ ਪਿੱਛੇ ਬੀਤੀਆਂ, ਦਾਸ ਚਰਨੀਂ ਪੜਾ, ਆਂਵਦੀ ਕਿਆਸ ਆ।
ਹੋ ਗਿਆ ਹਾਂ ਅੱਜ ਤੋਂ .........।

ਬਚਨ ਰਸੀਲੇ ਬੋਲੀਏ ਜ਼ੁਬਾਨ ਚੋਂ, ਲੱਖਾਂ ਰੋਗ ਹਰੀਏ।
ਕੌੜੇ ਬੋਲ ਤੀਰ ਛੱਡ ਕੇ ਕਮਾਨ ਚੋਂ, ਜ਼ਖਮੀਂ ਨਾ ਕਰੀਏ, ਮਾਰ ਬਾਣ ਵਲੀ ਜੀ।
ਰੱਬ ਰੂਪ ਹੁੰਦੇ ਨੇ ..............।

ਸੱਚਾ ਉਪਦੇਸ਼ ਮੁਝ ਨੂੰ ਸੁਣਾ ਦਿਉ, ਲਵਾਂ ਚਿੱਤ ਜੋੜ ਮੈਂ।
ਰੱਬ ਘਰ ਵਾਲਾ ਰਸਤਾ ਵਿਖਾ ਦਿਉ ਪਹੁੰਚ ਜਾਵਾਂ ਤੋੜ ਮੈਂ, ਦਿਉ ਧੁਰ ਪਾਸ ਆ।
ਹੋ ਗਿਆਂ ਹਾਂ ਅੱਜ ਤੋਂ .........।

ਰੱਬ ਘਰ ਵਿਚ ਸੇਵਾ ਪਰਵਾਨ ਹੈ, ਛੁਪਦਾ ਏ ਪਾਜ ਨਾ।
ਇਕੋ ਜਿਹਾ ਹਿੰਦੂ ਤੇ ਮੁਸਲਮਾਨ ਹੈ, ਹੋਂਵਦਾ ਲਿਹਾਜ ਨਾ, ਨੇ ਸਮਾਨ ਵਲੀ ਜੀ।
ਰੱਬ ਰੂਪ ਹੁੰਦੇ ਨੇ ............।

ਸੱਚ ਵਾਲੇ ਬੇੜੇ ਉੱਤੇ ਦਿਉ ਚਾੜ੍ਹ ਜੀ, ਭਵ ਸਾਗਰਾਂ ਤਰਾਂ।
ਦੋਜ਼ਖਾਂ ਦਾ ਵੇਖਣਾ ਪਵੇ ਨਾ ਸਾੜ ਜੀ, ਸਭੇ ਦੁੱਖੜੇ ਹਰਾਂ, ਕੱਟ ਦਿਉ ਫਾਸ ਆ।
ਹੋ ਗਿਆ ਹਾਂ.............................।

ਸੂਰਜ ਤੋਂ ਜਿਵੇਂ ਕਿਰਨਾ ਨਾ ਵੱਖ ਆ, ਦੁਨੀਆਂ ਤੋਂ ਦੂਰ ਨਹੀਂ।
ਵੇਖਣ ਵਾਲੀ ਨਾ ਤੈਨੂੰ ਮਿਲੀ ਅੱਖ ਆ, ਤੇਰਾ ਵੀ ਕਸੂਰ ਨਹੀਂ, ਅਣਜਾਣ ਵਲੀ ਜੀ।
ਰੱਬ ਰੂਪ ਹੁੰਦੇ ਨੇ ............।

ਹਰ ਇਨਸਾਨ ਦੀ ਮੈਂ ਸੇਵਾ ਕਰਾਂਗਾ, ਜਿਹੜਾ ਮਿਲੇ ਆਇਕੇ।
ਤਨ ਮਨ ਧਨ ਚਰਨਾਂ ਤੇ ਧਰਾਂਗਾ, ਧੂੜ ਮੱਥੇ ਲਾਇਕੇ, ਹੋਵੇ ਪਰਕਾਸ਼ ਆ।
ਹੋਗਿਆਂ ਹਾਂ ਅੱਜ ਤੋਂ .........।

'ਜਿਊਣ ਸਿੰਘਾਂ' ਵਲੀ ਵਲਾਂ ਵਿਚੋਂ ਕੱਢ ਕੇ, ਸਿੱਧੇ ਰਾਹੇ ਪਾ ਦਿੱਤਾ।
ਹਉਮੈ ਵਾਲੇ ਸੰਗਲਾਂ ਦਾ ਫਾਹਾ ਵੱਢ ਕੇ, ਚਾਨਣ ਵਿਖਾ ਦਿੱਤਾ, ਲੈ ਗਿਆਨ ਵਲੀ ਜੀ।
ਰੱਬ ਰੂਪ ਹੁੰਦੇ ..................।

## ਵਲੀ ਦੁਆਰਾ ਭੁੱਲ ਬਖਸ਼ਾ ਕੇ ਪ੍ਰਣ ਕਰਨਾ

### ਬੈਂਤ

ਹੱਥ ਜੋੜ ਕੇ ਵਲੀ ਜੀ ਅਰਜ਼ ਕੀਤੀ, ਅਗੋਂ ਕਦੀ ਵੀ ਭੁੱਲ ਨਾ ਕਰਾਂਗਾ ਮੈਂ।
ਠਿੱਲ੍ਹ ਪਿਆ ਹਾਂ ਤੁਸਾਂ ਦੇ ਆਸਰੇ ਤੇ, ਮਾਰੂ ਸਿੰਧ ਤਾਈਂ ਹੁਣ ਤੇ ਤਰਾਂਗਾ ਮੈਂ।
ਮੇਰੇ ਡੇਰੇ ਤੇ ਆਵੇ ਜੇ ਜੀਵ ਕੋਈ , ਸੀਸ ਉਸਦੇ ਚਰਨਾਂ ਤੇ ਧਰਾਂਗਾ ਮੈਂ।
ਮੁਰਦਾਂ ਹੋਵਾਂਗਾ ਸਾਈਂ ਦੀ ਦੀਦ ਖਾਤਰ , ਮਿਹਣੇ ਬੋਲ ਜਹਾਨ ਦੇ ਜਰਾਂਗਾ ਮੈਂ।
ਮਿਹਰਾਂ ਵਾਲਿਓ ਬੜੀ ਜੇ ਮੇਹਰ ਕੀਤੀ, ਨੀਚ ਕੀਟ ਦੇ ਤਾਈਂ ਨਿਵਾਜਿਆ ਜੇ।
ਬ੍ਰਿਹੋਂ ਵਿਚ ਗਰੀਬ ਨੂੰ ਮਾਰਿਓ ਨਾ, ਮੇਰੇ ਦਿਲ ਵਿਚ ਸਦਾ ਬਿਰਾਜਿਆ ਜੇ।

************************

## ਪ੍ਰਸੰਗ- ਰਾਜਾ ਸ਼ਿਵਨਾਭ

ਰਾਜੇ ਸ਼ਿਵਨਾਭ ਦਾ ਦੇਸ਼ ਸਿੰਗਲਾਦੀਪ ਸੀ। ਲੋਕ ਇਸ ਦੇ ਰਾਜ ਵਿਚ ਸੁੱਖੀ ਜੀਵਨ ਬਤੀਤ ਕਰਦੇ ਸਨ। ਇਸ ਸ਼ਹਿਰ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਿੱਖ 'ਮਨਸੁੱਖ' ਆਪਣੇ ਵਪਾਰ ਵਾਸਤੇ ਗਿਆ। ਸਿੱਖੀ ਰਹਿਤ ਅਨੁਸਾਰ ਤੜਕੇ ਉੱਠ, ਇਸ਼ਨਾਨ ਕਰ, ਨਾਮ ਜਪ ਬਾਣੀ ਪੜੀ, ਅੱਗ ਬਾਲ ਲੰਗਰ ਪਕਾਇਆ। ਇਕਾਦਸ਼ੀ ਦਾ ਵਰਤ ਹੋਣ ਕਾਰਨ ਬਾਕੀ ਲੋਕਾਂ ਦਾ ਵਰਤ ਸੀ, ਇਸ ਕਰਕੇ ਰਾਜੇ ਕੋਲ ਸਿੱਖ ਦੀ ਸ਼ਿਕਾਇਤ ਹੋਈ। ਰਾਜੇ ਦੇ ਹੁਕਮ ਕਰਨ 'ਤੇ ਸਿੱਖ ਨੂੰ ਕੈਦ ਕੀਤਾ ਗਿਆ। ਅਗਲੀ ਸਵੇਰ ਆਪਣੇ ਨਿਤਨੇਮ ਅਨੁਸਾਰ ਸਿੱਖ ਬਾਣੀ ਪੜਨ ਲੱਗਾ। ਰਾਜੇ ਨੂੰ ਬਾਣੀ ਸੁਣ ਸ਼ਾਂਤੀ ਆਉਣ ਲੱਗੀ। ਮਨਸੁੱਖ ਨੂੰ ਕੋਲ ਬੁਲਾ ਮਨ ਦੀ ਸ਼ਾਂਤੀ ਦਾ ਭੇਦ ਜਾਨਣਾ ਚਾਹਿਆ। ਮਨਸੁੱਖ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਬਾਰੇ ਦੱਸਿਆ। ਰਾਜੇ ਨੂੰ ਦਰਸ਼ਨਾਂ ਦੀ ਇੱਛਾ ਹੋਈ। ਰਾਜਾ ਧਿਆਨ ਧਰ ਅਰਜ਼ਾਂ ਕਰਨ ਲੱਗਾ। ਸਾਲ ਬਿਤੀਤ ਹੋਇਆ ਸਤਿਗੁਰੂ ਜੀ ਆਏ। ਰਾਜੇ ਨੇ ਪ੍ਰਿਖਿਆ ਲੈਣੀ ਚਾਹੀ। ਰਾਣੀ ਦੇ ਨਾਲ ਸੁੰਦਰ ਨਾਰੀਆਂ ਬਾਗ ਵਿਚ ਭੇਜੀਆਂ ਜਿਥੇ ਸਤਿਗੁਰੂ ਜੀ ਦਾ ਡੇਰਾ ਸੀ। ਸਤਿਗੁਰੂ ਜੀ ਨੇ ਸਤਿਨਾਮ ਦਾ ਉਪਦੇਸ਼ ਦੇ ਵਾਪਸ ਭੇਜ ਦਿੱਤਾ। ਰਾਜਾ ਚਰਨਾ 'ਤੇ ਆ ਡਿੱਗਿਆ। ਆਪਣੇ ਮਨ ਦੇ ਵਲਵਲੇ ਸ਼ਾਂਤ ਕੀਤੇ 'ਤੇ ਗੁਰੂ ਜੀ ਦਾ ਸਿੱਖ ਬਣਿਆ।

## ਰਾਜੇ ਸ਼ਿਵਨਾਭ ਤੇ ਮਨਸੁੱਖ ਦੀ ਵਾਰਤਾ

### ਕਾਫ਼ੀ

ਰਾਜਧਾਨੀ ਸਿੰਗਲਾਦੀਪ ਦੀ ਜੋ, ਛਬ ਉਸਦੀ ਜੱਗ ਤੋਂ ਨਿਆਰੀ ਏ।
ਇਹ ਰਚਨਹਾਰ ਨੇ ਦੁਨੀਆਂ 'ਤੇ, ਇੱਕ ਇੰਦ੍ਰਾਪੁਰੀ ਉਸਾਰੀ ਏ।
ਧਨ ਧਾਮ ਧਵਲ ਸੁਖ ਸੰਪਤ ਹੈ, ਸਭ ਰੂਪ ਲੱਦੇ ਨਰ ਨਾਰੀ ਏ।
ਹੈ ਧਰਮ ਕਰਮ ਤੇ ਨੇਮ ਇੱਕੋ, ਇੱਕ ਇਸ਼ਟ ਦੇ ਸਭੇ ਪੁਜਾਰੀ ਏ।
ਇਹਨਾਂ ਦੀ ਰਸਮ ਦੇ ਉਲਟ ਕਿਸੇ, ਆ ਹੋਰ ਫਤੂਰ ਮਚਾਇਆ ਏ।
ਰਾਜੇ ਸ਼ਿਵਨਾਭ ਦੇ ਸ਼ਹਿਰ ਅੰਦਰ, ਇੱਕ ਨਵਾਂ ਵਪਾਰੀ ਆਇਆ ਏ।

ਇਸ ਤੜਕਸਾਰ ਇਸ਼ਨਾਨ ਕੀਤਾ, 'ਤੇ ਆਪਣਾ ਇਸ਼ਟ ਧਿਆਉਣ ਲੱਗਾ।
ਫਿਰ ਚੜ੍ਹੇ ਦਿਵਸ ਗੁਰ ਨਾਨਕ ਦੀ, ਰਟ ਲਾ ਕੇ ਬਾਣੀ ਗਾਉਣ ਲੱਗਾ।
ਨਹੀਂ ਰੱਖਿਆ ਵਰਤ ਇਕਾਦਸ਼ੀ ਦਾ, ਚੁੱਲ੍ਹ ਤਾ ਕੇ ਅੱਗ ਮਚਾਉਣ ਲੱਗਾ।
ਕਰਕੇ ਪ੍ਰਸ਼ਾਦ ਤਿਹਾਵਲ ਦਾ, ਅਰਦਾਸਾ ਕਰ ਵਰਤਾਉਣ ਲੱਗਾ।
ਫਿਰ ਲੰਗਰ ਕਰਕੇ ਛਕਣ ਲੱਗਾ, ਨਾ ਠਾਕੁਰ ਭੋਗ ਲਗਾਇਆ ਏ।
ਰਾਜੇ ਸ਼ਿਵਨਾਭ.........................................

ਇਸਦੇ ਇਸ ਵੱਖਰੇ ਚਾਲੇ ਤੇ, ਆ ਜੁੜਿਆ ਮੇਲਾ ਖਾਸਾ ਏ।
ਕੋਈ ਖਿਜਦਾ ਕੋਈ ਸਮਝਾਉਂਦਾ ਏ, ਕੋਈ ਕਰਦਾ ਹਾਸ ਬਿਲਾਸਾ ਏ।
ਪਰ ਇਸ ਮਨਸੁੱਖ ਦੇ ਮਨ ਉਤੇ, ਕੋਈ ਹੋਇਆ ਅਸਰ ਨਾ ਮਾਸਾ ਏ।
ਤਾਂ ਰਾਜੇ ਪਾਸ ਸ਼ਿਕਾਇਤ ਹੋਈ, ਜਾ ਖੋਲ੍ਹਿਆ ਕਿਸੇ ਖੁਲਾਸਾ ਏ।
ਮਹੀਪਾਲ ਪੁਲੀਸ ਨੂੰ ਹੁਕਮ ਦਿੱਤਾ, ਕੈਦੀ ਕਰ ਜੇਲ੍ਹ ਪੁਚਾਇਆ ਏ।
ਰਾਜੇ ਸ਼ਿਵਨਾਭ.............................................

ਇਹ ਨਾਮ ਲੇਵਾ ਗੁਰ ਨਾਨਕ ਦਾ, ਕੈਦੀ ਬਣ ਗਿਆ ਅਕੇਲਾ ਏ।
ਮਨ ਹਰਖ ਸੋਗ ਤੋਂ ਨਿਆਰਾ ਏ, ਪ੍ਰੀਤਮ ਦੇ ਰੰਗ ਰੰਗੇਲਾ ਏ।
ਇਹ ਪਾਂਧੀ ਪ੍ਰੇਮ ਦੀ ਮੰਜ਼ਿਲ ਦਾ, ਇਸਨੂੰ ਵੀ ਜਾਣੇ ਖੇਲਾ ਏ।
ਰਟ ਲਾ ਗੁਰਬਾਣੀ ਪੜ੍ਹਨ ਲੱਗਾ, ਹੋਇਆ ਜਾ ਅੰਮ੍ਰਿਤ ਵੇਲਾ ਏ।
ਭੂਪਤ ਦੇ ਸੜਦੇ ਮਨ ਉੱਤੇ, ਗਿਆ ਅੰਮ੍ਰਿਤ ਜਿਉਂ ਛਿੜਕਾਇਆ ਏ।
ਰਾਜੇ ਸ਼ਿਵਨਾਭ...................................................

## ਰਾਜੇ ਸ਼ਿਵਨਾਭ ਦੀ ਹਾਲਤ

ਬੈਂਤ

ਚਿੰਤਾ ਚਿਖਾ ਤੇ ਪਿਆ ਸ਼ਿਵਨਾਭ ਰਾਜਾ, ਲੈਂਦਾ ਕਰਵਟਾਂ ਵਕਤ ਬਿਤਾ ਰਿਹਾ ਸੀ।
ਕਿਸੇ ਰਾਜੇ ਗਨੀਮ ਦੇ ਭੈ ਕਰਕੇ, ਗਿਣਦਾ ਗਿਣਤੀਆਂ ਜਿੰਦ ਤੜਫਾ ਰਿਹਾ ਸੀ।
ਲੱਗੀ ਪਲਕ ਵੀ ਪਲਕ ਨਾ ਰਾਤ ਸਾਰੀ, ਸੋਗ ਸਿੰਧ ਅੰਦਰ ਗੋਤੇ ਖਾ ਰਿਹਾ ਸੀ।
ਭੈ ਭੀਤ ਛੱਲਾਂ ਡਾਹਡਾ ਚੂਰ ਕੀਤਾ, ਕੰਢਾ ਕਿਸਮਤ ਦਾ ਨਜ਼ਰ ਨਾ ਆ ਰਿਹਾ ਸੀ।
ਬੇੜੀ ਰੂਪ ਬਾਣੀ ਮੇਰੇ ਸਤਿਗੁਰੂ ਦੀ, ਲੈ ਕੇ ਰਾਜੇ ਸ਼ਿਵਨਾਭ ਨੂੰ ਤੁਰਨ ਲੱਗੀ।
ਜਿਉਂ ਜਿਉਂ ਸੁਣੇ ਤਿਉਂ ਤਿਉਂ ਹਿਰਦਾ ਸ਼ਾਤ ਹੋਵੇ, ਰੋਗ ਸੋਗ ਚਿੰਤਾ ਦੁਖ ਹਰਨ ਲੱਗੀ।

## ਰਾਜੇ ਸ਼ਿਵਾਨਾਭ ਤੇ ਮਨਸੁੱਖ ਦੇ ਸਵਾਲ-ਜਵਾਬ

ਨਵੀਨ

ਮਨਸੁਖ ਨੂੰ ਕੋਲ ਬੁਲਾ ਕੇ, ਸ਼ਰਧਾ ਤੇ ਪ੍ਰੇਮ ਜਤਾ ਕੇ।
ਰਾਜਾ ਸ਼ਿਵਨਾਭ ਪੁਕਾਰੇ, ਦੱਸੀਂ ਗੱਲ ਖੋਲ੍ਹ ਪਿਆਰੇ।
ਤੇਰਾ ਬੋਲ ਮੇਰੇ ਹਿਰਦੇ ਸਮਾਇਆ।
ਭਾਈ ਮੈਨੂੰ ਬਤਲਾਦੇ ਵੀਰਨਾ, ਕਿਥੋਂ ਖੁਸ਼ੀ ਦਾ ਖਜਾਨਾ ਹੈ ਤੂੰ ਪਾਇਆ।

ਗੁਰਸਿੱਖ ਨੇ ਆਖ ਵਖਾਣੀ, ਰਾਜਾ ਇਹ ਅਰਸ਼ੀ ਬਾਣੀ।
ਤੂੰ ਨਹੀਂ ਦਰਕਾਰ ਏਸਦੀ, ਤੈਨੂੰ ਨਹੀਂ ਸਾਰ ਏਸਦੀ।
ਤੇਰੀ ਮੋਹ ਮਾਇਆ ਨੇ ਮੱਤ ਮਾਰੀ।
ਹੈ ਸੁੱਖਾਂ ਦਾ ਭੰਡਾਰਾ ਖੋਲ੍ਹਿਆ, ਮੇਰੇ ਗੁਰੂ ਨਾਨਕ ਨਿਰੰਕਾਰੀ।

ਮਖਮਲ ਦੀ ਸੇਜ ਅਮੋਲੀ, ਮੇਰੇ ਲਈ ਦੁੱਖਾਂ ਦੀ ਡੋਲੀ।
ਤੂੰ ਤਾਂ ਵਿੱਚ ਬੰਦੀ ਖਾਨੇ, ਖੁਸ਼ੀਆਂ ਦੇ ਗਾ ਤਰਾਨੇ।
ਮੇਰਾ ਆਧਿ ਬਿਆਧਿ ਘਟਾਇਆ।
ਭਾਈ ਮੈਨੂੰ…………………

ਰਾਜਨ ਤੂੰ ਅੰਨ੍ਹਾ ਬੋਲਾ, ਹਉਮੇਂ ਦਾ ਪਾਇਆ ਚੋਲਾ।
ਲੋਭੀ ਲਪਟਾਇਆ ਮਾਇਆ, ਵਿਸ਼ਿਆਂ ਵਿਚ ਜਨਮ ਗਵਾਇਆ।
ਨਾਹੀਂ ਬਣਿਆ ਤੂੰ ਸੱਚ ਦਾ ਵਪਾਰੀ।
ਹੈ ਸੁੱਖਾਂ………………………

ਜਿੱਥੋਂ ਮਿਲੀ ਵਸਤੂ ਤੈਨੂੰ, ਉਸਦੇ ਦਰ ਲੈ ਚਲ ਮੈਨੂੰ।
ਮਾਇਆ ਖਜਾਨੇ ਤਾਰਾਂ, ਤੇਰਾ ਲੱਖ ਸ਼ੁਕਰ ਗੁਜ਼ਾਰਾਂ।
ਮੈਨੂੰ ਚੇਟਕ ਅਨੋਖਾ ਤੂੰ ਏ ਲਾਇਆ।
ਭਾਈ ਮੈਂਨੂੰ………………………

ਮਾਇਆ ਹੈ ਦਾਸੀ ਉਸਦੀ, ਬਸਤੀ ਉਦਾਸੀ ਉਸਦੀ।
ਓਸ ਦੇ ਰੰਗ ਨਿਆਰੇ, ਜਾਣ ਦੇ ਢੰਗ ਨਿਆਰੇ।
ਓਥੇ ਪਹੁੰਚ ਸਕਦੇ ਨਹੀਂ ਮਾਇਆ ਧਾਰੀ।
ਹੈ ਸੁੱਖਾਂ……………………………

ਕੈਸੀ ਓਹ ਬਸਤੀ ਕਿਥੇ, ਧਨੀਆ ਦੀ ਪਹੁੰਚ ਨ ਜਿੱਥੇ।
ਪਾਂਧੀ ਕਿਸ ਬਿਧ ਨੇ ਜਾਂਦੇ, ਜਾ ਕੇ ਕੀ ਭੇਟ ਚੜਾਂਦੇ।
ਜਾਣੇ ਉਹਨਾਂ ਕਿਵੇਂ ਮਾਲਕ ਰਿਝਾਇਆ।
ਭਾਈ ਮੈਨੂੰ………………….

ਨਿਰਭੈ ਦਾ ਦੇਸ਼ ਨਿਰਾਲਾ, ਖੌਂਫ ਨਾ ਖਤਰਾ ਹਾਲਾ।
ਸਿਰ ਦੇ ਜੋ ਕਦਮ ਬਨਾਵੇ, ਸਹਿਜੇ ਉਹ ਪੰਧ ਮੁਕਾਵੇ।
ਭੇਟਾ ਤਨ ਮਨ ਕਰਦੇ ਪੁਜਾਰੀ।
ਹੈ ਸੁੱਖਾਂ ……………….

ਸੌਦਾ ਮਨਜ਼ੂਰ ਹੈ ਮੈਨੂੰ, ਅਰਪਾਂ ਮੈਂ ਸਭ ਕੁਛ ਤੈਨੂੰ।
ਤਨ ਮਨ ਦੀ ਭੇਟ ਧਰਾਂਗਾ, ਸਿਰ ਦੇ ਬਿਨ ਸੇਵ ਕਰਾਂਗਾ।
ਲੈ ਲੈ ਨਕਦੀ ਮੈਂ ਕੁਝ ਨਹੀਂ ਛੁਪਾਇਆ।
ਭਾਈ ਮੈਨੂੰ..................

ਆਹ ਲੈ ਪੜ੍ਹ ਬਾਣੀ ਉਸਦੀ, ਰੀਤੀ ਪੁਰਾਣੀ ਉਸਦੀ।
ਆ ਕੇ ਦਿਦਾਰ ਦਏਗਾ, ਮਿਹਰਾਂ ਕਰ ਤਾਰ ਦਏਗਾ।
ਕਰੇ 'ਜੀਵਨ' ਦੇ ਰੋਗੀਆਂ ਦੀ ਕਾਰੀ।
ਹੈ ਸੁੱਖਾਂ ........................

## ਰਾਜੇ ਨੂੰ ਦਰਸ਼ਨਾਂ ਦੀ ਖਿੱਚ

### ਡਿਓੜ

ਪੂਰਬਲਾ ਭਾਗ ਦੇਂਵਦਾ ਜਾ ਫੇਰ ਆ, ਖੁੱਲ੍ਹਦਾ ਕਰਮ ਆ।
ਅੰਧ ਵਿਸ਼ਵਾਸ ਮਿਟਦਾ ਅੰਧੇਰ ਆ, ਸੁੱਝਦਾ ਮਰਮ ਆ।
ਕਿਸਮਤਾਂ ਦੇ ਗੇੜ ਨਾਲ ਢੁਕ ਢੋਅ ਗਿਆ, ਵਿਗੜੀ ਸਵਾਰ ਦਾ।
ਰਾਜੇ ਸ਼ਿਵਨਾਭ ਨੂੰ ਵੈਰਾਗ ਹੋ ਗਿਆ, ਗੁਰਾਂ ਦੇ ਦਿਦਾਰ ਦਾ।

ਫੋਕਟ ਕਰਮ ਕਾਂਡ ਪੂਜਾ ਛੱਡ ਕੇ, ਸਿੱਖੀ ਰੀਤ ਧਾਰ ਕੇ।
ਨਾਨਕ ਦੇ ਨਾਮ 'ਚ ਸੁਰਤ ਗੱਡ ਕੇ, ਜਨਮ ਸੁਧਾਰ ਕੇ।
ਬਾਣੀ ਦੇ ਲਾ ਬਾਣ ਸਿੱਖ ਮਨ ਮੋਹ ਗਿਆ, ਸੋਮਾ ਦੇ ਪਿਆਰ ਦਾ।
ਰਾਜੇ..............................

ਖਾਣ ਪਾਨ ਹਾਸ ਰਸ ਨੀਂਦ ਭੁੱਲ ਗਈ, ਭੋਗ ਤੇ ਬਿਲਾਸ ਆ।
ਈਰਖਾ ਦਵੈਤ ਮੰਦ ਮੱਤ ਕੁੱਲ ਗਈ, ਬੁੱਧ ਆਈ ਰਾਸ ਆ।
ਪ੍ਰੇਮ ਰਸ ਅੰਗ ਅੰਗ ਚ ਸਮੋ ਗਿਆ, ਜਿਵੇਂ ਰਾਗ ਸਾਰ ਦਾ।
ਰਾਜੇ........................

ਵਾਂਗਰਾਂ ਚਕੋਰ ਲੱਗੀ ਰਹੇ ਤਾਂਘ ਆ, ਇੱਕ ਚੰਨ ਮੁੱਖ ਨੂੰ।
ਲੋੜਦੀ ਏ ਮੀਨ ਸਦਾ ਨਦੀ ਕਾਂਗ ਆ, ਮਾਣਦੀ ਏ ਸੁੱਖ ਨੂੰ।
ਫੁੱਲ ਦਾ ਪਿਆਰ ਭੌਰ ਨੂੰ ਪਰੋ ਗਿਆ, ਕੀਤਾ ਅੰਗ ਹਾਰ ਦਾ।
ਰਾਜੇ...........................

ਬਿਰਹਾ ਦਾ ਨਾਗ ਕਾਲਜੇ ਤੇ ਲੇਟਦਾ, ਸਦਾ ਰਹੇ ਡੰਗਦਾ।
ਪੀਵੇ ਰਤ ਮਾਸ ਚਰਬੀ ਸਮੇਟਦਾ, ਇੱਕੋ ਮੰਗ ਮੰਗਦਾ।
ਹੱਡੀਆਂ ਨਚੋੜ ਕੇ ਤੇ ਰਤ ਚੋ ਗਿਆ, ਰੰਗ ਜਿਉਂ ਵਿਸਾਰਦਾ।
ਰਾਜੇ.................................

ਜਮਨਾ ਤੇ ਗੰਗਾ ਬਣ ਨੈਣ ਚਲਦੇ, ਸੁਕਦੇ ਨਾ ਮੂਲ ਆ।
ਹੰਝੂਆਂ ਦੇ ਮੋਤੀ ਨਾ ਕਿਨਾਰੇ ਠੱਲਦੇ, ਉਛਲੇ ਦੋ ਕੂਲ ਆ।
ਪਿੰਜਰਾ ਸਰੀਰ ਸੁਕ ਕੇ ਖਲੋ ਗਿਆ, ਹੋ ਬਿਰਛ ਬਾਰ ਦਾ।
ਰਾਜੇ..............................

ਲੱਗੀ ਵਾਲੇ ਦੁੱਖ ਲੱਗੀਆਂ ਦੇ ਜਾਣਦੇ, ਦੂਸਰੇ ਨੂੰ ਸਾਰ ਕੀ।
ਲਾਲਾਂ ਹੀਰਿਆਂ ਨੂੰ ਜੌਹਰੀ ਹੀ ਪਛਾਣਦੇ, ਸਮਝੇ ਗਵਾਰ ਕੀ।
ਉਹਦੇ ਵਲੋਂ ਜੱਗ ਜੱਗ ਵਲੋਂ ਉਹ ਗਿਆ, ਹੋ ਗਿਆ ਜੋ ਯਾਰ ਦਾ।
ਰਾਜੇ...............................

ਜੀਹਦੇ ਮਨੋਂ ਦੁਬਿਧਾ ਦੀ ਭੀਤ ਚੁੱਕ ਜੇ, ਸੇਵਕ ਸਦਾਵੰਦਾ।
ਆਪ ਮਹਾਰਾਜ ਉਹਦੇ ਨੇੜੇ ਢੁੱਕ ਜੇ, ਦਰਸ ਦਿਖਾਵੰਦਾ।
ਇਕ ਵਾਰ ਜੀਹਦੇ 'ਜੀਵਨ' ਨਾਲ ਛੋਹ ਗਿਆ, ਜਿੱਤ ਕੇ ਨਹੀਂ ਹਾਰਦਾ।
ਰਾਜੇ...................................

## ਰਾਜੇ ਸ਼ਿਵਨਾਭ ਕੋਲ ਭੇਖੀਆਂ ਦੀ ਭੀੜ ਲੱਗਣੀ

### ਬੈਂਤ

ਸੋ ਸੁਣੀ ਜਾ ਭੇਖੀ ਸਾਧੂਆਂ ਨੇ, ਸ਼ਹਿਰ ਰਾਜੇ ਸ਼ਿਵਨਾਭ ਦੇ ਆਣ ਲੱਗੇ।
ਸਿਧ ਜਤੀ ਜੋਗੀ ਬਾਵੇ ਜਟਾ ਧਾਰੀ, ਨਾਗੇ ਧੂਣੀਆਂ ਬੈਠ ਤਪਾਣ ਲੱਗੇ।
ਦਸ ਰਿਧੀਆਂ ਸਿੱਧੀਆਂ ਕਰਾਮਾਤਾਂ, ਨਾਨਕ ਨਾਮ ਦਾ ਜਾਲ ਵਿਛਾਣ ਲੱਗੇ।
ਬਦਲੇ ਰੂਪ ਕੋਈ ਉਡੇ ਅਕਾਸ਼ ਚੜ੍ਹਕੇ, ਪ੍ਰਗਟ ਗੁਪਤ ਹੋ ਕੇਈ ਵਿਖਾਣ ਲੱਗੇ।
ਗੱਲਾਂ ਨਾਲ ਤਰਲੋਕੀ ਦੀਆਂ ਦੇਣ ਖਬਰਾਂ, ਝੂਠੀ ਲਾ ਸਮਾਧੀ ਭਰਮਾਣ ਲੱਗੇ।
ਦਤਾ ਤਰੇਓ ਅਵਧੂਤ ਨੂੰ ਮਾਤ ਪਾਉਂਦੇ, ਐਸੀ ਤਿਆਗ ਦੀ ਸ਼ਮਾ ਜਗਾਣ ਲੱਗੇ।
ਹਿਰਦਾ ਰਿਹਾ ਅਡੋਲ ਨਾ ਕਿਸੇ ਦਾ ਵੀ, ਕਾਮ ਦੇਵ ਜਾਂ ਮਾਇਆ ਦੇ ਬਾਣ ਲੱਗੇ।
'ਜੀਵਨ ਸਿੰਘਾ' ਜਾਂ ਸਾਲ ਬਤੀਤ ਹੋਇਆ, ਸੱਚੇ ਪਾਤਸ਼ਾਹ ਵੀ ਫੇਰਾ ਪਾਣ ਲੱਗੇ।

## ਰਾਜੇ ਨੂੰ ਸਤਿਗੁਰੂ ਜੀ ਦੇ ਆਉਣ ਦੀ ਖਬਰ ਮਿਲਣੀ

### ਕੋਰੜਾ

ਮਾਲੀ ਚੱਲ ਆਇਆ ਸ਼ਿਵਨਾਭ ਪਾਸ ਆ, ਦੋਵੇਂ ਹੱਥ ਜੋੜ ਕਰੇ ਅਰਦਾਸ ਆ।
ਸੱਚੀ ਸਰਕਾਰ ਦੀ ਅਜੀਬ ਮਾਇਆ ਏ, ਅੱਜ ਇੱਕ ਹੋਰ ਨਵਾਂ ਸਾਧ ਆਇਆ ਏ।

ਸੁੱਕੇ ਹੋਏ ਬਾਗ ਵਿੱਚ ਬੈਠਾ ਆਣ ਆ, ਓਹਦੀ ਕਰਾਮਾਤ ਦਾ ਕਰਾਂ ਬਿਆਨ ਆ।
ਹਰਾ ਭਰਾ ਬਾਗ ਹੋ ਗਿਆ ਸਬਾਇਆ ਏ, ਅੱਜ ਇੱਕ.............................।

ਫੁੱਟ ਆਈਆਂ ਸ਼ਾਖਾ ਪੱਤੀਆਂ ਸਵਾਰੀਆਂ, ਵੇਲਾਂ ਦੀਆਂ ਹੋਈਆਂ ਹਰੀਆਂ ਕਿਆਰੀਆਂ।
ਫੁੱਲ ਫਲ ਮੇਵਾ ਰੁੱਤ ਦਾ ਸੁਹਾਇਆ ਏ, ਅੱਜ ਇੱਕ.............................।

ਵੇਖ ਹਰਿਆਲ ਕੁੱਦ ਦੇ ਕੁਰੰਗ ਆ, ਆਏ ਮਾਰ ਕੇ ਉਡਾਰੀਆਂ ਬਿਹੰਗ ਆ।
ਚਹਿਲ ਪਹਿਲ ਰਾਗ ਪੰਛੀਆਂ ਅਲਾਇਆ ਏ, ਅੱਜ ਇੱਕ..................।

ਕੀਤਾ ਮੈਂ ਦਿਦਾਰ ਜਾ ਕੇ ਪਾਸ ਓਸਦੇ, ਚੇਲਿਆਂ ਦੋਹਾਂ ਦੀ ਨਾਲ ਰਾਸ ਓਸਦੇ।
ਆਸਣ ਅਮੋਲ ਚੌਂਕੜਾ ਲਗਾਇਆ ਏ, ਅੱਜ ਇੱਕ...........................।

ਸਾਜ ਇੱਕ ਪਾਸ ਦੂਜਾ ਚੌਰ ਕਰਦਾ, ਜਾਪਦੀ ਏ ਦੋਹਾਂ ਦੀ ਅਪਾਰ ਸ਼ਰਧਾ।
ਨੂਰੀ ਅੱਖੀਆਂ ਦਾ ਜਲਵਾ ਮੈਂ ਪਾਇਆ ਏ, ਅੱਜ ਇੱਕ.................।

ਨੇਤਰ ਮਿਲਾਇਕੇ ਤੇ ਮੇਰੇ ਨਾਲ ਆ, ਨਦਰੋ ਨਦਰ ਕਰਤਾ ਨਿਹਾਲ ਆ।
ਸ਼ਾਂਤੀ ਦਾ ਸੋਮਾ ਹਿਰਦੇ ਨੂੰ ਭਾਇਆ ਏ, ਅੱਜ ਇੱਕ.....................।

ਮੋਹਿਆ ਗਿਆ ਮਨ ਮੁੱੜਦਾ ਨਾ ਰੁਕਿਆ, ਸ਼ਰਧਾ ਨਾ ਸੀਸ ਚਰਨਾਂ ਤੇ ਝੁਕਿਆ।
ਰੋਗ ਸੋਗ ਭੋਗ ਦੁੱਖੜਾ ਨਸਾਇਆ ਏ, ਅੱਜ ਇੱਕ.............................।

ਨੇਤਰਾਂ ਤਕਾਇਆ ਸਕਦੇ ਨਾ ਬੋਲ ਆ, ਨਹੀਂ ਡਿਠ ਸ਼ਕਤੀ ਜੁਬਾਨ ਕੋਲ ਆ।
ਓਹਦਾ ਪੂਰਾ ਜੱਸ ਜਾਂਵਦਾ ਨਾ ਗਾਇਆ ਏ, ਅੱਜ ਇੱਕ.......................।

ਜੀਹਦੀ ਤੁਸੀਂ ਕਰਦੇ ਇੰਤਜਾਰ ਆ, ਉਹਦੇ ਵਾਲੇ ਮੈਨੂੰ ਜਾਪਦੇ ਨੁਹਾਰ ਆ।
ਮੇਰੀ ਆਤਮਾ ਨੇ ਅਨੁਮਾਨ ਲਾਇਆ ਏ, ਅੱਜ ਇੱਕ........................।

ਪੂਰਨ ਪੁਰਖ ਮੁਝ ਨੂੰ ਦਿਸਾਂਵਦਾ, ਪਰਖ ਲੈ ਜੇ ਨਹੀਓਂ ਇਤਬਾਰ ਆਂਵਦਾ।
ਆਪਣਾ ਫਰਜ 'ਜੀਵਨ' ਨਿਭਾਇਆ ਏ, ਅੱਜ ਇੱਕ....................।

## ਰਾਜੇ ਨੇ ਸੁੰਦਰੀਆਂ ਭੇਜ ਪਰਖ ਕਰਨੀ

### ਕਲੀ

ਪੂਰਾ ਟਿਕਿਆ ਨਾ ਮਨ ਸੁਣ ਕੇ ਸਿਫਤ ਵਜ਼ੀਰ ਤੋਂ,
ਆਇਆ ਆਪ ਨਰੇਸ਼ ਲੈ ਨਾਲ ਸਭੇ ਦਰਬਾਰੀ।
ਫਲ ਪਕਵਾਨ ਪਦਾਰਥ ਮੇਵੇ ਕਈ ਪ੍ਰਕਾਰ ਦੇ,
ਕੀਤੀ ਚਰਨ ਬੰਦਨਾ ਧਰਕੇ ਭੇਟ ਅਗਾਰੀ।
ਕਰਕੇ ਅਰਜ਼ ਬਗੀਚੇ ਬਾਰਾਂਦਰੀ ਚ ਲੈ ਗਿਆ,
ਡੇਰਾ ਕਰਵਾਇਆ ਦੇ ਸੁੰਦਰ ਪਲੰਘ ਨਵਾਰੀ।
ਵਾਪਸ ਆ ਕੇ ਕਹਿੰਦਾ ਰਾਜਾ ਪਦਮਨੀ ਨਾਰ ਨੂੰ,
ਪਰਖੋ ਉਸ ਸਾਧ ਦੀ ਕਰਾਮਾਤ ਤਾਂ ਸਾਰੀ।
ਉਸਨੇ ਲਈਆਂ ਸੁੰਦਰ ਯੁਵਾ ਅਵਸਥਾ ਨਾਰੀਆਂ,
ਚਿਹਰੇ ਚਮਕ ਜਿਹਨਾਂ ਦੀ ਚੰਨ ਸੂਰਜ ਤੋਂ ਨਿਆਰੀ।
ਸੋਲ੍ਹਾਂ ਸੋਲ੍ਹਾਂ ਹਾਰ ਸ਼ਿੰਗਾਰ ਲਗਾ ਕੇ ਤੁਰੀਆਂ ਜਾਂ,
ਕੰਬੀ ਇੰਦ੍ਰਾਪੁਰੀ ਵੀ ਹੋਈ ਵੇਖ ਨਿਕਾਰੀ।
ਪਹਿਲੀ ਰਾਤੀਂ ਆ ਛਣਕਾਟ ਪਏ ਵਿਚ ਬਾਗ ਦੇ,
ਮਾਨੋ ਕਾਮ ਦੇਵ ਨੇ ਜੇਤੂ ਫੌਜ ਉਤਾਰੀ।
ਆ ਕੇ ਨਾਨਕ ਮੂਹਰੇ ਖੜ੍ਹੀਆਂ ਵਿਚ ਕਤਾਰ ਦੇ,
ਚਰਨੀ ਸੀਸ ਝੁਕਾਏ ਬਣ ਕੇ ਪ੍ਰੇਮ ਪੁਜਾਰੀ।
ਮਿੱਠੇ ਬੋਲ ਰਸੀਲੇ ਨਿਮਰਤਾ ਨਾਲ ਬੋਲਦੀਆਂ,
ਬਖਸ਼ੋ ਸੇਵਾ ਜਿਹੜੀ ਹੋਵੇ ਲਾਇਕ ਹਮਾਰੀ।
ਮੋਹਣੀ ਮੰਤਰ ਦੇ ਨਾਲ ਤੀਰ ਚਲਾਏ ਨੈਣਾਂ ਦੇ,
ਕੀਤੇ ਘਾਇਲ ਜਿਨ੍ਹਾਂ ਰਿਸ਼ੀ ਮੁਨੀ ਅਵਤਾਰੀ।
ਲੱਗੀਆਂ ਹਾਵ ਭਾਵ ਕਈ ਰਾਗ ਕਰਨ ਨ੍ਰਿਤਕਾਰੀਆਂ,
ਮੁੱਠੀ ਚਾਪੀ ਕਰਕੇ ਹੋਵਣ ਸਦਕੇ ਵਾਰੀ।
ਧੀਰਜ ਧਰਮ ਧੁਜਾ ਨਾ ਡੋਲਿਆ ਸਾਗਰ ਸ਼ਾਂਤੀ ਦਾ,
ਚਲਿਆ ਚਾਰਾ ਨਾ ਤਾਂ ਬਹਿ ਗਈਆਂ ਹਿੰਮਤ ਹਾਰੀ।
ਮਾਲਕ ਮਿਹਰਾਂ ਦੇ ਕਰ ਦਇਆ ਦ੍ਰਿਸ਼ਟੀ ਕਹਿਣ ਲੱਗੇ,
ਸ਼ੁਭ ਉਪਦੇਸ਼ ਕਰਨ ਲਈ ਬਾਣੀ ਮੁੱਖੋਂ ਉਚਾਰੀ।

ਮਾਨਸ ਜਨਮ ਅਮੋਲਕ ਉਤਮ ਲੱਖ ਚੁਰਾਸੀ ਤੋਂ,
ਚੰਗੇ ਕਰਮਾਂ ਕਰਕੇ ਆਉਂਦੀ ਇਸਦੀ ਵਾਰੀ।
ਬਣਨਾ ਪਾਤਰ ਚਾਹੀਏ ਪਰਮੇਸ਼ਰ ਦੇ ਪਿਆਰ ਦਾ,
ਹੋਵੇ ਲੋਕ ਸੁਹੇਲਾ ਤੇ ਪਰਲੋਕ ਸੁਖਾਰੀ।
ਵਿਸ਼ੇ-ਵਿਕਾਰਾਂ ਦੇ ਵਿਚ ਸਾੜਾ ਰਹੇ ਹਮੇਸ਼ ਦਾ,
ਲੇਖਾ ਧਰਮ ਰਾਜ ਲਏ ਤਾਂ ਜਮ ਕਰੇ ਖਵਾਰੀ।
ਸਿਮਰੋ ਨਾਮ ਸਦਾ ਲੋ ਲਾਹਾ ਆਪਣੇ 'ਜੀਵਨ' ਦਾ,
ਜਾਵੋ ਰਾਜ ਦੁਆਰੇ ਪੁੱਤਰੀ ਰਾਜ ਕੁਮਾਰੀ।
ਆਤਮ ਸੁੱਖ ਸ਼ਾਂਤੀ ਲੈ ਆ ਦੱਸਿਆ ਰਾਜੇ ਨੂੰ,
ਪੂਰਨ ਪੁਰਖ ਰਾਜਨਾ ਰੱਬੀ ਸ਼ਕਤੀ ਜਾਹਰੀ।

## ਸਤਿਗੁਰੂ ਜੀ ਤੇ ਰਾਜੇ ਦੇ ਸਵਾਲ ਜਵਾਬ

ਝੋਕ

ਤੁਰਿਆ ਸ਼ਿਵਨਾਭ ਹਿਰਦੇ ਕਰਕੇ ਕਿਆਸ ਆ।
ਆਇਆ ਚੱਲ ਨੰਗੀ ਪੈਰੀਂ ਧਰ ਕੇ ਵਿਸ਼ਵਾਸ ਆ।
ਚਰਨਾਂ ਤੇ ਸੀਸ ਟਿਕਾ ਕੇ ਕਰਦਾ ਅਰਦਾਸ ਆ।
ਲੀਨੀ ਗੁਰ ਦੀਖਿਆ ਕਿਸ ਤੋਂ ਬਾਣੇ ਕਿਸ ਭੇਸ ਦੇ।
ਕਿਹੜਾ ਮੁਕਾਮ ਧਾਮ ਤੇ ਵਾਸੀ ਕਿਸ ਦੇਸ਼ ਦੇ।
ਕੀ ਹੈ ਸ਼ੁਭ ਨਾਮ ਆਪਕਾ ।

ਰਾਜੇ ਦੀ ਬਿਨਤੀ ਵੱਲੇ ਕੀਤਾ ਧਿਆਨ ਨਾ।
ਬੈਠੇ ਰਹੇ ਮੌਨ ਗੁਰੂ ਜੀ ਖੋਲ੍ਹੀ ਜ਼ੁਬਾਨ ਨਾ।
ਬੀਤ ਗਏ ਪਹਿਰ ਅਢਾਈ ਡੋਲਿਆ ਰਾਜਾਨ ਨਾ।
ਵੇਖ ਕੇ ਸਿਦਕ ਓਸਦਾ ਮੁੱਖੋਂ ਬਖਾਨੀ ਏ।
ਮਾਨਸ ਕੀ ਜਾਤ ਸਾਰੀ ਏਕੋ ਪਹਿਚਾਨੀਏ।
ਬੰਦੇ ਪ੍ਰਮੇਸ਼ਰ ਦੇ ਹਾਂ।

ਜਾਤੀ ਬ੍ਰਾਹਮਣ ਹੋ ਤਾਂ ਕਰਾਂ ਸਨਮਾਨ ਮੈਂ।
ਪੂਜਣ ਦੇ ਯੋਗ ਹਮਾਰੇ ਵਾਰਾਂ ਜਿੰਦ ਜਾਨ ਮੈਂ।
ਆਪ ਹੋ ਚਤੁਰ ਕੁਲੀਨਾਂ ਲਾਇਆ ਅਨੁਮਾਨ ਮੈਂ।
ਸਮਝੇ ਸੁੱਖ ਤੁਛ ਬਰਾਬਰ ਪੁਰੀ ਸੁਰੇਸ਼ ਦੇ।
ਕਿਹੜਾ........................।

ਬ੍ਰਾਹਮਣ ਹੈ ਸੋਈ ਜਿਹੜਾ ਬ੍ਰਹਮ ਵਿਚਾਰਦਾ।
ਤਿੰਨਾਂ ਅਵਗੁਣਾਂ ਦੀ ਸਿਰ ਤੋਂ ਪੰਡ ਉਤਾਰਦਾ।
ਪ੍ਰਭੂ ਦੀ ਜੋਤਿ ਸਾਰੇ ਨੈਣੀ ਨਿਹਾਰਦਾ।
ਰਾਗ ਦਵੈਸ਼ ਤਿਆਗੇ ਏਕੋ ਮਨ ਮਾਨੀਏ।
ਮਾਨਸ..............................।

ਖੱਤਰੀ ਜਾਂ ਬੇਦੀ ਸੋਢੀ ਕਰੋ ਉਚਾਰ ਜੀ।
ਜਾਂ ਫਿਰ ਹੋ ਮਨਸੁੱਖ ਜਿਸਦਾ ਕੀਤਾ ਇਜ਼ਹਾਰ ਜੀ।
ਕਰਦਾ ਹਾਂ ਦਿਨੇ ਰਾਤ ਮੈਂ ਉਸਦਾ ਇੰਤਜਾਰ ਜੀ।
ਖੋਲ੍ਹੋ ਜੇ ਭੇਦ ਮਿਟ ਜਾਣ ਦੁਖੜੇ ਹਮੇਸ਼ ਦੇ।
ਕਿਹੜਾ.................................।

ਕਰਮਾਂ ਕਰ ਬਲੀ ਜੋ ਹੋਵੇ ਖੱਤਰੀ ਕਹਾਂਵਦਾ।
ਦੇਹੀ ਦਾ ਛਾਬਾ ਜਿਹੜਾ ਡੰਡੀ ਬਨਾਂਵਦਾ।
ਤੋਲੇ ਸਚਿਆਈ ਸੱਚਾ ਨਾਮ ਅਲਾਂਵਦਾ।
ਰੱਖੇ ਖਿਆਲ ਸਦਾ ਹੀ ਲਾਭ ਤੇ ਹਾਨੀ ਏ।
ਮਾਨਸ..............................।

ਜੋਗੀ ਹੋ ਗੋਰਖ ਰਿਧੀ ਸਿਧੀ ਦੇ ਵਾਲੀ ਜੀ।
ਜਤ ਸਤ ਦੇ ਪੂਰੇ ਕਿਸੇ ਪੱਖੋਂ ਨਹੀਂ ਖਾਲੀ ਜੀ।
ਜਾਂ ਫਿਰ ਹੋ ਓਹੀ ਜਿਸਦਾ ਮੈਂ ਹਾਂ ਸਵਾਲੀ ਜੀ।
ਆ ਗਏ ਹੋ ਵੈਦ ਬਣਕੇ ਮੇਰੇ ਕਲੇਸ਼ ਦੇ।
ਕਿਹੜਾ.................................।

ਗੋਰਖ ਹੈ ਸੋਈ ਜਿਹੜਾ ਗਗਨਾਂ ਦਾ ਵਾਸੀ ਏ।
ਗਮਤਾ ਨਾ ਉਸਦੀ ਓਹੀ ਸੁੱਖਾਂ ਦਾ ਰਾਸੀ ਏ।
ਉਸਦਾ ਪਿਆਰਾ ਨਾਨਕ ਭਇਆ ਉਦਾਸੀ ਏ।
ਜਿਸਦੇ ਨਿਵਾਜੇ ਰਾਜੇ ਸ਼ਾਹਾ ਬਲਵਾਨੀ ਏ।
ਮਾਨਸ.................................।

ਚਰਨਾਂ ਤੇ ਡਿੱਗਾ ਰਾਜਾ ਹੋਇਆ ਨਿਹਾਲ ਜੀ।
ਦੋਵੇਂ ਹੱਥ ਜੋੜ ਕਹਿੰਦਾ ਤਰਲੇ ਦੇ ਨਾਲ ਜੀ।
ਤੁਸਾਂ ਦੀ ਤਾਂਘ ਦੇ ਅੰਦਰ ਬੀਤਿਆ ਸਾਲ ਜੀ।
ਕਰਿਓ ਚੱਲ ਗ੍ਰਹਿ ਪਵਿੱਤਰ ਦਾਸਰੇ ਏਸ ਦੇ।
ਕਿਹੜਾ...................................।

ਸ਼ਰਧਾ ਤਕਾ ਕੇ ਬੋਲੇ ਦੀਨਾ ਕੇ ਦਿਆਲ ਆ।
ਕਰਨਾ ਜੇ ਸਦਾ ਹੀ ਚਾਹੇਂ 'ਜੀਵਨ' ਸੁਖਾਲ ਆ।
ਪਹਿਲੇ ਚਲ ਕਰੋ ਰਾਜਨਾ ਸੱਚੀ ਧਰਮਸਾਲ ਆ।
ਜਿੱਥੇ ਹਰਿ ਕੀਰਤਨ ਹੋਵੇ ਰਹੇ ਅਸਾਨੀ ਏ।
ਮਾਨਸ....................................।

***************



## ਪ੍ਰਸੰਗ- ਕਾਰੂੰ ਬਾਦਸ਼ਾਹ

ਜਗਤ ਜਲੰਦੇ ਨੂੰ ਠਾਰਦੇ ਸਤਿਗੁਰੂ ਨਾਨਕ ਦੇਵ ਜੀ ਦੂਰ ਦੁਰਾਡੇ ਇਕ ਬੇ-ਹੱਦ ਗਰੀਬ ਇਲਾਕੇ ਵਿਚ ਪਹੁੰਚੇ। ਲੋਕਾਂ ਦੀ ਹਾਲਤ ਬੇ-ਹੱਦ ਦੁੱਖਾਂ ਭਰੀ ਤੇ ਕੰਗਾਲੀ ਵਾਲੀ ਸੀ। ਮਰਦਾਨੇ ਦੇ ਪੁੱਛਣ ਤੇ ਗੁਰੂ ਜੀ ਨੇ ਦੱਸਿਆ ਇਥੋਂ ਦਾ ਰਾਜਾ ਸੁਲਤਾਨ ਹਮੀਦ ਅਨਿਆਈਂ ਤੇ ਅਤਿਆਚਾਰੀ ਹੈ। ਓਥੋਂ ਦੇ ਵਸਨੀਕਾਂ ਅਤੇ ਰਾਜੇ ਦੇ ਨੋਕਰਾਂ ਚਾਕਰਾਂ ਤੋਂ ਰਾਜੇ ਦੇ ਕਿਰਦਾਰ ਬਾਰੇ ਪੁੱਛ ਰਾਜੇ ਨੂੰ ਮਿਲਣ ਦੀ ਇਛਾ ਨਾਲ ਸਤਿਗੁਰੂ ਜੀ ਨੇ ਸੰਤਰੀ ਨੂੰ ਭੇਜਿਆ। ਗੁਰੂ ਜੀ ਆਪ ਰੋੜ ਅਤੇ ਠੀਕਰ ਇਕੱਠੇ ਕਰਨ ਲੱਗੇ। ਸੰਤਰੀ ਤੋਂ ਸਿਫਤਾਂ ਸੁਣ ਰਾਜਾ ਮਿਲਣ ਵਾਸਤੇ ਬਾਹਰ ਆਇਆ। ਗੁਰੂ ਜੀ ਨੂੰ ਠੀਕਰਾਂ ਇੱਕਠੀਆਂ ਕਰਦੇ ਵੇਖ ਰਾਜਾ ਪੁੱਛਣ ਲੱਗਾ ਇਹ ਕੀ ਕਰਦੇ ਹੋ? ਸਤਿਗੁਰੂ ਜੀ ਉੱਤਰ ਦਿਤਾ "ਮੈ ਇਹ ਦਰਗਾਹ ਵਿਚ ਲੈ ਕੇ ਜਾਣੀਆਂ ਹਨ"। ਕਾਰੂੰ ਹੈਰਾਨ ਹੋ ਕੇ ਕਹਿਣ ਲੱਗਾ "ਇਸ ਦੁਨੀਆ ਦੀ ਕੋਈ ਵੀ ਵਸਤੂ ਦਰਗਾਹ ਵਿਚ ਨਾਲ ਨਹੀਂ ਜਾ ਸਕਦੀ"। ਗੁਰੂ ਜੀ ਠਰੰਮੇ ਨਾਲ ਉੱਤਰ ਦਿਤਾ 'ਤਾਂ ਫਿਰ ਤੂੰ ਗਰੀਬਾਂ ਨੂੰ ਲੁੱਟ ਖਜਾਨੇ ਭਰ ਕਿਥੇ ਲੈ ਜਾਵੇਂਗਾ'? ਗੁਰੂ ਜੀ ਦੇ ਸ਼ਬਦਾਂ ਦੇ ਐਸੇ ਬਾਣ ਵੱਜੇ ਨਿਰ-ਉੱਤਰ ਹੋ ਚਰਨੀ ਡਿੱਗਾ। ਆਪਣੀ ਭੁੱਲ ਬਖਸ਼ਾਈ। ਇਕੱਠੀ ਕੀਤੀ ਹੋਈ ਸਾਰੀ ਧੰਨ ਦੋਲਤ ਪਰਜਾ ਵਿਚ ਵੰਡ ਦਿਤੀ।

## ਮਰਦਾਨੇ ਦਾ ਗੁਰੂ ਜੀ ਨੂੰ ਪ੍ਰਸ਼ਨ

### ਬੈਂਤ

ਸੋਚੀਂ ਪਿਆ ਮਰਦਾਨਾ ਤੇ ਕਹਿਣ ਲੱਗਾ, ਦੱਸੋ ਆਏ ਕੀ ਲੈਣ ਜਜਮਾਨ ਏਥੇ।
ਭੁੱਖ ਨੰਗ ਕੰਗਾਲੀ ਬੇ-ਰੋਣਕੀ ਏ, ਸੁਖੀ ਦਿਸੇ ਨਾ ਕੋਈ ਇਨਸਾਨ ਏਥੇ।
ਘਰੇ ਖਾਣ ਨੂੰ ਨਹੀਂ ਤਨ ਤੇ ਪਾਉਣ ਨੂੰ ਨਹੀਂ, ਕਰਦੇ ਕਿਸ ਤਰ੍ਹਾਂ ਲੋਕ ਗੁਜਰਾਨ ਏਥੇ।
ਰਾਜਾ ਨੀਚ ਕੇ ਜਿਮੀ ਜ਼ਰਖੇਜ਼ ਨਾਹੀ, ਜਾਂ ਫਿਰ ਹੋਇਆਂ ਕਰੋਪ ਭਗਵਾਨ ਏਥੇ।
ਸੱਚੇ ਪਾਤਸ਼ਾਹ ਕਿਹਾ ਮਰਦਾਨਿਆ ਓਏ, ਆਪਾਂ ਇਨ੍ਹਾਂ ਦੇ ਦੁੱਖ ਮਿਟਾਉਣ ਆਏ।
ਕਾਰੂੰ ਬਾਦਸ਼ਾਹ ਏਥੇ ਅਨਿਆਕਾਰੀ, ਉਹਨੂੰ ਗਿਆਨ ਦਾ ਤੀਰ ਚਲਾਉਣ ਆਏ।

## ਲੋਕਾਂ ਤੋਂ ਕਾਰੂੰ ਦੇ ਕਿਰਦਾਰ ਬਾਰੇ ਪੁੱਛਣਾ

### ਮਨੋਹਰ

ਜਾ ਕੇ ਕਿਲੇ ਦੇ ਦੁਆਰ, ਖੜੇ ਰੂਪ ਕਰਤਾਰ, ਸੱਭੇ ਸੰਤਰੀ ਹਕਾਰ,
ਕੀਤਾ ਫੁਰਮਾਣ ਆ, ਕਰਦਾ ਅਦਲ ਕੈਸਾ ਸੁਲਤਾਨ ਆ।

ਨੂਰੀ ਜਲਵਾ ਤਕਾਇਆ, ਸੀਸ ਸਾਰਿਆਂ ਝੁਕਾਇਆ, ਦੁੱਖ ਦਰਦ ਸੁਣਾਇਆ,
ਬੁਰਾ ਵਰਤਾਰਾ ਏ, ਅਤੀ ਅਨਿਆਈਂ ਬਾਦਸ਼ਾਹ ਹਮਾਰਾ ਏ।

ਕਿਸ ਤਰ੍ਹਾਂ ਦਾ ਸੁਭਾਓ, ਕਿਵੇਂ ਕਰੇ ਵਰਤਾਓ, ਰਿਦੇ ਭਗਤੀ ਹੈ ਭਾਓ,
ਜਾਂ ਵਿਸ਼ੇ ਦੀ ਖਾਨ ਆ, ਕਰਦਾ.............................।

ਨਿਰਾ ਪਾਪ ਅਪਰਾਧ, ਰੋਗ ਤ੍ਰਿਸਨਾ ਅਸਾਧ, ਰਿਦੇ ਫੁਰਦੀ ਉਪਾਧ,
ਨੇਕੀ ਤੋਂ ਕਿਨਾਰਾ ਏ, ਅਤੀ ..........................।

ਸੁਬ੍ਹਾ ਉੱਠ ਕੇ ਹਮੇਸ਼, ਆਏ ਦਰ ਦਰਵੇਸ਼, ਨਾਲ ਆਵੇ ਕਿਵੇਂ ਪੇਸ਼,
ਦੇਵਦਾਂ ਕੀ ਦਾਨ ਆ, ਕਰਦਾ............................।

ਵੇਖ ਫੱਕਰ ਸਵਾਲੀ, ਬੁੱਕਦਾ ਨਈਂ ਕਰ ਤਾਲੀ, ਤੋਰਦਾ ਤੁਰਤ ਖਾਲੀ,
ਬੋਲ ਬੁਰਿਆਰਾ ਏ, ਅਤੀ..............................।

ਸੁਣ ਬਾਂਗ ਦੀ ਅਵਾਜ, ਹੋਵੇ ਨੀਤਦਾ ਨਮਾਜ, ਸ਼ੁਕਰਾਨੇ ਵਜੋਂ ਤਾਜ,
ਝੁਕੇ ਕਿਸ ਥਾਨ ਆ, ਕਰਦਾ ..........................।

ਬੁਰੀ ਬੁੱਧ ਬਿਪਰੀਤ, ਕਦੇ ਗਇਆ ਨਾ ਮਸੀਤ, ਧਨ ਧਾਮ ਸੇ ਪ੍ਰੀਤ,
ਰੱਖਦਾ ਸੰਭਾਰਾ ਏ, ਅਤੀ ....................................।

ਕਿਵੇਂ ਪਰਜਾ ਦੇ ਨਾਲ, ਦੁੱਖ ਸੁੱਖ ਦਾ ਖ਼ਿਆਲ, ਔਖੇ ਸਮੇਂ ਕਹਿਰ ਕਾਲ,
ਕਰੇ ਗੁਜਰਾਨ ਆ, ਕਰਦਾ .................................।

ਪੱਲੇ ਜਿਉਂਦਿਆਂ ਦੇ ਝਾੜ, ਭਰੇ ਗੰਜ ਧੰਨ ਤਾੜ, ਮੂੰਹ ਮੁਰਦਿਆਂ ਦੇ ਪਾੜ,
ਜੋੜਿਆ ਭੰਡਾਰਾ ਏ, ਅਤੀ.....................................।

ਜਦੋਂ ਲਾਵੇ ਦਰਬਾਰ, ਸੁਣੇ ਕਿਸਦੀ ਪੁਕਾਰ, ਝੂਠ ਸੱਚ ਦਾ ਨਿਤਾਰ,
ਵਰਤੇ ਇਮਾਨ ਆ, ਕਰਦਾ ...................................।

ਛੁਰੀ ਕਲਮ ਦੀ ਚਲਾਵੇ, ਚੋਰ ਸਾਧ ਨਾ ਤਕਾਵੇ, ਪੈਸੇ ਬਾਝ ਨਾ ਕੋਈ ਪਾਵੇ,
ਇੱਥੋਂ ਛੁਟਕਾਰਾ ਏ, ਅਤੀ ..................................।

ਏਡਾ ਵੱਡਾ ਬਦਕਾਰ, ਕੀਤਾ ਦੇਸ਼ ਨੂੰ ਖੁਆਰ, ਇਹਦੇ ਲਈ ਨਰ ਨਾਰ,
ਦਾ ਕੀ ਅਨੁਮਾਨ ਆ, ਕਰਦਾ ................................।

ਕਹਿੰਦੇ ਦੇਸ਼ ਵਾਸੀ ਸਭ, ਖਿਨ ਪਲ ਵਿਚ ਝੱਭ, ਇਹਨੂੰ ਚੁੱਕ ਲਵੇ ਰੱਬ,
'ਜੀਵਨ' ਪੁਕਾਰਾ ਏ, ਅਤੀ..............................।

## ਲੋਕਾਂ ਵਲੋਂ ਕਾਰੂੰ ਦੇ ਮਾੜੇ ਕੰਮਾ ਬਾਰੇ ਦੱਸਣਾ

ਕੋਰੜਾ

ਮਹਾਰਾਜ ਲਾਓ ਅਨੁਮਾਨ ਆਪ ਜੀ, ਦੋਜਖ ਤੋਂ ਭਾਰੇ ਜਾਲਮ ਦੇ ਪਾਪ ਜੀ।
ਜੱਗ ਤੇ ਅਨੇਕ ਨੇ ਹੁਕਮਰਾਨ ਆ, ਜੁਲਮੀ ਨਾ ਕੋਈ ਇਸਦੇ ਸਮਾਨ ਆ।

ਰਾਜ ਭਾਗ ਏਸ ਜਦੋਂ ਦਾ ਸੰਭਾਲਿਆ, ਜਨਤਾ ਨੂੰ ਮੁੱਖ ਆਪਣਾ ਦਿਖਾਲਿਆ।
ਫੇਰਿਆ ਢੰਡੋਰਾ ਸ਼ਾਹੀ ਫੁਰਮਾਨ ਆ, ਜੁਲਮੀ ..................................।

ਪੈਸਾ ਪਾਈ ਪਾਸ ਦਾ ਜੋ ਲੇਖੇ ਲਾ ਦਿਓ, ਸਾਰਾ ਬਾਦਸ਼ਾਹ ਦੇ ਖਜਾਨੇ ਪਾ ਦਿਓ।
ਦੇਵੇ ਨਾ ਜੋ ਦੁੱਖ ਪਾਵੇਗਾ ਮਹਾਨ ਆ, ਜੁਲਮੀ ...................................।

ਚੜ੍ਹਿਆ ਲੈ ਨਾਲ ਬੀਰ ਬੁਰਿਆਰ ਆ, ਹੋਈ ਨਿਰਦੋਸ਼ਿਆਂ ਤੇ ਮਾਰੋ ਮਾਰ ਆ।
ਹਾਹਾਕਾਰ ਕਰ ਉਠਿਆ ਜਹਾਨ ਆ, ਜੁਲਮੀ .....................................।

ਕਰੇ ਜੋ ਉਜਰ ਪੁੱਠਾ ਲਟਕਾਂਵਦਾ, ਕੁੱਤਿਆ ਤੋਂ ਮਾਸ ਗੱਡਕੇ ਤੁੜਾਂਵਦਾ।
ਮਾਰੇ ਮਾਰਦੇ ਕਈ ਮਰ ਗਏ ਜੁਆਨ ਆ, ਜੁਲਮੀ ..................................।

ਰੱਖਿਆ ਰਖਾਇਆ ਦੱਬਿਆ ਕਢਾ ਲਿਆ, ਹੱਥਾਂ ਪੈਰਾ ਕੰਨਾਂ ਤੇ ਗਲੋਂ ਲੁਹਾ ਲਿਆ।
ਲੁੱਟ ਪੁੱਟ ਦੇਸ਼ ਕਰਤਾ ਵਿਰਾਨ ਆ, ਜੁਲਮੀ .....................................।

ਭੁੱਖੇ ਨੰਗੇ ਦੇਸ਼ ਵਾਸੀਆਂ ਨੂੰ ਕਰਕੇ, ਆਪ ਚਾਲੀ ਗੰਜ ਰੱਖ ਲਏ ਸੁ ਭਰਕੇ।
ਠਰਿਆ ਨਾ ਅਜੇ ਦਿਲ ਦਾ ਤੁਫਾਨ ਆ, ਜੁਲਮੀ ............................।

ਇਕ ਦਿਨ ਭੈੜੀ ਭਾਵਨਾਂ ਵਿਚਾਰਦਾ, ਕੰਨਿਆ ਕੁਆਰੀ ਆਪਣੀ ਸ਼ਿੰਗਾਰਦਾ।
ਭੇਜਕੇ ਬਜਾਰ ਕਰਤਾ ਐਲਾਨ ਆ, ਜੁਲਮੀ ................................।

ਨਗਦ ਰੁਪਈਆ ਇਕ ਮੁੱਲ ਏਸਦਾ, ਕਰ ਲਓ ਵਣਜ ਵਣਜਾਰਾ ਦੇਸ਼ ਦਾ।
ਲੱਗਾ ਲੋਕ ਲਾਜ ਪਰਦਾ ਉਠਾਨ ਆ, ਜੁਲਮੀ .............................।

ਵੇਖਕੇ ਤੇ ਇੱਕ ਗੱਭਰੂ ਉਛੱਲਿਆ, ਕੀਤੀ ਜਾ ਕੇ ਮਾਤਾ ਆਪਣੀ ਨਾਲ ਗੱਲ ਆ।
ਮਾਤਾ ਮਜਬੂਰ ਹੋ ਦਿੱਤਾ ਬਿਆਨ ਆ, ਜੁਲਮੀ ...................................।

ਤੇਰਾ ਬਾਪ ਜਦੋਂ ਮੋਇਆ ਦਫਨਾਇਆ ਸੀ, ਉਸਦੇ ਰੁਪਈਆ ਇੱਕ ਮੁੱਖ ਪਾਇਆ ਸੀ।
ਕਰਲੈ ਜਾ ਕੰਮ ਆਪਣਾ ਅਸਾਨ ਆ, ਜੁਲਮੀ.....................................।

ਵਿਸ਼ੇ ਦੇ ਸ਼ਦਾਈ ਮੁਰਦਾ ਜਾਂ ਪੁੱਟਿਆ, ਕੱਢਕੇ ਰੁਪਈਆ ਬਾਦਸ਼ਾਹ ਦੇ ਸੁੱਟਿਆ।
ਹੋਇਆ ਕਾਰੂੰ ਵੇਖਕੇ ਕ੍ਰੋਧਵਾਨ ਆ, ਜੁਲਮੀ .....................................।

ਸਾਰੇ ਦੇਸ਼ ਦੀਆਂ ਕਬਰਾਂ ਪੁਟਾ ਲਈਆਂ, ਮੁਰਦਿਆਂ ਦੇ ਮੂੰਹੋਂ ਰਕਮਾ ਕਢਾ ਲਈਆਂ
ਪਿੰਜਰੇ ਕਾਂ ਇੱਲਾਂ ਰੋਲਦੇ ਸੁਆਨ ਆ, ਜੁਲਮੀ ....................................।

ਕਾਤੀ ਕਰ ਤੇਜ ਜੁਲਮ ਕਸਾਈ ਦਾ, ਵੱਢ ਵੱਢ ਮਾਸ ਪਰਜਾ ਦਾ ਖਾਈਦਾ।
'ਜੀਵਨ' ਦਾ ਨੀਵਾਂ ਨੀਚਾਂ ਤੋਂ ਨੀਚਾਨ ਆ, ਜੁਲਮੀ .............................।

## ਸੰਤਰੀ ਵਲੋਂ ਸਤਿਗੁਰੂ ਜੀ ਦਾ ਸੁਨੇਹਾ ਦੇਣਾ

### ਬੈਂਤ

ਮੇਰੇ ਪਾਸ ਇੱਕ ਵਾਰ ਬੁਲਾਉ ਉਸਨੂੰ, ਸੱਚੇ ਪਾਤਸ਼ਾਹ ਮੁੱਖੋਂ ਅਲਾਇਆ ਏ।
ਜਾ ਕੇ ਮੰਤਰੀ ਨੇ ਰਾਜ ਮਹਿਲ ਅੰਦਰ, ਬਾਦਸ਼ਾਹ ਨੂੰ ਆਖ ਸੁਣਾਇਆ ਏ।
ਅੰਨ ਦਾਤਿਆ ਤੁਸਾਂ ਦੇ ਦਰ ਉੱਤੇ, ਵਲੀ ਅੱਲ੍ਹਾ ਫਕੀਰ ਇਕ ਆਇਆ ਏ।
ਜਾਚਕ ਕਿਸੇ ਵੀ ਚੀਜ਼ ਦਾ ਜਾਪਦਾ ਨਹੀਂ, ਮਿਲਣਾ ਆਪ ਨੂੰ ਉਸਨੇ ਚਾਇਆ ਏ।
ਚਿਹਰੇ ਚਮਕ ਚਾਨਣ ਨੈਣਾ ਵਿੱਚ ਮਸਤੀ, ਰੱਬੀ ਨੂਰ ਜਲਾਲ ਪਏ ਵੱਸਦੇ ਨੇ।
ਗੱਲ ਗੱਲ ਦੇ ਵਿੱਚ ਤਾਸੀਰ ਐਸੀ, ਬੋਲ ਸੁਣਦਿਆ ਦੁੱਖੜੇ ਨੱਸਦੇ ਨੇ।

## ਸਤਿਗੁਰੂ ਜੀ ਤੇ ਕਾਰੂੰ ਦੇ ਸਵਾਲ ਜਵਾਬ

### ਦਵੱਈਆ

ਸੁਣਕੇ ਸਿਫਤ ਸੰਤਰੀ ਕੋਲੋਂ, ਕਾਰੂੰ ਰਿਦੇ ਵਿਚਾਰੇ।
ਨਿਰ ਇੱਛਤ ਸਾਧੂ ਨਹੀਂ ਮਿਲਦੇ, ਕਰੀਏ ਚੱਲ ਦੀਦਾਰੇ।
ਸਰਬ ਕਲਾ ਕੇ ਗਿਆਤਾ ਸਤਿਗੁਰ, ਕੌਤਕ ਅਜਬ ਰਚਾਵਣ।
ਕੱਠੇ ਕਰਕੇ ਰੋੜ ਠੀਕਰਾਂ, ਢੇਰ ਲਗਾਈ ਜਾਵਣ।

ਕਾਰੂੰ ਕਰ ਅਰਜੋਈ ਕਹਿੰਦਾ, ਕਹੋ ਅੱਲਾ ਕੇ ਪਿਆਰੇ।
ਕੱਠੇ ਕਰਕੇ ਰੋੜ ਠੀਕਰਾਂ, ਲਾਵੋਗੇ ਕਿਸ ਕਾਰੇ।
ਚੋਜੀ ਪਾਤਸ਼ਾਹ ਹੱਸ ਕੇ ਬੋਲੇ, ਤੂੰ ਸ਼ਾਹਾ ਕੀ ਜਾਣੇ।
ਤੂੰ ਜਾਣੇ ਇਹ ਨਿਹਫਲ ਨੇ, ਮੈਂ ਦਰਗਹ ਵਿੱਚ ਲਿਜਾਣੇ।

ਹੱਸ ਪਿਆ ਇਹ ਕਾਰੂ ਸੁਣਕੇ, ਭੋਲੀ ਭਾਲੀ ਬਾਣੀ।
ਇਸ ਦੁਨੀਆਂ ਦੀ ਕੋਈ ਵਸਤੂ, ਅੰਤ ਸਾਥ ਨਹੀਂ ਜਾਣੀ।
ਕੀ ਲੈ ਜਾਣਾ ਕੀ ਧਰ ਜਾਣਾ, ਨਿਸ਼ਚਾ ਕਵਣ ਤੁਮਾਰਾ।
ਕਹੋ ਕੀ ਕੁਝ ਪ੍ਰਲੋਕ ਦਾ ਸਾਥੀ, ਖੋਲ ਖੁਲਾਸਾ ਸਾਰਾ।

ਤੁਸਾਂ ਜਹੇ ਮਹਾਂ ਪੁਰਸ਼ ਬਤਾਵਨ, ਅੰਤ ਨਾ ਕੋਈ ਸੰਦੇਹੀ।
ਇਹ ਵੀ ਏਥੇ ਹੀ ਰਹਿ ਜਾਣੀ, ਅੰਤ ਪਿਆਰੀ ਦੇਹੀ ।
ਆਖਿਰ ਨੂੰ ਜੇ ਤੁਰ ਜਾਣਾ ਏ, ਇਸ ਦੁਨੀਆਂ ਤੋਂ ਖਾਲੀ।
ਤੂੰ ਕਿਸ ਖਾਤਰ ਜੋੜ ਜੋੜ ਕੇ, ਭਰੇ ਖਜਾਨੇ ਚਾਲੀ ।

ਸੁਣ ਕਾਰੂ ਹੋ ਗਿਆ ਨਿਰੁੱਤਰ, ਉੱਤਰ ਕੋਈ ਨਾ ਆਵੇ।
ਸਹਿਮ ਸੋਚ ਨੇ ਘੇਰਾ ਪਾਇਆ, ਕੰਨੀ ਕਿਵੇਂ ਛੁਡਾਵੇ।
ਨੀਵੀਂ ਨਜ਼ਰ ਉਤਾਂ ਨਾ ਝਾਕੇ, ਬੋਲ ਨਾ ਸੱਕੇ ਅੱਗੇ।
'ਜੀਵਨ' ਜੁਗਤੀ ਬਦਲਣ ਵਾਲੇ, ਚੋਟਾਂ ਲਾਵਣ ਲੱਗੇ।

## ਕਾਰੂੰ ਨੂੰ ਸਿੱਖਿਆ

### ਝੋਕ

ਨਿਰਭੈ ਨਿਰਸੰਕ ਸਤਿਗੁਰੂ ਕਰਦੇ ਬਿਆਨ ਆਂ।
ਸਿੱਧੇ ਕਰ ਮਾਰਨ ਲੱਗੇ ਬਾਣੀ ਦੇ ਬਾਣ ਆਂ।
ਲੱਖਾਂ ਇਨਸਾਨਾਂ ਦੇ ਤੂੰ ਪੀਤੇ ਪ੍ਰਾਣ ਆਂ।
ਜਾਤਾ ਨਾ ਖਲਕਤ ਦੇ ਵਿੱਚ ਵੱਸਦੀ ਖੁਦਾਈ ਨੂੰ।
ਲਾਹਨਤ ਲੱਖ ਤੈਨੂੰ ਹੈ ਤੇ ਤੇਰੀ ਕਮਾਈ ਨੂੰ।
ਪਾਪਾਂ ਦੇ ਭਰੇ ਭੰਡਾਰੇ।

ਮਿਹਰਾਂ ਦੇ ਮਾਲਕ ਦਿੱਤਾ ਜਾਮਾ ਇਨਸਾਨ ਦਾ।
ਧੌਲਰ ਧਜ ਮਹਿਲ ਮਾੜੀਆਂ ਸੁੱਖੜਾ ਜਹਾਨ ਦਾ।
ਛੱਤੀ ਪ੍ਰਕਾਰ ਪਦਾਰਥ ਚਸਕਾ ਜ਼ੁਬਾਨ ਦਾ।
ਕੀਤਾ ਨਾ ਸ਼ੁਕਰ ਉਸਦਾ ਕਾਫਰ ਸਦਾਵੇਂਗਾ।
ਕਿਹੜਾ ਮੂੰਹ ਲੈ ਕੇ ਅਗਲੀ ਦੁਨੀਆਂ ਵਿੱਚ ਜਾਵੇਂਗਾ।
ਰੋਵੇਂਗਾ ਰੋਜ ਹਸ਼ਰ ਦੇ।

ਨਸ਼ੇ ਹਕੂਮਤ ਦੇ ਮੱਤ ਮਾਰੀ ਸਰਕਾਰ ਦੀ।
ਹੋ ਗਈ ਅਸਵਾਰੀ ਤੇਰੇ ਸਿਰ ਤੇ ਹੰਕਾਰ ਦੀ।
ਬਦੀਆਂ ਵਿੱਚ ਬਦਲੀ ਬੁੱਧੀ ਨੇਕੀ ਵਿਸਾਰ ਦੀ।
ਕਹਿਰੀ ਅੱਖ ਕਹਿਰ ਕਟਾਰੀ ਭੁਲਿਆਂ ਭੁਲਾਈ ਨੂੰ।
ਲਾਹਨਤ .................।

ਬਹਿਕੇ ਵਿੱਚ ਰਾਜ ਮਹੱਲਾਂ ਕਰਦਾ ਬਹਾਰਾਂ ਤੂੰ।
ਬੀਤੇ ਕੀ ਬਾਹਰ ਕਿਸੇ ਦੀਆਂ ਪੁੱਛਦਾ ਨਹੀਂ ਸਾਰਾਂ ਤੂੰ।
ਆਪਣੀ ਇਸ ਜੀਤ ਦੇ ਪਿੱਛੇ ਵੇਖੇਗਾਂ ਹਾਰਾਂ ਤੂੰ।
ਅੱਗੇ ਜਾਂ ਤੋਕ ਗਲੇ ਵਿੱਚ ਲਾਹਨਤ ਪਵਾਵੇਂਗਾ।
ਕਹਿੜਾ ..................।

ਲੁੱਟ ਪੁੱਟ ਕੇ ਝੁੱਗੇ ਜਿਨ੍ਹਾਂ ਦੇ ਕੀਤੇ ਕੰਗਾਲ ਓਏ।
ਭੁੱਖੇ ਤ੍ਰਹਾਏ ਤੜਪਦੇ ਉਹਨਾਂ ਦੇ ਬਾਲ ਓਏ।
ਤੈਨੂੰ ਕੁਰਲਾਵੇ ਦੁਨੀਆਂ ਕਹਿਕੇ ਚੰਡਾਲ ਓਏ।
ਮੁਰਦੇ ਵੀ ਕਹਿਰ ਤੇਰੇ ਦੀ ਪਾਉਂਦੇ ਦੁਹਾਈ ਨੂੰ।
ਲਾਹਨਤ ..................

ਲੱਖਾਂ ਜੀਅ ਜੀਭ ਦੇ ਚਸਕੇ ਕੀਤੇ ਬੇ-ਜਾਨ ਓਏ।
ਲੁੱਟੇ ਸਤ ਸਤੀਆ ਦੇ ਕਰ ਹਿਰਸ ਸ਼ੈਤਾਨ ਓਏ।
ਤੋਬਾ ਨਾ ਕੀਤੀ ਤੇ ਨਾ ਰੱਖਿਆ ਈਮਾਨ ਓਏ।
ਕਰਕੇ ਕਰਤੂਤਾਂ ਕਾਲੀਆਂ ਕਿਵੇਂ ਛੁਪਾਂਵੇਗਾ।
ਕਹਿੜਾ .....................।

ਪੀੜ ਕੇ ਰੱਤ ਨਿਚੋੜੇ ਲੱਖਾਂ ਹਜ਼ਾਰਾਂ ਦੀ।
ਬਣਦੀ ਏ ਸੁਰਖੀ ਮਹਿੰਦੀ ਤੇਰੀਆਂ ਨਾਰਾਂ ਦੀ।
ਖਾਂਵੇ ਕਬਾਬ ਚਰਬੀ ਗੱਬਰੂ ਮੁਟਿਆਰਾਂ ਦੀ।
ਚਮੜੀ ਨਿਰਦੋਸ਼ਾਂ ਦੀ ਲਾਹ ਕੀਤਾ ਵਿਛਾਈ ਨੂੰ।
ਲਾਹਨਤ ................।

ਬਹਿਕੇ ਅਦਾਲਤ ਖਾਨੇ ਅਦਲ ਕਮਾਇਆ ਨਾ।
ਵੱਸਦੇ ਉਜਾੜੇ ਲੱਖਾਂ ਇੱਕ ਵੀ ਵਸਾਇਆ ਨਾ।
ਸੁਖੀਏ ਦੁਖਾਏ ਦੁਖੀ ਦਾ ਦਰਦ ਵੰਡਾਇਆ ਨਾ।
ਬੀਜੀ ਬੁਰਾਆਈ ਦਾ ਫਲ ਆਖਿਰ ਨੂੰ ਖਾਂਵੇਗਾ।
ਕਹਿੜਾ ................।

ਠੀਕਰ ਦਾ ਢੇਰ ਏ ਪੈਸਾ ਨੇਕੀ ਤੇ ਲਾਇਆ ਨਾ।
ਭੁੱਖੇ ਨੂੰ ਅੰਨ ਨੰਗੇ ਨੂੰ ਕੱਪੜਾ ਪਵਾਇਆ ਨਾ।
ਖਾਇਆ ਹੰਡਾਇਆ ਆਪੇ ਕਿਸੇ ਕੰਮ ਆਇਆ ਨਾ।
ਮਿਲੇਗੀ ਜੂਨ ਸਰਪ ਦੀ ਸੂਮ ਸਬਾਈ ਨੂੰ।
ਲਾਹਨਤ............।

ਨੇਕੀ ਤੇ ਬਦੀ ਦਾ ਅੱਗੇ ਹੋਣਾ ਹਿਸਾਬ ਓਏ।
ਲੇਖਾ ਜਮਰਾਜ ਨੇ ਲੈਣਾ ਖੋਲ ਕਿਤਾਬ ਓਏ।
ਖਾਵੇਂਗਾ ਮਾਰ ਜਮਾਂ ਦੀ ਪਾਵੇਂ ਅਜਾਬ ਓਏ।
ਦੋਜਕ ਦੀ ਅਗਨੀ ਦੇ ਵਿੱਚ ਸੜਦਾ ਪਛਤਾਵੇਂਗਾ।
ਕਹਿੜਾ ............।

ਲੋਕ ਪ੍ਰਲੋਕ ਦਾ ਸਾਥੀ ਸਿਮਰਨ ਸੁੱਖ ਛੋੜ ਕੇ।
ਮਾਇਆ ਦੁਖਦਾਈ ਰੱਖੀ ਚਾਲੀ ਗੰਜ ਜੋੜ ਕੇ।
ਦੇਣਾ ਨਹੀਂ ਸਾਥ ਏਸ ਨੇ ਸੁੱਟ ਦਊ ਝੰਜੋੜ ਕੇ।
ਖਾਲੀ ਹੱਥ ਤੁਰ ਜਏਂਗਾ ਛੱਡ ਧਰੀ ਧਰਾਈ ਨੂੰ।
ਲਾਹਨਤ .........।

ਕੰਬੇ ਨਾ ਹੱਥ ਬੁਰਾਈਓਂ ਨੇਤਰ ਸ਼ਰਮਾਏ ਨਾ।
ਹਉਕੇ ਤੇ ਹਾੜੇ ਕਿਸੇ ਦੇ ਕੰਨੀ ਸੁਣ ਪਾਏ ਨਾ।
ਦੁਖੀਏ ਨੂੰ ਵੇਖ ਤੜਫਦਾ ਹਿਰਦਾ ਨਰਮਾਏ ਨਾ।
'ਜੀਵਨ' ਦੀਆਂ ਬਦੀਆਂ ਚੋਂ ਕੀ ਨੇਕੀ ਵਖਾਂਵੇਗਾ।
ਕਹਿੜਾ ...........।

## ਕਾਰੂੰ ਨੂੰ ਬਾਣੀ ਦੇ ਬਾਣ ਵੱਜਣੇ

ਲਹਿਰੀਆ

ਸੁਣ ਸੱਚੀਆਂ ਕਾਰੂੰ ਦਾ ਦਿਲ ਕੰਬਿਆਂ।
ਉੱਠੀ ਅੰਦਰੋਂ ਡਰਾਉਣੀ ਜਹੀ ਲੰਬ ਆ।
ਡਾਵਾਂ ਡੋਲ ਡਿਗਿਆ ਨਾ ਗਿਆ ਥੰਮ੍ਹਿਆਂ।
ਸੱਚੇ ਦਿਲ ਨਾਲ ਕਰਦਾ ਪੁਕਾਰ ਮਾਲਕਾ।
ਲਾ ਲੈ ਚਰਨੀ ਨਾ ਅਉਗਣ ਚਿਤਾਰ ਮਾਲਕਾ।

ਲੱਗੀ ਚੋਟ ਸ਼ੁੱਧ ਸ਼ਬਦ ਵਿਚਾਰ ਦੀ।
ਵੇਖੀ ਨਿਕਲੀ ਜਾਂ ਮੈਲ ਹੰਕਾਰ ਦੀ।
ਆਈ ਨਿਰਮਲ ਸੁਗੰਧੀ ਅਧਿਕਾਰ ਦੀ।
ਸਾਫ ਹਿਰਦੇ ਨੂੰ ਦਾਨ ਕਰਨਾ ਗਿਆਨ ਦਾ।
ਬੁਰਾ ਕਰਨਾ ਕਰਮ ਨਈਓਂ ਇਨਸਾਨ ਦਾ।

ਸੁੱਖ ਸਿੰਧ ਰੂਪ ਉੱਜਲ ਦੀਦਾਰ ਹੋ।
ਆਏ ਦਾਸ ਤੇ ਕਰਨ ਉਪਕਾਰ ਹੋ।
ਦੇ ਗਿਆਨ ਦਾ ਲਗਾਉ ਬੇੜਾ ਪਾਰ ਹੋ।
ਹੋਵਾਂ ਜਾਕੇ ਪ੍ਰਲੋਕ ਨਾ ਖੁਆਰ ਮਾਲਕਾ ਲਾ।
ਲਾ ਲੈ ....................।

ਇਹ ਤਾਂ ਮਾਨਸ ਜਨਮ ਚੰਨ ਰੂਪ ਹੈ।
ਰੱਬ ਥਾਪਿਆ ਚਉਰਾਸੀਆਂ ਦਾ ਭੂਪ ਹੈ।
ਲੱਗੇ ਅਉਗਣ ਕਲੰਕਤ ਕਰੂਪ ਹੈ।
ਭੈੜੀ ਆਦਤ ਬਣਾਵੇ ਪਸ਼ੂਆਂ ਸਮਾਨ ਦਾ।
ਬੁਰਾ.............................।

ਝੂਠ ਸੱਚ ਨੂੰ ਤੇ ਸੱਚ ਜਾਣ ਝੂਠ ਨੂੰ।
ਜੂਠ ਸੁੱਚ ਨੂੰ ਤੇ ਸੁੱਚ ਮਨ ਜੂਠ ਨੂੰ।
ਨਾਹੀਂ ਸਕਿਆ ਪਛਾਣ ਭੇਡ ਊਂਠ ਨੂੰ।
ਨਾਮ ਰੱਬ ਦਾ ਮੈਂ ਬੈਠਾ ਸਾਂ ਵਿਸਾਰ ਮਾਲਕਾ।
ਲਾ ਲੈ .......................।

ਬੰਦਾ ਪਾਕੇ ਪ੍ਰਭਤਾਈ ਫੁੱਲ ਜਾਂਵਦਾ।
ਦੇਣ ਵਾਲੜਾ ਦਾਤਾਰ ਭੁੱਲ ਜਾਂਵਦਾ।
ਪਏ ਜਮਾਂ ਦੀ ਜਾਂ ਮਾਰ ਪਛਤਾਂਵਦਾ।
ਏਥੇ ਕਰੇ ਨਾ ਵਿਚਾਰ ਮੱਤਿਆ ਗੁਮਾਨ ਦਾ।
ਬੁਰਾ..........................।

ਬੰਨ ਸਬਰ ਸੰਤੋਖ ਵਾਲਾ ਟੁੱਟਿਆ।
ਧੱਕੇ ਜੋਰੀ ਨਿਰਦੋਸਿਆਂ ਨੂੰ ਲੁੱਟਿਆ।
ਜਾਕੇ ਕਬਰਾਂ ਚੋਂ ਮੁਰਦਿਆਂ ਨੂੰ ਪੁੱਟਿਆ।
ਕਿਵੇਂ ਹੋਵੇਗੀ ਮੁਆਫ ਬੁਰੀ ਕਾਰ ਮਾਲਕਾ।
ਲਾ ਲੈ ......................।

ਦੁਖ ਸੁਖ ਦਾ ਖ਼ਿਆਲ ਹੋ ਜਾ ਲੋਕ ਦਾ।
ਜਮਰਾਜ ਕਦੇ ਰਸਤਾ ਨਹੀ ਰੋਕਦਾ।
ਰਾਹ ਮੋਕਲਾ ਹੋ ਜਾਊ ਪ੍ਰਲੋਕ ਦਾ।
ਸਾਂਝਾ ਜਨਤਾ ਨਾਲ ਬੋਲ ਕਰ ਲੈ ਜੁਬਾਨ ਦਾ।
ਬੁਰਾ ...................।

ਜਿਹਨੂੰ ਸੁੱਖ ਰੂਪ ਜਾਣ ਸੀ ਸੰਭਾਰਿਆ।
ਦਿਸੇ ਨਾਗਨੀ ਓ ਜਹਿਰ ਦਾ ਭੰਡਾਰ ਆ।
ਸਹਿਆ ਜਾਵੇ ਨਾ ਅਤੁੱਲ ਇਹਦਾ ਭਾਰ ਆ।
ਤਨ ਮਨ ਸਾੜੀ ਜਾਵੇ ਫੁੰਕਾਰ ਮਾਲਕਾ।
ਲਾ ਲੈ ................।

ਦੁੱਖ ਰੂਪ ਧਨ ਭਲੇ ਕੰਮ ਲਾਇਆ ਨਾ।
ਲੋੜਵੰਦ ਦੀ ਜੇ ਤਲੀ ਤੇ ਟਿਕਾਇਆ ਨਾ।
ਭੁੱਖੇ ਨੰਗਿਆ ਨੂੰ ਭੋਜਨ ਛਕਾਇਆ ਨਾ।
ਕਾਲਾ ਮੂੰਹ ਫਿਟਕਾਰ ਐਸੇ ਧਨਵਾਨ ਦਾ।
ਬੁਰਾ ................।

ਤੂੰ ਤਾਂ ਰੱਬ ਹੈਂ ਜਾਂ ਰੱਬ ਦਾ ਰਸੂਲ ਹੈਂ।
ਜੋ ਕੁੱਝ ਵੀ ਹੈ ਮੁੱਝ ਨੂੰ ਕਬੂਲ ਹੈਂ।
ਮੇਰੇ ਵਾਸਤੇ ਸਹਿਜ ਸੁੱਖ ਸੂਲ ਹੈਂ।
ਤੇਰੇ ਨੈਣਾ ਵਿੱਚ ਸੁਖਾਂ ਦੀ ਨੁਹਾਰ ਮਾਲਕਾ ਲਾ।
ਲਾ ਲੈ.....................।

ਜਿਵੇਂ ਫੁੱਲਾਂ ਵਿੱਚ ਵੱਸਦੀ ਸੁਗੰਧ ਆ।
ਤਿਵੇਂ ਖਾਲਕ ਖਲਕ ਵਿੱਚ ਬੰਦ ਆ।
ਸੁਖੀ ਦੁਨੀਆ ਤੇ ਰੱਬ ਵੀ ਅਨੰਦ ਆ।
ਤੇਰਾ 'ਜੀਵਨ' ਹੋ ਜਾਵੇ ਜੀਵਨ ਜਹਾਨ ਦਾ।
ਬੁਰਾ.......................।

## ਕਾਰੂੰ ਦਾ ਨੇਕ ਕੰਮਾ ਵੱਲ ਲੱਗਣਾ

### ਕਾਫ਼ੀ

ਕਾਰੂ ਦਾ ਕਹਿਰ ਅਲੋਪ ਹੋਇਆ, ਸੁਣਕੇ ਸੁਖਦਾਈ ਬਾਣੀ ਨੂੰ।
ਅੱਗ ਬੁਝਗੀ ਆਸਾ ਤ੍ਰਿਸਨਾ ਦੀ, ਜਿਉਂ ਪਿਆਸਾ ਪੀਵੇ ਪਾਣੀ ਨੂੰ।
ਦੁਬਿਧਾ ਦੇ ਭਾਂਬੜ ਸ਼ਾਂਤ ਹੋਏ, ਇਕ ਪਿਆਰ ਦਾ ਸੋਮਾ ਵਹਿਣ ਲੱਗਾ।
ਜੋ ਫੁਰਨਾ ਮੈਂ ਮੈਂ ਕਰਦਾ ਸੀ, ਉਹੀ ਫਿਰ ਤੂੰ ਤੂੰ ਕਹਿਣ ਲੱਗਾ।

ਵੱਟ ਲਹਿ ਗਏ ਮੱਥਿਓਂ ਘੂਰੀ ਦੇ, ਅੱਖੀਆਂ ਦਾ ਉਤਰ ਕ੍ਰੋਧ ਗਿਆ।
ਬੁਰੇ ਬੋਲ ਜੁਬਾਨ ਦੇ ਬਦਲ ਗਏ, ਹਿਰਦੇ ਚੋਂ ਵੈਰ ਵਿਰੋਧ ਗਿਆ।
ਹੱਥਾਂ ਚੋਂ ਹਿੰਮਤ ਨਿਕਲ ਗਈ, ਨਿਰਦੋਸ਼ ਤੇ ਤੇਗ ਚਲਾਵਣ ਦੀ।
ਨਹੀਂ ਸ਼ਕਤੀ ਰਹਿ ਗਈ ਪੈਰਾਂ ਨੂੰ, ਬੁਰਿਆਈ ਵੱਲ ਸਿਧਾਵਣ ਦੀ।

ਸਭ ਨਾਟਕ ਚੇਟਕ ਭੁੱਲ ਗਏ, ਲਹਿ ਗਿਆ ਨਸ਼ਾ ਸਿਕਦਾਰੀ ਦਾ।
ਭੰਨ ਸੁੱਟੇ ਜਾਮ ਸੁਰਾਹੀਆਂ ਦੇ, ਰਸ ਆਇਆ ਨਾਮ ਖੁਮਾਰੀ ਦਾ।
ਜਿਸ ਨੂੰ ਚੋਰ ਚਕਾਰ ਦਾ ਨਹੀਂ, ਲੈ ਬੈਠਾ ਓਸ ਖਜਾਨੇ ਨੂੰ।
ਸੱਚ ਪਿਆਰ ਦੀ ਬਾਜੀ ਖੇਲਣ ਦਾ, ਚਾਅ ਚੜ੍ਹਿਆ ਇਸ਼ਕ ਦਿਵਾਨੇ ਨੂੰ।

ਲੁੱਟਿਆ ਸਰਮਾਇਆ ਲੋਕਾਂ ਦਾ, ਲੋਕਾਂ ਦੇ ਵਿੱਚ ਵਰਤਾ ਦਿੱਤਾ।
ਨੰਗਿਆਂ ਨੂੰ ਬਸਤਰ ਦੇਣ ਲੱਗਾ, ਭੁੱਖਿਆਂ ਲਈ ਲੰਗਰ ਲਾ ਦਿੱਤਾ।
ਜਕੜੇ ਹੋਏ ਕੈਦੀ ਜੇਲ੍ਹਾ ਚੋਂ,ਨਿਰਦੋਸ਼ੇ ਸਭੇ ਕਢਾ ਦਿੱਤੇ।
ਕਰ ਟੈਕਸ ਦੰਡ ਨਜਾਇਜ ਜਿੰਨੇ, ਸਭ ਤੁਰਤ ਮੁਆਫ ਕਰਾ ਦਿੱਤੇ।

ਸਾਹ ਸੁੱਖ ਦਾ ਜਨਤਾ ਲੈਣ ਲਗੀ, ਹਰ ਹਿਰਦੇ ਵਿੱਚ ਵਿਚਾਰ ਹੋਈ।
ਕਾਰੂੰ ਦਾ 'ਜੀਵਨ ਬਦਲ ਗਿਆ', ਸਤਿਗੁਰ ਦੀ ਜੈ ਜੈ ਕਾਰ ਹੋਈ।

************************

## ਮਾਹੀ ਨਨਕਾਣੇ ਵਾਲਿਆ

### ਗੀਤ

ਤੇਰੇ ਚਰਨਾਂ ਤੇ ਸੀਸ ਝੁਕਾਵਾਂ, ਜੀ ਮਾਹੀ ਨਨਕਾਣੇ ਵਾਲਿਆ
ਤੇਰਾ ਲੱਖ ਲੱਖ ਸ਼ੁਕਰ ਮਨਾਵਾਂ।ਜੀ.............

ਕੂਕਿਆ ਧਰਮ ਜਦੋਂ ਜ਼ੁਲਮਾਂ ਦਾ ਮਾਰਿਆ।
ਤਤਛਿਨ ਆਣ ਕੇ ਤੂੰ ਲਿਆ ਅਵਤਾਰ ਆ।
ਸੁਣ ਦੁਖੀ ਮਜ਼ਲੂਮਾਂ ਦੀਆਂ ਹਾਂਵਾਂ।

ਤ੍ਰਿਪਤਾ ਦੇ ਹੀਰਿਆ ਸਚਾਈ ਦਿਆ ਚਾਨਣਾ।
ਨਾਨਕੀ ਦੇ ਵੀਰਨਾ ਨਮਾਣਿਆਂ ਦੇ ਮਾਨਣਾ।
ਹਰ ਦਿਲ ਵਿੱਚ ਤੇਰੀਆਂ ਥਾਵਾਂ।

ਤੇਰੇ ਹਿਰਦੇ ਚ ਕੋਈ ਸੋਮਾ ਸੀ ਪਿਆਰ ਦਾ।
ਚੰਨ ਜਿਹਾ ਨੈਣਾ ਨਾਲ ਦੁਨੀਆਂ ਨੂੰ ਠਾਰਦਾ।
ਤੇਰੀ ਬਾਣੀ ਵਿੱਚ ਠੰਡੀਆਂ ਹਵਾਵਾਂ।

ਨਿਰਛਲ ਰੂਪ ਖੇੜੇ ਖੁਸ਼ੀਆਂ ਦਾ ਭਰਿਆ।
ਕਰੇ ਜੋ ਦਰਸ ਸੋਈ ਸੋਗ ਸਿੰਧ ਤਰਿਆ।
ਜੈਹਰੀ ਨਾਗਾਂ ਤੋਂ ਕਰਾ ਲਵੇਂ ਛਾਂਵਾਂ।

ਪਾਪੀਆਂ ਪਰਾਧੀਆਂ ਲਈ ਮੇਹਰ ਦੇ ਭੰਡਾਰੀ ਆ।
ਕੂੜ ਦੇ ਵਿਰੋਧੀ ਆ ਤੇ ਸੱਚ ਦੇ ਵਪਾਰੀ ਆ।
ਜਾਣ ਕਥੀਆਂ ਨਾ ਤੇਰੀਆਂ ਕਥਾਵਾਂ।

ਜਾਬਰਾਂ ਨੂੰ ਬਾਣ ਮਾਰ ਬਾਣੀ ਦੇ ਨਵਾ ਲਿਆ।
ਨਿਰਧਨਾਂ ਨਿਥਾਣਿਆਂ ਨੂੰ ਗਲੇ ਨਾਲ ਲਾ ਲਿਆ।
ਜਿੱਥੇ ਚਰਨ ਧਰੇਂ ਧੰਨ ਰਾਹਾਂ।

ਤੇਰੀ ਤਸਵੀਰ ਨੂੰ ਮੈਂ ਮਨ ਚ ਵਸਾ ਲਵਾਂ।
ਚਰਨ ਧੂੜ ਅਖੀਆਂ ਲਈ ਅੰਜਨ ਬਣਾ ਲਵਾਂ।
ਤੇਰੇ ਰਾਹ ਵਿੱਚ ਨੈਣ ਵਛਾਵਾਂ।

'ਜੀਵਨ' ਮਨੁੱਖੀ ਅਤੇ ਏਕਤਾ ਦਾ ਦਾਨ ਦੇ।
ਆਤਮ ਗਿਆਨ ਦੇਹ ਤੇ ਮਿਠੜੀ ਜਬਾਨ ਦੇ।
ਦੇਹ ਦਰਸ਼ਨ ਕਸ਼ਟ ਮਿਟਾਵਾਂ।

## ਬੰਦਨਾ

### ਕਾਫ਼ੀ

ਵਾਹ ਮਾਲੀ ਮਾਲਕ ਦੁਨੀਆ ਦੇ, ਸਭ ਤੇਰੇ ਖੇਲ ਨਿਆਰੇ ਆ।
ਕਿਤੇ ਥਾਹ ਨਹੀਂ ਗਹਿਰੇ ਸਾਗਰ ਦੀ, ਕਿਆ ਪਰਬਤ ਊਚ ਅਪਾਰੇ ਆ।
ਕਿਆ ਦਿਨ ਦਾ ਦੀਪਕ ਸੂਰਜ ਹੈ, ਕਿਆ ਰਾਤ ਖਿਲੇ ਚੰਨ ਤਾਰੇ ਆ।
ਸਰ ਸਬਜ਼ ਸਵਾਸ ਬਨਾਸਪਤੀ, ਜੜਤੀ ਬਨ ਫੂਲ ਸਵਾਰੇ ਆ।
ਇਸ ਰਚਨਾ ਦੇ ਵਿੱਚ ਰਚੀ ਹੋਈ, ਤੇਰੀ ਸ਼ਕਤੀ ਨਾਲ ਪਿਆਰ ਹੋਵੇ।
ਮਿਹਰਾਂ ਦੀ ਵਰਖਾ ਕਰ ਦਾਤਾ, ਮੇਰੀ ਕਾਵਿ ਬਸੰਤ ਬਹਾਰ ਹੋਵੇ।

ਕੀੜੀ ਜਿਉਂ ਸਾਗਰ ਤਰਨੇ ਦੀ, ਮੈਂ ਹਿੰਮਤ ਕਰ ਲਈ ਭਾਰੀ ਏ।
ਸ਼ਾਇਰੀ ਦੀ ਸਿਖਰ ਉਚੇਰੀ ਏ, ਤੇ ਮੇਰੀ ਤੁੱਛ ਉਡਾਰੀ ਏ।
ਰਸ ਰੂਪ ਸ਼ਿੰਗਾਰ ਨਾ ਗਣ ਮਾਤਰ, ਨਾ ਲਘੁ ਦੀਰਘ ਦੀ ਸਾਰੀ ਏ।
ਬਲ ਬੁੱਧੀ ਓਟ ਤੁਮਾਰੀ ਤੇ, ਮੈਂ ਕਰਨੀ ਕੁੱਲ ਉਸਾਰੀ ਏ।
ਰੁੱਤਾਂ ਸਿਰ ਕਲਮਾਂ ਦਾਬਾਂ ਦੀ, ਖਾਨੇ ਵਿੱਚ ਖਰੀ ਵਿਚਾਰ ਹੋਵੇ।
ਮਿਹਰਾਂ ਦੀ ਵਰਖਾ.........................................।

ਫੁੱਟਣ ਸ਼ੁੱਭ ਅੰਕੁਰ ਕਲੀਆਂ ਦੇ, ਨਾ ਕੇਲੇ ਕੋਲ ਕਰੀਰ ਹੋਵੇ।
ਕੇਲੇ ਤੋਂ ਕੂਲਾ ਦਿਲ ਦਰਦੀ, ਬੁਰੇ ਬੋਲ ਨਾਲ ਨਾ ਚੀਰ ਹੋਵੇ।
ਨਿੱਤ ਨਵੀਆਂ ਕਲਮਾਂ ਲਾਵਣ ਦੀ, ਕਰ ਕਲਮ ਦੀ ਨੋਕ ਤਾਸੀਰ ਹੋਵੇ।
ਰਸ ਸੋਖ ਤੁਖਾਰ ਸੁਕਾਇਆ ਨੂੰ, ਨਵ ਜੋਬਨ ਦੀ ਫਿਰ ਭੀਰ ਹੋਵੇ।
ਖੁਸ਼ਬੋਆਂ ਖੇੜੇ ਖੁਸ਼ੀਆਂ ਤੇ, ਭਵਰਾਂ ਦੀ ਪਈ ਗੁੰਜਾਰ ਹੋਵੇ।
ਮਿਹਰਾਂ ਦੀ ਵਰਖਾ ..........................................।

ਛੰਦਾਂ ਦੇ ਬਾਗ ਲਗਾ ਦੇਵਾਂ, ਡਾਲਾ ਨਾਲ ਝੁੱਕਿਆ ਫ਼ਲ ਹੋਵੇ।
ਫ਼ਲ ਤੇ ਆ ਝੁੱਕਦੇ ਪੰਛੀ ਜਿਉਂ, ਇਉਂ ਸਭੀ ਸਰੋਤਾ ਵੱਲ ਹੋਵੇ।
ਵਲ ਹੋਵਣ ਵੇਲਾਂ ਪੰਕਤੀਆਂ, ਟਹਿਕੀ ਮਨਮੋਹਣੀ ਗੱਲ ਹੋਵੇ।
ਗੱਲਾਂ ਦਾ ਫੁਰਨਾ ਫੁਰਦਾ ਜਾਏ, ਜਿਉਂ ਬਾਗ ਦੁਆਲੇ ਝੱਲ ਹੋਵੇ।
ਝੱਲ ਮੋੜੇ ਝਖੜ ਝੋਲੇ ਨੂੰ, ਹਰ ਬੂਟੇ ਦੀ ਰਖਵਾਰ ਹੋਵੇ।
ਮਿਹਰਾਂ ਦੀ ਵਰਖਾ ................................।

ਸੁਖਦਾਈ ਹੋਏ ਸਰੋਤੇ ਨੂੰ, ਤੇ ਦੇਸ਼ ਕੌਮ ਲਈ ਛਾਂ ਹੋਵੇ।
ਨਾ ਵੈਰ ਵਿਰੋਧ ਦਾ ਸੇਕ ਹੋਵੇ, ਵੈਰੀ ਵੀ ਕੱਕਰ ਨਾ ਹੋਵੇ
ਸੱਚ ਪਿਆਰ ਪ੍ਰੀਤ ਦੀ ਸਾਂਝ ਹੋਵੇ, ਨਾ ਮੇਰ ਤੇਰ ਦੀ ਥਾਂ ਹੋਵੇ।
ਪਰਮੇਸ਼ਰ ਪਿਤਾ ਦੀ ਪੂਜ ਹੋਵੇ, ਤੇ ਭਾਰਤ ਮਾਤਾ ਮਾਂ ਹੋਵੇ।
ਸੁਖ ਸਹਜ ਸਦਾ ਰਸ ਰੰਗ ਰਹੇ, ਸ਼ੁਭ ਕਰਨੀ ਊਚ ਆਚਾਰ ਹੋਵੇ।
ਮਿਹਰਾਂ ਦੀ ਵਰਖਾ.........................................।

ਇਕੋ ਰਾਮ ਰਹੀਮ ਦਾ ਰੂਪ ਦਿਸੇ, ਦੁਬਿਧਾ ਦੇ ਡੇਲੇ ਫੁੱਟ ਜਾਵਣ।
ਤੇ ਵੇਦ ਕੁਰਾਨ ਅੰਜੀਲਾਂ ਦੇ, ਸਦੀਆਂ ਦੇ ਝਗੜੇ ਛੁੱਟ ਜਾਵਣ।
ਜਿਥੋਂ ਸਬਕ ਮਿਲੇ ਨਾਂ ਸਾਝਾਂ ਦਾ, ਉਹ ਮੂੰਹ ਭੈੜੇ ਦਮ ਘੁੱਟ ਜਾਵਣ।
ਜੋ ਸੂਲਾਂ ਵਰਗੀਆਂ ਤਿੱਖੀਆਂ ਜੀਭਾਂ, ਰਤੀ-ਰਤੀ ਹੋ ਟੁੱਟ ਜਾਵਣ।
ਛਰ ਹੋ ਜਾਏ ਛੁਰੀ ਸ਼ਰਈਆਂ ਦੀ, ਜੀਵਨ ਦਾ ਇੱਕ ਇੱਕਰਾਰ ਹੋਵੇ।
ਮਿਹਰਾਂ ਦੀ ਵਰਖਾ.......................................।

************************

## ਖੰਡੂਰ ਵਾਲਾ ਤਪਾ

ਖੰਡੂਰ ਨਗਰ ਵਿੱਚ ਗੁਰੂ ਅੰਗਦ ਦੇਵ ਜੀ ਨਿਵਾਸ ਕਰਦੇ ਸਨ। ਨਗਰ ਦੇ ਪਾਸ ਇਕ ਸ਼ਿਵਨਾਥ ਨਾਮੀ ਤਪੇ ਦਾ ਡੇਰਾ ਸੀ।ਤਪੇ ਨੇ ਜੰਤਰਾਂ ਮੰਤਰਾਂ ਨਾਲ ਕੁਝ ਸਿੱਧੀਆਂ ਪ੍ਰਾਪਤ ਕੀਤੀਆਂ ਸਨ। ਟੂਣੇ ਕਰਣੇ, ਛਾਇਆ, ਭੂਤ ਆਦਿ ਦੇ ਤਵੀਤ ਦੇਣੇ ਇਸਦਾ ਕੰਮ ਸੀ। ਗੁਰੂ ਘਰ ਦਾ ਪ੍ਰਤਾਪ ਵੇਖ ਮਨ ਵਿਚ ਈਰਖਾ ਕਰਨ ਲੱਗਾ। ਇਕ ਵੇਰ ਇਲਾਕੇ ਵਿਚ ਮੀਂਹ ਨਾ ਪਇਆ। ਲੋਕ ਤਪੇ ਕੋਲ ਆ ਕੇ ਬੇਨਤੀ ਕਰਦੇ। ਤਪੇ ਨੂੰ ਮੋਕਾ ਮਿਲ ਗਿਆ ਉਸਨੇ ਕਿਹਾ ਤੁਸੀਂ ਇਕ ਦੁਨੀਆਦਾਰ ਗ੍ਰਿਸਤੀ ਨੂੰ ਗੁਰੂ ਮੰਨ ਬੈਠੇ ਹੋ। ਜਾਓ ਉਸ ਨੂੰ ਕਹੋ ਮੀਂਹ ਪਵਾਵੇ ਨਹੀਂ ਤਾਂ ਨਗਰ ਛੱਡ ਚਲਾ ਜਾਵੇ ਮੈਂ ਮੀਂਹ ਪਵਾ ਦੇਵਾਂਗਾ। ਇਲਾਕੇ ਦੇ ਲੋਕ ਸਤਿਗੁਰੂ ਜੀ ਕੋਲ ਗਏ ਤਪੇ ਵਲੋਂ ਕੀਤੀ ਗੱਲ ਦੱਸੀ। ਸਤਿਗੁਰੂ ਜੀ ਬਚਨ ਕੀਤਾ ਬਾਰਿਸ਼ ਤਾਂ ਉਸ ਪ੍ਰਮਾਤਮਾ ਦੇ ਹੱਥ ਹੈ ਜਦੋਂ ਉਹ ਚਾਹੇ ਓਦੋਂ ਹੀ ਪਵੇਗੀ ਪਰ ਜੇ ਉਹ ਆਖਦਾ ਹੈ ਸਾਡੇ ਜਾਣ ਨਾਲ ਮੀਂਹ ਪਵੇਗਾ ਤਾਂ ਅਸੀਂ ਨਗਰ ਛੱਡ ਚਲੇ ਜਾਂਦੇ ਹਾਂ। ਸਤਿਗੁਰੂ ਜੀ ਨਗਰ ਛੱਡ ਚਲੇ ਗਏ। ਹੁਣ ਤਪਾ ਆਪਣੇ ਮੰਤਰ ਪੜ੍ਹ, ਨਾਦ ਵਜਾ ਵਰਖਾ ਲਈ ਯਤਨ ਕਰਨ ਲੱਗਾ ਪਰ ਮੀਂਹ ਨਾ ਪਇਆ। ਬਾਬਾ ਅਮਰਦਾਸ ਜੀ ਆਪਣੇ ਨਗਰ ਗਏ ਸਨ ਵਾਪਿਸ ਆਏ ਤੇ ਵੇਖਿਆ ਸਤਿਗੁਰੂ ਜੀ ਨਗਰ ਵਿਚ ਨਹੀਂ ਹਨ। ਲੋਕਾਂ ਤੋਂ ਪੁੱਛਣ । ਤੇ ਸਾਰੀ ਗੱਲ ਦਾ ਪਤਾ ਚਲਿਆ। ਅਮਰਦਾਸ ਜੀ ਕਿਹਾ ਜੇ ਮੀਂਹ ਚਾਹੁੰਦੇ ਹੋ, ਜੋਗੀ ਨੂੰ ਪਕੜ ਕੇ ਬੈਲਾਂ ਮਗਰ ਪਾ ਲਓ ਜਿਥੇ-ਜਿਥੇ ਲੈ ਜਾਓਗੇ ਵਰਖਾ ਹੋਵੇਗੀ। ਲੋਕਾਂ ਨੇ ਓਵੇਂ ਹੀ ਕੀਤਾ ਤੇ ਮੀਂਹ ਪੈਣ ਲੱਗਿਆ। ਤਪੇ ਦੇ ਸਰੀਰ ਦੀ ਬੋਟੀ-ਬੋਟੀ ਹੋ ਗਈ ਤੇ ਪ੍ਰਲੋਕ ਸਿਧਾਰ ਗਿਆ। ਨਗਰ ਵਾਸੀਆ ਨੇ ਸਤਿਗੁਰੂ ਜੀ ਕੋਲ ਜਾ ਭੁੱਲ ਬਖ਼ਸ਼ਾਈ।

## ਸ਼ਿਵਨਾਥ ਨਾਥ ਤਪੇ ਦੀ ਖੇਡ

### ਦਵੱਈਆ

ਹੈ ਸ਼ਿਵਨਾਥ ਤਪੇ ਦਾ ਡੇਰਾ, ਪਾਸ ਖਡੂਰ ਦੇ ਭਾਰੀ।
ਜੰਤਰ ਮੰਤਰ ਤੰਤਰ ਦੀ ਇਸ, ਪੂਰੀ ਖੇਡ ਖਿਲਾਰੀ।
ਜਪ-ਤਪ ਬਾਲ ਜਤੀ ਬਲਕਾਰੀ, ਰਿਧ-ਸਿਧ ਕਰ ਤਾਲੀ।
ਸ਼ਰਨ ਪਿਆਂ ਦੇ ਰੋਗ ਨਿਵਾਰੇ, ਵਾਕ ਨਾ ਜਾਵੇ ਖਾਲੀ।

ਖਾਰੇ ਜ਼ਿਮੀਂਦਾਰ ਸਭ ਮੰਨਦੇ, ਕਲਾਵਾਨ ਬਲਕਾਰੀ।
ਮਨੋਕਾਮਨਾ ਪੂਰੀ ਕਰਦਾ, ਆ ਝੁਕਦੇ ਸੰਸਾਰੀ।
ਜਦ ਚਾਵੇ ਬਾਰਸ਼ ਲੈ ਆਵੇ, ਸਿੰਙੀ ਨਾਦ ਵਜਾ ਕੇ।
ਗੜ੍ਹਿਆਂ ਦੀ ਵਾਛੜ ਨੂੰ ਰੋਕੇ, ਰੱਖੇ ਫ਼ਸਲ ਬਚਾ ਕੇ।

ਮੰਤਰ ਦੇ ਨਾਲ ਬਾਲ ਬੱਚੇ ਦੇ, ਤਾਪ ਸਰਾਫ ਨਸਾਵੇ।
ਛਾਇਆ ਛੂਤ ਭੂਤ ਭੈ ਟਾਰੇ, ਰਾਖ ਤਵੀਤ ਬੰਨਾਵੇ।
ਨਿਪੁਤਿਆਂ ਨੂੰ ਪੁੱਤਰ ਦੇਵੇ, ਛੜਿਆਂ ਨੂੰ ਵਰ ਸ਼ਾਦੀ।
ਉਸ ਦੀ ਕਿਰਪਾ ਦ੍ਰਿਸ਼ਟੀ ਦੇ ਨਾਲ, ਵਸਦੀ ਸੁਖੀ ਅਬਾਦੀ।

ਦੁੱਧ ਮਲਾਈਆਂ ਦਹੀਂ ਤੇ ਮੱਖਣ, ਸ਼ਰਧਾਵਾਨ ਛਕਾਵਣ।
ਨਕਦੀ ਮਾਇਆ ਚਰਨਾਂ ਉੱਤੇ, ਧਰਕੇ ਸੀਸ ਝੁਕਾਵਣ।
ਬਦਲੀ ਬੁੱਧ ਪ੍ਰਭਤਾ ਪਾ ਕੇ, ਝੁਕਦੀ ਵੇਖ ਲੁਕਾਈ।
ਹਿਰਦੇ ਰਹੀ ਨਾ ਧੀਰਜ ਸ਼ਾਂਤੀ, ਦੁਬਿਧਾ ਧੂਮ ਮਚਾਈ।

ਆਪੇ ਆਪਣੀ ਸੋਭਾ ਸੁਣ ਕੇ, ਸਾਧੂ ਫੁਲਦਾ ਜਾਵੇ।
ਹਉਮੈਂ ਰੋਗ ਦੀ ਚੜ੍ਹੀ ਖੁਮਾਰੀ, ਕਰੇ ਖੁਦਾਈ ਦਾਅਵੇ।
ਗੁਰੂ ਘਰ ਦਾ ਪ੍ਰਤਾਪ ਵੇਖ ਕੇ, ਜਰਨੇ ਲੱਗੀ ਛਾਤੀ।
ਉੱਡਦੇ ਵੈਰ ਵਿਰੋਧ ਦੇ ਲਾਵੇ, ਫਿਰੇ ਕਾਲਜੇ ਕਾਤੀ।

ਨਿੰਦਾ ਕਰੇ ਬੁਰਾ ਮੁੱਖ ਬੋਲੇ, ਅਜਗਰ ਭਾਰ ਉਠਾਵੇ।
ਭਗਤੀ ਸ਼ਕਤੀ ਨਿੰਦਾ ਕਰਕੇ, ਅਗਨੀ ਮਾਂਹਿ ਜਲਾਵੇ।
ਆਪਨੇ ਘਰ ਨੂੰ ਆਪਨੀ ਹੱਥੀਂ, ਆਪੇ ਲੂਕੀ ਲਾਈ।
ਪੂੰਜੀ ਸਾਰੇ ਜੀਵਨ ਦੀ ਉਸ, ਖਾਰੇ ਖੂਹ ਡੁਬਾਈ।

## ਪੰਚਾਇਤ ਵਲੋਂ ਤਪੇ ਨੂੰ ਬਾਰਿਸ਼ ਪਵਾਉਣ ਲਈ ਅਰਜ ਕਰਨੀ

### ਮਿਰਜਾ ਵਾਰ

ਪਾਸ ਤਪੇ ਦੇ ਖਹਿਰਿਆਂ ਇਉਂ ਅਰਜ਼ ਗੁਜ਼ਾਰੀ ਆ।
ਪਾਣੀ ਬਾਝੋਂ ਨਾਥ ਜੀ ਸੁੱਕ ਗਏ ਅਸਾਡੇ ਸਾਹ।
ਫਸਲਾਂ ਸੜੀਆਂ ਜਾਂਦੀਆਂ ਰਿਹਾ ਅੰਬਰ ਕਹਿਰ ਵਰਸਾ।
ਪਾਣੀ ਟੋਭੇ ਸੁੱਕ ਗਏ ਗਏ, ਬਾਗ ਬ੍ਰਿਛ ਕੁਮਲਾ।
ਧਰਤੀ ਰਾਖ ਉਡਾਂਵਦੀ ਕਿਤੇ ਦਿਸੇ ਨਾ ਹਰਿਆ ਘਾਹ।
ਦਾਣੇ ਪੱਠੇ ਤੋਂ ਬਿਨਾਂ ਜਨ ਜੀਵ ਰਹੇ ਕੁਰਲਾ।
ਰੱਬੋਂ ਨੇੜੇ ਨਾਥ ਜੀ ਇਕ ਅਸਾਡਾ ਤੂਹੀਂ ਵਸਾਹ।
ਬਾਰਿਸ ਲੈ ਆ ਅੰਬਰੋਂ ਅੱਜ ਐਸਾ ਨਾਦ ਵਜਾ।

ਅੱਗੋਂ ਯੋਗੀ ਬੋਲਦਾ ਇਹੋ ਨੇਤਰ ਕਰਕੇ ਲਾਲ।
ਕਰਮ ਧਰਮ ਛੱਡ ਤੁਸਾਂ ਨੇ ਪਕੜੀ ਉਲਟੀ ਚਾਲ।
ਤੁਸੀ ਪੂਜੋ ਦੁਨੀਆਂਦਾਰ ਨੂੰ ਲਿਆ ਸੰਤਾਂ ਤੋਂ ਰੁਖ ਟਾਲ।
ਉਸਨੇ ਕੀ ਪਾਰ ਲਗਾਵਣਾ ਜੋ ਫਸਿਆ ਵਿਚ ਜੰਜਾਲ।
ਕੋਈ ਰਿਧ ਸਿਧ ਕਰਾਮਾਤ ਨਾ ਕੀ ਤੁਸਾਂ ਦੀ ਕਰੂ ਸੰਭਾਲ।
ਹੈ ਜਪ-ਤਪ ਸੰਜਮ ਕਰਮ ਨਾ ਨਹੀਂ ਜਤ-ਸਤ ਰਤੀ ਰਵਾਲ।
ਜਾ ਆਖੋ ਅੰਗਦ ਦੇਵ ਨੂੰ ਲੈ ਬਾਰਸ਼ ਆ ਤਤਕਾਲ।
ਨਹੀਂ ਤਾਂ ਪਾਸੇ ਹੋ ਜਾ ਨਗਰੋਂ ਤੇ ਜੋਗੀ ਦਾ ਵੇਖ ਕਮਾਲ।

## ਪੰਚਾਇਤ ਦਾ ਗੁਰੂ ਜੀ ਕੋਲ ਆਉਣਾ

ਕੋਰੜਾ

ਆਈ ਹੈ ਪੰਚਾਇਤ ਖਹਿਰਿਆਂ ਦੀ ਚੱਲ ਕੇ, ਵਰਖਾ ਦਾ ਕਰਦੇ ਸੁਆਲ ਰਲ ਕੇ।
ਮਹਾਰਾਜ ਕਰੋ ਆਪ ਉਪਕਾਰਾ ਏ, ਗਰਜਾਂ ਨੂੰ ਪੂਜਦਾ ਜਹਾਨ ਸਾਰਾ ਏ।

ਕਲਾਵਾਨ ਗੁਰੂ ਨਾਨਕ ਦੀ ਜੋਤਿ ਆ, ਨਾਲ ਪਰਮੇਸ਼ਰ ਦੇ ਓਤ ਪੋਤ ਆ।
ਖੋਲ੍ਹ ਦਿਓ ਮੇਘਸ਼ਾਲਾ ਦਾ ਭੰਡਾਰਾ ਏ, ਗਰਜਾਂ.........................।

ਤਰਲਾ ਅਸਾਡਾ ਪੂਰੀ ਕਰੋ ਗੱਲ ਜੀ, ਹੋ ਜਾਏ ਇਲਾਕੇ ਵਿਚ ਜਲ-ਥਲ ਜੀ।
ਹੋਵੇ ਨਾਲ ਤੁਸਾਂ ਦੀ ਵੀ ਜੈ ਜੈ ਕਾਰਾ ਏ, ਗਰਜਾਂ ....................।

ਵਰਖਾ ਨਾਲ ਕੰਮ ਦੁਨੀਆਂ ਦੇ ਚੱਲਦੇ, ਉੱਗਦੇ ਫਸਲ ਫੁਲਦੇ ਤੇ ਫਲਦੇ।
ਅੰਨ-ਧੰਨ ਬਾਜ ਹੋਵੇ ਨਾ ਗੁਜ਼ਾਰਾ ਏ, ਗਰਜਾਂ.........................।

ਕਹਿੰਦੇ ਮਹਾਰਾਜ ਮੁਝ ਦੇ ਕੀ ਵੱਸ ਆ, ਰੱਬੀ ਕੰਮਾਂ ਵਿਚ ਰੱਬ ਸਮਰੱਥ ਆ।
ਪੌਣ ਪਾਣੀ ਤੱਕੇ ਉਸਦਾ ਇਸ਼ਾਰਾ ਏ, ਗਰਜਾਂ.....................।

ਆਖਦੀ ਪੰਚਾਇਤ ਕੰਮ ਸੌਰ ਜਾਵੇਗਾ, ਸ਼ਿਵ ਨਾਥ ਜੋਗੀ ਬਾਰਸ਼ ਲਿਆਵੇਗਾ।
ਉਸਦਾ ਸਵਾਲ ਡਾਢਾ ਦੁਖਿਆਰਾ ਏ, ਗਰਜਾਂ.........................।

ਮੰਨੋ ਜਿਹਨੂੰ ਗੁਰੂ ਉਹ ਕਰੇ ਸੰਭਾਰ ਆ, ਨਹੀਂ ਤਾਂ ਹੋਜੇ ਨਗਰ ਚੋਂ ਬਾਹਰ ਵਾਹਰ ਆ।
ਫੇਰ ਮੈਂ ਵਿਖਾਵਾਂਗਾ ਚਮਤਕਾਰਾਂ ਏ, ਗਰਜਾਂ.............................।

ਅਸਾਂ ਦੇ ਵਿਚਾਰ ਵਿੱਚ ਇਹੋ ਗੱਲ ਜੀ, ਜੇ ਨਹੀਂ ਕਰ ਸਕਦੇ ਸਵਾਲ ਹੱਲ ਜੀ।
ਚਾਰ ਦਿਨ ਇਥੋਂ ਕਰਜੋ ਕਿਨਾਰਾ ਏ, ਗਰਜਾਂ..........................।

ਤਪੇ ਦਾ ਤੁਰੰਤ ਹੋ ਜੂ ਰੋਸ ਦੂਰ ਜੀ, ਵਰਖਾ ਲੈ ਆਵੇਗਾ ਉਹ ਨਾਦ ਪੂਰ ਜੀ।
ਸਹਿਮਿਆ ਮਨਾਂ ਨੂੰ ਮਿਲ ਜੂ ਸਹਾਰਾ ਏ, ਗਰਜਾਂ.....................।

ਜੀਵਨ ਇਰਾਦਾ ਰੱਖਕੇ ਸਮਾਨ ਆਂ, ਹੋਏ ਸਤਿਗੁਰੂ ਨਗਰੋਂ ਰਵਾਨ ਆਂ।
ਸੋਗ ਨਾ ਹਰਖ ਹਿਰਦੇ ਵਿਚਾਰਾ ਏ, ਗਰਜਾਂ......................।

## ਬਾਬਾ ਅਮਰਾਸ ਜੀ ਦਾ ਗੁਰੂ ਜੀ ਬਾਰੇ ਪੁਛਣਾ

### ਪਉੜੀ

ਅਮਰ ਦਾਸ ਜੀ ਨਗਰੋਂ, ਜਾਂ ਵਾਪਸ ਆਏ।
ਗੁਰੂ ਘਰ ਸੁੰਨ੍ਹਾ ਵੇਖ ਕੇ, ਡਾਢੇ ਘਬਰਾਏ।
ਇਹ ਕੀ ਹੋਇਆ ਸਤਿਗੁਰੂ, ਗਏ ਕਹਾਂ ਪਧਾਰੀ।
ਗੁਰ ਅੰਗਦ ਨਾਲ ਤਪੇ ਨੇ, ਹੈ ਕਰੀ ਮਕਾਰੀ।

ਪੁਛਿਆ ਆਂਢ ਗੁਆਂਢ ਤੋਂ, ਕੀ ਵਰਤਿਆ ਭਾਣਾ।
ਸਤਿਗੁਰੂ ਜੀ ਨੇ ਮੱਲਿਆ, ਜਾ ਹੋਰ ਟਿਕਾਣਾ।
ਦੱਸੀ ਨਗਰ ਨਿਵਾਸੀਆਂ, ਗੱਲ ਤੋਰ ਅਗਾਰੀ।
ਗੁਰ ਅੰਗਦ ...............................।

ਬਾਰਸ਼ ਦੇ ਲਈ ਤਪੇ ਦੇ, ਦਰ ਝੁਕੀ ਲੁਕਾਈ।
ਗੁਰ ਅੰਗਦ ਵੱਲ ਉਸਨੇ,ਇਹ ਤਰਕ ਉਠਾਈ।
ਆਖੋ ਆਪਣੇ ਗੁਰੂ ਨੂੰ, ਬਰਸਾਵੇ ਬਾਰੀ।
ਗੁਰ ਅੰਗਦ ................................।

ਕਲਾਵਾਨ ਜੇ ਸਤਿਗੁਰੂ, ਤਾਂ ਮੀਂਹ ਪਵਾਵੇ।
ਨਹੀਂ ਤੇ ਚੁਪ ਚਪਾਤੜਾ, ਨਗਰੋਂ ਤੁਰ ਜਾਵੇ।
ਫਿਰ ਜੋਗੀ ਜਨ ਦੇਣਗੇ, ਸਭ ਅਪਦਾ ਟਾਰੀ।
ਗੁਰ ਅੰਗਦ.................................।

ਏਸੇ ਗੱਲ ਤੋਂ ਸਤਿਗੁਰੂ, ਹੋ ਗਏ ਰਵਾਨਾ।
ਕੰਨ ਪਾਟੇ ਦਾ ਚੱਲਿਆ, ਇਹ ਤੀਰ ਨਿਸ਼ਾਨਾ।
ਗੁਰੂ ਸੰਗਤ ਦੇ ਦਿਲਾਂ ਤੇ, ਫਿਰ ਗਈ ਕਟਾਰੀ।
ਗੁਰ ਅੰਗਦ........................... ।

ਸਰਬ ਕਲਾ ਸਮਰੱਥ ਨੂੰ, ਨਗਰੋਂ ਕਢਵਾਕੇ।
ਖਪ ਲੱਥਾ ਉਹ ਸੰਖ ਟੱਲੀਆਂ, ਨਾਦ ਵਜਾ ਕੇ।
ਅਰਸ਼ੋਂ ਗਿਰੀ ਨਾ ਫਰਸ਼ ਤੇ, ਇਕ ਬੂੰਦ ਨਕਾਰੀ।
ਗੁਰ ਅੰਗਦ......................... ।

ਸਤਿਗੁਰ ਦੇ ਅਪਮਾਨ ਦਾ, ਉਸਨੇ ਫਲ ਪਾਇਆ।
ਉੱਡ-ਪੁੱਡ ਗਿਆ ਉਸਦਾ, ਤਪ ਤੇਜ ਸਬਾਇਆ।
ਕੱਖੋਂ ਹੌਲਾ ਹੋ ਗਿਆ, ਉਹ ਭਗਤ ਭੰਡਾਰੀ।
ਗੁਰ ਅੰਗਦ............................।

ਮਾਰਿਆ ਸ਼ਰਮ ਦਾ ਅੰਦਰੋਂ, ਹੁਣ ਬਾਹਰ ਨਹੀਂ ਆਉਂਦਾ
ਸਤਿਗੁਰ ਦਾ ਫਿਟਕਾਰਿਆ, ਨਹੀਂ ਮੂੰਹ ਵਿਖਾਉਂਦਾ।
ਬੈਠੀ ਕੁਲ ਪੰਚਾਇਤ ਉਸਦਾ, ਘੇਰ ਦੁਆਰੀ
ਗੁਰ ਅੰਗਦ....................... ।

ਸੁਣਕੇ ਵਿੱਥਿਆ ਅਮਰਦਾਸ, ਤਾਂ ਰੋਹ ਵਿੱਚ ਆਇਆ
ਤੱਤ-ਛਿਨ ਵਰਖਾ ਪੈਣ ਦਾ, ਉਸ ਢੰਗ ਬਤਾਇਆ।
ਪਾਪੀ ਦੀ ਕਰਤੂਤ ਆਣਕੇ, ਖੜੀ ਅਗਾਰੀ
ਗੁਰ ਅੰਗਦ............................।

## ਜੱਟਾਂ ਦਾ ਤਪੇ ਨੂੰ ਬਲਦਾਂ ਮਗਰ ਪਉਣਾ ਤੇ ਬਾਰਿਸ਼ ਹੋਣੀ

### ਕਾਫ਼ੀ

ਅਮਰਦਾਸ ਦੀ ਆਗਿਆ ਪਾ ਕੇ, ਜੱਟਾਂ ਵਕਤ ਸੰਭਾਰ ਲਿਆ।
ਕੱਢ ਗੁਫ਼ਾ ’ਚੋਂ ਬਾਹਰ ਨਾਥ ਨੂੰ, ਪੈਰੀਂ ਸੰਗਲ ਡਾਰ ਲਿਆ।
ਅਲਕ ਵੈੜਕੇ ਅੱਗੇ ਜੋੜੇ, ਪਿਛੇ ਨਾਥ ਬੰਨਾਇਆ ਏ।
ਚੱਲਣ ਲੱਗੀ ਹਵਾ ਪੁਰੇ ਦੀ, ਬੱਦਲ ਆ ਗਰਜਾਇਆ ਏ।

ਮੌਸਮ ਦਾ ਰੁਖ ਬਦਲ ਗਿਆ, ਤੁਰ ਪਿਆ ਜਲੂਸ ਅਗਾਰੀ ਏ।
ਕਾਲੀ ਘਟਾ ਚੋਂ ਬਿਜਲੀ ਲਿਸ਼ਕੀ, ਬਾਰਸ਼ ਚੱਲੀ ਪਿਛਾਰੀ ਏ।
ਬੇਦ ਪੁਰਾਨ ਦਾ ਬਕਤਾ ਸਾਧੂ, ਪਰਮਾਰਥ ਦਾ ਪਾਂਧੀ ਸੀ।
ਰਾਜੇ ਜਨਮੇਜੇ ਜਿਉਂ ਫਸਿਆ, ਪੇਸ਼ ਨਾ ਕੋਈ ਜਾਂਦੀ ਸੀ।

ਮਿੱਤਰ ਵੈਰੀ ਹੋ ਜਾਂਦੇ, ਕਰਮਾਂ ਦੀ ਮਾਰ ਦਾ ਪੈਂਦੀ ਏ।
ਚਾਤਰ ਦੀ ਮੱਤ ਆਤਰ ਹੋ ਜੇ, ਬੁੱਧੀ ਕਇਮ ਨਾ ਰਹਿੰਦੀ ਏ।
ਜੀਵ ਜੰਤ ਚੰਨ ਸੂਰਜ ਤਾਰੇ, ਕਰਮ ਚੱਕਰ ਵਿਚ ਚਲਦੇ ਨੇ।
ਦੁਖ ਸੁਖ ਸਭ ਕਰਮਾਂ ਦੇ ਕੜਛੇ, ਕਰਮ ਲੇਖ ਨਾ ਟਲਦੇ ਨੇ।

ਅੱਗੇ ਜੋਗੀ ਪਿਛੇ ਦੁਨੀਆਂ, ਤਾੜੀ ਵੱਜਦੀ ਜਾਂਦੀ ਏ।
ਸਤਿਗੁਰ ਦੇ ਫਿਟਕਾਰੇ ਦੀ ਇਓਂ, ਫਕੜੀ ਖਲਕ ਉਡਾਉਂਦੀ ਏ।
ਵ੍ਹਾਣਾਂ ਵਿਚ ਘਸੀਟੀ ਦੇ ਨੂੰ, ਮਾਰ ਕਰਮਾਂ ਦੀ ਪੈਣ ਲੱਗੀ।
ਰੋੜਾਂ ਦੀਆਂ ਰਗੜਾਂ ਨਾਲ ਪੱਛੀ ਸੀ, ਤਨ ਦੀ ਚਮੜੀ ਲਹਿਣ ਲੱਗੀ।

ਝਰਨੇ ਝਰ ਪਾਣੀ ਦੇ ਵਾਂਗੂੰ, ਖ਼ੂਨ ਫੁਹਾਰੇ ਚਲਦੇ ਨੇ।
ਹੱਡੀ ਪੱਸਲੀ ਕੜ-ਕੜ ਕੜਕੇ, ਪ੍ਰਾਣ ਤਸੀਹੇ ਝੱਲਦੇ ਨੇ।
ਜਿਉਂ ਜਿਉਂ ਜੂਹ ਵਿਚ ਫਿਰੇ ਫਿਰਾਇਆ, ਬਾਰਸ਼ ਵਧਦੀ ਜਾਂਦੀ ਏ।
ਜਿਮੀਦਾਰਾਂ ਦੇ ਪੌਂ ਬਾਰਾਂ, ਜੋਗੀ ਦੀ ਜਿੰਦ ਕੁਰਲਾਉਂਦੀ ਏ।

ਬੋਟੀ ਬੋਟੀ ਤਨ ਦੀ ਖਿਲਰੀ, ਕਾਵਾਂ ਇੱਲਾਂ ਸੰਭਾਰੀ ਏ।
ਹੱਡੀ ਪਸਲੀ ਚੂਰਾ ਹੋ ਗਈ, ਰੂਹ ਜਮਪੁਰੀ ਪਧਾਰੀ ਏ।
ਸਾਰੀ ਸੰਗਤ ਅਮਰਦਾਸ ਨੇ, ਗੁਰੂ ਘਰ ਦੇ ਨਾਲ ਮੇਲੀ ਏ।
ਜੀਵਨ ਜੀ ਦੁਨੀਆਂ ਮਤਲਬ ਦੀ, ਫੱਕਰਾਂ ਦਾ ਅੱਲਾ ਬੇਲੀ ਏ।

***********************

# ਪ੍ਰਸੰਗ ਸ੍ਰੀ ਗੁਰੂ ਅਮਰਦਾਸ ਜੀ

ਬਾਬਾ ਅਮਰਦਾਸ ਜੀ ਦਾ ਪਿੰਡ ਬਾਸਰਕੇ ਜਿਲ੍ਹਾ ਅੰਮਿਤ੍ਰਸਰ ਸੀ। ਆਪ ਜੀ ਹਰ ਸਾਲ ਗੰਗਾ ਇਸ਼ਨਾਨ ਨੂੰ ਜਾਇਆ ਕਰਦੇ ਸਨ। ਆਉਂਦੇ ਜਾਂਦੇ ਪੰਡਿਤ ਦੁਰਗਾ ਦੱਤ ਦੀ ਸਰਾਂ ਵਿੱਚ ਰਹਿੰਦੇ। ਪੰਡਿਤ ਦੁਰਗਾ ਦੱਤ ਹਰ ਮੁਸਾਫ਼ਰ ਕੋਲੋਂ ਇੱਕ ਰਾਤ ਦਾ ਚਵਾਨੀ ਕਿਰਾਇਆ ਲੈਂਦਾ ਸੀ। ਪੰਡਿਤ ਜੋਤਿਸ਼ ਵਿਦਿਆ ਦਾ ਮਾਹਿਰ ਸੀ। ਇਸ ਵਾਰ ਜਦੋਂ ਸਵੇਰੇ ਪੰਡਿਤ ਕਿਰਾਇਆ ਲੈਣ ਆਇਆ ਤੇ ਬਾਬਾ ਅਮਰਦਾਸ ਦੇ ਚਰਨਾਂ ਵਿੱਚ ਪਦਮ ਵੇਖ ਕੇ ਹੈਰਾਨ ਹੋ ਗਿਆ ਤੇ ਹੱਥਾਂ ਪੈਰਾਂ ਦੀਆਂ ਰੇਖਾ ਤੋਂ ਕਿਸੇ ਅਵਤਾਰੀ ਪੁਰਖ ਹੋਣ ਦਾ ਅਨੁਮਾਨ ਲਾਇਆ। ਪੰਡਿਤ ਨੇ ਚਰਨਾਂ ਤੇ ਸੀਸ ਝੁਕਾਇਆ। ਪੰਡਿਤ ਨੂੰ ਵੇਖ ਬਾਬਾ ਅਮਰਦਾਸ ਨੇ ਚਵਾਨੀ ਦੇਣੀ ਚਾਹੀ। ਪਰ ਪੰਡਿਤ ਨੇ ਚਵਾਨੀ ਨਾ ਲੈਣ ਤੋਂ ਨਾਹ ਕਰ ਦਿੱਤੀ ਤੇ ਮੁਸਾਫ਼ਿਰ ਨੂੰ ਉਸਦੇ ਭਾਗ ਤੋਂ ਜਾਣੂ ਕਰਵਾਇਆ। ਪੰਡਿਤ ਕਿਹਾ ਜਦੋਂ ਮੇਰੀ ਗੱਲ ਸੱਚੀ ਹੋਈ ਤੇ ਤੁਸੀਂ ਇਸ ਸੰਸਾਰ ਵਿਚ ਪੂਜਣ ਯੋਗ ਪਦਵੀ ਤੇ ਪਹੁੰਚ ਗਏ ਮੈਂ ਆਪ ਆ ਕੇ ਚਵਾਨੀ ਲੈ ਲਵਾਂਗਾ। ਮੁਸਾਫ਼ਰ ਅੱਗੇ ਤੁਰਿਆ ਤੇ ਰਸਤੇ ਵਿੱਚ ਜਾਂਦਿਆ ਇੱਕ ਸਾਧੂ ਮਿਲ ਗਿਆ। ਬਾਬਾ ਅਮਰਦਾਸ ਅਰਜ਼ ਕਰ ਉਸਨੂੰ ਘਰ ਲੈ ਆਏ ਤੇ ਉਸਦੀ ਟਹਿਲ ਸੇਵਾ ਕੀਤੀ। ਅੰਮ੍ਰਿਤ ਵੇਲੇ ਸਾਧੂ ਨੇ ਇਸ਼ਨਾਨ ਕੀਤਾ ਅਤੇ ਬਾਬਾ ਅਮਰਦਾਸ ਨੂੰ ਇਸ਼ਨਾਨ ਕਰਕੇ ਨਾਮ ਜੱਪਣ ਵਾਸਤੇ ਕਿਹਾ। ਬਾਬਾ ਅਮਰਦਾਸ ਜੀ ਗੁਰੂ ਅਤੇ ਨਾਮ ਤੋਂ ਵਿਹੂਣਾ ਹੋਣ ਦੀ ਗੱਲ ਕਹੀ ਤਾਂ ਸਾਧੂ ਕਿਹਾ ਮਨੁੱਖਾ ਜਨਮ ਐਵੇਂ ਨਿਹਫਲ ਗਵਾਇਆ ਹੈ। ਸਾਧੂ ਏਨੀ ਗੱਲ ਕਹਿ ਆਪਣੇ ਰਾਹ ਪਿਆ। ਬਾਬਾ ਅਮਰਦਾਸ ਦਾ ਸਾਰਾ ਦਿਨ ਚਿੰਤਾ ਵਿਚ ਗੁਜਰਿਆ। ਅਗਲੀ ਸਵੇਰ ਬਾਬਾ ਅਮਰਦਾਸ ਜੀ ਦੇ ਭਰਾ ਦੀ ਨੂੰਹ ਤੇ ਸਤਿਗੁਰੂ ਅੰਗਦ ਦੇਵ ਜੀ ਪੁੱਤਰੀ ਬੀਬੀ ਅਮਰੋ ਕੋਲੋਂ ਗੁਰਬਾਣੀ ਦੇ ਬੋਲ ਸੁਣ ਮਨ ਨੂੰ ਖਿੱਚ ਪਈ। ਬੀਬੀ ਅਮਰੋ ਕੋਲੋਂ ਗੁਰੂ ਨਾਨਕ ਦੇ ਘਰ ਦੀ ਸਿਫ਼ਤ ਸੁਣ ਬੀਬੀ ਅਮਰੋ ਨੂੰ ਨਾਲ ਲੈ ਗੁਰੂ ਅੰਗਦ ਦੇਵ ਜੀ ਦੇ ਦਰਬਾਰ ਆਏ। ਲੋਕ ਲਾਜ ਛੱਡ ਸੇਵਾ ਕਰਨ ਲੱਗੇ। ਪਿਛਲੀ ਰਾਤ ਉੱਠ ਬਿਆਸ ਤੋਂ ਗਾਗਰ ਭਰ ਕੇ ਲੈ ਆਉਣੀ ਤੇ ਸਤਿਗੁਰੂ ਅੰਗਦ ਦੇਵ ਜੀ ਦਾ ਇਸ਼ਨਾਨ ਕਰਾਉਣਾ ਤੇ ਸਾਰਾ ਦਿਨ ਗੁਰੂ ਘਰ ਦੀ ਸੇਵਾ ਕਰਨੀ। 12 ਸਾਲ ਇਸ ਕਠਿਨ ਸੇਵਾ ਵਿਚ ਬਿਤਾਏ। ਲੋਕ ਅਮਰੂ ਨਿਥਾਵਾਂ ਕਹਿ ਨੇ ਬੋਲ ਕੁਬੋਲ ਵੀ ਕਹਿੰਦੇ ਪਰ ਬਾਬਾ ਅਮਰਦਾਸ ਆਪਣੇ ਰੰਗ ਵਿੱਚ ਸੇਵਾ ਕਰਦੇ ਰਹੇ। ਇਕ ਦਿਨ ਪੋਹ ਦੀਆਂ ਰਾਤਾਂ ਵਿੱਚ ਬਿਆਸਾ ਤੋਂ ਗਾਗਰ ਲੈ ਕੇ ਆਉਂਦੇ ਨੂੰ ਜੁਲਾਹੇ ਦੀ ਖੱਡੀ ਦਾ ਠੇਢਾ ਲੱਗਣ ਨਾਲ ਡਿੱਗ ਪਏ। ਜੁਲਾਹੇ ਦੇ ਪੁੱਛਣ ਤੇ ਜੁਲਾਹੀ ਨੇ ਕਿਹਾ ਅਮਰੂ ਨਿਥਾਵਾਂ ਹੋਣਾ। ਬਾਬਾ ਅਮਰਦਾਸ ਜੀ ਨੇ ਸਹਿਜ ਸੁਭਾਅ ਹੀ ਕਿਹਾ "ਝੱਲੀਏ ਹੁਣ ਤੇ ਮੈਂ ਗੁਰੂ ਵਾਲਾ ਹਾਂ" ਇਨ੍ਹਾ ਕਹਿਣ ਨਾਲ ਹੀ ਜੁਲਾਹੀ ਝੱਲੀ ਹੋ ਗਈ । ਸਵੇਰੇ ਆਣ ਕੇ ਜੁਲਾਹੇ ਨੇ ਸਾਰੀ ਗੱਲ ਸਤਿਗੁਰੂ ਅੰਗਦ ਦੇਵ ਜੀ ਨੂੰ ਦੱਸੀ। ਸਤਿਗੁਰੂ ਅੰਗਦ ਦੇਵ ਜੀ ਨੇ ਅਮਰਦਾਸ ਜੀ ਨੂੰ ਅਨੇਕਾਂ ਵਰ ਦੇ ਕੇ ਗੁਰ ਗੱਦੀ ਸੋਂਪੀ। ਸਤਿਗੁਰੂ ਅਮਰਦਾਸ ਜੀ ਦਾ ਜੱਸ ਸੁਣ ਪੰਡਿਤ ਦੁਰਗਾ ਦੱਤ ਵੀ ਦਰਬਾਰ ਵਿੱਚ ਆਇਆ। ਸਤਿਗੁਰੂ ਜੀ ਉਸਦਾ ਲੋਕ ਤੇ ਪ੍ਰਲੋਕ ਸਫ਼ਲਾ ਕੀਤਾ।

## ਪੰਡਿਤ ਦੁਰਗਾ ਦੱਤ ਤੇ ਬਾਬਾ ਅਮਰਦਾਸ ਦੇ ਸੁਆਲ – ਜਵਾਬ

ਮੇਘ ਵਰਨ

ਸੁੱਤਾ ਅਨੋਖਾ ਰਾਹੀ, ਬਿਪਰ ਨੇ ਨੀਝ ਲਗਾਈ।
ਪੈਰ ਦਾ ਪਦਮ ਤਕਾਇਆ, ਸ਼ਰਧਾ ਸੇ ਸੀਸ ਝੁਕਾਇਆ।
ਬੋਲ ਬੋਲਿਆ ਏ ਆਪ ਮੁਹਾਰਾ,
ਭਾਗ ਲਾ ਦੇ ਭਾਗਾਂ ਵਾਲਿਆ, ਤੇਰਾ ਦੁਨੀਆਂ ਤੋਂ ਭਾਗ ਨਿਆਰਾ।

ਬਿਪਰ ਦਾ ਬੋਲ ਪਛਾਤਾ, ਉਠਿਆ ਮੁਸਾਫ਼ਰ ਦਾਤਾ।
ਖੀਸੇ ਚੋ ਕੱਢ ਚਵਾਨੀ, ਕਹਿੰਦਾ ਲਉ ਮਿਸਰ ਸੁਜਾਨੀ।
ਤੇਰੇ ਪਾਸ ਰੈਣ ਸੁੱਖ ਦੀ ਗੁਜ਼ਾਰੀ,
ਸਾਂਭ ਲੈ ਚਵਾਨੀ ਪੰਡਤਾਂ, ਅਸੀਂ ਚਲਦੇ ਭਲੇ ਹਾਂ ਅਗਾਰੀ।

ਕਿੱਥੋਂ ਆਏ ਕਿੱਥੇ ਜਾਣਾ, ਕਹਿੜਾ ਹੈ ਅਸਲ ਟਿਕਾਣਾ।
ਹੋ ਕੇ ਤ੍ਰਲੋਕੀ ਨਾਥ, ਏ ਕੀ ਪਏ ਧਰਦੇ ਹਾਥ।
ਤੇਰੇ ਜਿਹਾ ਸਦਾ ਮਿਲੇ ਨਾ ਦਾਤਾਰਾ,
ਭਾਗ.....................।

ਬਾਸਰਕੇ ਗਾਂਵ ਹੈ ਮੇਰਾ, ਗੰਗਾ ਮਈਆ ਦਾ ਚੇਰਾ।
ਸਾਂਝੀ ਗਰੀਬਾਂ ਦਾ ਹਾਂ, ਹੋਲਾ ਨਸੀਬਾ ਦਾ ਹਾਂ।
ਮਾਲਦਾਰ ਧੰਨਵਾਨ ਨਾ ਵਪਾਰੀ,
ਸਾਂਭ ਲੈ...................।

ਦਾਹਨ ਕਰ ਬਾਰਜ ਸੋਹੇ, ਚਰਨਾ ਦਾ ਚੱਕਰ ਮੋਹੇ।
ਐਂਵੇ ਨੀ ਪਿਆ ਭੁਲੇਖਾ, ਵਿਸ਼ਨੂੰ ਨਾਲ ਮਿਲਦੀ ਰੇਖਾ।
ਮੱਥੇ ਸਰਬ ਕਲਾ ਦਾ ਚਮਕਾਰਾ,
ਭਾਗ.......................।

ਜਿਸਨੇ ਹੈ ਸਾਥ ਨਿਭਾਣਾ, ਚੌਲਾ ਹੋ ਗਿਆ ਪੁਰਾਣਾ।
ਉਡ ਗਏ ਨੇ ਭੌਰ ਸਲਾਨੀ, ਬਗਲੇ ਬਹਿ ਗਏ ਮਕਾਨੀ।
ਰਹਿ ਗਈ ਆਸਾਂ ਦੀ ਮੰਜਿਲ ਪਛਾਰੀ,
ਸਾਂਭ ਲੈ.............।

ਪੂਰਬਲਾ ਫਲੇ ਵਤਰ ਸਿਰ, ਝੁਲੇਗਾ ਚੌਰ ਛਤਰ ਸਿਰ।
ਜੋਤਿਸ਼ ਦੀ ਜੁਗਤ ਪੁਕਾਰੇ, ਕਿਸਮਤ ਦੇ ਵੇਖ ਨਜਾਰੇ।
ਬਾਦਸ਼ਾਹਾਂ ਦਾ ਬਣੇਗਾ ਸਹਾਰਾ,
ਭਾਗ................।

ਜੋਬਨ ਜਵਾਨੀ ਖਰਗੀ, ਬੁੱਧੀ ਬਲ ਸ਼ਕਤੀ ਹਰਗੀ।
ਆਇਆ ਬੁਢੇਪਾ ਨੇੜੇ, ਬ੍ਰਾਹਮਣਾ ਕਰੇ ਬਖੇੜੇ।
ਜਾਵੇਂ ਚਾਤਰੀ ਦੀ ਚੌਂਗ ਖਿਲਾਰੀ,
ਸਾਂਭ ਲੈ..................।

ਮੇਰਾ ਦਾਅਵਾ ਜਜਮਾਨਾ, ਪੂਜੇਗਾ ਕੁੱਲ ਜਮਾਨਾ।
ਹੋਵੇ ਸਤਿਕਾਰ ਜੇ ਤੇਰਾ, ਮੰਨੀ ਤਾਂ ਜੋਤਿਸ਼ ਮੇਰਾ।
ਜਾਣੀਂ ਬਿਰਥਾ ਨੀ ਮੁੱਝ ਦੀ ਵੀਚਾਰਾ,
ਭਾਗ...................।

ਪਾਂਧੇ ਪ੍ਰਮੇਸ਼ਰ ਸਾਖੀ, ਪੁੱਜੇ ਜੇ ਤੇਰੇ ਆਖੀ,
ਦੇਵੇ ਦਾਤਾਰ ਜੇ ਮੈਨੂੰ, ਕਰਸਾਂ ਭਰਪੂਰ ਮੈਂ ਤੈਨੂੰ,
ਹੁਣ ਤੂੰ ਜਾਣ ਲੈ ਸਹਾਇਤਾ ਏਹੋ ਕਾਰੀ,
ਸਾਂਭ ਲੈ...................।

ਰੱਖੋ ਏ ਦਾਤ ਸੰਭਾਰੀ, ਲੈਲਾਂ ਗਾ ਇਕੋ ਵਾਰੀ
ਆਵਾਂਗਾ ਕਰਕੇ ਦੇਰੀ, ਭੁਲਿਓ ਪਛਾਣ ਨਾ ਮੇਰੀ
ਆਕੇ ਅੱਖੀਆ ਨਾ ਵੇਖਾਂਗਾ ਨਜ਼ਾਰਾ,
ਭਾਗ..................... ।

ਪੰਡਿਤ ਅਸੀਸ ਉਚਾਰੀ, ਪਾਂਧੀ ਤੁਰ ਪਿਆ ਅਗਾਰੀ।
ਜੀਵਨ ਦਾ ਰਾਹ ਨਵੇਲਾ, ਚਲਿਆ ਲੈ ਇਕ ਅਕੇਲਾ।
ਮਿਲ ਪਿਆ ਰਸਤੇ 'ਚ' ਬ੍ਰਹਮਚਾਰੀ,
ਸਾਂਭ ਲੈ......................।

## ਬਾਬੇ ਅਮਰਦਾਸ ਦਾ ਬ੍ਰਹਮਚਾਰੀ ਨਾਲ ਸੰਗ

### ਕਾਫ਼ੀ

ਦੋ ਏਕੇ ਹੋਣ ਬਰਾਬਰ ਜੇ, ਹੋ ਜਾਂਦੇ ਤੁਰਤ ਗਿਆਰਾਂ ਏ।
ਇਉਂ ਇਕ ਅਕੇਲੇ ਰਾਹੀ ਨੂੰ, ਵੀ ਹਮਰਾਂਹੀ ਦੀਆਂ ਸਾਰਾਂ ਏ।
ਜਾਂ ਰਾਹ ਸੁਖੱਲਾ ਕਰ ਲੀਤਾ, ਮਿਲ ਅਮਰਦਾਸ ਬ੍ਰਹਮਚਾਰੀ ਏ।
ਮਾਨੋ ਜੋ ਪੈਦਲ ਜਾਂਦੇ ਨੂੰ, ਮਿਲ ਜਾਵੇ ਕੋਈ ਅਸਵਾਰੀ ਏ।

ਗੱਲਾਂ ਕਰਦੇ ਸੱਤਸੰਗ ਦੀਆਂ, ਏ ਜਾਂਦੇ ਮੰਜਿਲ ਮਾਰੀ ਨੇ।
ਇਉ ਸੁੱਖ ਸੁਖੱਲੇ ਪਹੁੰਚ ਗਏ, ਬਾਸਰਕੇ ਨਗਰ ਮਝਾਰੀ ਨੇ।
ਫਿਰ ਅਮਰਦਾਸ ਨੇ ਅਰਜ਼ ਕਰੀ, ਚਲੌਂ ਚੱਲ ਘਰ ਅਰਾਮ ਕਰੋ।
ਭਗਵਾ ਬਾਣਾ ਭਗਵਾਨ ਦਾ ਏ, ਪਾ ਚਰਨ ਪਵਿੱਤਰ ਧਾਮ ਕਰੋ।

ਜਾਂ ਭਾਗ ਸਵੱਲੇ ਹੁੰਦੇ ਨੇ ਤਾਂ, ਸੰਗਤ ਹੁੰਦੀ ਭਲਿਆਂ ਦੀ।
ਗੁਰ ਗਿਆਨ ਸੇ ਅਗਨੀ ਸ਼ਾਂਤ ਕਰੋ, ਮੋਹ ਮਾਇਆਂ ਹਉਮੈ ਜਲਿਆਂ ਦੀ।
ਸੇਵਕ ਦੀ ਪ੍ਰੇਮਾ ਭਗਤੀ ਨੇ, ਸਾਧੂ ਨੂੰ ਰਾਹ ਅਟਕਾ ਲੀਤਾ।
ਇਉਂ ਥੱਕੇ ਮਾਂ ਦੇ ਦੋਹਾਂ ਨੇ, ਘਰ ਆ ਕੇ ਸੁੱਖ ਦਾ ਸਾਹ ਲੀਤਾ।

ਛਕ ਕੇ ਪ੍ਰਸ਼ਾਦਾ ਪਾਣੀ ਜਾਂ, ਰੈਣ ਸਮੇਂ ਸੁੱਖ ਸੈਣ ਕੀਆ।
ਤਿੰਨ ਪਹਿਰ ਜਾਂ ਰੈਣ ਬਤੀਤ ਹੋਈ, ਤਾਂ ਬ੍ਰਹਮਚਾਰੀ ਮੁੱਖ ਬੈਨ ਕੀਆ।
ਆ ਹੋਇਆ ਅੰਮ੍ਰਿਤ ਵੇਲਾ ਏ, ਉਠੋ ਬਈ ਉਠ ਇਸ਼ਨਾਨ ਕਰੋ।
ਬਹਿ ਜਾਪ ਕਰੋ ਗੁਰ ਮ੍ਰੰਤ ਦਾ, ਤੇ ਗੁਰ ਚਰਨਾਂ ਦਾ ਧਿਆਨ ਧਰੋ।

ਭੋਲੇ ਭਾਅ ਸੇਵਕ ਕਹਿਣ ਲੱਗਾ, ਮੈ ਜਾਣੂ ਨਹੀਂ ਗੁਰਮ੍ਰੰਤ ਦਾ।
ਇਕ ਤੀਰਥ ਦਾ ਇਸ਼ਨਾਨੀ ਹਾਂ, ਹੋਰ ਭੇਦ ਨਾ ਜਾਣਾ ਅੰਤਰ ਦਾ।
ਜੀਵਨ ਸਿੰਘ ਸੁਣਕੇ ਸਾਧੂ ਨੇ, ਹਿਰਦੇ ਵਿੱਚ ਰੋਸ ਮਨਾਇਆ ਏ।
ਇਹ ਹੀਰਾ ਜਨਮ ਅਮੋਲਕ ਹੈ, ਮੂਰਖ ਤੈਂ ਮੁਫ਼ਤ ਗਵਾਇਆ ਏ।

## ਸਾਧੂ ਵਲੋਂ ਗੁਰੂ ਹੀਣੇ ਬੰਦੇ ਦੀ ਹਾਲਤ ਦੱਸਣੀ

### ਕੋਰੜਾ

ਕਹਿੰਦਾ ਬ੍ਰਹਮਚਾਰੀ ਸੁਣੀ ਗੱਲ ਭੋਲਿਆ, ਰਿਹਾ ਚੁੱਪ ਚਾਨ ਕਿਉਂ ਨੀ ਭੇਦ ਖੋਲਿਆ।
ਜ਼ਿੰਦਗੀ ਗਵਾਲੀ ਐਵੇਂ ਹੀ ਨਕਾਰਿਆ, ਗੁਰੂ ਗਿਆਨ ਬਾਝ ਗਤੀ ਨਹੀਂ ਪਿਆਰਿਆ।

ਨਾਮ ਤੋਂ ਬਗੈਰ ਇਸ ਤਰ੍ਹਾਂ ਮਨੁੱਖ ਆ, ਫਲ ਫੁੱਲ ਹੀਨ ਅੱਫਲ ਜਿਉਂ ਰੁੱਖ ਆ।
ਕਰਮ ਕਾਂਡ ਸਾਰੇ ਪੱਤਰ ਬੇਕਾਰ ਆ, ਗੁਰੂ ਗਿਆਨ..........................।

ਗੁਣਵਾਨ ਹੋਵੇ ਭਾਂਵੇਂ ਉੱਚੀ ਕੁੱਲ ਦਾ, ਸੁੰਦਰ ਸਰੂਪ ਯੂਸਫ਼ ਦੇ ਤੁਲ ਦਾ।
ਮੋਹਿਆ ਜਾਵੇ ਮਨ ਕਰਕੇ ਦਿਦਾਰ ਆ, ਗੁਰੂ ਗਿਆਨ.......................।

ਸਭਾ ਜਿੱਤ ਹੋਵੇ ਵਿਦਵਾਨ ਵਕਤਾ, ਬਾਹੂ ਬਲ ਵਿੱਚ ਦੁਨੀਆਂ ਤੋਂ ਸਕਤਾ।
ਜੇਰ ਕਰ ਲਵੇ ਸਾਰਾ ਸੰਸਾਰ ਆ, ਗੁਰੂ ਗਿਆਨ ......................।

ਰਾਗਾਂ ਦਾ ਮਾਹਰ ਗਾਵੇ ਸੁਰ ਕੋਲ ਦਾ, ਲੱਖ-ਲੱਖ ਮੁੱਲ ਇੱਕ-ਇੱਕ ਬੋਲਦਾ।
ਰਾਜ ਦਰਬਾਰ ਪਾਵੇ ਸਤਿਕਾਰ ਆ, ਗੁਰੂ ਗਿਆਨ ....................।

ਧਨੀ ਜੇ ਕੁਬੇਰ ਤੁਲ ਹੋਵੇ ਵੀਰਨਾਂ, ਕਰੇ ਸੋਨਾ ਦਾਨ ਤੋਲ ਕੇ ਸਰੀਰ ਨਾ।
ਆਸਣ ਚੋਰਾਸੀ ਕਰੇ ਵਾਰੋ ਵਾਰ ਆ, ਗੁਰੂ ਗਿਆਨ................. ।

ਛੱਡ ਕੇ ਜਹਾਨ ਸੰਨਿਆਸ ਧਾਰ ਲਏ, ਜੰਗਲਾਂ ਚ ਭੌਂ ਕੇ ਜ਼ਿੰਦਗੀ ਗੁਜ਼ਾਰ ਲਏ।
ਕੰਦ ਮੂਲ ਰਹੇ ਕਰਦਾ ਅਹਾਰ ਆ, ਗੁਰੂ ਗਿਆਨ.................... ।

ਧੂਣੀਆਂ ਤਪਾ ਕੇ ਕਰੇ ਜੇ ਤਪੱਸਿਆ, ਤੀਰਥਾਂ ਅਠਾਠਾ ਉੱਤੇ ਫਿਰੇ ਨੱਸਿਆ।
ਲਵੇ ਕਰਵੱਤ ਕਾਸ਼ੀ ਵਿੱਚਕਾਰ ਆ, ਗੁਰੂ ਗਿਆਨ..................... ।

ਜਲ ਧਾਰਾ ਕਰੇ ਕਕਰਾਂ ਤੇ ਖੜਕੇ, ਦੇਵੇ ਨ ਵਿਖਾਲੀ ਭੋਰਿਆਂ ਚ ਵੜਕੇ।
ਹੋਵੇ ਬਾਲ ਜਤੀ ਨਾ ਤਕਾਵੇ ਨਾਰ ਆ, ਗੁਰੂ ਗਿਆਨ................. ।

ਨੰਗੇ ਪਿੰਡੇ ਹੋਵੇ ਧੁੱਪ ਸੀਤ ਝੱਲਦਾ, ਆਸਣ ਬਣਾ ਕੇ ਬੈਠੇ ਸ਼ੇਰ ਖੱਲ ਦਾ।
ਅੰਨ ਜਲ ਦੇਵੇ ਨੀਂਦਰਾ ਵਿਸਾਰ ਆ, ਗੁਰੂ ਗਿਆਨ....................।

ਚੜਕੇ ਸੁਮੇਰ ਤੇ ਸਮਾਧੀ ਲਾ ਲਵੇ, ਦਸਵੇਂ ਦੁਵਾਰ ਸੁਆਸਾਂ ਨੂੰ ਚੜ੍ਹਾ ਲਵੇ।
ਉਮਰਾਂ ਵਧਾਲੇ ਬਰਸ ਹਜ਼ਾਰ ਆ, ਗੁਰੂ ਗਿਆਨ.........................।

ਪਿੱਛੇ ਬੀਤ ਗਈ ਦੀ ਚਿੰਤਾ ਵਿਸਾਰ ਲੈ, ਅੱਗੇ ਆਉਣ ਵਾਲਾ ਜੀਵਨ ਸੁਧਾਰ ਲੈ।
ਏਨੀ ਆਖ ਸਾਧੂ ਤੁਰ ਗਿਆ ਅਗਾਰ ਆ, ਗੁਰੂ ਗਿਆਨ.................... ।

## ਸਾਧੂ ਦੀ ਬੋਲੀ ਸੁਣ ਵਿਚਾਰ ਕਰਨਾ

### ਪਉੜੀ

ਇਕ-ਇਕ ਬੋਲੀ ਸਾਧ ਦੀ, ਜਿਉਂ ਤੇਜ਼ ਕਟਾਰਾਂ।
ਅਮਰ ਦਾਸ ਦੇ ਲੱਗੀਆਂ, ਹਿਰਦੇ ਨੂੰ ਆਰਾਂ।
ਚਿੰਤਾ ਚਿਖਾ ਤੇ ਚੜ੍ਹ ਗਿਆ, ਪੈ ਸੇਕ ਅੰਗਾਰਾਂ।
ਪਿਛਲੀ ਬੀਤੀ ਬਾਤ, ਪਿਆ ਕਰੇ ਵਿਚਾਰਾਂ।
ਅਗਲਾ ਰਾਹ ਨਹੀਂ ਸੁੱਝਦਾ, ਜਿੱਤਾਂ ਕੇ ਹਾਰਾਂ।
ਲੱਗੀਆਂ ਵਾਲੇ ਜਾਣਦੇ ਕੀ ਸਾਰ ਗਵਾਰਾਂ।

## ਬੀਬੀ ਅਮਰੋ ਕੋਲੋਂ ਗੁਰੂ ਦਰਬਾਰ ਦੀ ਸਿਫ਼ਤ ਸੁਨਣੀ

### ਦਵੱਈਆ ਡਿਓੜ

ਪਿਛਲੀ ਬੀਤੀ ਤੇ ਪਛਤਾਵੇ, ਅਗਲਾ ਰਸਤਾ ਵੇਖੇ, ਲਾਵੇ ਲੇਖੇ।
ਕਿਹਨੂੰ ਪੁੱਛਾਂ ਕਿੱਥੇ ਜਾਵਾਂ, ਪਾ ਕੇ ਸਾਧ ਭੁਲੇਖੇ, ਗਿਆ ਅਪੇਖੇ।
ਭਾਉਂਦਾ ਫਿਰਦਾ ਦਿਵਸ ਬਤਾਵੇ, ਰਾਤੀ ਨੀਂਦ ਨਾ ਆਵੇ, ਸੋਚ ਦੁੜਾਵੇ।
ਪੂਰਬਲਾ ਜਦ ਭਾਗ ਜਾਗਦਾ, ਕੁਦਰਤ ਢੋਅ ਢੁਕਾਵੇ, ਮੇਲ ਮਿਲਾਵੇ।

ਬੀਬੀ ਅਮਰੋ ਅੰਮ੍ਰਿਤ ਵੇਲੇ, ਪੜ੍ਹਨ ਲੱਗੀ ਗੁਰਬਾਣੀ, ਰਤਨਾ ਖਾਣੀ।
ਸਤਿਗੁਰੂ ਅੰਗਦ ਦੇਵ ਦੀ ਪੁੱਤਰੀ, ਇਸਦੀ ਸੀ ਨੂੰਹ ਰਾਣੀ, ਸੁਘੜ ਸਿਆਣੀ।
ਕੰਨੀ ਪਈ ਅਵਾਜ਼ ਏਸਦੇ, ਹੋ ਹੈਰਾਨ ਤਕਾਵੇ, ਸੁਣਨਾ ਚ੍ਹਾਵੇ।
ਪੂਰਬਲਾ.........................................................।

ਸੁੱਕਦੀ ਖੇਤੀ ਉੱਪਰ ਬਾਰਿਸ਼, ਇੱਕ-ਇੱਕ ਅੱਖਰ ਕਿਰਦਾ, ਸੀਨਾ ਠਰਦਾ।
ਥਲੀਂ ਤੜਪਦੀ ਮੱਛਲੀ ਦਾ ਜਿਉਂ, ਸੁੱਕਾ ਸਰਵਰ ਭਰਦਾ, ਦੁੱਖੜੇ ਹਰਦਾ।
ਬਾਣੀ ਦੇ ਨਾਲ ਚਲੇ ਮਧਾਣੀ, ਸਾਂਝੀ ਸੁਰ ਸੇ ਗਾਵੇ, ਸਾਜ ਵਜਾਵੇ।
ਪੂਰਬਲਾ.......................................................... ।

ਜਪੁਜੀ ਜੁਗਤੀ ਮੁਕਤੀ ਦੀ, ਪੜ੍ਹ ਵਾਰ ਆਸਾ ਦੀ ਗਾਈ, ਖੀਵੀ ਜਾਈ।
ਸੁਣ ਸੁਣ ਇਹ ਸਰੋਤੇ ਨੂੰ ਬਈ, ਮਸਤੀ ਜਾਵੇ ਆਈ, ਰੁਚੀ ਵਧਾਈ।
ਅਰਸ਼ੀ ਬਾਣੀ ਅਰਸ਼ ਪੁਚਾਵੇ, ਸੁਣੇ ਜੋ ਮਨ ਚਿਤ ਲਾਵੇ, ਨਉ ਨਿਧ ਪਾਵੇ।
ਪੂਰਬਲਾ............................................................।

ਸੁਣਦਾ-ਸੁਣਦਾ ਇਉਂ ਉੱਠ ਤੁਰਿਆ, ਨਾਗ ਬੀਨ ਤੇ ਆਉਂਦਾ, ਝੂਮ ਝੁਮਾਉਂਦਾ।
ਖਿਚ ਲੈਂਦੀ ਜਿਉਂ ਮੰਤਰ ਸ਼ਕਤੀ, ਮਿਰਗ ਨਾਦ ਸੁਣ ਧਾਉਂਦਾ, ਕਦਮ ਉਠਾਉਂਦਾ।
ਜਿਉਂ ਉਮਰਾਂ ਦੇ ਰੋਗੀ ਨੂੰ ਕੋਈ, ਔਸ਼ਧ ਮਿਲਦੀ ਜਾਵੇ, ਰੋਗ ਮਿਟਾਵੇ।
ਪੂਰਬਲਾ.........................................................।

ਬੀਬੀ ਅਮਰੋ ਦੇ ਕੋਲ ਬਹਿ ਕੇ, ਨਿਮਰਤਾ ਸੇ ਬੋਲੇ, ਦੁੱਖ ਫਰੋਲੇ।
ਕਿਸਦੀ ਰਚੀ ਇਹ ਪਾਵਨ ਬਾਣੀ, ਭਰਮ ਦੇ ਪਰਦੇ ਖੋਲੇ, ਵਾਕ ਅਮੋਲੇ।
ਸੜਦੇ ਬਲਦੇ ਹਿਰਦੇ ਨੂੰ ਜਿਉਂ, ਚੰਦਨ ਬਾਸ ਬਸਾਵੇ, ਠੰਢ ਪੁਚਾਵੇ।
ਪੂਰਬਲਾ........................................................ ।

ਇਹ ਗੁਰ ਨਾਨਕ ਦੇਵ ਦੀ ਬਾਣੀ, ਰੱਬੀ ਦਾਤ ਸੁਹਾਈ, ਜੋ ਮੈਂ ਗਾਈ।
ਪਿਤਾ ਹਮਾਰੇ ਕਰੀ ਪ੍ਰਾਪਤ, ਸਰਬ ਕਲਾ ਸੁੱਖਦਾਈ, ਰਿਦੇ ਬਸਾਈ।
ਜਿਉਂ ਪਾਣੀ ਨਾਲ ਪਾਣੀ ਮਿਲਕੇ, ਏਕ ਰੂਪ ਹੋ ਜਾਵੇ, ਭੇਦ ਮਿਟਾਵੇ।
ਪੂਰਬਲਾ......................................................।

ਚੱਲ਼ ਮੈਨੂੰ ਵੀ ਲੈ ਚੱਲ ਉੱਥੇ, ਮੈਂ ਵੀ ਦਰਸ਼ਨ ਪਾਵਾਂ, ਤਪਤ ਮਿਟਾਵਾਂ।
ਮਾਨੁੱਖ ਜਨਮ ਅਮੋਲਕ ਹੀਰਾ, ਬਿਰਥਾ ਮੈਂ ਗਵਾਵਾਂ, ਲੇਖੇ ਲਾਵਾਂ।
ਮਿਲ ਜਾਵੇ ਜੇ ਮੁਰਸ਼ਦ ਪੂਰਾ, ਜੀਵਨ ਜੁਗਤ ਥਿਆਵੇ, ਪੰਧ ਦਿਸਾਵੇ।
ਪੂਰਬਲਾ......................................................।

## ਗੁਰੂ ਦਰਬਾਰ ਆਉਣਾ

### ਪਉੜੀ

ਅਮਰੋ ਦੇ ਨਾਲ ਅਮਰਦਾਸ, ਇਉਂ ਚੱਲਦਾ ਆਇਆ।
ਜਿਉਂ ਲੋਹਾ ਸੰਗ ਕਾਠ ਦੇ, ਸਾਗਰ ਲੰਘ ਜਾਇਆ।
ਸਤਿਗੁਰ ਅੰਗਦ ਦੇਵ ਦੇ, ਦਰ ਸੀਸ ਝੁਕਾਇਆ।
ਤਨ ਮਨ ਹਰਿਆ ਹੋ ਗਿਆ, ਹਿਰਦਾ ਹੁਲਸਾਇਆ।
ਗੁਰਮੰਤਰ ਦੀ ਦਾਤ ਲੈ, ਗਿਆ ਦੁੱਖ ਸਬਾਇਆ।
ਤਾਂ ਜੀਵਨ ਪਲਟਾ ਖਾ ਗਿਆ, ਨਵ ਜੋਬਨ ਪਾਇਆ।

## ਗੁਰੂ ਘਰ ਵਿਚ ਸੇਵਾ ਕਰਨੀ

### ਕਲੀ

ਆਕੇ ਗੁਰ ਚਰਨਾਂ ਵਿੱਚ ਵਾਹ ਰਹੀ ਨਾ ਵਾਪਸ ਦੀ,
ਸੋਨੇ ਵਰਗੀ ਜ਼ਿੰਦਗੀ ਨਵੀਂ ਨਰੋਈ ਪਾਈ।
ਅੰਜਨ ਗਿਆਨ ਸੇ ਨੇਤ੍ਰ ਨਿਰਮਲ ਦੁਬਧਾ ਦੂਰ ਭਈ,
ਨਜ਼ਰੀ ਹੋਰ ਨਾ ਆਵੇ ਬਾਝ ਪਿਆਰੇ ਕਾਈ।
ਕੰਨੀ ਗੂੰਜ ਪਈ ਗੁਰਮੰਤ੍ਰ ਸ਼ਬਦ ਅਗੰਮੀ ਦੀ,
ਉਸਤਤ ਨਿੰਦਾ ਬਾਦ ਵਿਵਾਦ ਦੀ ਗਈ ਸੁਣਾਈ।
ਰਸਨਾ ਨਾਮ ਨਿਧਾਨ ਰਸਾਇਣ ਰੱਤੀ ਅੰਮ੍ਰਿਤ ਦੀ,
ਖਟ ਰਸ ਛੱਤੀ ਪਦਾਰਥ ਸਾਦ ਅਸਾਦ ਭਲਾਈ।
ਕਰਕੇ ਮਨ ਦੀਆਂ ਵਾਗਾਂ ਕਾਬੂ ਦੌੜਾਂ ਰੋਕ ਲਈਆਂ,
ਸੁਰਤੀ ਸਾਂਭ ਕੇ ਸਾਰੀ ਗੁਰ ਸੇਵਾ ਵਿੱਚ ਲਾਈ।
ਖਾਣਾ ਪੀਣਾ ਸਉਣਾ ਸੂਖਮ ਅਲਪ ਅਹਾਰ ਕੀਆ,
ਕਿਰਿਆ ਨਿਤ ਕਰਮ ਦੀ ਡਾਢੀ ਕਠਿਨ ਬਣਾਈ।
ਪਹਿਲੀ ਰਾਤੀ ਮੁੱਠੀ ਚਾਪੀ ਸੇਵਾ ਸਤਿਗੁਰ ਦੀ,
ਪਿਛਲੀ ਰਾਤੀਂ ਲੈਂਦਾ ਗਾਗਰ ਸੀਸ ਉਠਾਈ।
ਹੋਵੇ ਕੰਡ ਨਾ ਮੇਰੀ ਮੇਰੇ ਦੀਨ ਦਇਆਲ ਵੱਲੇ,
ਪੁੱਠੀ ਪੈਰੀਂ ਤੁਰਿਆਂ ਜਾਂਦਾ ਕਦਮ ਉਠਾਈ।

ਜਾ ਕੇ ਨਦੀ ਬਿਆਸ ਚ ਨ੍ਹਾ ਕੇ ਗਾਗਰ ਭਰ ਲੈਂਦਾ,
ਹੋਵਾਂ ਲੇਟ ਨਾ ਚੱਲਿਆਂ ਆਉਂਦਾ ਵਾਹੋ ਦਾਈ।
ਤੜਕੇ ਸਵਾ ਪਹਿਰ ਇਸ਼ਨਾਨ ਕਰਾ ਕੇ ਸਤਿਗੁਰ ਦਾ,
ਕਰਦਾ ਸਿਮਰਨ ਫਿਰ ਗੁਰ ਚਰਨੀ ਚਿੱਤ ਲਗਾਈ।
ਪਿਛਲੀ ਉਮਰ ਅਵਸਥਾ ਬਿਰਧ ਇਕੱਤਰ ਸਾਲਾਂ ਦੀ,
ਆਪ ਮੁਹਾਰੇ ਗੱਲਾਂ ਲੱਗੀ ਕਰਨ ਲੁਕਾਈ।
ਭੁੱਖਾ ਮਰਦਾ ਆਕੇ ਬੈਠਾ ਬੂਹੇ ਕੁੜਮਾਂ ਦੇ,
ਕਹਿੰਦੇ ਸ਼ਰਮ ਹਯਾ ਦੀ ਲੋਈ ਇਸਨੇ ਲਾਈ।
ਪੀਤੇ ਹੁੰਦੇ ਪ੍ਰੇਮ ਪਿਆਲੇ ਜਿੰਨ੍ਹਾਂ ਪਿਆਰਿਆਂ,
ਦੁਨੀਆਦਾਰੀ ਤਜ਼ਦੇ ਲੋਕ ਲਾਜ਼ ਚਤੁਰਾਈ।
ਇਹੋ ਕਾਰ ਕਰਦਿਆਂ ਚਵੀ ਛਮਾਈਆਂ ਬੀਤ ਗਈਆਂ,
ਬਾਂਰ੍ਹੀ ਬਰਸੀ ਲੱਗੀ ਹੋਵਣ ਸਫ਼ਲ ਕਮਾਈ।
ਸਿਰ ਤੇ ਕਹਿਰ ਦਾ ਬੱਦਲ ਕੜਕੇ ਘੁੱਪ ਹਨੇਰ ਪਿਆ,
ਗਾਗਰ ਪਾਣੀ ਦੀ ਲੈ ਚੱਲਿਆ ਆਉਂਦਾ ਰਾਹੀ।
ਨਗਰ ਵਿੱਚ ਖੰਡੂਰ ਦੇ ਖੱਡੀ ਇਕ ਜੁਲਾਹੇ ਦੀ,
ਠੇਡਾ ਕਿੱਲੇ ਦਾ ਖਾ ਡਿੱਗਾ ਤੁਰੰਤ ਤਿਥਾਈ।
ਖੜਕਾ ਹੋਇਆ ਕਾਹਦਾ ਕਿਹਾ ਜੁਲਾਏ ਜੁਲਾਹੀ ਨੂੰ,
ਅਮਰੂ ਫਿਰੇ ਨਥਾਵਾਂ ਲੱਗੀ ਕਹਿਣ ਜੁਲਾਹੀ।
ਝੱਲੀਏ ਕਹੇਂ ਨਿਥਾਵਾ ਮੈਨੂੰ ਸਤਿਗੁਰ ਵਾਲੇ ਨੂੰ,
ਗਾਗਰ ਸੰਭਲਦੇ ਨੇ ਮੁੱਖੋਂ ਆਖ ਸੁਣਾਈ।
ਕਹਿਕੇ ਸਹਿਜ ਸੁਭਾਵ ਸੇ ਅੱਗੇ ਕਦਮ ਉਠਾ ਲੀਤਾ,
ਝੱਲੀ ਹੋਈ ਜੁਲਾਹੀ ਦੇਂਦੀ ਫਿਰੇ ਦੁਹਾਈ।
ਜਾਣੀ ਜਾਣ ਸਤਿਗੁਰੂ ਜੀਵਨ ਸਿੰਘਾਂ ਜਾਣ ਗਏ,
ਆਏ ਅਮਰਦਾਸ ਨੂੰ ਲੈਂਦੇ ਗਲੇ ਲਗਾਈ।

## ਗੁਰੂ ਅਮਰਦਾਸ ਜੀ ਨੂੰ ਗੁਰਗੱਦੀ ਦੇਣੀ

### ਬੈਂਤ

ਚੜ੍ਹਿਆ ਦਿਵਸ ਤੇ ਗੁਰੂ ਦਰਬਾਰ ਅੰਦਰ, ਦੁਖੀ ਆਣ ਜੁਲਾਹੇ ਪੁਕਾਰਿਆ ਏ ।
ਅੰਗਦ ਦੇਵ ਗੁਰੂ ਸਭ ਵਾਰਤਾ ਸੁਣ, ਅਮਰਦਾਸ ਨੂੰ ਗੱਦੀ ਬੈਠਾਰਿਆ ਏ।
ਪੈਸੇ ਪੰਜ ਨਰੇਲ ਟਿਕਾ ਅੱਗੇ, ਮੱਥਾ ਟੇਕ ਕੇ ਮੁੱਖੋਂ ਉਚਾਰਿਆ ਏ ।
ਅਮਰਦਾਸ ਹੈ ਥਾਂ ਨਿਥਾਵਿਆਂ ਦਾ, ਆਸਾ ਪੂਰ ਸਤਿਗੁਰੂ ਸਵਾਰਿਆ ਏ।
ਨਿਗੱਤਿਆ ਗੱਤ ਨਿਪਤਿਆ ਪੱਤ, ਬੇ ਆਸਿਆਂ ਆਸ ਪੁਗਾਏਗਾ ਏ ।
ਦਰ ਤੇ ਆਏ ਸਵਾਲੀ ਨਾ ਜਾਏ ਖਾਲੀ, ਸੁੱਖ ਲੋਕ ਪ੍ਰਲੋਕ ਪੁਗਾਏਗਾ ਏ।

## ਗੁਰੂ ਅਮਰਦਾਸ ਜੀ ਤੇ ਪੰਡਿਤ ਦੇ ਸਵਾਲ-ਜਵਾਬ ’ਤੇ ਪੰਡਿਤ ਦੀ ਮੰਗ ਪੂਰੀ ਕਰਨੀ

### ਪਸਤੋਲ

ਜਾਂ ਫੈਲਿਆ ਜੱਸ ਅਪਾਰ, ਚਲ ਆਇਆ ਬਿਪਰ ਦੁਆਰ, ਮਹਾਰਾਜ ਜੀ ਸੱਦ ਅਗਾਰ,
ਆਦਰ ਸੇ ਕੀਆ ਬੁਲਾਣਾ ਏ, ਮੰਗ ਲੈ ਪੰਡਤਾ ਜੋ ਚਾਹੁੰਨਾ ਏ।

ਕਹੇ ਪੰਡਤ ਸੀਸ ਝੁਕਾਕੇ, ਕਰ ਲਉ ਪਛਾਣ ਬਣਾ ਕੇ, ਮੈਂ ਦੂਰੋਂ ਪੁੱਜਾ ਆ ਕੇ,
ਤੇ ਚਿਰ ਦਾ ਹਾਂ ਚਾਹਵਾਨ ਗੁਰੂ, ਮੇਰੀ ਮੁਸ਼ਕਲ ਕਰੋ ਅਸਾਨ ਗੁਰੂ।

ਜੋਤਿਸ਼ ਦਾ ਪੂਰਾ ਮਾਹਰ, ਮੈਨੂੰ ਯਾਦ ਤੇਰਾ ਇਕਰਾਰ, ਤੂੰ ਮੇਰਾ ਲੈਣੇਦਾਰ,
ਕਿਉ ਮੰਗਣ ਤੋਂ ਸ਼ਰਮਾਉਂਨਾ ਏ, ਮੰਗ ਲੈ ਪੰਡਤਾ ਜੋ ਚਾਹੁੰਨਾ ਏ।

ਜਿਵੇਂ ਸ਼ਾਮ ਦੇ ਨਿਕਟ ਸੁਦਾਮਾ, ਮੈਂ ਤੁਸਾਂ ਦਾ ਸੇਵਕ ਰਾਮਾ, ਮੇਰੇ ਕਟਦੇ ਕਸ਼ਟ ਤਮਾਮਾ,
ਨਹੀਂ ਦਾਤਾ ਤੁਸਾਂ ਸਮਾਨ ਗੁਰੂ, ਮੇਰੀ ਮੁਸ਼ਕਲ ਕਰੋ ਅਸਾਨ ਗੁਰੂ।

ਵਾਹ ਪੰਡਿਤ ਜੀ ਬਲਿਹਾਰੇ, ਜੋ ਵਾਕ ਭਵਿੱਖ ਉਚਾਰੇ, ਉਹ ਪੂਰੇ ਹੋ ਗਏ ਸਾਰੇ,
ਮੈਂ ਆਪਣਾ ਫ਼ਰਜ਼ ਨਿਭਾਉਣਾ ਏ, ਮੰਗ ਲੈ ਪੰਡਤਾ ਜੋ ਚਾਹੁੰਨਾ ਏ।

ਨਾਨਕ ਦਾ ਊਚ ਦੁਆਰਾ, ਹੈ ਤੀਨ ਲੋਕ ਸੇ ਤੋਂ ਨਿਆਰਾ, ਕਰਦੇ ਵਡਭਾਗ ਹਮਾਰਾ,
ਸੁਖ ਸੰਪਤ ਸਿਧ ਜੁਬਾਨ ਗੁਰੂ, ਮੇਰੀ ਮੁਸ਼ਕਲ ਕਰੋ ਅਸਾਨ ਗੁਰੂ।

ਚਾਹੇ ਪਰਲੋਕ ਸੁਧਾਰ, ਜਾ ਮਾਇਆ ਨਾਲ ਪਿਆਰ, ਕਰਲੋ ਮਨ ਨਾਲ ਵਿਚਾਰ,
ਕਿਉਂ ਵੇਲਾ ਹੱਥੋ ਗਵਾਉਣਾ ਏ, ਮੰਗ ਲੈ ਪੰਡਤਾ ਜੋ ਚਾਹੁੰਨਾ ਏ।

ਮਾਇਆ ਬਿਨ ਜਗਤ ਨਹੀਂ ਢੋਈ, ਨਹੀਂ ਨਾਮ ਬਿਨਾਂ ਗਤ ਹੋਈ, ਤੇਰੇ ਕਰ ਕਵਲੀਂ ਦੋਈ,
ਦੋਵੇ ਹੀ ਕਰਦੇ ਦਾਨ ਗੁਰੂ, ਮੇਰੀ ਮੁਸ਼ਕਲ ਕਰੋ ਅਸਾਨ ਗੁਰੂ।

ਬਿਪਰ ਦਾ ਬੋਲ ਪੁਗਾਇਆ, ਦੇ ਲੱਖ ਦੀ ਨਗਦੀ ਮਾਇਆ, ਪ੍ਰਲੋਕ ਦਾ ਜੁਮਾਂ ਚਾਇਆ,
ਦਸ ਹੋਰ ਦਿਲੇ ਦੀ ਭਾਉਂਨਾ ਏ, ਮੰਗ ਲੈ ਪੰਡਤਾ ਜੋ ਚਾਹੁੰਨਾ ਏ।

ਹੋ ਕੇ ਸਦਕੇ ਬਲਿਹਾਰੀ, ਪੰਡਿਤ ਅਸੀਸ ਉਚਾਰੀ, ਜਗ ਜੀਵਨ ਮਿਹਰ ਤੁਮਾਰੀ,
ਵਿਸਰੇ ਨਾ ਮੋਹੇ ਧਿਆਨ ਗੁਰੂ ਮੇਰੀ ਮੁਸ਼ਕਲ ਕਰੋ ਅਸਾਨ ਗੁਰੂ।

************************

# ਪ੍ਰਸੰਗ – ਸਾਵਣ ਮੱਲ

ਗੋਂਦੇ ਖੱਤਰੀ ਦੀ ਅਰਜ਼ ਮੰਨ ਗੁਰੂ ਅਮਰਦਾਸ ਜੀ ਨੇ ਗੋਇੰਦਵਾਲ ਨਗਰ ਵਸਾਇਆ। ਜੰਗਲ ਵਿਚ ਮੰਗਲ ਲੱਗਾ।ਨਿਜੀ ਸੇਵਕ ਬੱਲੂ ਨੂੰ ਮਕਾਨ ਬਣਾਉਣ ਦੀ ਜਿੰਮੇਵਾਰੀ ਸੌਂਪੀ। ਬਹੁਤ ਸਾਰੇ ਮਕਾਨ ਉਸਾਰ ਸੰਗਤਾਂ ਨੂੰ ਵੰਡੇ। ਲੱਕੜੀ ਦੀ ਘਾਟ ਆ ਗਈ। ਸਤਿਗੁਰੂ ਜੀ ਨੇ ਬਾਬਾ ਸਾਵਣ ਮੱਲ ਨੂੰ ਹਰੀ ਪੁਰੇ ਦੇ ਰਾਜੇ ਕੋਲ ਲੱਕੜੀ ਲੈਣ ਲਈ ਭੇਜਿਆ ਨਾਲ ਸਾਥੀ ਚੈਨ ਮੱਲ ਭੇਜਿਆ। ਸਾਵਣ ਮੱਲ ਦੇ ਅਰਜ਼ ਕਰਨ ਤੇ ਸਤਿਗੁਰੂ ਜੀ ਨੇ ਆਪਣਾ ਰੁਮਾਲ ਦੇ ਬਚਨ ਕੀਤਾ, 'ਇਸ ਨਾਲ ਸਭ ਕਾਰਜ ਰਾਸ ਹੋਣਗੇ'। ਸਾਵਣ ਮੱਲ ਤੇ ਚੈਨ ਮੱਲ ਹਰੀਪੁਰ ਰਾਜੇ ਦੇ ਸ਼ਹਿਰ ਪੁੱਜੇ। ਜਾਂਦਿਆ ਨੂੰ ਰਾਜੇ ਦਾ ਇਕਲੋਤਾ ਪੁੱਤਰ ਚੜ੍ਹਾਈ ਕਰਨ ਕਰਕੇ ਸ਼ਹਿਰ ਵਿਚ ਹਾਹਾਕਾਰ ਮੱਚੀ ਹੋਈ ਸੀ। ਸਾਵਣ ਮੱਲ ਨੇ ਸ਼ਹਿਰ ਨਿਵਾਸੀ ਲੋਕਾਂ ਨਾਲ ਗੱਲ ਕਰ ਕਿਹਾ "ਜਾਓ ਰਾਜੇ ਨੂੰ ਕਹੋ ਚਿੰਤਾ ਛਡੇ ਗੁਰੂ ਮਿਹਰ ਨਾਲ ਬੱਚੇ ਨੂੰ ਜਿੰਦਗੀ ਮਿਲ ਸਕਦੀ ਹੈ।" ਰਾਜੇ ਕੋਲ ਸੁਨੇਹਾ ਪੁੱਜਾ ਸਿੱਖਾਂ ਨੂੰ ਸਤਿਕਾਰ ਨਾਲ ਅੰਦਰ ਲਿਆਂਦਾ ਗਿਆ। ਬਾਬਾ ਸਾਵਣ ਮੱਲ ਨੇ ਰੁਮਾਲ ਦੀ ਕੰਨੀ ਭਿਓਂ ਗੁਰੂ ਜੀ ਦਾ ਨਾਮ ਲੈ ਬੱਚੇ ਦੇ ਮੂੰਹ ਵਿੱਚ ਜਲ ਪਾਇਆ ਤੇ ਬੱਚਾ ਉਠ ਕੇ ਖਲੋ ਗਿਆ। ਸ਼ਹਿਰ ਵਿਚ ਖੁਸ਼ੀ ਦੇ ਵਾਜੇ ਵੱਜ ਗਏ ਰਾਜਾ ਗੁਰੂ ਘਰ ਦਾ ਸ਼ਰਧਾਲੂ ਹੋ ਗਿਆ। ਸਿੱਖਾਂ ਤੋਂ ਆਉਣ ਦਾ ਕਾਰਨ ਪੁੱਛਿਆ ਸਿੱਖਾਂ ਦੇ ਦੱਸਣ ਤੇ ਲਕੜਾਂ ਦੀ ਕਟਾਈ ਹੋਈ ਬਾਬਾ ਚੈਣ ਮੱਲ ਨੂੰ ਲੱਕੜਾਂ ਦੇ ਨਾਲ ਭੇਜਿਆ। ਬਾਬਾ ਸਾਵਣ ਮੱਲ ਦੀ ਮੰਨਤਾ ਹੋਣ ਲੱਗੀ। ਪ੍ਰਭਤਾ ਵੱਸ ਹੋ ਸਾਵਣ ਮੱਲ ਵਾਪਸ ਨਾ ਗਿਆ। ਸਤਿਗੁਰੂ ਜੀ ਨੇ ਕੌਤਕ ਰਚਾਇਆ। ਰੁਮਾਲ ਦੀ ਸ਼ਕਤੀ ਖਿਚ ਲਈ। ਸਾਵਣ ਮੱਲ ਸਮਝ ਗਿਆ। ਗਲਤੀ ਤੇ ਪਛਤਾਵਾ ਕਰਦਿਆਂ ਹਰੀ ਸੈਨ ਰਾਜੇ ਨੂੰ ਨਾਲ ਲੈ ਗੋਇੰਦਵਾਲ ਪਹੁੰਚਿਆ। ਰਾਜੇ ਦੇ ਮਨ ਨੂੰ ਸ਼ਾਂਤੀ ਮਿਲੀ ਭੇਟਾ ਧਰ ਮੱਥਾ ਟੇਕਿਆ ਕੁਝ ਚਿਰ ਰਹਿ ਸੇਵਾ ਕਰ ਵਾਪਸ ਜਾਣ ਦੀ ਤਿਆਰੀ ਕਰਨ ਲੱਗਾ। ਰਾਣੀਆ ਨੂੰ ਵੀ ਦਰਸ਼ਨ ਕਰਾਉਣ ਲਈ ਆਗਿਆ ਮੰਗੀ। ਹੁਕਮ ਹੋਇਆ ਪਰਦਾ ਨਹੀ ਕਰਨਾ ਫਿਰ ਆ ਸਕਦੀਆਂ ਹਨ। ਛੇ ਰਾਣੀਆ ਨੇ ਮੱਥਾ ਟੇਕ ਲਿਆ। ਸੱਤਵੀ ਰਾਣੀ ਨੇ ਸ਼ਰਮਾਕੇ ਪਰਦਾ ਕਰ ਲਿਆ। ਸਤਿਗੁਰੂ ਜੀ ਬਚਨ ਕੀਤਾ ਰਾਜਾ ਏ ਕਮਲੀ ਕਿਥੋਂ ਲਿਆਇਆਂ ਏ। ਰਾਣੀ ਤੱਤ ਛਿਨ ਕਮਲੀ ਹੋ ਗਈ ਚੀਕਾਂ ਮਾਰਦੀ, ਵਾਲ ਖਿਲਾਰਦੀ ਜੰਗਲ ਵੱਲ ਨੱਸ ਗਈ। ਦੁਖੀ ਹੋ ਰਾਜਾ ਵਾਪਿਸ ਚਲਾ ਗਿਆ। ਚੈਨ ਮੱਲ ਗੁਰੂ ਘਰ ਵਾਸਤੇ ਬਾਲਣ ਲੈਣ ਜਾਂਦਾ ਸੀ। ਇਕ ਦਿਨ ਕਮਲੀ ਰਾਣੀ ਨਾਲ ਟਾਕਰਾ ਹੋ ਗਿਆ। ਰਾਣੀ ਉਸਦੇ ਗੱਲ ਪੈ ਗਈ ਚੈਣ ਮੱਲ ਨੇ ਵਾਪਸ ਆ ਸਤਿਗੁਰੂ ਜੀ ਕੋਲ ਅਰਜ਼ ਕੀਤੀ। ਸਤਿਗੁਰੂ ਜੀ ਆਪਣੇ ਪੈਰ ਦਾ ਜੋੜਾ ਦੇ ਰਾਣੀ ਦੇ ਮੱਥੇ 'ਤੇ ਲਉਣ ਲਈ ਕਿਹਾ। ਅਗਲੇ ਦਿਨ ਫਿਰ ਰਾਣੀ ਨੂੰ ਲੱਭ ਗੁਰੂ ਜੀ ਦੇ ਚਰਨਾ ਦਾ ਜੋੜਾ ਉਸਦੇ ਮੱਥੇ ਨੂੰ ਛੁਹਾਇਆ। ਰਾਣੀ ਠੀਕ ਹੋ ਗਈ। ਚੈਣ ਮੱਲ ਆਪਣੀ ਚਾਦਰ ਦੇ ਰਾਣੀ ਨੂੰ ਗੁਰੂ ਦਰਬਾਰ ਲੈ ਆਇਆ। ਸਤਿਗੁਰੂ ਜੀ ਨੇ ਰਾਣੀ ਦਾ ਚੈਣ ਮੱਲ ਨਾਲ ਵਿਆਹ ਕਰ ਦਿੱਤਾ ਤੇ ਚਰਨਾ ਦਾ ਜੋੜਾ ਦੇ ਕੇ ਕਈ ਵਰਦਾਨ ਦਿੱਤੇ।

# ਗੋਇੰਦਵਾਲ ਸਾਹਿਬ ਵਸਾਉਣਾ

## ਕਾਫ਼ੀ

ਗੋਂਦੇ ਦੀ ਮਨ ਅਰਜ਼ੋਈ ਨੂੰ, ਗੁਰ ਅਮਰਦਾਸ ਸੁਖ ਰਾਸੀ ਏ
ਆ ਗੋਇੰਦਵਾਲ ਵਸਾਇਆ ਏ, ਦੁੱਖ ਹਰਤਾ ਪ੍ਰਭ ਅਬਿਨਾਸੀ ਏ।
ਜੋ ਭੂਤ ਪ੍ਰੇਤ ਪਿਸਾਚ ਸਭੇ, ਠਹਿਰੇ ਨਾ ਗੁਰ ਪ੍ਰਤਾਪ ਅੱਗੇ
ਜਿਉਂ ਪਾਪ ਸਭੇ ਨੱਸ ਜਾਂਦੇ ਨੇ ਸਤਿਨਾਮ ਚੁਅੱਖਰੇ ਜਾਪ ਅੱਗੇ।

ਉਸ ਦੀਨ ਦੁਨੀ ਦੇ ਵਾਲੀ ਨੇ, ਜੰਗਲ ਵਿਚ ਮੰਗਲ ਲਾ ਦਿੱਤਾ
ਆਪਣਾ ਪਰਿਵਾਰ ਲਿਆ ਕੇ ਤੇ, ਸਭ ਗੋਇੰਦਵਾਲ ਵਸਾ ਦਿੱਤਾ।
ਸੁਣ-ਸੁਣ ਕੇ ਕੀਰਤ ਸਤਿਗੁਰ ਦੀ, ਚੱਲ-ਚੱਲ ਕੇ ਲੋਕੀਂ ਆਉਣ ਲੱਗੇ
ਜੋ ਆਪ ਵਸੇ ਆ ਸੁੱਖ ਸੇਤੀ, ਲਿਆ ਰਿਸ਼ਤੇਦਾਰ ਵਸਾਉਣ ਲੱਗੇ।

ਚੱਲ ਰਿੱਧਾਂ ਸਿੱਧਾਂ ਆਈਆਂ ਨੇ, ਖੁੱਲ੍ਹ ਗਏ ਨੇ ਰੰਗ ਬਾਜ਼ਾਰਾਂ ਦੇ
ਨਿੱਤ ਨਵੇਂ ਵਪਾਰੀ ਆਉਣ ਲੱਗੇ, ਤੇ ਸੌਦੇ ਹੋਣ ਹਜ਼ਾਰਾਂ ਦੇ।
ਇੱਟਾਂ ਦੇ ਆਵੇ ਚੜ੍ਹਨ ਲੱਗੇ, ਨਿੱਤ ਨਵੀਂ ਉਸਾਰੀ ਹੋਣ ਲੱਗੀ
ਜਿਸ ਧਰਤੀ ਤੋਂ ਡਰ ਆਉਂਦਾ ਸੀ, ਉਹ ਰੌਣਕ ਦੇ ਨਾਲ ਸੋਹਣ ਲੱਗੀ।

ਬਲੂ ਨਿਜ ਸੇਵਕ ਸਤਿਗੁਰੁ ਦਾ, ਜਿਸ ਨੂੰ ਸਭ ਕਾਰ ਸੰਭਾਲੀ ਏ
ਉਹ ਆਏ ਲੋਕ ਵਸਾਉਂਦਾ ਏ, ਸਭ ਦੀ ਕਰਦਾ ਰਖਵਾਲੀ ਏ।
ਮਿਲ ਗਏ ਘਰ ਘਾਟ ਅਨਾਥਾਂ ਨੂੰ, ਗੁਰ ਘਰ ਆ ਮੌਜਾਂ ਕਰਨ ਲੱਗੇ
ਜੋ ਮੰਗਤੇ ਸੀ ਕਈ ਜਨਮਾਂ ਦੇ, ਮਾਇਆ ਨਾਲ ਝੁੱਗੇ ਭਰਨ ਲੱਗੇ।

ਕੋਹਾਂ ਤੱਕ ਉਸਰ ਮਕਾਨ ਗਏ, ਪਰ ਪੂਰੇ ਅਜੇ ਨਾ ਆਏ ਆ
ਲੱਕੜੀ ਦੇ ਜੰਗਲ ਖਤਮ ਹੋਏ, ਤੇ ਮੁੱਕੇ ਟਾਲ ਸਬਾਏ ਆ ।
ਰੁਕ ਗਏ ਮਕਾਨ ਆ ਛੱਤਾਂ ਤੇ, ਹੁਣ ਪੇਸ਼ ਨਾ ਜਾਂਦੀ ਕਾਈ ਏ
ਸਤਿਗੁਰ ਦੇ ਚਰਨਾਂ ਵਿਚ ਆ ਕੇ ਬਲੂ ਨੇ ਅਰਜ਼ ਸੁਣਾਈ ਏ।

## ਸਤਿਗੁਰੂ ਜੀ ਨੇ ਸਾਵਣ ਮੱਲ ਨੂੰ ਲਕੜੀ ਲੈਣ ਲਈ ਭੇਜਣਾ

ਫਿਰਨਾ

ਸਤਿਗੁਰ ਜੀ ਪਰਉਪਕਾਰੀ, ਮੁੱਖੋਂ ਇਉਂ ਬਾਤ ਉਚਾਰੀ, ਹੁਣ ਹੋ ਗਈ ਕੁਲ ਉਸਾਰੀ,
ਐਸਾ ਕੋਈ ਢੰਗ ਚਲਾਉਣਾ ਏ, ਸਾਵਣ ਮੱਲ ਕਾਠ ਲਿਆਉਣਾ ਏ।

ਜੋ ਹੁਕਮ ਤੁਸਾਂ ਦਾ ਸੁਆਮੀ, ਹੈ ਸੋਈ ਸਦਾ ਸੁਖਗਾਮੀ, ਕੱਢ ਦੂਰ ਵਗਾਦੇ ਖਾਮੀ,
ਹੈ ਅੰਮ੍ਰਿਤ ਬਚਨ ਤੁਮਾਰੇ ਆ, ਸੇਵਾ ਜੋ ਲਾਇਕ ਹਮਾਰੇ ਆ।

ਤੂੰ ਵਿੱਚ ਪਹਾੜਾਂ ਜਾਣਾ, ਉਥੇ ਜੰਗਲ ਬਹੁਤ ਪੁਰਾਣਾ, ਜੋ ਹਰੀਪੁਰੇ ਦਾ ਰਾਣਾ,
ਜਾ ਉਸਨੂੰ ਸਿੱਖ ਬਣਾਉਣਾ ਏ, ਸਾਵਣ......................।

ਬੁੱਧੀ ਹੈ ਤੁੱਛ ਹਮਾਰੀ, ਨਹੀਂ ਕਰਾਮਾਤ ਕੋਈ ਭਾਰੀ, ਪੱਥਰ ਚਿੱਤ ਲੋਕ ਪਹਾੜੀ,
ਕਿਸ ਬਿਧ ਹੋਵਣ ਬਸ ਕਾਰੇ ਆ, ਸੇਵਾ.....................।

ਗੁਰੂ ਘਰ ਦਾ ਜਸ ਅਪਾਰ, ਕਰ ਸਿੱਖੀ ਦਾ ਪ੍ਰਚਾਰ, ਸਭ ਲੈਣੇ ਲੋਕ ਸੁਧਾਰ,
ਸੱਚੀ ਸੇਵਾ ਵੱਲ ਲਾਉਣਾ ਏ, ਸਾਵਣ.......................।

ਦਉ ਹੱਥ ਦੀ ਕੋਈ ਨਿਸ਼ਾਨੀ, ਹੋਵੇ ਜਿਸ ਵਿੱਚ ਸ਼ਕਤ ਮਹਾਨੀ. ਵਰਦਾਨ ਵੀ ਦਿਉ ਜ਼ੁਬਾਨੀ,
ਜਿਸਦੇ ਮੈਂ ਰਹਾਂ ਸਹਾਰੇ ਆ, ਸੇਵਾ......................।

ਗੁਰਾਂ ਬਖ਼ਸ਼ਿਆ ਇੱਕ ਰੁਮਾਲ, ਹੈ ਇਸ ਵਿੱਚ ਸ਼ਕਤਿ ਕਮਾਲ, ਕੋਈ ਮਾਰ ਜਾਂ ਦੇ ਜਵਾਲ,
ਤੂੰ ਇਸ ਨਾਲ ਵਲੀ ਸਦਾਉਣਾ ਏ, ਸਾਵਣ............. ।

ਪੰਧ ਮੁਸ਼ਕਲ ਹੈ ਉਦਿਆਣ, ਪਾਂਧੀ ਹਾਂ ਮੈਂ ਅਣਜਾਣ, ਕੋਈ ਸਾਥੀ ਹੋਵੇ ਬਲਵਾਨ,
ਲੈ ਰਸਤੇ ਜਾਏ ਸੰਭਾਰੇ ਆ, ਸੇਵਾ....................... ।

ਦੇ ਚੈਣ ਮੱਲ ਨੂੰ ਸਾਥ, ਕੰਡ ਧਰਕੇ ਸਤਿਗੁਰ ਹਾਥ, ਹੈ ਇਸਦੀ ਕਥਾ ਅਕਾਥ,
ਕਹਿੰਦੇ ਇਸ ਤੋੜ ਪਚਾਉਣਾ ਏ, ਸਾਵਣ................. ।

ਕਹੇ ਜੀਵਣ ਸਿੰਘ ਸੁਣਾਕੇ, ਸਤਿਗੁਰ ਨੂੰ ਸੀਸ ਝੁਕਾਕੇ, ਪੰਧ ਪੈ ਗਏ ਰਾਮ ਧਿਆਕੇ,
ਆ ਇਉਂ ਪਹੁੰਚੇ ਮੰਜਲਾਂ ਮਾਰੇ ਆ, ਸੇਵਾ.............. ।

## ਸ਼ਹਿਰ ਵਾਸੀਆਂ ਨਾਲ ਸਾਉਣ ਮੱਲ ਦੇ ਸਵਾਲ-ਜਵਾਬ

ਝੋਕ

ਡਿੱਠਾ ਆ ਸ਼ਹਿਰ ਨਿਵਾਸੀ ਰੋਦੇਂ ਕੁਰਲਾਂਵਦੇ।
ਪੁੱਟਦੇ ਨੇ ਵਾਲ ਸਿਰਾਂ ਦੇ ਛਾਰ ਉਡਾਂਵਦੇ।
ਆਉਂਦੇ ਕਈ ਰਾਜ ਮਹਿਲ ਨੂੰ ਪਰਤੇ ਕਈ ਜਾਂਵਦੇ।
ਪੁੱਛਿਆ ਜਾ ਕੋਲ ਸਿੱਖਾਂ ਨੇ ਆਈ ਕੀ ਭੀੜ ਓਏ।
ਦੱਸੋ ਸਭ ਹਾਲ ਅਸਾਂ ਨੂੰ ਧਰਕੇ ਦਿਲ ਧੀਰ ਓਏ।
ਦੱਸੋ ਸਭ ਹਾਲ ਅਸਾਂ ਨੂੰ।

ਕਹਿੰਦੇ ਨੇ ਲੋਕੀਂ ਅੱਗੋਂ ਸੁਣ ਲਉ ਮਹਿਰਬਾਨ ਜੀ।
ਦੱਸਿਆ ਨਾ ਜਾਵੇ ਸਾਥੋਂ ਰੁਕਦੀ ਜ਼ੁਬਾਨ ਜੀ।
ਡਾਢਾ ਕ੍ਰੋਪ ਹੋਇਆ ਸਾਥੋਂ ਭਗਵਾਨ ਜੀ।
ਸੁਣ ਲਉ ਜੋ ਕਾਰਨ ਹੈ ਇਸ ਮਾਤਮ ਦੇ ਵੇਸ ਦਾ।
ਮਰ ਗਿਆ ਇਕਲੋਤਾ ਪੁੱਤਰ ਸਾਡੇ ਨਰੇਸ਼ ਦਾ।
ਮਰ ਗਿਆ ਇਕਲੋਤਾ ਬੇਟਾ।

ਧਰਮੀ ਹੈ ਰਾਜਾ ਕੇ ਜਾਂ ਪਾਪੀ ਹਤਿਆਰਾ ਏ।
ਪਰਜਾ ਦੇ ਨਾਲ ਕੈਸਾ ਰੱਖਦਾ ਵਰਤਾਰਾ ਏ।
ਨਾਸਤਕ ਦਲੀਲ ਹੈ ਜਾਂ ਰੱਬਦਾ ਪਿਆਰਾ ਏ।
ਕੈਸੇ ਨੇ ਪਾਸ ਇਸਦੇ ਹਾਕਮ ਵਜ਼ੀਰ ਓਏ।
ਦੱਸੋ ਸਭ.................................।

ਧਰਮੀ ਹੈ ਰਾਜਾ ਸਦਾ ਅਦਲ ਕਮਾਂਦਾ ਏ।
ਪਰਜਾ ਦੇ ਮੁੜਕੇ ਉੱਤੇ ਖੂਨ ਵਹਾਂਦਾ ਏ।
ਠਾਕੁਰ ਪੁਜਾਰੀ ਪੂਰਾ ਆਸਤਕ ਕਹਾਂਦਾ ਏ।
ਲੋਕ ਪਿਆਰਾ ਹੈ ਤੇ ਪਾਲਕ ਹੈ ਦੇਸ਼ ਦਾ।
ਮਰ ਗਿਆ .................................

ਗਿਆਨੀ ਧਿਆਨੀ ਮਨ ਜਿਸਦੇ ਸਫ਼ਾਈ ਏ।
ਭਗਤ ਭਗਵਾਨ ਦਾ ਤੇ ਪਰਜਾ ਸੁਖਦਾਈ ਏ।
ਫਿਕਾ ਨਾ ਬੋਲ ਕਦੇ ਕੋਈ ਰੂਹ ਦੁਖਾਈ ਏ।
ਚੱਲੀ ਫਿਰ ਹੋਣੀ ਦੀ ਕਿਉਂ ਉਸ ਤੇ ਸ਼ਮਸ਼ੀਰ ਓਏ।
ਦੱਸੋ ਸਭ.......................................

ਪੂਰਬਲੇ ਕਰਮਾਂ ਦੇ ਹਾਂ ਭੋਗਦੇ ਫ਼ਲ ਜੀ।
ਭਾਗਾਂ ਦੇ ਨਾਲ ਸਾਧੂ ਆਏ ਹੋ ਚੱਲ ਜੀ।
ਰੇਖ ਵਿੱਚ ਮੇਖ ਮਾਰੋ ਹੋਣੀ ਜਾਏ ਟਲ ਜੀ।
ਦਿਸੇ ਨਾ ਅੱਖੀ ਸਾਨੂੰ ਸਮਾਂ ਕਲੇਸ਼ ਦਾ।
ਮਰ ਗਿਆ ........................।

ਕਹੋ ਨਰੇਸ਼ ਨੂੰ ਜਾ ਤੋੜੇ ਨਾ ਆਸ ਨੂੰ।
ਸਤਿਗੁਰ ਦੀ ਮੇਹਰ ਦੇ ਨਾਲ ਕਰੀਏ ਅਰਦਾਸ ਨੂੰ।
ਕੱਟੇ ਗੁਰੂ ਨਾਨਕ ਭੈੜੇ ਕਰਮਾਂ ਦੀ ਫਾਸ ਨੂੰ।
ਦੁਨੀਆਂ ਦੇ ਨਾਲ ਮੁੜਕੇ ਗੰਢੀ ਜਾਏ ਸੀਰ ਓਏ।
ਦੱਸੋ ਸਭ ................................।

ਜੀਵਨ ਸਿੰਘ ਰਾਜੇ ਨੂੰ ਜਾ ਕਹਿੰਦੇ ਵਜੀਰ ਆ।
ਆਏ ਦੋ ਸਾਧੂ ਕੋਈ ਵਲੀ ਫ਼ਕੀਰ ਆ।
ਜ਼ਿੰਦਗੀ ਦਾ ਦਾਨ ਦੇ ਕੇ ਹਰਨਗੇ ਭੀੜ ਆ।
ਕਰਨਗੇ ਬੋਲ ਰਸਨਾ ਅਮਲ ਵਿਸ਼ੇਸ ਦਾ।
ਮਰ ਗਿਆ..............................।

## ਸਿੱਖਾਂ ਵਲੋਂ ਬੱਚੇ ਨੂੰ ਜੀਵਨ ਦਾਨ ਦੇਣਾ

ਕੋਰੜਾ

ਸੰਤਰੀ ਦੀ ਗੱਲ ਸੁਣੀ ਜਾਂ ਨਰੇਸ਼ ਨੇ, ਧਰੀ ਕੁਝ ਧੀਰ ਉਸਦੇ ਕਲੇਸ਼ ਨੇ।
ਰੁੜਦੇ ਨੂੰ ਮਿਲੀ ਬੇੜੀ ਦੀ ਸਵਾਰੀ ਏ, ਕਰਮਾਂ ਦੀ ਗਤੀ ਹੋਵਦੀਂ ਨਿਆਰੀ ਏ।

ਸਾਧੂਆਂ ਦੇ ਆਕੇ ਚਰਨਾਂ ਤੇ ਪੈ ਗਿਆ, ਕਰਕੇ ਅਰਜ਼ ਮੰਦਰਾਂ ਚ ਲੈ ਗਿਆ।
ਹੱਥ ਜੋੜ ਖੜਾ ਬਣਕੇ ਭਿਖਾਰੀ ਏ, ਕਰਮਾਂ..............................।

ਝੋਲੀ ਅੱਡ ਕੇ ਤੇ ਮੰਗਦਾ ਹਾਂ ਦਾਨ ਜੀ, ਮਹਾਰਾਜ ਸਾਨੂੰ ਬਖ਼ਸ਼ੋ ਪ੍ਰਾਣ ਜੀ।
ਜੱਗ ਨਾਲ ਸਾਂਝ ਜੁੜ ਜਾਏ ਹਮਾਰੀ ਏ, ਕਰਮਾਂ........................।

ਸਭਨਾਂ ਨੂੰ ਦੇ ਕੇ ਧੀਰਜ ਬਿਠਾ ਲਿਆ, ਜਪੋ ਰਾਮ-ਰਾਮ ਸਭ ਨੂੰ ਸੁਣਾ ਲਿਆ।
ਪੁੱਤਰ ਦੀ ਲਾਸ਼ ਰੱਖ ਵਿਚਕਾਰੀ ਏ, ਕਰਮਾਂ.......................... ।

ਚੈਨ ਮੱਲ ਸਾਉਣ ਮੱਲ ਬੈਠ ਜਾਂਵਦੇ, ਕਰ ਅਰਦਾਸ ਗੁਰਾਂ ਨੂੰ ਧਿਆਂਵਦੇ।
ਅਬ ਓਟ ਮਹਾਰਾਜ ਜੀ ਤੁਮਾਰੀ ਏ, ਕਰਮਾਂ......................... ।

ਕੀਤਾ ਬਖ਼ਸ਼ਿਸ਼ ਗੁਰਾਂ ਜੋ ਰੁਮਾਲ ਤਾਂ, ਲਿਆ ਜੇਬ ਵਿੱਚੋਂ ਉਸਨੂੰ ਨਿਕਾਲ ਤਾਂ।
ਗਿਲੀ ਕਰ ਕੰਨੀ ਮੁੱਖ ਵਿੱਚ ਡਾਰੀਏ, ਕਰਮਾਂ..........................।

ਪਾਣੀ ਜਾ ਰੁਮਾਲ ਵਾਲਾ ਮੁੱਖ ਪੈ ਗਿਆ, ਤੱਤ ਛਿਨ ਉੱਠ ਕੇ ਕੰਵਰ ਬਹਿ ਗਿਆ।
ਲੱਥ ਜਾਂਦੀ ਜਿਵੇਂ ਨੀਂਦ ਦੀ ਖੁਮਾਰੀ ਏ, ਕਰਮਾਂ....................... ।

ਦੋੜਕੇ ਤੇ ਰਾਣੀਆ ਗਲੇ ਲਗਾ ਲਿਆ, ਰਾਜੇ ਨੇ ਕੰਵਰ ਨੂੰ ਗੋਦੀ ਬਿਠਾ ਲਿਆ।
ਹੋਈ ਰਣਵਾਸ ਵਿੱਚ ਜੈ ਜੈ ਕਾਰੀ ਏ, ਕਰਮਾਂ..........................।

ਪਲਾਂ ਵਿੱਚ ਵਾਜੇ ਖੁਸ਼ੀਆਂ ਦੇ ਵੱਜ ਗਏ, ਗਮੀਆਂ ਤੇ ਸੋਗ ਮਾਤਮੀ ਨੇ ਭੱਜ ਗਏ।
ਲੱਗੇ ਗੀਤ ਗਾਉਣ ਸਭ ਦਰਬਾਰੀ ਏ, ਕਰਮਾਂ.......................... ।

ਧੂੜ ਪਈਆਂ ਜੋ ਸੀ ਜੁਲਫ਼ਾਂ ਖਿਲਾਰੀਆਂ, ਪਾਇਕੇ ਸੰਦੂਰ ਗਈਆਂ ਨੇ ਸ਼ਿੰਗਾਰੀਆਂ।
ਖਿਜ਼ਾਂ ਵਿੱਚੋਂ ਮਾਨੋਂ ਖਿੜੀ ਫੁਲਵਾੜੀ ਏ, ਕਰਮਾਂ....................... ।

ਰਾਜੇ ਦਿਆਂ ਭਾਗਾਂ ਨੂੰ ਸਲਾਉਣ ਲੋਕ ਜੀ, ਦੇਵਦੇ ਵਧਾਈਆਂ ਚੱਲ ਆਉਣ ਲੋਕ ਜੀ।
ਨਵੇਂ ਸਿਰੇ ਗਈ ਜ਼ਿੰਦਗੀ ਉਸਾਰੀ ਏ, ਕਰਮਾਂ....................... ।

ਜਿਊਣ ਸਿੰਘਾਂ ਰਾਜੇ ਖੋਲ ਕੇ ਭੰਡਾਰ ਤਾਂ, ਅੰਨ ਧੰਨ ਵੰਡਿਆ ਏ ਬੇ-ਸ਼ੁਮਾਰ ਤਾਂ।
ਦੇਂਵਦੇ ਅਸੀਸਾਂ ਜਾਂਦੇ ਨਰ ਨਾਰੀ ਏ, ਕਰਮਾਂ.......................।

## ਰਾਜੇ ਵਲੋਂ ਗੁਰੂ ਘਰ ਦਾ ਸ਼ਰਧਾਲੂ ਹੋ ਲੱਕੜਾਂ ਭੇਜਣੀਆਂ

ਮਨੋਹਰ

ਫੈਲ ਗਿਆ ਜੱਸ ਸਾਰੇ, ਸੋਭਾ ਦੇਸ਼ ਦੇ ਮਝਾਰੇ, ਬੇੜੇ ਡੁਬਦੇ ਨੇ ਤਾਰੇ,
ਕਰਤੀ ਕਮਾਲ ਆ, ਮਰਿਆ ਕੰਵਰ ਸਾਧੂਆਂ ਜੀਵਾਲਿਆ।

ਰਾਜਾ ਸੇਵਾ ਆਪ ਕਰੇ, ਸੀਸ ਚਰਨਾ ਤੇ ਧਰੇ, ਧੰਨ-ਧੰਨ ਵੀ ਉਚਰੇ,
ਵਾਰੇ ਜਿੰਦ ਜਾਨ ਜੀ, ਆਏ ਮਹਾਰਾਜ ਦੇਣ ਜੀਵ ਦਾਨ ਜੀ।

ਤੁਸੀਂ ਬਾਪ ਤੁਸੀਂ ਮਾਈ, ਹੋ ਕੇ ਮੁਝ ਦੇ ਸਹਾਈ, ਸਾਂਝ ਜੱਗ ਨਾਲ ਰਲਾਈ,
ਦੁਖੜੇ ਨਿਵਾਰਦੇ, ਪਾਪੀਆਂ ਦੇ ਬੇੜੇ ਝਬਦੇ ਹੋ ਤਾਰਦੇ,

ਆਪ ਮੇਰੇ ਗੁਰਦੇਵ, ਸਦਾ ਕਰਾਂਗਾ ਮੈਂ ਸੇਵ, ਰਾਮ ਰੂਪ ਹੋ ਅਪੇਵ,
ਸ਼ਿਵ ਭਗਵਾਨ ਜੀ, ਆਏ ..........................।

ਮੇਰਾ ਪੂਰਬਲਾ ਭਾਗ, ਅੱਜ ਉਠਿਆ ਏ ਜਾਗ, ਸੰਗ ਪਾਰਸ ਦੇ ਲਾਗ,
ਪਾ ਲਿਆ ਹੈ ਨੂਰ ਜੀ, ਕੰਚਨ ਹੋ ਗਿਆ ਮਨ ਜੋ ਮਨੂਰ ਜੀ।

ਮਹਿਲ ਮਾੜੀਆ ਤੇ ਧੰਨ, ਮੇਰਾ ਤਨ ਅਤੇ ਮਨ, ਆਪਦੇ ਹੈ ਅਰਪਨ,
ਕਰੋ ਪ੍ਰਵਾਨ ਜੀ, ਆਏ.........................।

ਰਾਜਾ ਅਤੇ ਰਣਵਾਸ, ਹੋਇਆ ਚਰਨਾ ਦਾ ਦਾਸ, ਸਾਰਾ ਸ਼ਹਿਰ ਆਸ ਪਾਸ,
ਨੇ ਦੀਦਾਰ ਪਾਂਵਦੇ, ਯਥਾ ਜੋਗ ਭੇਟਾ ਚਰਨੀ ਟਿਕਾਂਵਦੇ।

ਧਾਰ ਸ਼ਰਦਾ ਜੋ ਆਏ, ਮੂੰਹੋਂ ਮੰਗੇ ਫ਼ਲ ਪਾਏ, ਪੂਰੀ ਮਨਸਾ ਹੋ ਜਾਏ,
ਬੱਝ ਜਾਏ ਈਮਾਨ ਜੀ, ਆਏ...........................।

ਬੰਨ ਲੱਕੜੀ ਦੇ ਡਾਲ. ਤੋਰ ਦਿੱਤੇ ਗੋਇੰਦਵਾਲ, ਬਾਬਾ ਚੈਨ ਮੱਲ ਨਾਲ,
ਨੌਕਰਾਂ ਦੇ ਚੱਲਿਆ, ਰਹਿ ਗਿਆ ਇਕੱਲਾ ਪਿੱਛੇ ਸਾਉਣ ਮੱਲ ਆ।

ਭਾਰੀ ਮੰਜ਼ਲਾਂ ਮੁਕਾ ਕੇ, ਪਹੁੰਚੇ ਗੋਇੰਦਵਾਲ ਆਕੇ, 'ਜੀਉਣ ਸਿੰਘ' ਕਹੇ ਸੁਣਾਕੇ,
ਛੱਤ ਲਏ ਮਕਾਨ ਜੀ, ਆਏ......................................।

## ਸਾਵਣ ਮੱਲ ਹਰ ਪਾਸੇ ਮੰਨਤਾ ਹੋਣੀ

### ਬੈਂਤ

ਸੈਨ ਮੱਲ ਪਹਾੜ ਦਾ ਪੀਰ ਬਣ ਕੇ, ਪੂਜਾ ਆਪਣੀ ਆਪ ਕਰਵਾਉਣ ਲੱਗਾ।
ਲੈ ਕੇ ਬਖ਼ਸ਼ਿਸ਼ਾਂ ਤੀਸਰੇ ਸਤਿਗੁਰਾਂ ਤੋਂ, ਕਰਾਮਾਤਾਂ ਅਨੇਕ ਵਖਾਉਣ ਲੱਗਾ।
ਧੰਨ ਨਿਰਧਨਾਂ ਨੂੰ ਸ਼ਫ਼ਾ ਰੋਗੀਆਂ ਨੂੰ, ਦੁੱਖ ਦੁਖੀਆਂ ਦੇ ਤੁਰਤ ਗਵਾਉਣ ਲੱਗਾ।
ਸੂਬਾ ਉੱਠ ਮੱਥਾ ਟੇਕੇ ਆਪ ਰਾਜਾ, ਸ਼ਰਧਾ ਵਾਂਗ ਪਰਮੇਸ਼ਰ ਰਖਾਉਣ ਲੱਗਾ।
ਫੇਰ ਚਰਨ ਧੋ ਕੇ ਚਰਨਾਮ੍ਰਿਤ ਲੈਂਦਾ, ਨਿਤਾਪ੍ਰਤ ਇਸ਼ਨਾਨ ਕਰਾਉਣ ਲੱਗਾ।
ਸੁੰਦਰ ਰੇਸ਼ਮੀ ਨਵੀਂ ਪੁਸ਼ਾਕ ਦੇ ਕੇ, ਉੱਚਾ ਡਾਹ ਸਿੰਘਾਸਨ ਬਿਠਾਉਣ ਲੱਗਾ।

ਕਰੇ ਚੌਰ ਹੱਥੀਂ ਲੈ ਕੇ ਆਪ ਰਾਜਾ, ਸੀਸ ਸਾਰਾ ਦਰਬਾਰ ਝੁਕਾਉਣ ਲੱਗਾ।
ਲੋਕ ਮਾਨਤਾ ਪ੍ਰਭਤਾ ਦੇ ਜਾਲ ਅੰਦਰ, ਸਾਵਣ ਮੱਲ ਏਦਾਂ ਫੱਸ ਜਾਣ ਲੱਗਾ।
ਵਧੀ ਹੰਗਤਾ ਹਉਮੈ ਦਾ ਰੋਗ ਹੋਇਆ, ਗੁਰੂ ਗਿਆਨ ਕੰਨੀਂ ਖਿਸਕਾਉਣ ਲੱਗਾ।
ਜਿਓਣ ਸਿੰਘਾਂ ਜਾਂ ਸਾਲ ਬਤੀਤ ਹੋਇਆ, ਵੇਖੋ ਗੁਰੂ ਕੀ ਰੰਗ ਵਿਖਾਉਣ ਲੱਗਾ।

## ਸਾਵਣ ਮੱਲ ਦਾ ਵਾਪਸ ਗੋਇੰਦਵਾਲ ਆਉਣਾ

ਵਾਰ

ਜਦ ਹਿਰਦਾ ਸੁੰਨਾ ਹੋ ਗਿਆ ਫਿਰ ਕਰਨ ਲੱਗਾ ਪਛਤਾ।
ਫਿਰ ਦਾਤਾਂ ਦੇਵਣ ਵਾਲੜਾ ਝੱਟ ਯਾਦ ਗਿਆ ਸੋ ਆ।
ਦਿਲ ਤੜਫਿਆ ਵਾਪਸ ਆਉਣ ਨੂੰ ਹਰੀ ਸੇਨ ਨੂੰ ਕਿਹਾ ਸੁਣਾ।
ਮੇਰੇ ਸਤਿਗੁਰ ਵਾਪਸ ਸੱਦਿਆ ਮੈਂ ਦਰਸ਼ਨ ਕਰਲਾਂ ਜਾ।
ਮੇਰੇ ਮਨ ਨੂੰ ਖਿੱਚਾਂ ਪੈਂਦੀਆਂ ਗਈ ਸ਼ਾਂਤੀ ਕੰਨੀ ਖਿਸਕਾ।
ਮੈਂ ਦਰਸ਼ਨ ਕਰਕੇ ਗੁਰਾਂ ਦਾ ਲਵਾਂ ਨੈਣਾਂ ਦੀ ਤ੍ਰਿਖਾ ਬੁਝਾ।
ਮੈਨੂੰ ਮੁਸ਼ਕਿਲ ਡਾਹਢਾ ਹੋ ਗਿਆ ਇਕ ਪਲਦਾ ਵੀ ਅਟਕਾ।
ਚਲੋ ਨਾਲ ਤੁਸਾਂ ਨੂੰ ਲੈ ਚੱਲਾਂ ਜਿੱਥੇ ਵੱਸਦਾ ਆਪ ਖ਼ੁਦਾ।
ਕੱਟੋ ਜਨਮ-ਮਰਨ ਦੀਆਂ ਫ਼ਾਂਸੀਆਂ ਲਓ ਮਾਨਸ ਜਨਮ ਦਾ ਲਾਹ।
ਹਰੀ ਸੇਨ ਤਿਆਰੀ ਕਰ ਲਈ ਨਾਲ ਲੈ ਵਜ਼ੀਰ ਬੁਲਾ।
ਨਾਲ ਲੈ ਕੇ ਤੁਰਿਆ ਰਾਣੀਆਂ ਸਭ ਸਾਜ਼ ਸਮਾਜ ਸਜ਼ਾ।
ਜਿਵੇਂ ਪਾਣੀ ਰੁੜ੍ਹੇ ਨਿਵਾਣ ਨੂੰ ਤੁਰੇ ਕਰਕੇ ਵਾਹੋ ਦਾਹ।
ਸਤਿ ਸੰਗਤ ਦਾ ਰਸ ਮਾਣਦੇ ਝੱਟ ਮੰਜ਼ਲਾਂ ਲਈਆਂ ਮੁਕਾ।
ਉਨ੍ਹਾਂ ਜੀਵਨ ਸਿੰਘਾਂ ਆਣ ਕੇ ਕੀਤਾ ਗੋਇੰਦਵਾਲ ਪੜਾਅ।

## ਰਾਜੇ ਨੇ ਗੁਰੂ ਘਰ ਦੀ ਸ਼ੋਭਾ ਵੇਖਣੀ

ਕੋਰੜਾ

ਵੇਖੀ ਆਣ ਗੁਰੂ ਘਰ ਦੀ ਮਹਾਨਤਾ, ਜਾਪਦੀ ਬੇਕੁੰਠ ਧਾਮ ਦੀ ਸਮਾਨਤਾ।
ਊਚ ਨੀਚਤਾ ਦਾ ਨਾ ਫਰਕ ਰਾਈ ਏ, ਗੁਰੂ ਘਰ ਸਾਰਿਆ ਲਈ ਸੁੱਖਦਾਈ ਏ।

ਵਿਤਕਰਾ ਨਹੀਂ ਕੋਈ ਜਾਤ-ਪਾਤ ਦਾ, ਇਕੋ ਜਿਹਾ ਮਾਣ ਬਾਦਸ਼ਾਹ ਭਿਖਾਰ ਦਾ,
ਚੌਵਾਂ ਵਰਨਾ ਦੀ ਸਾਂਝਤਾ ਬਣਾਈ ਏ, ਗੁਰੂ ਘਰ ...............................।

ਸਭ ਨੂੰ ਸਮਾਨ ਲੰਗਰ ਛਕਾਂਵਦੇ, ਆਪ ਗੁਰੂ ਬੈਠ ਪੰਗਤਾਂ ਚ ਖਾਂਵਦੇ।
ਇਕ ਥਾਂ ਤੇ ਛਕੇ ਸੰਗਤ ਸਬਾਈ ਏ, ਗੁਰੂ ਘਰ...............................।

ਇਕ ਥਾਂ ਤੇ ਬੈਠ ਦੇ ਵਰਨ ਚਾਰੇ ਆ, ਚਾਰੇ ਇੱਕੋ ਜਹੇ ਜਾਂਦੇ ਸਤਿਕਾਰੇ ਆ।
ਇਕੋ ਉਪਦੇਸ਼ ਦੀ ਹੁੰਦੀ ਸੁਨਾਈ ਏ, ਗੁਰੂ ਘਰ.......................... ।

ਊਚ ਨੀਚ ਸਭ ਸੇਵਕਾਂ ਚ ਰਲਦੇ, ਗੁਰੂ ਘਰ ਵਿੱਚ ਵੇਲੜ ਨਹੀਂ ਪਲਦੇ।
ਸੇਵਕਾਂ ਨੂੰ ਮਿਲੇ ਵੱਡੀ ਵਡਿਆਈ ਏ, ਗੁਰੂ ਘਰ........................।

ਇੰਦਰ ਵਰੁਨ ਜਹੇ ਪਾਣੀ ਪਾਣੀ ਭਰਦੇ, ਵਿਸ਼ਨੂੰ ਬ੍ਰਹਮਾਂ ਜਹੇ ਸੇਵਾ ਕਰਦੇ।
ਆਪ ਵਿਸ਼ਕਰਮਾ ਕਰੇ ਚਨਾਈ ਏ, ਗੁਰੂ ਘਰ....................... ।

ਮਾਤ ਲੋਕ ਉੱਤੇ ਸੋਭਾ ਸੀ ਅਰਸ਼ ਦੀ, ਅੱਠੇ ਪਹਿਰ ਰਹੇ ਲਛਮੀ ਬਰਸਦੀ।
ਧਨੀ ਕੁਬੇਰ ਖੜਾ ਮਾਥ ਨੂੰ ਨਿਵਾਈ ਏ, ਗੁਰੂ ਘਰ........................।

ਦੋਵੇਂ ਟਾਇਮ ਪਾਉਂਣ ਫੇਰਦੀ ਬੁਹਾਰੀ ਆਂ, ਦੁਨੀਆਂ ਤੋਂ ਗੱਲਾਂ ਸਾਰੀਆਂ ਨਿਆਰੀਆਂ।
ਰਿਧਾਂ ਸਿੱਧਾਂ ਸੀਸ ਖੜੀਆਂ ਝੁਕਾਈ ਏ, ਗੁਰੂ ਘਰ ........................।

ਸੁਬਾ ਸ਼ਾਮ ਸਦਾ ਸੱਜਦਾ ਦੀਵਾਨ ਆ, ਜਿਦੇ ਵਿੱਚੋਂ ਮਿਲੇ ਆਤਮ ਗਿਆਨ ਆ।
ਕਾਮ ਕ੍ਰੋਧ ਲੋਭ ਹੰਗਤਾ ਗਵਾਈ ਏ, ਗੁਰੂ ਘਰ............................ ।

ਜੀਉਣ ਸਿੰਘਾ ਵੇਖਕੇ ਤੇ ਪ੍ਰਤਾਪ ਜੀ, ਹਰੀ ਸੈਨ ਮੋਹਿਤ ਹੋ ਗਿਆ ਏ ਆਪ ਜੀ
ਜਥਾ ਯੋਗ ਭੇਟਾ ਚਰਨੀ ਟਿਕਾਈ ਏ, ਗੁਰੂ ਘਰ............................।

## ਰਾਜੇ ਵਲੋਂ ਗੁਰੂ ਘਰ ਸੇਵਾ ਕਰਨੀ

### ਕਾਫ਼ੀ

ਤੀਨੇ ਤਾਪ ਹਰਨ ਹਰਿ ਰਾਇਆ, ਹਰ ਜਨ ਕੇ ਸੁਖਦਾਈ ਏ।
ਨੈਣਾ ਦੀ ਇੱਕ ਝਲਕ ਨਿਰਾਲੀ, ਹਰੀ ਸੈਨ ਤੇ ਪਾਈ ਏ।
ਤਨ ਮਨ ਦੇ ਵਿੱਚ ਸ਼ਾਂਤੀ ਆਈ, ਨੈਣ ਮਿਲੇ ਜਿਸ ਵਾਰੀ ਆ।
ਰੋਗੀ ਨੂੰ ਜੋ ਔਸ਼ੁਧ ਮਿਲਦੀ, ਜਾਂਦੀ ਕੁੱਲ ਬਿਮਾਰੀ ਆ।
ਲੈ ਗਿਆ ਰਾਜ ਹਕੂਮਤ ਦਾ ਮਦ, ਪੀ ਕੇ ਪ੍ਰੇਮ ਪਿਆਲੇ ਨੂੰ।
ਸ਼ਰਧਾ ਭਗਤੀ ਸੇਵਾ ਦਾ ਆ ਗਿਆ, ਨਸ਼ਾ ਮਤਵਾਲੇ ਨੂੰ।
ਦੁਬਿਧਾ ਦੂਰ ਹੋਇਆ ਮਨ ਸੀਤਲ, ਹੱਥੀ ਸੇਵਾ ਕਰਨ ਲੱਗਾ।
ਆਟਾ ਪੀਸੇ ਪੱਖਾ ਫੇਰੇ, ਗੁਰ ਘਰ ਪਾਣੀ ਭਰਨ ਲੱਗਾ।
ਸੀਸ ਉਠਾਕੇ ਟੋਕਰੀਆਂ, ਬਾਉਲੀ ਦੀ ਕਾਰ ਕਰਾਉਂਦੇ ਨੇ।
ਵਜ਼ੀਰ ਮਸੱਦੀ ਰਲ ਮਿਲ ਸਾਰੇ, ਜਿੰਦਗੀ ਸਫ਼ਲ ਬਣਾਉਂਦੇ ਨੇ।
ਦੋਵੇਂ ਟਾਈਮ ਦੀਵਾਨ ਸਜੇ, ਰਸ ਮਾਨਣ ਰੱਬੀ ਬਾਣੀ ਦਾ।
ਪਸ਼ੂ ਪ੍ਰੇਤ ਮੁਗਧ ਜਿਸ ਤਾਰੇ, ਉਸ ਰਤਨਾ ਦੀ ਖਾਣੀ ਦਾ।
ਸਾਧ ਸੰਗਤ ਵਿੱਚ ਸਮਾਂ ਗੁਜਾਰਨ, ਬਣੇ ਬੈਕੁੰਠ ਦੇ ਵਾਸੀ ਨੇ।
ਜੂਨ ਚੋਰਾਸੀ ਜਨਮ ਮਰਨ ਦੀ, ਕੱਟ ਲਈ ਜਮਫਾਸੀ ਨੇ।
ਇਕ ਮਹੀਨਾ ਸੇਵਾ ਦੇ ਵਿੱਚ, ਖੁਸ਼ੀਆਂ ਨਾਲ ਬਿਤਾਇਆ ਏ।
ਜੀਵਨ ਸਿੰਘ ਕੂੰਝਾਂ ਵਾਂਗੂ, ਯਾਦ ਦੇਸ਼ ਫਿਰ ਆਇਆ ਏ।

## ਰਾਣੀਆਂ ਵਲੋਂ ਦਰਸ਼ਨ ਦੀ ਮੰਗ ਕਰਨ ਤੇ ਸਤਿਗੁਰਾਂ ਵਲੋਂ ਹੁਕਮ

### ਬੈਂਤ

ਅੱਗੋਂ ਸਤਿਗੁਰਾਂ ਕਿਹਾ ਨਰੇਸ਼ ਤਾਈਂ, ਸਾਡੇ ਵੱਲੋਂ ਨ੍ਹੀਂ ਕੋਈ ਇਨਕਾਰ ਰਾਜਾ।
ਆਉਣ ਰਾਣੀਆਂ ਦਾ ਮੁਸ਼ਕਲ ਜਾਪਦਾ ਏ, ਪਹਿਲਾਂ ਕਰ ਲੈ ਰਿਦੇ ਵਿਚਾਰ ਰਾਜਾ।
ਵੱਡੇ ਲੋਕ ਤੁਸੀਂ ਛੱਤਰੀ ਰਹਿਣ ਵਾਲੇ, ਪਰਦਾ ਗੁਰੂ ਘਰ ਨਹੀਂ ਦਰਕਾਰ ਰਾਜਾ।
ਇੱਥੇ ਫ਼ਰਕ ਗ਼ਰੀਬ ਅਮੀਰ ਦਾ ਨਾਂ, ਸਭ ਨੂੰ ਮਿਲੇ ਸਮਾਨ ਸਤਿਕਾਰ ਰਾਜਾ।
ਸਾਂਝਾ ਘਰ ਨਾਨਕ ਨਿਰੰਕਾਰੀ ਦਾ ਏ, ਨੰਗੇ ਮੂੰਹ ਦੀਵਾਨ ਵਿੱਚ ਆਉਣ ਬੇਸ਼ੱਕ।
ਛਲ ਛਿਦਰ ਗਵਾ ਕੇ ਕਪਟ ਜੀਵਨ, ਮੂੰਹੋਂ ਮੰਗੀਆਂ ਦੌਲਤਾਂ ਪੌਣ ਬੇਸ਼ੱਕ।

## ਛੋਟੀ ਰਾਣੀ ਦਾ ਕਮਲੀ ਹੋਣਾ

### ਡਿਉੜ

ਲੇ ਕੇ ਸੱਤੇ ਰਾਣੀਆ ਨਰੇਸ਼ ਆਂਵਦਾ, ਗੁਰੂ ਕੇ ਦੀਦਾਰ ਨੂੰ।
ਸਮਾਂ ਨੀ ਵਖਤ ਆਪਣਾ ਖੁਝਾਂਵਦਾ, ਹੈ ਚਲਾਉਂਦਾ ਵਾਰ ਨੂੰ।
ਜਾਵੇ ਜੇ ਥਿੜਕ ਆਦਮੀ ਈਮਾਨ ਤੋਂ, ਦੁੱਖੜਾ ਉਠਾਂਵਦਾ।
ਸਤ ਪੁਰਸ਼ਾਂ ਦਾ ਬੋਲਿਆ ਜ਼ੁਬਾਨ ਤੋਂ, ਬਿਰਥਾ ਨਹੀਂ ਜਾਂਵਦਾ।

ਗੁਰਾਂ ਦੇ ਚਰਨ ਪਰਸੇ ਆ ਰਾਣੀਆਂ, ਤਰਤੀਬ ਵਾਰ ਆ।
ਲੈਣ ਵਰਦਾਨ ਹੋਇ ਕੇ ਨਿਮਾਣੀਆਂ, ਸ਼ਰਧਾ ਨੂੰ ਧਾਰ ਆ।
ਮਿਲੇ ਸੁੱਖ ਸ਼ਾਂਤ ਗੁਰੂ ਕੇ ਗਿਆਨ ਤੋਂ, ਆਤਮਾ ਠਰਾਂਵਦਾ।
ਸਤ ਪੁਰਸ਼ਾਂ...............................................।

ਲੰਘੀਆਂ ਜਾਂ ਛੇ ਰਾਣੀਆਂ ਵਡੇਰੀਆਂ, ਸੱਤਵੀਂ ਅੰਞਾਨ ਸੀ।
ਵੇਖ ਸ਼ਰਮਾਈ ਸੰਗਤਾਂ ਵਧੇਰੀਆਂ, ਉਮਰ ਨਾਦਾਨ ਸੀ।
ਰੁਕਿਆ ਨਾ ਮਨ ਮੁੱਖੜਾ ਛਪਾਣ ਤੋਂ, ਜਾਂਦਾ ਘਬਰਾਂਵਦਾ।
ਸਤ ਪੁਰਸ਼ਾਂ.......................................... ।

ਸੀਸ ਦੇ ਦੁਪੱਟੇ ਨਾਲ ਮੁੱਖ ਕੱਜਿਆ, ਅੱਖਾਂ ਸ਼ਰਮਾਗੀਆਂ।
ਵੇਖੋਂ ਕਿਵੇਂ ਮਾਰਦੀ ਏ ਲੋਕ ਲੱਜਿਆ, ਅੱਖੀਆਂ ਫਸਾ ਗਈਆਂ।
ਫਿਰ ਜਾਵੇ ਧਿਆਨ ਗੁਰੂ ਕੇ ਗਿਆਨ ਤੋਂ, ਇਸ ਤਰ੍ਹਾਂ ਅਲਾਂਵਦਾ।
ਸਤ ਪੁਰਸ਼ਾਂ.......................................।

ਕਹਿੰਦੇ ਕਮਲੀ ਲਿਆਇਆਂ ਕਿੱਧਰੋਂ ਏ ਰਾਜਨਾ, ਮਤਹੀਣ ਰਾਣੀ ਏ।
ਭੁੱਲ ਗਏ ਨੇ ਹੋਸ਼ ਇਸ ਹੀ ਅਵਾਜ਼ ਨਾਲ, ਅਕਲ ਉਡਾਣੀ ਏ।
ਚੱਲ ਗਿਆ ਤੀਰ ਸਖ਼ਤ ਕਮਾਨ ਚੋਂ, ਪਾਰ ਹੈ ਸਦਾਂਵਦਾ।
ਸਤ ਪੁਰਸ਼ਾਂ..................................... ।

ਲੱਗ ਪਈ ਜ਼ੁਬਾਨੋਂ ਬੋਲਣ ਕੁਬੋਲ ਜੋ, ਹੀਨ ਜੋ ਵਿਚਾਰ ਦੇ।
ਸੁੱਟ ਦਿੱਤੇ ਹਾਰ ਤੋੜ ਕੇ ਅਮੋਲ ਜੋ, ਅਭੂਸ਼ਣ ਸ਼ਿੰਗਾਰ ਦੇ।
ਪੈ ਗਈ ਜਿਵੇਂ ਕੋਈ ਆਫ਼ਤ ਅਸਮਾਨ ਚੋਂ, ਵਸ ਨਹੀਂ ਚਲਾਂਵਦਾ।
ਸਤ ਪੁਰਸ਼ਾਂ.................................... ।

ਕੀਮਤੀ ਜੋ ਸੂਟ ਸੁੰਦਰ ਕਮਾਲ ਦੇ, ਓ ਲੀਰ ਲੀਰ ਕਰਤੇ।
ਤੂੰਬੇ ਤੂੰਬੇ ਕਰ ਰੇਸ਼ਮੀ ਰੁਮਾਲ ਦੇ, ਨੇ ਅਲੱਗ ਧਰਤੇ।
ਉਲਟ ਸੌਦਾ ਪੱਲੇ ਪੈ ਗਿਆ ਦੁਕਾਨ ਤੋਂ, ਗਿਆ ਮਨ ਭਾਂਵਦਾ।
ਸਤ ਪੁਰਸ਼ਾਂ.......................................।

ਜੁਲਫ਼ਾਂ ਖਿਲਾਰ ਸਿਰੋਂ ਵਾਲ ਖੋਂਵਦੀ, ਚੀਕਦੀ ਪੁਕਾਰ ਤਾਂ।
ਕਦੀ ਹੱਸ ਪੈਂਦੀ ਅਤੇ ਕਦੀ ਰੋਂਵਦੀ ,ਟੱਪਗੀ ਦੀਵਾਰ ਤਾਂ।
ਪਕੜੀ ਨਾ ਜਾਵੇ ਕਿਸੇ ਵੀ ਜਵਾਨ ਤੋਂ, ਰਾਜਾ ਪਛਤਾਂਵਦਾ।
ਸਤ ਪੁਰਸ਼ਾਂ.............................................।

ਵੇਖ ਸਾਰੀ ਸੰਗਤ ਹੈਰਾਨ ਰਹਿ ਗਈ, ਤੇ ਸਨਾਟਾ ਛਾ ਗਿਆ।
ਸਾਰਿਆ ਦਿਲਾਂ ਨੂੰ ਆਪੋ ਧਾਪ ਪੈ ਗਈ, ਜੋ ਭੂਚਾਲ ਆ ਗਿਆ।
ਭਰੀ ਰਹਿ ਗਈ ਤੇਗ਼ ਰਾਜੇ ਦੀ ਮਿਆਨ ਤੋਂ, ਰਹਿ ਗਿਆਂ ਤਕਾਂਵਦਾ।
ਸਤ ਪੁਰਸ਼ਾਂ..............................................।

ਸ਼ਹਿਰੋਂ ਪਰੇ ਦੂਰ ਨੱਸ ਗਈ ਉਜਾੜ ਨੂੰ, ਓ ਭਾਲ-ਭਾਲ ਥੱਕ ਗਏ।
ਹਾਰ ਹੁੱਠ ਰਾਜਾ ਤੁਰ ਗਿਆਂ ਪਹਾੜ ਨੂੰ, ਨੌਕਰ ਵੀ ਅੱਕ ਗਏ।
ਹੋ ਗਈ ਫੇਲ ਪਹਿਲੇ ਹੀ ਇਮਤਿਹਾਨ ਤੋਂ, 'ਜੀਵਨ' ਅਲਾਂਵਦਾ।
ਸਤ ਪੁਰਸ਼ਾਂ............................................ ।

## ਰਾਣੀ ਦੀ ਹਾਲਤ

### ਕਾਫ਼ੀ

ਕੀਤੀ ਹੁੰਦੀ ਕਾਦਰ ਦੀ, ਕੁਦਰਤ ਦੀ ਖੇਲ ਨਿਆਰੀ ਏ।
ਮੰਗਤੇ ਨੂੰ ਤਖ਼ਤ ਬਿਠਾ ਦੇਵੇ, ਤੇ ਦਾਤਾ ਬਨੇ ਭਿਖਾਰੀ ਏ।
ਕੱਲ ਸਦਨੀ ਜਿਸ ਦਾ ਵਾਸਾ ਸੀ, ਅੱਜ ਫਿਰਦੀ ਵਿੱਚ ਉਜਾੜਾਂ ਦੇ।
ਜਿੰਨਾਂ ਨਾਲ ਜੀਵਨ ਦੀਆਂ ਸਾਂਝਾ ਸੀ, ਛੱਡ ਤੁਰ ਗਏ ਵਿੱਚ ਪਹਾੜਾਂ ਦੇ।

ਕੱਲ ਜਿਸ ਦੇ ਜਰੀਆਂ ਜੇਵਰ ਸੀ, ਅੱਜ ਪਾਟਾ ਚੀਰ ਨਾ ਲੀਰ ਉੱਤੇ।
ਸਾੜੇ ਤੇ ਪਾਲੇ ਕੱਕਰ ਜੋ, ਸਭ ਲੱਗੀ ਸਹਿਣ ਸਰੀਰ ਉੱਤੇ।
ਵਸਨੀਕ ਜੋ ਸੀਸ ਮਹੱਲਾਂ ਦੀ, ਝਾੜਾਂ ਵਿੱਚ ਸੀਸ ਲਕਾਉਣ ਲੱਗੀ।
ਕੋਈ ਆਦਮ ਜਾਤ ਨਾ ਨਜ਼ਰ ਪਵੇ, ਮਿਰਗਾਂ ਨਾਲ ਗਿੱਧੇ ਪਾਉਣ ਲੱਗੀ।

ਕੱਲ੍ਹ ਮਲਮਲ ਪਲੰਗ ਨਿਵਾਰੀ ਸੀ, ਅੱਜ ਘਾਹ ਦਾ ਥੱਲੇ ਵਛਾਉਣਾ ਏ।
ਕੱਲ੍ਹ ਮੁੱਖੜਾ ਚੰਨ ਤੋਂ ਸੋਹਣਾ ਸੀ, ਅੱਜ ਹੋਇਆ ਰੂਪ ਡਰਾਉਣਾ ਏ।
ਨਿੱਤ ਖਾਵੇ ਛੱਤੀ ਪਦਾਰਥ ਜੋ, ਵਣ ਕੰਡੇ ਪੱਥਰ ਖਾਣ ਲੱਗੀ।
ਜੋ ਰੇਸ਼ਮ ਵਿੱਚ ਲਪੇਟੀ ਸੀ, ਸੂਲਾਂ ਨਾਲ ਪੱਛੀ ਜਾਣ ਲੱਗੀ।

ਨਾ ਰਾਜ ਮਹਿਲ ਨਾ ਧੰਨ ਦੋਲਤ, ਨਾ ਪਾਸ ਕੋਈ ਗੋਲੀ ਬਾਂਦੀ ਏ।
ਮਿਰਗ ਮੀਨ ਪੰਖੇਰੂ ਜੰਗਲ ਦੇ, ਨਾਗਾਂ ਨਾਲ ਸਮਾਂ ਬਤਾਂਦੀ ਏ।
ਕੋਈ ਡਰਦਾ ਲਾਗੇ ਲੱਗਦਾ ਨਹੀਂ, ਤੱਕ ਦੂਰੋਂ ਹੀ ਨੱਸ ਜਾਂਦੇ ਨੇ।
ਕਦੇ ਸ਼ਹਿਰ ਦੇ ਨੇੜੇ ਆਵੇ ਤਾਂ, ਓ ਇੱਟਾਂ ਮਾਰ ਭਜਾਂਦੇ ਨੇ।

ਇਉਂ ਕਰਮ ਚੱਕਰ ਵਿੱਚ ਭਾਉਂਦੀ ਨੂੰ, ਕੱਝ ਸਮਾਂ ਬਤੀਤ ਜੋ ਹੋਇਆ ਏ।
ਜੀਵਨ ਸਿੰਘ ਸੌਦਾ ਕਿਸਮਤ ਦਾ, ਢੋਅ ਕੁਦਰਤ ਨੇ ਇੱਕ ਢੋਇਆ ਏ।

## ਰਾਣੀ ਦਾ ਚੈਣ ਮੱਲ ਨਾਲ ਟਾਕਰਾ ਹੋਣਾ

### ਦਵੱਈਆ ਡਿਓੜ

ਚੈਨ ਮੱਲ ਸੇਵਕ ਗੁਰ ਘਰ ਦਾ, ਸ਼ਰਧਾ ਦਿਲੋਂ ਰਖਾਵੇ, ਸੇਵ ਕਮਾਵੇ।
ਲੰਗਰ ਦੇ ਲਈ ਜੰਗਲ ਵਿੱਚੋਂ ਬਾਲਣ ਨਿੱਤ ਲਿਆਵੇ, ਨੇਮੀ ਜਾਵੇ।

ਇਕ ਦਿਨ ਉਸ ਨੂੰ ਜੰਗਲ ਦੇ ਵਿੱਚ, ਮਿਲ ਗਈ ਕਮਲੀ ਰਾਣੀ, ਵੇਖ ਚਿਲਾਣੀ।
ਧਾਅ ਕੇ ਝੱਪਟ ਪਈ ਗਲ ਇਸਦੇ, ਜਿਉਂ ਬਿਫਰੀ ਸ਼ੇਰਾਣੀ, ਆਦਮ ਖਾਣੀ।

ਪਰ ਸੰਭਲ ਕੇ ਨਾਲ ਸ਼ਤਾਬੀ ਇਸ ਨੇ, ਵਾਰ ਬਚਾਇਆ, ਪਿਛਾਂਹ ਹਟਾਇਆ।
ਦੂਜੀ ਵਾਰੀ ਕੜਕ ਉਸ ਨੇ, ਹੱਲਾ ਫੇਰ ਬੁਲਾਇਆ ਵਾਰ ਚਲਾਇਆ।

ਇਸੇ ਤਰ੍ਹਾਂ ਹੀ ਕਰ-ਕਰ ਹੱਲੇ, ਵਾਰ ਅਨੇਕ ਚਲਾਵੇ, ਇਹ ਬਚਾਵੇ।
ਸੋਟਾ ਲੱਕੜ ਇੱਟਾ ਵੱਟਾ ਜੋ ਇਸ ਦੇ ਹੱਥ ਆਵੇ, ਵਾਹੀ ਜਾਵੇ।

ਵੱਢੇ ਚੱਕ ਤੇ ਮਾਰ ਖਰੂੰਡੇ, ਕਰਤਾ ਲਹੂ ਲੁਹਾਨਾਂ, ਬੇਪਛਾਨਾ।
ਚੀਕਾਂ ਮਾਰੇ ਰੌਲਾ ਪਾਵੇ, ਵੈਰੀ ਜਿਵੇਂ ਮਹਾਨਾਂ, ਲਏ ਪਰਾਨਾ।

ਆਪੇ ਨੱਸ ਗਈ ਫਿਰ ਛੱਡ ਕੇ, ਜੰਗਲ ਵੱਲ ਸਿਧਾਈ, ਨਜ਼ਰ ਨਾਂ ਆਈ।
ਜ਼ਖਮੀ ਹੋਏ ਚੈਨ ਮੱਲ ਨੇ, ਸਿਰ ਤੇ ਪੰਡ ਉਠਾਈ, ਹੋਇਆ ਰਾਹੀ।

ਬਾਲਣ ਲੰਗਰ ਦੇ ਵਿੱਚ ਧਰ ਕੇ, ਪਾਸ ਗੁਰਾਂ ਦੇ ਜਾਵੇ, ਸੀਸ ਝੁਕਾਵੇ।
ਲਹੂ ਲੁਹਾਨ ਹੋਏ ਸਭ ਤਨ ਦੇ, ਸੱਜਰੇ ਜ਼ਖਮ ਵਖਾਵੇ, ਆਖ ਸੁਣਾਵੇ।

ਮਹਾਰਾਜ ਜੀ ਕਮਲੀ ਰਾਣੀ, ਜੰਗਲ ਦੇ ਵਿੱਚ ਰਹਿੰਦੀ, ਨਾ ਟਿਕ ਬਹਿੰਦੀ।
ਆਦਮ ਜਾਤ ਨਜ਼ਰ ਕੋਈ ਪੈ ਜਾਏ, ਧਾਹ ਉਸ ਦੇ ਗਲ ਪੈਂਦੀ, ਗਲੋਂ ਨਾ ਲੈਂਦੀ।

ਡਰਦੇ ਸਾਰੇ ਸ਼ਹਿਰ ਨਿਵਾਸੀ ਜੰਗਲ ਦੂਰ ਨਹੀਂ ਜਾਂਦੇ, ਖੌਫ਼ ਨੇ ਖਾਂਦੇ।
ਰਾਹੀ ਪਾਂਧੀ ਵੇਖ ਉਸਨੂੰ, ਰਸਤਾ ਤੁਰਤ ਵਟਾਂਦੇ, ਜਿੰਦ ਛੁਪਾਂਦੇ।

ਥਰ-ਥਰ ਕੰਬੇ ਕੁੱਲ ਇਲਾਕਾ ਉਸ ਦੇ ਕੋਲੋਂ ਡਰਦਾ, ਹੌਕੇ ਭਰਦਾ।
ਉਸ ਦੇ ਸਾਹਮਣੇ ਜਾਣ ਦਾ ਗੁਰ ਜੀ, ਹੀਆ ਕੋਈ ਨਾ ਕਰਦਾ, ਪੈਰ ਨੀ ਧਰਦਾ।

ਅਚਨ ਚੇਤ ਹੀ ਜੰਗਲ ਦੇ ਵਿੱਚ, ਆਣ ਪਈ ਗੱਲ ਮੇਰੇ, ਅੱਜ ਸਵੇਰੇ।
ਵੇਖਣ ਵਾਲੇ ਨੱਸ ਗਏ ਸਭ, ਕੋਈ ਨਾ ਆਇਆ ਨੇਰੇ, ਕਰਕੇ ਜੇਰੇ।

ਜੇ ਉਸ ਦਾ ਇਲਾਜ ਨਾ ਕੀਤਾ, ਕਰੂ ਨੁਕਸਾਨ ਵਧੇਰਾ, ਨਿਸ਼ਚਾ ਮੇਰਾ।
ਮੇਹਰ ਕਰੋ ਤੇ ਤਾਰੋ ਉਸਨੂੰ, ਸੁਖਦਾਇਕ ਦਰ ਤੇਰਾ, 'ਜੀਵਨ ਹੇਰ੍ਹਾ'।

## ਚੈਣ ਮੱਲ ਨੇ ਰਾਣੀ ਨੂੰ ਲੈ ਕੇ ਗੁਰੂ ਦਰਬਾਰ ਵਿਚ ਆਉਣਾ

### ਦਵੱਈਆ

ਲੈ ਕੇ ਓਟ ਗੁਰੂ ਚਰਨਾਂ ਦੀ, ਅੱਗੇ ਕਲਮ ਚਲਾਵਾਂ।
ਕਮਲੀ ਫਿਰਦੀ ਰਾਣੀ ਨੂੰ, ਜੰਗਲ ਵਿੱਚ ਮੰਗਲ ਲਾਵਾਂ।
ਅਗਲੇ ਭਲਕੇ ਚੈਨ ਮੱਲ ਜਦ, ਬਾਲਣ ਨੂੰ ਉੱਠ ਜਾਵੇ।
ਬਚਨ ਗੁਰੂ ਦਾ ਜਿਸ ਵੱਲ ਹੋਵੇ, ਉਹਦੇ ਕਸ਼ਟ ਮਿਟਾਵੇ।

ਜਿਸਨੂੰ ਵੇਖ ਲੋਕ ਨੱਸ ਜਾਂਦੇ, ਉਸਨੂੰ ਭਾਲਣ ਲੱਗਾ।
ਚਾਰ ਚੁਫੇਰੇ ਨਜ਼ਰ ਦੁੜਾਵੇ, ਵੇਖੇ ਪਿੱਛਾ ਅੱਗਾ।
ਪੁੱਛਦਾ ਆਉਂਦੇ ਜਾਂਦੇ ਨੂੰ ਤੇ, ਨੇੜੇ ਦੂਰ ਤਕਾਵੇ।
ਬਚਨ ਗੁਰੂ ਦਾ ਜਿਸ ਵੱਲ ਹੋਵੇ, ਉਹਦੇ ਕਸ਼ਟ ਮਿਟਾਵੇ।

ਆਖਰ ਨਜ਼ਰ ਪਈ ਜਾ ਇਸਨੂੰ, ਉਸਨੇ ਏਨੂੰ ਤਕਾਇਆ।
ਕਮਲ ਪੁਣੇ ਦੇ ਲੋਰ ਚ ਉਸਨੇ, ਇਸ ਵੱਲ ਕਦਮ ਵਧਾਇਆ।

ਮਾਰ ਤੇ ਜਿਵੇਂ ਸ਼ਿਕਾਰੀ ਆਉਂਦਾ, ਏਦਾਂ ਨੱਸੀ ਆਵੇ।
ਬਚਨ ਗੁਰੂ ਦਾ ਜਿਸ ਵੱਲ ਹੋਵੇ ਉਹਦੇ ਕਸ਼ਟ ਮਿਟਾਵੇ।

ਨੇੜੇ ਆਕੇ ਇਕੋ ਵਾਰੀ, ਉਸਨੇ ਹੱਲਾ ਕਰਿਆ।
ਮੱਲ ਗੁਰੂ ਕੇ ਪਕੜ ਉਸਨੂੰ, ਸਿਰ ਤੇ ਪਾਹਨ ਧਰਿਆ।
ਆਈ ਹੋਸ਼ ਉੱਡੀ ਖੜਮਸਤੀ, ਦੜ ਵਟਕੇ ਬਹਿ ਜਾਵੇ।
ਬਚਨ ਗੁਰੂ ਦਾ ਜਿਸ ਵੱਲ ਹੋਵੇ, ਉਹਦੇ ਕਸ਼ਟ ਮਿਟਾਵੇ।

ਨਗਨ ਸਰੀਰ ਤਕਾਕੇ ਆਪਣਾ, ਸ਼ਰਮ ਸਾਰ ਦਿਲ ਹੋਇਆ।
ਚਾਦਰ ਲੈ ਕੇ ਚੈਨ ਮੱਲ ਤੋਂ, ਉਸਨੇ ਬਦਨ ਲਕੋਇਆ।
ਪਿਛਲੀ ਬੀਤੀ ਘਟਨਾ ਨੂੰ ਫਿਰ, ਯਾਦ ਕਰੇ ਪਛਤਾਵੇ।
ਬਚਨ ਗੁਰੂ ਦਾ ਜਿਸ ਵੱਲ ਹੋਵੇ, ਉਹਦੇ ਕਸ਼ਟ ਮਿਟਾਵੇ।

ਚੈਨ ਮੱਲ ਦੇ ਨਾਲੇ ਆਕੇ, ਗੁਰ ਚਰਨੀ ਲਪਟਾਈ।
ਨਿਮਰ ਭਾਵ ਸੇ ਬੇਨਤੀ ਕਰਕੇ, ਆਪਣੀ ਭੁਲ ਬਖ਼ਸ਼ਾਈ।
ਦੀਨ ਦਇਆਲ ਗੁਰੂ ਦੁੱਖ ਭੰਜਨ, ਸ਼ਰਨ ਪਿਆਂ ਗੱਲ ਲਾਵੇ।
ਬਚਨ ਗੁਰੂ ਦਾ ਜਿਸ ਵੱਲ ਹੋਵੇ, ਉਹਦੇ ਕਸ਼ਟ ਮਿਟਾਵੇ।

ਵਿੱਚ ਦੀਵਾਨ ਦੇ ਚੈਨ ਮੱਲ ਨੂੰ, ਰਾਣੀ ਗੁਰਾਂ ਸੌਂਪਾਈ।
ਪੁਨਰ ਸ਼ਾਦੀ ਕਰ ਦੋਹਾਂ ਦੀ, ਜੋੜੀ ਤੁਰਤ ਰਲਾਈ।
ਸਾਰੀ ਸੰਗਤ ਐਸ ਖੁਸ਼ੀ ਵਿੱਚ, ਜੈ ਜੈ ਕਾਰ ਬੁਲਾਵੇ।
ਬਚਨ ਗੁਰੂ ਦਾ ਜਿਸ ਵੱਲ ਹੋਵੇ, ਉਹਦੇ ਕਸ਼ਟ ਮਿਟਾਵੇ।

ਜੀਵਨ ਸਿੰਘਾ ਸਤਿਗੁਰ ਸਿੱਖ ਨੂੰ, ਦੇ ਵਰਦਾਨ ਮਹਾਨਾ।
ਪਾਹਨ ਸਾਹਿਬ ਬਖਸ਼ੀਸ਼ ਹੈ ਕੀਤਾ, ਮੁੱਖੋਂ ਕਰਨ ਬਖਾਨਾ।
ਤੇਰੇ ਤੇ ਮੇਰੇ ਵਿੱਚ ਸਿੱਖਾ, ਫਰਕ ਨਾ ਕੋਈ ਦਸਾਵੇ।
ਬਚਨ ਗੁਰੂ ਦਾ ਜਿਸ ਵੱਲ ਹੋਵੇ, ਉਹਦੇ ਕਸ਼ਟ ਮਿਟਾਵੇ।

## ਸਤਿਗੁਰੂ ਜੀ ਨੇ ਚੈਣ ਮੱਲ ਨੂੰ ਵਰਦਾਨ ਦੇਣੇ

ਦੋਤਾਰਾ

ਭਲੇ ਅਮਰਦਾਸ ਗੁਣ ਤੇਰੇ, ਹੈ ਸੁਖ ਸਾਗਰ ਤੇਰੀ ਬਾਣੀ।
ਜੱਗ ਦੇ ਦੁੱਖ ਹਰਨ ਲਈ, ਏ ਤੂੰ ਰਚੀ ਅਜੀਬ ਕਹਾਣੀ।
ਦੇਂਦੇ ਵਰਦਾਨ ਗੁਰੂ, ਸਿੱਖ ਨੂੰ ਛਾਤੀ ਨਾਲ ਲਗਾਈ।
ਕਰਨੀ ਮਹਾਂਪੁਰਸ਼ਾਂ ਦੀ, ਹੁੰਦੀ ਦੁਨੀਆਂ ਲਈ ਸੁਖਦਾਈ।

ਫਲ ਤੇਰੀ ਸੇਵਾ ਨੂੰ, ਸਿਖਾ ਗੁਰ ਨਾਨਕ ਨੇ ਲਾਇਆ।
ਦੁਨੀਆਂ ਤੇ ਹੋਵੇਗਾ, ਤੇਰਾ ਵਾਂਗ ਬਿਰਛ ਦੇ ਛਾਇਆ।
ਤੇਰੇ ਹੀ ਦਰ ਤੇ ਆ, ਝੁਕਦੀ ਰਹੇਗੀ ਸਦਾ ਲੋਕਾਈ।
ਕਰਨੀ.................................................।

ਇਕ ਰੂਪ ਹੋ ਜਾਂਦਾ ਹੈ, ਮਿਲ ਕੇ ਪਾਣੀ ਦੇ ਵਿੱਚ ਪਾਣੀ।
ਤਿਵੇਂ ਮਿਲ ਗਈ ਨਾਨਕ ਨਾ, ਤੇਰੀ ਮਹਾਂ ਪਵਿੱਤਰ ਬਾਣੀ।
ਤੇਰੇ ਵਾਕ ਪਵਿੱਤਰ ਜੋ, ਦੇਵਣ ਦੁੱਖ ਤੇ ਦਰਦ ਮਿਟਾਈ।
ਕਰਨੀ...................................................।

ਉਸ ਕਮਲੀ ਰਾਣੀ ਦਾ, ਜੀਹਦੇ ਨਾਲ ਸੀ ਕਮਲ ਹਟਾਇਆ।
ਉਹ ਪਾਹਨ ਚਰਨਾਂ ਦਾ, ਜੋੜਾ ਕਰ ਬਖ਼ਸ਼ੀਸ਼ ਅਲਾਇਆ।
ਇਸ ਦੇ ਨਾਲ ਹੋਵੇਗੀ, ਤੇਰੀ ਸੋਭਾ ਦੂਣ ਸਵਾਈ।
ਕਰਨੀ..................................................।

ਤੇਰੇ ਕੋਲ ਆਵਣਗੇ, ਰੋਗੀ ਚੱਲ ਕਰਮਾਂ ਦੇ ਮਾਰੇ।
ਇਕ ਰੋਗ ਹਜੀਰਾਂ ਦਾ, ਕੁੱਤੇ ਕੱਟੇ ਜੋ ਹਲਕਾਏ।
ਉਨਮਾਦ ਦੇ ਰੋਗੀ ਨੂੰ, ਦੇਵੀਂ ਸਿਰ ਦੇ ਨਾਲ ਛੁਹਾਈ।
ਕਰਨੀ...................................................।

ਕਿਰਪਾ ਸਤਿਗੁਰ ਦੀ ਨਾ, ਤੱਤ ਛਿਣ ਕਰਨਗੇ ਰੋਗ ਕਿਨਾਰਾ।
ਸੂਰਜ ਦੇ ਤੇਜ਼ ਅੱਗੇ, ਜਿਸ ਤਰ੍ਹਾਂ ਨੱਸ ਜਾਵੇ ਅੰਧਿਆਰਾ।
ਜਿਉਂ ਸ਼ੇਰ ਦੀ ਭਬਕ ਅੱਗੇ ਜਾਂਦੇ ਜੰਗਲੀ ਜੀਵ ਨਸਾਈ।
ਕਰਨੀ......................................................।

ਲੈ ਖ਼ੁਸ਼ੀਆਂ ਸਤਿਗੁਰ ਤੋਂ, ਪੈਰੋ ਮੱਲ ਨਗਰ ਨੂੰ ਆਇਆ।
ਜ਼ਿਲ੍ਹੇ ਗੁੱਜਰਾਂਵਾਲੇ ਦਾ, ਧੁਨੀ ਵਿੰਨੀ ਨਗਰ ਅਲਾਇਆ।
ਜਿੱਥੇ ਪਿਓ ਦਾਦੇ ਨੇ, ਹੈ ਸੀ ਚਿਰਾਂ ਤੋਂ ਟੇਕ ਟਿਕਾਈ।
ਕਰਨੀ..............................................।

ਸੁਣ ਕੇ ਵਡਿਆਈ ਨੂੰ, ਲੋਕੀਂ ਚੱਲ ਦੂਰ ਤੋਂ ਆਉਂਦੇ।
ਦੁੱਖ ਜਾਂਦੇ ਜਨਮਾਂ ਦੇ, ਪਾਹਨ ਜਿਸਦੇ ਸੀਸ ਛੁਹਾਉਂਦੇ।
ਇਓਂ ਪਰ ਉਪਕਾਰੀ ਨੇ, ਜ਼ਿੰਦਗੀ ਸੁੱਖ ਦੇ ਨਾਲ ਬਿਤਾਈ।
ਕਰਨੀ..................................................।

ਜਿਉਂ ਬਾਵਨ ਚੰਦਨ ਹੈ, ਨਿਕਟੀ ਕਰਦਾ ਚੰਦਨ ਸਾਰੇ।
ਏਦਾਂ ਕੁਲ ਆਪਣੀ ਨੂੰ, ਕਰ ਗਿਆ ਵਿੱਚ ਜਹਾਨ ਉਜ਼ਾਰੇ।
ਪਾਰਸ ਛੋਹ ਤਾਂਬੇ ਨੂੰ, ਦੇਵੇ ਉਸ ਦਾ ਰੂਪ ਵਟਾਈ।
ਕਰਨੀ......................................................।

ਆਪਣੀ ਘਾਲ ਕਮਾਈ ਦਾ, ਲਾ ਕੇ ਦੇ ਗਿਆ ਸੁਖ ਦਾ ਸਾਗਰ।
ਉਹ ਪਾਹਨ ਚਰਨਾਂ ਦਾ, ਉਸਦੀ ਅੰਸ ਪਾਸ ਉਜਾਗਰ।
ਕਲੂ ਕਾਲ ਦੇ ਯੁੱਗ ਅੰਦਰ, ਪਰਗਟ ਜਾਹਰੀ ਕਲਾ ਦਿਖਾਈ।
ਕਰਨੀ.........................................................।

ਹੋਏ ਬਟਵਾਰੇ ਤੋਂ, ਸੈਦੇਵਾਲ ਨਗਰ ਚੱਲ ਆਏ।
ਤਹਿਸੀਲ ਮਾਨਸਾ ਹੈ, ਜ਼ਿਲ੍ਹਾ ਬਠਿੰਡਾ ਕਹਾਂ ਸੁਣਾਏ।
ਕ੍ਰਿਪਾ ਗੁਰ ਦੀ ਨਾਲ, ਨਗਰੀ ਵੱਸਦੀ ਸੁੱਖ ਸੁਖਾਈ।
ਕਰਨੀ..............................................।

ਇਸ ਕਥਾ ਪਵਿੱਤਰ ਨੂੰ, ਸੁਣੇ ਹੋ ਮਨ ਚਿੱਤ ਲਾ ਕੇ ਗਾਵੇ।
ਇੱਥੇ ਸੁੱਖ ਸ਼ਾਂਤ ਲਵੇ, ਅੱਗੇ ਮੁਕਤ ਪਦਾਰਥ ਪਾਵੇ।
ਪੂਰਾ ਪ੍ਰਸੰਗ ਹੋਇਆ, ਕੀਤੀ ਜੀਵਨ ਸਿੰਘ ਲਿਖਾਈ।
ਕਰਨੀ...........................................।

***********************

## ਪ੍ਰਸੰਗ-ਸੱਤਾ-ਬਲਵੰਡ

ਸੱਤਾ ਤੇ ਬਲਵੰਡ ਦੋਨੋਂ ਭਰਾ ਸਤਿਗੁਰੂ ਅਰਜਨ ਦੇਵ ਜੀ ਦੇ ਦਰਬਾਰ ਵਿੱਚ ਰਾਗੀ ਸਨ। ਹਜ਼ੂਰੀ ਕੀਰਤਨੀਏ ਹੋਣ ਕਾਰਨ ਸੰਗਤਾ ਵਿੱਚ ਮਾਨ ਤੇ ਇਜ਼ਤ ਬਹੁਤ ਸੀ। ਇਹਨਾਂ ਦੀ ਭੈਣ ਦੇ ਵਿਆਹ ਦਾ ਦਿਨ ਨਜਦੀਕ ਆਇਆ। ਸਤਿਗੁਰੂ ਜੀ ਕੋਲ ਮਾਇਆ ਲਈ ਅਰਜ਼ ਕੀਤੀ। ਸਤਿਗੁਰੂ ਜੀ ਪੁੱਛਿਆ ਕਿੰਨੀ ਮਾਇਆ ਨਾਲ ਸਰ ਜਾਵੇਗਾ। ਇਹਨਾਂ ਨੇ ਆਪਣਾ ਹਿਸਾਬ ਲਾ ਕਿਹਾ, "ਇਕ ਦਿਨ ਦੇ ਚੜ੍ਹਾਵੇ ਦੀ ਸਾਰੀ ਮਾਇਆ ਸਾਨੂੰ ਦਿੱਤੀ ਜਾਵੇ।" ਸਤਿਗੁਰੂ ਜੀ ਨੇ ਹਾਮੀ ਭਰ ਦਿੱਤੀ। ਅਗਲੇ ਦਿਨ ਮੀਂਹ ਆਉਣ ਕਾਰਨ ਸੰਗਤ ਨਾ ਆ ਸਕੀ ਤੇ ਮਾਇਆ ਵੀ ਬਹੁਤ ਥੋੜੀ ਹੋਈ। ਸੱਤੇ ਬਲਵੰਡ ਨੇ ਕਿਹਾ ਮਾਇਆ ਥੋੜੀ ਹੈ। ਤੁਸੀ ਸੰਗਤਾਂ ਨੂੰ ਰੋਕ ਦਿੱਤਾ ਹੈ ਤਾਂ ਹੀ ਨਾ ਸੰਗਤ ਆਈ ਹੈ ਤੇ ਨਾ ਹੀ ਮਾਇਆ ਮੱਥਾ ਟਿਕੀ ਹੈ। ਗੁੱਸੇ ਵਿਚ ਅਪਸ਼ਬਦ ਬੋਲਦੇ ਘਰ ਵਾਪਿਸ ਆ ਗਏ। ਅਗਲੇ ਦਿਨ ਸਵੇਰੇ ਕੀਰਤਨ ਕਰਨ ਨਾ ਗਏ। ਸਤਿਗੁਰੂ ਜੀ ਦੋ ਵਾਰ ਸਿੱਖ ਭੇਜੇ ਪਰ ਹੰਕਾਰ ਵਿੱਚ ਆਇਆ ਨੇ ਜਵਾਬ ਦੇ ਦਿੱਤਾ। ਫਿਰ ਸਤਿਗੁਰੂ ਜੀ ਆਪ ਚੱਲ ਕੇ ਗਏ ਅਤੇ ਜਾ ਕੇ ਸਮਝਾਇਆ 'ਸਭ ਕੰਮ ਸਵਰ ਜਾਣਗੇ', ਪਰ ਇਹ ਨਾ ਮੰਨੇ ਤੇ ਗੁਰੂ ਨਾਨਕ ਦੇ ਘਰ ਨੂੰ ਕੁਬੋਲ ਬੋਲੇ। ਸਤਿਗੁਰੂ ਜੀ ਗੁਰੂ ਨਾਨਕ ਦੇ ਘਰ ਪ੍ਰਤੀ ਕੁਬੋਲ ਸੁਣ ਕਿਹਾ "ਇਹ ਫਿੱਟ ਗਏ ਨੇ, ਕੋਈ ਸਿੱਖ ਇਹਨਾਂ ਨੂੰ ਮੂੰਹ ਨਾ ਲਾਵੇ ਨਾ ਖੈਰ ਪਾਵੇ। ਜੇ ਕੋਈ ਇਹਨਾਂ ਨੂੰ ਬਖ਼ਸ਼ਾਉਣਾ ਚਾਹੇ ਤਾਂ ਪਹਿਲਾਂ ਆਪਣਾ ਮੂੰਹ ਕਾਲਾ ਕਰ ਗਧੇ ਤੇ ਚੜ ਕੇ ਆਵੇ। ਵਾਪਿਸ ਆ ਸਤਿਗੁਰਾਂ ਸਿੱਖਾਂ ਨੂੰ ਕੀਰਤਨ ਕਰਨ ਵਾਸਤੇ ਕਿਹਾ। ਸੱਤੇ ਤੇ ਬਲਵੰਡ ਦੇ ਬੁਰੇ ਦਿਨ ਸ਼ੁਰੂ ਹੋਏ। ਕੋਈ ਵੀ ਮੂੰਹ ਨਹੀਂ ਲਾਉਂਦਾ ਤੇ ਨਾ ਕੋਈ ਖੈਰ ਪਾਵੇ। ਸਰੀਰ ਤੇ ਕੋਹੜ ਚੱਲ ਪਿਆ। ਲੋਕੀਂ ਦੂਰੋਂ ਵੇਖ ਕੇ ਮੂੰਹ ਫੇਰ ਲੈਂਦੇ ਤੇ ਦਰਵਾਜੇ ਬੰਦ ਕਰ ਲੈਂਦੇ। ਅਖੀਰ ਦੁੱਖ ਸਹਿੰਦੇ ਲਾਹੌਰ ਭਾਈ ਲੱਧੇ ਦੇ ਕੋਲ ਪਹੁੰਚੇ। ਭਾਈ ਲੱਧੇ ਦੂਰੋਂ ਵੇਖ ਦਰਵਾਜਾ ਬੰਦ ਕਰ ਲਿਆ। ਇਹਨਾਂ ਦੇ ਤਰਲੇ ਸੁਣ ਕੇ ਵਿਚਾਰ ਕਰ ਕਿ ਗੁਰੂ ਸਿੱਖ ਦੇ ਮਿਲਾਪ ਕਰਾਉਣ ਤੋਂ ਵੱਡਾ ਕੋਈ ਪਰਉਪਕਾਰ ਨਹੀਂ, ਇਹਨਾਂ ਨੂੰ ਬਖ਼ਸ਼ਾਉਣ ਲਈ ਹਾਮੀ ਭਰ ਦਿੱਤੀ। ਭਾਈ ਜੀ ਨੇ ਸਤਿਗੁਰੂ ਜੀ ਦਾ ਹੁਕਮ ਮੰਨ ਮੂੰਹ ਕਾਲਾ ਕਰ, ਗਲ਼ ਵਿੱਚ ਜੁਤੀਆਂ ਦਾ ਹਾਰ ਪਾ ਕੇ ਅੰਮ੍ਰਿਤਸਰ ਪੁੱਜੇ। ਢੋਲ ਵੱਜਦਾ ਸੁਣ ਸਤਿਗੁਰਾਂ ਨੇ ਸਿੱਖਾਂ ਨੂੰ ਪੁੱਛਿਆ। ਸਿੱਖਾਂ ਨੇ ਭਾਈ ਲੱਧੇ ਦੇ ਆਉਣ ਦਾ ਸਾਰਾ ਹਾਲ ਦੱਸ ਦਿੱਤਾ। ਸਤਿਗੁਰੂ ਜੀ ਅੱਗੋਂ ਆ ਭਾਈ ਲੱਧੇ ਨੂੰ ਮਿਲੇ ਤੇ ਗਲਵੱਕੜੀ ਪਾਈ। ਭਾਈ ਜੀ ਸੱਤੇ ਬਲਵੰਡ ਦੀ ਬਖ਼ਸ਼ਬੰਦੀ ਦੀ ਅਰਜ਼ ਕੀਤੀ। ਸਤਿਗੁਰੂ ਜੀ ਹੁਕਮ ਕੀਤਾ ਜਿਸ ਮੂੰਹ ਨਾਲ ਗੁਰੂ ਨਾਨਕ ਦੇ ਘਰ ਦੀ ਨਿੰਦਾ ਕੀਤੀ ਹੈ ਸਿਫ਼ਤ ਕਰਨ ਸਭ ਦੁੱਖ ਦੂਰ ਹੋਣ ਗਏ। ਸੱਤੇ ਬਲਵੰਡ ਨੇ ਓਵੇਂ ਹੀ ਕੀਤਾ ਤੇ ਦੁੱਖ ਦੂਰ ਹੋਏ। ਸਤਿਗੁਰੂ ਜੀ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਵੀ ਇਹਨਾਂ ਦੀ ਵਾਰ ਸ਼ਾਮਿਲ ਕੀਤੀ।

## ਸੱਤੇ ਬਲਵੰਡ ਵਲੋਂ ਮਾਇਆ ਦੀ ਅਰਜ ਕਰਨੀ

ਕੋਰੜਾ

ਦੇਵੇ ਬਲ ਬੁੱਧ ਸਤਿਗੁਰੂ ਉਦਾਰਤਾ, ਸੰਗਤਾਂ ਨੂੰ ਖੋਲ ਕੇ ਸੁਣਾਵਾਂ ਵਾਰਤਾ।
ਪੰਜਵੇਂ ਗੁਰੂ ਦੇ ਆਣ ਹੋਏ ਬਰ ਦੇ, ਸੱਤਾ ਬਲਵੰਡ ਰਾਗੀ ਗੁਰੂ ਘਰ ਦੇ।

ਅੰਸ਼ ਮਰਦਾਨੇ ਦੀ ਦੇ ਦੋਏ ਲਾਲ ਸੀ, ਚੰਗੇ ਵਿਦਵਾਨ ਰਾਗੀ ਵੀ ਕਮਾਲ ਸੀ।
ਹੀਰੇ ਅੱਗੇ ਆਏ ਜੌਹਰੀ ਦੀ ਨਜ਼ਰ ਦੇ, ਸੱਤਾ ਬਲਵੰਡ..................।

ਸੁਭਾ ਸ਼ਾਮ ਆਣ ਗੁਰੂ ਦੇ ਹਜ਼ੂਰ ਆ, ਪੜ੍ਹਦੇ ਸ਼ਬਦ ਰਸ ਭਰਪੂਰ ਆ।
ਮੁਗਧ ਮਨ ਕਰ ਸੰਗਤਾਂ ਦੇ ਹਰ ਦੇ, ਸੱਤਾ ਬਲਵੰਡ..................।

ਇਨ੍ਹਾਂ ਉੱਤੇ ਮਹਾਰਾਜ ਮੇਹਰਬਾਨ ਸੀ, ਕਰਦੀ ਸੰਗਤ ਸਦਾ ਸਨਮਾਨ ਸੀ।
ਸ਼ਬਦ ਭੇਟ ਮਾਇਆ ਸਿੱਖ ਸਾਧ ਭਰਦੇ, ਸੱਤਾ ਬਲਵੰਡ..................।

ਅਮੀਂ ਰਸ ਬਾਣੀ ਬੋਲਦੇ ਜ਼ੁਬਾਨ ਚੋਂ, ਹੋ ਗਏ ਸੁਖੀ ਛੁਟ ਗਏ ਨੇ ਮੰਗ ਖਾਣ ਤੋਂ।
ਗੁਰ ਚਰਨਾਂ ਚ ਗੁਜਰਾਨ ਕਰਦੇ, ਸੱਤਾ ਬਲਵੰਡ..................।

ਕਿਸੇ ਗੱਲੋਂ ਕਦੀ ਹੋਂਵਦੇ ਨਾ ਤੰਗ ਸੀ, ਲੋੜ ਜਿਹੜੀ ਚੀਜ਼ ਦੀ ਇਹ ਲੈਂਦੇ ਮੰਗ ਸੀ।
ਸਭੇ ਕੰਮ ਗੁਰੂ ਘਰੋਂ ਜਾਣ ਸਰਦੇ, ਸੱਤਾ ਬਲਵੰਡ..................।

ਚੰਗੀ ਗੁਜ਼ਰਾਨ ਜਦੋਂ ਹੋਣ ਲਗ ਪਈ, ਹਿਰਦੇ ਚ ਅੱਗ ਹੰਗਤਾ ਦੀ ਜਗ ਪਈ।
ਨਜ਼ਰਾਂ ਚ ਐਰ ਗੈਰ ਨੂੰ ਨਾ ਧਰਦੇ, ਸੱਤਾ ਬਲਵੰਡ..................।

ਗੁਰੂ ਘਰ ਵਿਚੋਂ ਖਾਇਕੇ ਨਿਹਾਰੀਆਂ, ਹੋ ਗਏ ਤਰੋਤਾਜ ਗੋਗੜਾਂ ਨੇ ਭਾਰੀਆਂ।
ਮੱਤੇ ਜਿਉਂ ਗਜ਼ਿੰਦ ਬਾਦਸ਼ਾਹ ਦੇ ਦਰ ਦੇ, ਸੱਤਾ ਬਲਵੰਡ..................।

ਇਨ੍ਹਾਂ ਸੁਖਾਂ ਵਿਚ ਸਮਾਂ ਨੇ ਬਿਤਾਂਵਦੇ, ਇਕ ਦਿਨ ਗੁਰਾਂ ਪਾਸ ਆ ਅਲਾਂਵਦੇ।
ਸੱਚੇ ਪਾਤਸ਼ਾਹ ਜੀ ਔਕੜਾਂ ਨੂੰ ਹਰ ਦੇ, ਸੱਤਾ ਬਲਵੰਡ..................।

ਭੈਣ ਦੇ ਵਿਆਹ ਤੇ ਮਾਇਆ ਦੀ ਹੈ ਲੋੜ ਜੀ, ਤੁਸਾਂ ਘਰ ਕਿਸੇ ਚੀਜ਼ ਦੀ ਨਹੀਂ ਥੋੜ ਜੀ।
ਸਰ ਜੇ ਵਕਤ ਜੀਵਨ ਜੀ ਜਰ ਦੇ, ਸੱਤਾ ਬਲਵੰਡ..................।

## ਥੋੜ੍ਹੀ ਮਾਇਆ ਵੇਖ ਸਤਿਗੁਰਾਂ ਨਾਲ ਬੋਲ-ਕੁਬੋਲ ਕਰਨੇ

ਲਹਿਰੀਆ

ਸੱਚੇ ਪਾਤਸ਼ਾਹ ਇਉਂ ਬੋਲ ਕੇ ਸੁਣਾਂਵਦੇ।
ਚਿਤ ਦੋਹਾਂ ਦੇ ਨੇ ਧੀਰਜ ਧਰਾਂਵਦੇ।
ਕਿਹੜੀ ਗਲੋਂ ਤੁਸੀਂ ਦਿਲ ਹੋ ਡੁਲ੍ਹਾਂਵਦੇ।
ਭੇਟਾ ਜਿਤਨੀ ਵੀ ਚੜੇ ਸੁਭਾ ਸ਼ਾਮ ਸਾਰੀ ਆ।
ਸਾਰੀ ਮਾਇਆ ਜਾਣੋ ਕੱਲ ਰੋਜ਼ ਦੀ ਤੁਮਾਰੀ ਆ।

ਆਏ ਅਗਲੇ ਦਿਵਸ ਦੋਵੇਂ ਭਾਈ ਆ।
ਭੇਟਾ ਸੁਭਹਾ ਤੋਂ ਜੋ ਸ਼ਾਮ ਤੱਕ ਆਈ ਆ।
ਭੁੱਜਾ ਇਕ ਸੋ ਜਾਂ ਗਿਣਤੀ ਕਰਾਈ ਆ।
ਔਖਾ ਹੋ ਗਿਆ ਦੋਹਾਂ ਨੂੰ ਵੇਖਕੇ ਤੇ ਜਰਨਾ।
ਕਹਿੰਦੇ ਇਹਦੇ ਨਾਲ ਕੰਮ ਨਹੀਂ ਅਸਾਂ ਦਾ ਸਰਨਾ।

ਚੇਹਰੇ ਦੋਹਾਂ ਦੇ ਮਲੀਨ ਜਹੇ ਤਕਾਇਕੇ।
ਮਹਾਰਾਜ ਪਾਸ ਆਪਣੇ ਬੁਲਾਇਕੇ।
ਦੇਂਦੇ ਹੌਂਸਲਾ ਨੇ ਧੀਰਜ ਧਰਾਇਕੇ।
ਰੱਖੋ ਚਿਤ ਨੂੰ ਅਡੋਲ ਚਿੰਤਾ ਮਿਟਾ ਦਿਓ।
ਹੋਰ ਲੋੜ ਜਿਹੜੀ-ਜਿਹੜੀ ਚੀਜ਼ ਦੀ ਬਤਾ ਦਿਓ।

ਅਗੋਂ ਭਰੇ ਹੰਕਾਰ ਦੇ ਅਲਾਂਵਦੇ।
ਦੇਣਾ ਤੁਸਾਂ ਨੇ ਕੀ, ਆਖ ਕੇ ਸੁਣਾਂਦੇ।
ਮਾਇਆ ਗੁਰਾਂ ਅੱਗੇ ਚੱਕ ਕੇ ਵਗਾਂਵਦੇ।
ਸਾਡਾ ਖਰਚ ਹਜ਼ਾਰ ਚਾਹੀਦਾ ਸੀ ਤਰਨਾ।
ਕਹਿੰਦੇ ਇਹਦੇ ............................।

ਕਹਿੰਦੇ ਪਾਤਸ਼ਾਹ ਕਰੋਧ ਵਿਚ ਆਓ ਨਾਂ।
ਥੋੜੀ ਗਲ ਤੋਂ ਬਖਾਧ ਨੂੰ ਵਧਾਉ ਨਾਂ।
ਲੈ ਜੋ ਮਾਇਆ ਏਦਾਂ ਸੁੱਟ ਕੇ ਤੇ ਜਾਓ ਨਾਂ।
ਕਰੋ ਕਾਰਜ ਆਰੰਭ ਏਨੀ ਨਾਲ ਜਾਇਕੇ।
ਹੋਰ ਲੈ ਜਿਆ ਜੇ ਜਿਤਨੀ ਵੀ ਲੋੜ ਆਇਕੇ।

ਦੇਣਾ ਤੁਸਾਂ ਜੋ ਕਿਆਸ ਅਸੀਂ ਲਾਇਆ ਏ।
ਝੂਠ ਛਪਦਾ ਨਾ ਕਦੀ ਵੀ ਛਪਾਇਆ ਏ।
ਆਇਆ ਸਿੱਖਾਂ ਨੂੰ ਤੁਸਾਂ ਨੇ ਸਮਝਾਇਆ ਏ।
ਸ਼ੁਰੂ ਕਰਤਾ ਉਹਨਾ ਨੇ ਸੰਕੋਚ ਕਰਨਾ।
ਕਹਿੰਦੇ ਇਹਦੇ ............................।

ਗੁਰੂ ਘਰ ਦੇ ਤੁਸੀਂ ਹੋ ਸੇਵਾਦਾਰ ਆ।
ਵਹਿਮ ਕਰਕੇ ਨਾ ਹੋਵੋ ਅਵਾਜਾਰ ਆ।
ਹੋਰ ਲੈ ਜਿਆ ਜੇ ਲੋੜ ਅਨੁਸਾਰ ਆ।
ਕਰੋ ਤੌਖਲਾ ਨਾ ਤੁਸੀਂ ਕਿਸੇ ਪਰਕਾਰ ਦਾ।
ਗੁਰੂ ਸੇਵਕਾਂ ਦੇ ਕਾਜ ਆਪ ਹੈ ਸਵਾਰਦਾ।

ਜੱਸ ਤੁਸਾਂ ਦਾ ਕਈ ਸਾਲ ਹੈ ਉਚਾਰਿਆ।
ਇਕੋ ਕੰਮ ਪਿਆ ਉਹ ਵੀ ਨਹੀਂ ਸਵਾਰਿਆ।
ਏਦਾਂ ਕਰਦੇ ਕੁਬੋਲ ਗਏ ਪਧਾਰ ਆ।
ਘਰ ਬੈਠ ਗਏ ਨੇ ਆਕੇ ਮਾਰਕੇ ਤੇ ਧਰਨਾ।
ਕਹਿੰਦੇ ਇਹਦੇ ............................।

ਆਏ ਅਗਲੇ ਸਵੇਰ ਨਾ ਤਕਾਏ ਆ।
ਗੁਰਾਂ ਸਿਖ ਘਰ ਏਹਨਾਂ ਭਿਜਵਾਏ ਆ।
ਸਿਖਾਂ ਪਿਆਰ ਦੇ ਬਚਨ ਜਾ ਅਲਾਏ ਆ।
ਚਲੋ ਲੈ ਲਿਆ ਜੇ ਮਾਇਆ ਜਿਨੀਂ ਮਨ ਭਾਂਵਦੀ।
ਸਾਰੀ ਸੰਗਤ ਤੁਸਾਂ ਦਾ ਰਸਤਾ ਤਕਾਂਵਦੀ।

ਮਤ ਮੰਦ ਮੰਦੀ ਬੋਲਦੇ ਜ਼ੁਬਾਨ ਆ।
ਸਾਨੂੰ ਗੁਰੂ ਗੋਚਰੀ ਨਾ ਕੋਈ ਕਾਨ ਆ।
ਕੱਲ ਸਾਡਾ ਉਥੇ ਹੋਇਆ ਅਪਮਾਨ ਆ।
ਜਾ ਕੇ ਕਦਮ ਧਰਾਂਗੇ ਕਦੇ ਓਸ ਦਰ ਨਾ।
ਕਹਿੰਦੇ ਇਹਦੇ ............................।

ਸਿੱਖਾਂ ਆਣ ਮਹਾਰਾਜ ਨੂੰ ਪੁਕਾਰਿਆ।
ਗੁਰਾਂ ਫੇਰ ਵੀ ਨਾ ਦਿਲ ਤੇ ਚਿਤਾਰਿਆ।
ਫੇਰ ਹੋਰ ਸਿਖ ਭੇਜੇ ਦੂਜੀ ਵਾਰ ਆ।
ਉਨ੍ਹਾਂ ਕੀਤੀਆਂ ਜਾ ਮਿਨਤਾਂ ਬਹੁਤ ਸਾਰੀਆਂ।
ਨਹੀਂ ਕਰਮਾਂ ਦੇ ਮਾਰਿਆਂ ਜਰਾ ਚਿਤਾਰੀਆਂ।

ਭਾਵੀ ਜੀਵਨ ਜੀ ਵਾਰ ਜਾਂ ਚਲਾਂਵਦੀ।
ਬੁੱਧੀ ਉਲਟ ਇਨਸਾਨ ਦੀ ਹੋ ਜਾਂਵਦੀ।
ਭਲੀ ਬੁਰੀ ਬੁਰੀ ਭਲੀ ਹੋ ਦਿਸਾਂਵਦੀ।
ਵਡੇ ਵੱਡਿਆਂ ਨੂੰ ਪਿਆ ਭੈੜੀ ਮੌਤ ਮਰਨਾ।
ਕਹਿੰਦੇ ਇਹਦੇ ..........................।

## ਸਤਿਗੁਰਾਂ ਸੱਤੇ ਬਲਵੰਡ ਘਰ ਜਾ ਕੇ ਸਮਝਾਉਣਾ

ਝੋਕ

ਵਾਪਸ ਮੁੜ ਆਏ ਨੇ ਸਿਖ ਸਤਿਗੁਰ ਦੇ ਕੋਲ ਆ।
ਕਹਿੰਦੇ ਮਹਾਰਾਜ ਜੀ ਉਹਨਾਂ ਬੋਲੇ ਕੁਬੋਲ ਆ।
ਸ਼ਾਂਤੀ ਦੇ ਪੁੰਜ ਸਤਿਗੁਰੂ ਰਹੇ ਅਡੋਲ ਆ।
ਲਾਈ ਨਾ ਦੇਰੀ ਸਤਿਗੁਰ ਹੋਏ ਤਿਆਰ ਆ।
ਆਏ ਚਲ ਆਪ ਸਤਿਗੁਰੂ ਤੀਸਰੀ ਵਾਰ ਆ।
ਸਤੇ ਬਲਵੰਡ ਦੇ ਘਰ................।

ਸਤਿ ਕਰਤਾਰ ਗੁਰਾਂ ਨੇ ਜਾ ਕੇ ਬੁਲਾਈ ਆ।
ਉਠ ਕੇ ਨਾ ਖੜੇ ਦੋਹਾਂ ਨਾ ਜੀਭਾ ਹਿਲਾਈ ਆ।
ਵਟੇ ਮੂੰਹ ਪਾਏ ਮੱਥੇ ਵੱਟ ਅੱਖ ਨਾ ਮਿਲਾਈ ਆ।
ਰੱਜੇ ਜਿਉਂ ਮੈਹਰੂ ਬੈਠੇ ਭਰੇ ਫੁੰਕਾਰ ਦੇ।
ਕਰਨਾ ਸਤਿਕਾਰ ਭੁਲ ਗਏ ਮਾਰੇ ਹੰਕਾਰ ਦੇ।
ਮਾਰੀ ਮੱਤ ਗਈ ਦੋਹਾਂ ਦੀ.........।

ਮਿੱਠੇ ਜਿਹੇ ਬੋਲ ਰਸੀਲੇ ਸਤਿਗੁਰ ਅਲਾਂਵਦੇ।
ਕਾਹਨੂੰ ਬਲਵੰਡ ਰਾਏ ਜੀ ਕਰੋਧ ਲਿਆਂਵਦੇਂ।
ਲੈ ਲੋ ਹੋਰ ਮਾਇਆ ਜਿਤਨੀ ਹੋ ਚਾਹਵੰਦੇ।
ਤੱਕਦੀ ਪਈ ਰਾਹ ਤੁਸਾਂ ਦਾ ਸੰਗਤ ਅਵਾਜ਼ਾਰ ਆ।
ਆਏ ਚਲ ਆਪ ਸਤਿਗੁਰੂ..................।

ਬੋਲੇ ਅਭਿਮਾਨੀ ਹੁਣ ਤਾਂ ਆਇਆ ਖਿਆਲ ਜੇ।
ਚਲਿਆ ਨਹੀਂ ਕਾਰਜ ਆ ਕੇ ਪਾਇਆ ਸਵਾਲ ਜੇ।
ਬਣੀ ਗੁਰਿਆਈ ਤੁਸਾਂ ਦੀ ਸਾਡੇ ਹੀ ਨਾਲ ਜੇ।
ਖਾ ਕੇ ਕਮਾਈ ਸਾਡੀ ਫਿਰਦੇ ਡਕਾਰ ਦੇ।
ਕਰਨਾ ਸਤਿਕਾਰ ..........................।

ਹੋ ਗਈ ਜੇ ਗਲਤੀ ਆਪਾਂ ਲਈਏ ਸੰਭਾਲ ਭਾਈ।
ਆਇਆਂ ਦੀ ਲਾਜ ਰੱਖ ਲਉ ਮਨੋ ਸਵਾਲ ਭਾਈ।
ਚਲੋ ਸਭ ਗਿਲਾ ਮਿਟਾ ਕੇ ਅਸਾਂ ਦੇ ਨਾਲ ਭਾਈ।
ਸੁੰਞਾਂ ਹੋ ਗਿਆ ਤੁਸਾਂ ਬਿਨ ਗੁਰੂ ਦਰਬਾਰ ਆ।
ਆਏ ਚਲ ਆਪ ਸਤਿਗੁਰੂ ....................।

ਸਾਡਾ ਹੁਣ ਨਾਲ ਤੁਸਾਂ ਦੇ ਜੁੜਨਾ ਨਹੀਂ ਬਰ ਜੀ।
ਬੈਠਾਂਗੇ ਸਾਜ ਖੋਲ੍ਹ ਕੇ ਜਿਸ ਦੇ ਵੀ ਦਰ ਜੀ।
ਸੋਢੀ ਉਹ ਗੁਰੂ ਜਗਤ ਦਾ ਦੇਵਾਂਗੇ ਕਰ ਜੀ।
ਸਾਰੀ ਹੀ ਕਰਾਮਾਤ ਹੈ ਸਾਡੀ ਵਿਚ ਤਾਰ ਦੇ।
ਕਰਨਾ ਸਤਿਕਾਰ .......................।

ਵੇਖੋ ਗੁਰੂ ਨਾਨਕ ਤੇ ਮਰਦਾਨੇ ਦੀ ਵੱਲ ਓਏ।
ਸਾਡੀ ਤੁਹਾਡੀ ਬਣੀ ਹੋਈ ਚਿਰਾਂ ਦੀ ਗਲ ਓਏ।
ਵੇਲਾ ਜੋ ਅੱਜ ਬੀਤ ਗਿਆ ਆਉਣਾ ਨਹੀਂ ਕਲ ਓਏ।
ਹੱਥੋਂ ਕਿਉਂ ਸਮਾਂ ਗਵਾਉਂਦੇ ਲਵੋ ਸੰਭਾਰ ਆ।
ਆਏ ਚਲ ਆਪ ਸਤਿਗੁਰੂ....................।

ਨਾਨਕ ਦੀ ਪੀਰੀ ਵੀ ਮਰਦਾਨੇ ਬਣਾਈ ਸੀ।
ਕਰਦਾ ਸੀ ਕੀਰਤਨ ਆ ਕੇ ਝੁਕਦੀ ਲੋਕਾਈ ਸੀ
ਉਹਨੇ ਵੀ ਕਦਰ ਨਾ ਕੋਈ ਮਰਦਾਨੇ ਦੀ ਪਾਈ ਸੀ।
ਲਾ ਕੇ ਤੇ ਮਗਰ ਅਸਾਂ ਨੂੰ ਤੁਸੀਂ ਰਹੇ ਚਾਰਦੇ।
ਕਰਨਾ ਸਤਿਕਾਰ ..........................।

ਨਿੰਦਾ ਗੁਰੂ ਨਾਨਕ ਦੀ ਸੁਣ ਪਰਤੇ ਮਹਾਰਾਜ ਨੇ।
ਕਹਿੰਦੇ ਫਿੱਟ ਗਏ ਮਰਾਸੀ ਜੀਹਬਾ ਦਰਾਜ ਨੇ।
ਬੇਮੁੱਖ ਗੁਰੂ ਘਰ ਦੇ ਕਪਟੀ ਨਿੰਦਕ ਬਿਖ ਪਾਜ ਨੇ।
ਫਿਰਨਗੇ ਦਰ-ਦਰ ਰੁਲਦੇ ਹੋਣੇ ਖੁਵਾਰ ਨੇ।
ਆਏ ਚਲ ਆਪ ਸਤਿਗੁਰੂ..................।

ਜੀਵਨ ਸਿੰਘ ਹੋਣ ਹਾਰ ਦੇ ਕਾਰੇ ਅਜੀਬ ਨੇ।
ਬਦਲਦੀ ਕਰਮ ਗਤੀ ਤੇ ਹਰਦੇ ਨਸੀਬ ਨੇ।
ਭੋਗ ਦੇ ਕਰਮਾਂ ਦੇ ਫਲ ਰਾਣੇ ਗਰੀਬ ਨੇ।
ਡਿੱਠੇ ਨੇ ਵਲੀ ਪੀਰ ਵੀ ਹੋਣੀਂ ਤੋਂ ਹਾਰਦੇ।
ਕਰਨਾ ਸਤਿਕਾਰ .........................।

## ਸਤਿਗੁਰਾਂ ਸਿੱਖਾਂ ਨੂੰ ਕੀਰਤਨ ਲਈ ਕਹਿਣਾ

ਬੈਂਤ

ਵਾਪਸ ਆ ਗੁਰਸਿੱਖਾਂ ਨੂੰ ਕਿਹਾ ਸਤਿਗੁਰੂ, ਤੁਸੀਂ ਆਪ ਦਿਵਾਨ ਸਜਾਓ ਭਾਈ।
ਗੁਰੂ ਬੁੱਧ ਬਖ਼ਸ਼ੇ ਪੜ੍ਹੋ ਗੁਰਬਾਣੀ, ਨਾਲ ਸਾਜ਼ ਰਸੀਲੇ ਵਜਾਉ ਭਾਈ।
ਫਿਟ ਗਏ ਮਲੇਸ਼ ਨੇ ਡੂਮ ਪਾਪੀ, ਕੋਈ ਉਹਨਾਂ ਨੂੰ ਮੂੰਹ ਨਾ ਲਾਉ ਭਾਈ।
ਨਿੰਦਕ ਗੁਰੂ ਧ੍ਰੋਹੀ ਬੇਮੁਖ ਹੋ ਗਏ, ਕੋਈ ਮੰਗਿਆਂ ਖੈਰ ਨਾ ਪਾਉ ਭਾਈ।
ਜੇ ਕੋਈ ਆਏ ਬਖ਼ਸ਼ਾਣ ਲਈ ਨਿੰਦਕਾਂ ਨੂੰ, ਹੁਲੀਆ ਆਪਣਾ ਉਹ ਬਦਲਾਏ ਪਹਿਲਾਂ।
ਚੜ੍ਹੇ ਗਧੇ ਉਤੇ ਕਰੇ ਮੂੰਹ ਕਾਲਾ, ਫਿਰਦਾ ਗਲੀ ਬਜ਼ਾਰ ਵਿਚ ਆਏ ਪਹਿਲਾਂ।

## ਗੁਰੂ ਘਰ ਦੇ ਫਿਟਕਾਰਿਆਂ ਦੀ ਮਾੜੀ ਹਾਲਤ

ਕੋਰੜਾ

ਹੈਂਕੜ ਦੇ ਮਾਰਿਆ ਦਾ ਸੁਣੋਂ ਹਾਲ ਜੀ, ਕਰੇ ਹੋਣ ਹਾਰ ਕੀ ਇਨ੍ਹਾਂ ਦੇ ਨਾਲ ਜੀ।
ਚਾਤਰਾਂ ਦੀ ਭਾਵੀ ਦੇਵੇ ਮੱਤ ਮਾਰ ਆ, ਗੁਰੂ ਫਿਟਕਾਰੇ ਹੋਂਵਦੇ ਖਵਾਰ ਆ।

ਫਿਟ ਗਏ ਦਿਨਾਂ ਚ ਦੋਹਾਂ ਦੇ ਸਰੀਰ ਆ, ਘੇਰਿਆ ਦੁੱਖਾ ਨੇ ਸੁਖ ਹੋ ਗਏ ਤੀਰ ਆ।
ਦਿੱਤੀ ਐਸੀ ਆ ਕੇ ਕਰਮਾਂ ਨੇ ਹਾਰ ਆ, ਗੁਰੂ ਫਿਟਕਾਰੇ........................।

ਜਿਨਾਂ ਦਾ ਸੀ ਕੱਲ ਸਤਿਕਾਰ ਹੋਂਵਦਾ, ਅੱਜ ਨਹੀਂ ਕੋਈ ਪਾਸ ਉਹਨਾਂ ਦੇ ਖਲੋਂਵਦਾ।
ਘਿਰਣਾ ਕਰਨ ਸਭੇ ਨਰ ਨਾਰ ਆ, ਗੁਰੂ ਫਿਟਕਾਰੇ.......................।

ਅੰਨ ਧੰਨ ਘਰ ਚੋਂ ਫਰਾਰ ਹੋ ਗਿਆ, ਖੱਟੀ ਵਾਲਾ ਬੰਦ ਰੁਜ਼ਗਾਰ ਹੋ ਗਿਆ।
ਪੰਖ ਹੀਨ ਜਿਵੇਂ ਡਿਗਦੇ ਉਡਾਰ ਆ, ਗੁਰੂ ਫਿਟਕਾਰੇ.......................।

ਹੋ ਗਿਆ ਕਰੋਪ ਰਾਜਕ ਜੋ ਸਭਦਾ, ਭੁੱਖ ਨੇ ਸਤਾਇਆ ਖਾਣ ਨੂੰ ਨਹੀਂ ਲੱਭਦਾ।
ਮੰਗਦੇ ਫਿਰਨ ਹੱਟੀਆਂ ਬਾਜ਼ਾਰ ਆ, ਗੁਰੂ ਫਿਟਕਾਰੇ.......................।

ਕਿਧਰੋਂ ਵੀ ਖੈਰ ਮੰਗਿਆਂ ਨਹੀਂ ਮਿਲਦੀ, ਡਾਢੀ ਤੰਗ ਹੋ ਗਈ ਵੇਦਨ ਜੋ ਦਿਲ ਦੀ।
ਦੂਰੋਂ ਵੇਖ ਲੋਕੀਂ ਭੇੜ ਲੈਂਦੇ ਬਾਰ ਆ, ਗੁਰੂ ਫਿੱਟਕਾਰੇ.......................।

ਹਰ ਵੇਲੇ ਰਹੇ ਤਨ ਮਨ ਬਲਦਾ, ਸੁਝਦਾ ਇਲਾਜ ਨਾ ਕੋਈ ਚਾਰਾ ਚਲਦਾ।
ਦੁਖੀਆਂ ਦੀ ਕੋਈ ਸੁਣੇ ਨਾ ਪੁਕਾਰ ਆ, ਗੁਰੂ ਫਿਟਕਾਰੇ.......................।

ਨਿਮਕ ਹਰਾਮੀਆਂ ਨੂੰ ਢੋਈ ਨਾ ਮਿਲੇ, ਦੁੱਖੜੇ ਵੰਡਾਉਣ ਵਾਲਾ ਕੋਈ ਨਾ ਮਿਲੇ।
ਜਾਂਵਦੇ ਜਿਧਰ ਪੈਂਦੀ ਦੁਰਕਾਰ ਆ, ਗੁਰੂ ਫਿਟਕਾਰੇ.......................।

ਸੁਣਦਾ ਜੋ ਹੱਥ ਹੈ ਕੰਨਾਂ ਤੇ ਧਰਦਾ, ਕੋਈ ਨਾ ਸਰਾਫ਼ਿਆਂ ਦੀ ਹਾਮੀਂ ਭਰਦਾ।
ਭਲਾ ਕੌਣ ਕਿਸੇ ਦਾ ਉਠੌਂਦਾ ਭਾਰ ਆ, ਗੁਰੂ ਫਿਟਕਾਰੇ.......................।

ਜੀਵਨ ਜੀ ਘਰ ਬੈਠ ਕੇ ਵਿਚਾਰ ਦੇ, ਭਾਈ ਲਧਾ ਕਰੇ ਕੰਮ ਉਪਕਾਰ ਦੇ।
ਕੂਕੀਏ ਜਾ ਦੁੱਖ ਉਸਦੇ ਦਵਾਰ ਆ, ਗੁਰੂ ਫਿਟਕਾਰੇ.......................।

## ਦੁੱਖਾਂ ਦੇ ਮਾਰਿਆਂ ਨੇ ਭਾਈ ਲੱਧੇ ਕੋਲ ਜਾਣਾ

### ਦਵੱਈਆ

ਕਸ਼ਟ ਉਠਾਂਦੇ ਦੁੱਖਾਂ ਮਾਰੇ, ਵਿਚ ਲਾਹੌਰ ਦੇ ਆਏ।
ਭਾਈ ਲੱਧੇ ਦੇ ਦਰ ਆ ਕੇ, ਦੋਹਾਂ ਸੀਸ ਝੁਕਾਏ।
ਵੇਖ ਦੋਹਾਂ ਨੂੰ ਭਾਈ ਲੱਧੇ ਨੇ, ਬੰਦ ਕੀਆ ਦਰਵਾਜਾ।
ਤੁਰ ਜਾਉ ਨਿੰਦਕ ਗੁਰੂ ਧ੍ਰੋਹੀ, ਅੰਦਰੋਂ ਕਰੇ ਅਵਾਜ਼ਾ।

ਤਜ਼ ਕੇ ਹਊਮੈ ਹੋਏ ਨਿਮਾਣੇ,ਕਰਨ ਲੱਗੇ ਅਰਜੋਈ।
ਕਹਿੰਦੇ ਸਾਨੂੰ ਦੁਨੀਆਂ ਅੰਦਰ, ਕਿਤੇ ਨਾ ਮਿਲਦੀ ਢੋਈ।
ਕੀਤੀ ਨਿੰਦਾ ਸਤਿਗੁਰਾਂ ਦੀ ਤੁਸਾਂ, ਕੀਤਾ ਕੰਮ ਨਕਾਰਾ।
ਗੁਰੂ ਅਰਜਨ ਦਾ ਹੁਕਮ ਤੁਸਾਂ ਨੂੰ, ਦੇਵੇ ਕੌਣ ਸਹਾਰਾ।

ਹੋਈ ਅਵੱਗਿਆ ਤੁਸਾਂ ਤੋਂ ਭਾਰੀ, ਫਲ ਕਰਮਾਂ ਦਾ ਪਾਇਆ।
ਪੂਰੇ ਗੁਰ ਦੀ ਸਾਰ ਨਾ ਜਾਣੀ, ਮਾਰ ਲਿਆ ਮੋਹ ਮਾਇਆ।
ਪਰ ਹੁਣ ਕੀ ਮਨੋਰਥ ਲੈ ਕੇ, ਆਏ ਪਾਸ ਹਮਾਰੇ।
ਵਿਗੜੀ ਧੁਰ ਦਰਗਾਹੋਂ ਜਿਸਦੀ, ਉਸਦੀ ਕੌਣ ਸਵਾਰੇ।

ਬਾਂਧੀ ਗੁਰ ਕੀ ਭਗਤ ਛੁਡਾਵੇ, ਦੇਵੇ ਤੋੜ ਜ਼ੰਜ਼ੀਰਾਂ।
ਰੇਖ ਵਿਚ ਮੇਖ ਮਾਰ ਕੇ ਸਾਧੂ, ਬਦਲ ਦੇਵੇ ਤਕਦੀਰਾਂ।
ਡਾਢਾ ਹੁਕਮ ਗੁਰਾਂ ਦਾ ਕਰੜਾ, ਤੁਸਾਂ ਨੂੰ ਜੋ ਬਖਸ਼ਾਵੇ।
ਚੜੇ ਗਧੇ ਤੇ ਮੂੰਹ ਕਰ ਕਾਲਾ, ਫਿਰ ਸਾਡੇ ਕੋਲ ਆਵੇ।

ਤੁਸਾਂ ਦੇ ਬਾਝੋਂ ਕੰਮ ਅਸਾਡਾ, ਹੋਰ ਕਿਸੇ ਨਹੀਂ ਕਰਨਾਂ।
ਪਰਉਪਕਾਰ ਦਾ ਕੰਮ ਔਖੇਰਾ, ਕੀਤੇ ਬਾਝ ਨਹੀਂ ਸਰਨਾਂ।
ਭਾਈ ਲੱਧੇ ਸੋਚ ਵਿਚਾਰ ਕੇ, ਦਿਲ ਵਿਚ ਲੇਖਾ ਲਾਇਆ।
ਸਿੱਖ ਗੁਰੂ ਦਾ ਮੇਲ ਕਰਾਉਣਾ, ਸੌਦਾ ਏਹ ਸਵਾਇਆ।

ਇਹ ਰਵਾਇਤ ਹੈ ਦੁਨੀਆਂ ਦੀ ਜੋ, ਆਪਣਾ ਰੂਪ ਵਟਾਉਂਦਾ।
ਆਪਨੀ ਹਸਤੀ ਮੇਟ ਕੇ ਤੇ ਫਿਰ, ਕੰਮ ਕਿਸੇ ਦੇ ਆਉਂਦਾ।
ਬੀਜ ਕਪਾਹ ਦਾ ਮਿੱਟੀ ਮਿਲ ਕੇ, ਰੂਪ ਆਪਣਾ ਤਜ ਦਾ।
ਕਈਆਂ ਕਸ਼ਟਾਂ ਦੇ ਵਿਚ ਪੈ ਕੇ, ਜਗ ਦੇ ਪੜਦੇ ਕੱਜਦਾ।

ਸੱਤੇ ਬਲਵੰਡੇ ਨੂੰ ਭਾਈ, ਲੱਧੇ ਕਿਹਾ ਜ਼ੁਬਾਨੀਂ।
ਘਰ ਬੈਠੋ ਜਾ ਤੁਸਾਂ ਦੀ ਖਾਤਰ, ਦਿਆਂਗਾ ਮੈਂ ਕੁਰਬਾਨੀ।
ਜੀਵਨ ਸਿੰਘਾ ਧੀਰਜ ਧਰਕੇ, ਤੁਰ ਆਏ ਘਰ ਦੋਵੇਂ।
ਸਤਿਗੁਰੂ ਅਰਜਨ ਦੇਵ ਕਿਹਾ ਜੋ, ਕਰਨ ਲਗਾ ਸਿੱਖ ਓਵੇਂ।

## ਭਾਈ ਲੱਧੇ ਨੇ ਹੁਕਮ ਅਨੁਸਾਰ ਗੁਰੂ ਘਰ ਆਉਣਾ

ਕੋਰੜਾ

ਅਗਲੇ ਭਲਕ ਭੇਸ ਬਦਲਾਇਕੇ, ਸਿਰ ਮੱਥੇ ਗੁਰਾਂ ਦਾ ਹੁਕਮ ਚਾਇਕੇ।
ਵਜਦਾ ਏ ਢੋਲ ਗਧੇ ਦੀ ਸਵਾਰੀ ਏ, ਆਇਆ ਭਾਈ ਲੱਧਾ ਪਰਉਪਕਾਰੀ ਏ।

ਚਲਿਆ ਲਾਹੌਰੋਂ ਚਿੰਤਾ ਨਾ ਸੋਗ ਆ, ਰਸਤੇ ਚ ਜਾਂਦੇ ਨੂੰ ਤਕਾਉਂਦੇ ਲੋਗ ਆ।
ਕਰੇ ਅਫ਼ਸੋਸ ਕੋਈ ਟਿਚਕਾਰੀ ਏ, ਆਇਆ ਭਾਈ ਲੱਧਾ...............।

ਕੰਬ ਜਾਂਦੇ ਵੇਖ ਕਈਆਂ ਦੇ ਸਰੀਰ ਆ, ਕਰਦੇ ਮਾਖੌਲ ਜੋ ਤਮਾਸ਼ਗੀਰ ਆ।
ਏਸੇ ਤਰਾਂ ਜਾਵੇਂ ਮੰਜ਼ਲਾ ਨੂੰ ਮਾਰੀ ਏ, ਆਇਆ ਭਾਈ ਲੱਧਾ...............।

ਸੁਧਾ ਸਰ ਪਾਸ ਪਹੁੰਚਿਆਂ ਜਾਂ ਆਣ ਆ, ਸ਼ਹਿਰ ਵਾਸੀਆਂ ਚ ਹੋਇਆ ਘਮਸਾਨ ਆ।
ਬਣਿਆਂ ਜਲੂਸ ਸ਼ਹਿਰ ਵਿਚਕਾਰੀ ਏ, ਆਇਆ ਭਾਈ ਲੱਧਾ...............।

ਬੈਠੇ ਥੜੇ ਸਾਹਿਬ ਉਤੇ ਮਹਾਰਾਜ ਆ, ਆਉਂਦੀ ਕਿਧਰੋਂ ਏਹ ਢੋਲ ਦੀ ਅਵਾਜ਼ ਆ।
ਪੁਛਿਆ ਗੁਰਾਂ ਤਾਂ ਸਿੱਖਾਂ ਨੇ ਉਚਾਰੀ ਏ, ਆਇਆ ਭਾਈ ਲੱਧਾ...............।

ਦੀਨਾ ਦੇ ਦਿਆਲ ਸੁਣਦਿਆਂ ਸਾਰ ਆ, ਤਤਛਿਣ ਹੋਏ ਉਠਕੇ ਤਿਆਰ ਆ।
ਜਾ ਕੇ ਨੈਣੀ ਦਸ਼ਾ ਸਿੱਖ ਦੀ ਨਿਹਾਰੀ ਏ, ਆਇਆ ਭਾਈ ਲੱਧਾ...............।

ਵੇਖਕੇ ਤੇ ਮਨ ਹੋ ਗਿਆ ਬੇਚੈਨ ਆ, ਛਲਕੇ ਪ੍ਰੇਮ ਦੇ ਪਿਆਲੇ ਨੈਣ ਆ।
ਪਿਆਰ ਭਰੀ ਭੁਜਾ ਸਤਿਗੁਰਾਂ ਉਲਾਰੀ ਏ, ਆਇਆ ਭਾਈ ਲੱਧਾ...............।

ਪਾ ਕੇ ਗਲਵਕੜੀ ਜਾਂ ਸੀਨਾ ਠਾਰਦੇ, ਕੀਤਾ ਵੱਸ ਮੈਨੂੰ ਗੁਰੂ ਜੀ ਉਚਾਰ ਦੇ।
ਗੁਰੂ-ਸਿੱਖ ਦੀ ਵੀ ਮਮਤਾ ਨਿਆਰੀ ਏ, ਆਇਆ ਭਾਈ ਲੱਧਾ...............।

ਪਹਿਲਾਂ ਲੋਕ ਲਾਜ ਦਾ ਉਤਾਰੇ ਭਾਰ ਆ, ਗੁਰੂ ਬਚਨਾਂ ਤੋਂ ਦੇਵੇ ਜਿੰਦ ਵਾਰ ਆ।
ਜੀਵਨ ਅਨੋਖੇ ਪ੍ਰੇਮ ਦੇ ਪੁਜਾਰੀ ਏ, ਆਇਆ ਭਾਈ ਲੱਧਾ...............।

## ਸੱਤੇ ਬਲਵੰਡ ਦੀ ਬਖ਼ਸ਼ਬੰਦੀ

ਮਨੋਹਰ

ਲਾ ਕੇ ਗਲੇ ਮੇਹਰਬਾਨ, ਮਿੱਠੀ ਬੋਲਦੇ ਜ਼ੁਬਾਨ, ਦਸ ਕਰਕੇ ਬਿਆਨ,
ਤੇਰਾ ਕੀ ਸਵਾਲ ਆ, ਧੰਨ ਧੰਨ ਸਿੱਖਾ ਕਰਤੀ ਕਮਾਲ ਆ।

ਕਹੇ ਲੱਧਾ ਕਰ ਬੰਦ, ਅਸੀ ਜੀਵ ਮਤਮੰਦ, ਤੂੰ ਏਂ ਦਾਤਾ ਬਖ਼ਸ਼ੰਦ,
ਨਰ ਨਾਹ ਮਾਲਕਾ, ਭੁਲਿਆਂ ਦੇ ਬਖ਼ਸ਼ ਗੁਨਾਹ ਮਾਲਕਾ।

ਕਹੇ ਮੁਖ ਤੋਂ ਉਚਾਰ, ਕੌਣ ਸਕਦਾ ਹੈ ਟਾਰ, ਕਰ ਦੇਵਾਂ ਇਨਕਾਰ,
ਮੇਰੀ ਕੀ ਮਜ਼ਾਲ ਆ, ਧੰਨ ਧੰਨ ਸਿੱਖਾ.......................।

ਭੁਲੇ ਡੂਮ ਮਤ ਮਾਰੇ, ਫਿਰਨ ਭਟਕਦੇ ਵਿਚਾਰੇ, ਦਿਉ ਉਨ੍ਹਾਂ ਨੂੰ ਸਹਾਰੇ,
ਫੜ੍ਹ ਬਾਂਹ ਮਾਲਕਾ, ਭੁਲਿਆਂ ਦੇ ..................................।

ਏਹ ਤਾਂ ਕੰਮ ਸੀ ਅਸਾਨ, ਕਰ ਦੇਣੋ ਫ਼ਰਮਾਨ, ਤੁਰੰਤ ਹੁੰਦਾ ਪਰਵਾਨ,
ਵੱਡੀ ਘਾਲੀ ਘਾਲ ਆ, ਧੰਨ ਧੰਨ ਸਿੱਖਾ..........................।

ਤਨ ਮਨ ਹੈ ਤੁਮਾਰਾ, ਸਵਾਮੀਂ ਕੁਝ ਨਹੀਂ ਹਮਾਰਾ, ਆਦਿ ਅੰਤ ਰਖਵਾਰਾ,
ਖੈਰ ਖਾਹ ਮਾਲਕਾ, ਭੁਲਿਆਂ ਦੇ ਬਖ਼ਸ਼..........................।

ਜਿਵੇਂ ਨਿੰਦਿਆਂ ਬਖਾਨੀ, ਕਰਨ ਸਿਫ਼ਤ ਜ਼ੁਬਾਨੀ, ਸੁਧਾ ਸਰ ਦਾ ਜੋ ਪਾਨੀ,
ਦੇਂਦਾ ਦੁਖ ਟਾਰ ਆ, ਧੰਨ ਧੰਨ ਸਿਖਾ..........................।

ਭੇਜ ਸਿੱਖ ਸਦਵਾਏ, ਤਤਕਾਲ ਚਲੇ ਆਏ, ਗੁਰੂ ਚਰਨੀਂ ਲਗਾਏ,
ਦੇ ਵਸਾਹ ਮਾਲਕਾ, ਭੁਲਿਆਂ ਦੇ ਬਖ਼ਸ਼.......................।

ਗੁਰਾਂ ਜਲ ਮੰਗਵਾਇਆ, ਭਾਈ ਲੱਧੇ ਨੂੰ ਨਵ੍ਹਾਇਆ, ਜਾਮਾਂ ਰੇਸ਼ਮੀ ਪਹਿਰਾਇਆ,
ਸਾਹਮਣੇ ਬਿਠਾਲ ਆ, ਧੰਨ ਧੰਨ ਸਿੱਖਾ.............................।

ਭਾਈ ਲੱਧੇ ਮਾਣ ਪਾਇਆ, ਜੱਸ ਸੰਗਤਾਂ ਅਲਾਇਆ, ਸੌਦਾ ਜੀਵਨ ਦਾ ਲਾਇਆ,
ਲਿਆ ਲਾਹ ਮਾਲਕਾ, ਭੁਲਿਆਂ ਦੇ ਬਖ਼ਸ਼............................।

## ਸੱਤੇ ਬਲਵੰਡ ਦਾ ਗੁਰੂ ਜੱਸ ਗਾਉਣਾ ਤੇ ਲਿਖਣਾ

### ਡਿਓੜ

ਬੇਰੀ ਦੁੱਖ ਭੰਜਨੀ ਦੇ ਪਾਸ ਆਇਕੇ, ਕਰਦੇ ਸ਼ਨਾਨ ਆ।
ਕੀਤੀ ਨਿੰਦਿਆਂ ਜੀ ਭੁਲ ਨੂੰ ਪਛਾਣ ਕੇ, ਲਗੇ ਜੱਸ ਗਾਣ ਆ।
ਰਾਗ ਰਾਮਕਲੀ ਚ ਉਚਾਰੀ ਵਾਰ ਆਂ, ਹੰਗਤਾ ਵਿਸਾਰ ਦੇ।
ਨਾਨਕ ਗੁਰੂ ਦੇ ਡਿੱਗੇ ਆ ਦਵਾਰ ਆ ਪਾਪੀਆਂ ਨੂੰ ਤਾਰ ਦੇ।

ਆਪ ਨਿੰਰਕਾਰ ਕਲਾਧਾਰ ਜਗ ਤੇ, ਲਿਆ ਅਵਤਾਰ ਆ।
ਰਾਕਸ ਉਧਾਰੇ ਚੋਰ ਯਾਰ ਠੱਗ ਤੇ ਨਿੰਦਕਾ ਨੂੰ ਤਾਰਿਆ।
ਇਕ ਵਾਰ ਜਿਹੜੇ ਕਰਦੇ ਦਿਦਾਰ ਆ, ਤਨ ਮਨ ਠਾਰ ਦਾ
ਨਾਨਕ ਗੁਰੂ ..............................।

ਜਪ ਤਪ ਸੁਚ ਸੰਜਮ ਤੇ ਸੀਲਤਾ, ਹਿਰਦੇ ਵਸਦੀਆਂ।
ਕਾਮ ਕ੍ਰੋਧ ਲੋਭ ਲਾਲਚ ਮਲੀਨਤਾ, ਦੂਰੋਂ ਨੇ ਨਸਦੀਆਂ।
ਤੁੱਛ ਜੀਵ ਤੇਰੀ ਜਾਣਦੇ ਕੀ ਸਾਰ ਆ, ਭਰੇ ਜੋ ਵਕਾਰ ਦੇ।
ਨਾਨਕ ਗੁਰੂ..........................................

ਰਿੱਧਾਂ-ਸਿੱਧਾਂ ਸਦਾ ਚਰਨਾ ਚ ਰਹਿੰਦੀਆਂ, ਹੁਕਮ ਵਜਾਉਣ ਨੂੰ।
ਕਲਪ ਬ੍ਰਿਛ ਕਾਮਧੇਨ ਕਹਿਦੀਆਂ, ਸੇਵਾ ਦੇ ਕਮਾਉਣ ਨੂੰ।
ਵਿਸ਼ਨੂੰ ਬ੍ਰਹਮਾ ਰਹਿੰਦੇ ਅਨੁਸਾਰ ਆ, ਸ਼ਿਵਜੀ ਪਿਆਰ ਦੇ।
ਨਾਨਕ ਗੁਰੂ ..................................................

ਲਹਿਣਾ ਅੰਗ ਲਾ ਕੇ ਅੰਗਦ ਬਣਾ ਲਿਆ, ਅਮਰ ਦੇਵ ਆਪ ਆ।
ਚੌਥੇ ਰਾਮਦਾਸ ਤਾਲ ਹੈ ਖ਼ੁਦਾ ਲਿਆ, ਜੋ ਉਤਾਰੇ ਪਾਪ ਆ।
ਬੋਹਿਥਾ ਬਾਣੀ ਦਾ ਪੰਜਵਾਂ ਓਤਾਰ ਆ, ਦੁੱਖੜੇ ਨੀਵਾਰ ਦੇ।
ਨਾਨਕ ਗੁਰੂ...............................................।

ਸਦਾ ਸੀਸ ਚੌਰ ਛੱਤਰ ਹੈ ਝੁੱਲਦਾ, ਲੱਛਮੀ ਵਰਸਦੀ।
ਆਪ ਮਹਾਰਾਜ ਪਾਲਕ ਹੈ ਕੁਲ ਦਾ, ਉਪਮਾਂ ਦਰਸ ਦੀ।
ਅੰਨ ਧੰਨ ਤੇਰੇ ਵਰਤੇ ਭੰਡਾਰ ਆ, ਛੱਤੀ ਪ੍ਰਕਾਰ ਦੇ।
ਨਾਨਕ ਗੁਰੁ...........................................।

ਤੇਰਾ ਜੱਸ ਗਾਉਣ ਸੁਰਗਾਂ ਦੇ ਦੇਵਤੇ, ਤਾਰੇ ਚੰਨ ਸੂਰ ਆ।
ਅੱਗ ਪੌਣ ਪਾਣੀ ਨੇ ਤੁਮਾਰੀ ਸੇਵ ਤੇ, ਸਾਰੇ ਤੇਰਾ ਨੂਰ ਆ।
ਲੋਕ ਪਰਲੋਕ ਤੇਰੀ ਜੈ ਜੈ ਕਾਰ ਆ, ਸੱਭੇ ਨੇ ਉਚਾਰਦੇ।
ਨਾਨਕ ਗੁਰੂ...............................................।

ਤੇਰਾ ਜੱਸ ਗਾਵੇ ਦੁਖ ਸਾਗਰ ਤਰੇ, ਲਵੇ ਫਲ ਚਾਰ ਆ।
ਰੋਗੀ ਮਹਾਂ ਕੁਸ਼ਟੀ ਜੋ ਨਿੰਦਿਆ ਕਰੇ, ਤੇ ਉਠਾਵੇ ਭਾਰ ਆ।
ਤੇਰੀ ਬਖ਼ਸ਼ੀਸ਼ ਦੇਵੇ ਦੁੱਖ ਟਾਰ ਆ, ਵਿਗੜੀ ਸੁਆਰ ਦੇ।
ਨਾਨਕ ਗੁਰੂ..................................................।

ਗਏ ਰੋਗ ਸੋਗ ਸੱਭੇ ਦੁੱਖ ਪੀੜ ਨੇ, ਗੁਰੂ ਜੱਸ ਗਾਉਂਦਿਆਂ।
ਸੁੰਦਰ ਸਰੀਰ ਉਜਲੇ ਹੋਏ ਮੁਖ ਨੇ, ਸੇਵਾ ਨੂੰ ਕਮਾਉਂਦਿਆਂ।
ਖਿਜ਼ਾ ਬਾਅਦ ਖਿੜੇ ਜਿਵੇਂ ਗੁਲਜ਼ਾਰ ਆ, ਉਜਲੀ ਬਹਾਰ ਦੇ।
ਨਾਨਕ ਗੁਰੂ.....................................................।

ਹੋਂਵਦੇ ਖਵਾਰ ਜੋ ਗੁਰੂ ਤੋਂ ਭੁਲਦੇ, ਕਰਮਾਂ ਦੇ ਮਾਰੇ ਆ।
ਕੌਡੀਆਂ ਦੇ ਹੌਲੇ ਕੱਖਾਂ ਨਾਲ ਰੁਲਦੇ, ਜਾਂਦੇ ਦੁਰਕਾਰੇ ਆ।
ਹੀਰਿਆਂ ਨਾਲ ਤੁਲੇ ਗੁਰੂ ਦਰਬਾਰ ਆ, ਜੀਵਨ ਸਵਾਰਦੇ।
ਨਾਨਕ ਗੁਰੂ..................................................।

************************

## ਪ੍ਰਸੰਗ- ਅਵਤਾਰ ਗੁਰੂ ਹਰਗੋਬਿੰਦ ਸਿੰਘ ਜੀ

ਸ੍ਰੀ ਗੁਰੂ ਅਰਜਨ ਦੇਵ ਜੀ ਸ੍ਰੀ ਅੰਮ੍ਰਿਤਸਰ ਸਾਹਿਬ ਸੰਗਤਾਂ ਨੂੰ ਦਰਸ਼ਨ ਦੇ ਰਹੇ ਸਨ।ਦੂਰ ਨੇੜੇ ਤੋਂ ਸੰਗਤ ਵੱਡੀ ਗਿਣਤੀ ਵਿਚ ਆ ਰਹੀ ਸੀ। ਗੁਰੂ ਘਰ ਦੇ ਵੱਧ ਰਹੇ ਪ੍ਰਤਾਪ ਨੂੰ ਵੇਖ ਜਦੋਂ ਪ੍ਰਿਥੀ ਚੰਦ ਦੀ ਪਤਨੀ ਝਗੜਾ ਕਰਦੀ ਤਾਂ ਪ੍ਰਿਥੀ ਚੰਦ ਕਹਿੰਦਾ ਫਿਕਰ ਨਾ ਕਰ ਇਹ ਸਭ ਧੰਨ ਪਦਾਰਥ ਤੇਰੇ ਪੁੱਤਰ ਨੂੰ ਮਿਲਣਾ ਹੈ ਕਿਉਂਕਿ ਅਰਜਨ ਦੇਵ ਘਰ ਕੋਈ ਉਲਾਦ ਨਹੀਂ। ਪ੍ਰਿਥੀ ਚੰਦ ਅਤੇ ਉਸਦੀ ਪਤਨੀ ਕਰਮੋ ਦੀਆਂ ਗੱਲਾਂ ਦਾ ਜਦੋਂ ਮਾਤਾ ਗੰਗਾ ਨੂੰ ਪਤਾ ਲੱਗਾ ਤਾਂ ਉਹਨਾਂ ਪੁੱਤਰ ਲਈ ਗੁਰੂ ਅਰਜਨ ਦੇਵ ਜੀ ਨੂੰ ਅਰਜ਼ ਕੀਤੀ। ਸਤਿਗੁਰ ਜੀ ਕਿਹਾ ਗੰਗਾ ਤੁਸੀਂ ਪੁੱਤਰ ਦੀ ਪ੍ਰਾਪਤੀ ਦਾ ਵਰ ਬਾਬਾ ਬੁੱਢਾ ਜੀ ਤੋਂ ਪ੍ਰਾਪਤ ਕਰੋ। ਮਾਤਾ ਜੀ ਇਹ ਸੁਣ ਬਹੁਤ ਪ੍ਰਸੰਨ ਹੋਏ।ਮਾਤਾ ਜੀ ਬਹੁਤ ਵੱਡਾ ਕਾਫ਼ਲਾ ਲੈ, ਕਈਂ ਤਰ੍ਹਾਂ ਦੇ ਪਦਾਰਥ ਲੈ ਕੇ ਬਾਬਾ ਜੀ ਨੂੰ ਪ੍ਰਸੰਨ ਕਰਨ ਤੁਰੇ ਪਰ ਜਦੋਂ ਬਾਬਾ ਜੀ ਨੇ ਅੰਮ੍ਰਿਤਸਰ ਦੇ ਰਸਤੇ ਤੋਂ ਵੱਡੇ ਕਾਫਲੇ ਨੂੰ ਆਉਂਦੇ ਵੇਖਿਆ ਤਾਂ ਸੇਵਕ ਨੂੰ ਪੁਛਿਆ ਇਹ ਕੋਣ ਆ ਰਹੇ ਹਨ। ਸੇਵਕ ਨੇ ਕਿਹਾ, "ਮਾਤਾ ਗੰਗਾ ਜੀ ਹਨ।" ਤਾਂ ਸਾਧੂ ਨੇ ਸੁਭਾਵਕ ਹੀ ਮੂੰਹੋਂ ਨਿਕਲਿਆ ਗੁਰੂ ਕਿਆਂ ਨੂੰ ਕਿਥੋਂ ਭਾਜੜਾਂ ਪੈ ਗਈਆਂ। ਜਦੋਂ ਮਾਤਾ ਗੰਗਾ ਜੀ ਨੇ ਬਹੁਤ ਸਾਰੇ ਪਦਾਰਥ ਰੱਖ ਆਪਣੇ ਆਉਣ ਦਾ ਕਾਰਨ ਦੱਸਿਆ ਤਾਂ ਬਾਬਾ ਜੀ ਆਖਣ ਲੱਗੇ ਮੈਂ ਤਾਂ ਗੁਰੂ ਅਰਜਨ ਦੇਵ ਜੀ ਦਾ ਨਿਮਾਣਾ ਸੇਵਕ ਹਾਂ ਮੈਂ ਸਮਰੱਥ ਨਹੀਂ, ਤਾਂ ਮਾਤਾ ਗੰਗਾ ਵਾਪਸ ਆ ਗੁਰੂ ਅਰਜਨ ਦੇਵ ਜੀ ਨੂੰ ਸਾਰੀ ਗਲ ਦੱਸੀ। ਸਤਿਗੁਰੂ ਜੀ ਨੇ ਕਿਹਾ ਗੰਗਾ ਤੂੰ ਵਰ ਲੈਣ ਗਈ ਸੀ ਸਰਾਫ਼ ਲੈ ਆਈ। ਹੁਣ ਦੁਬਾਰਾ ਜਾ ਪਰ ਹੱਥੀਂ ਪ੍ਰਸ਼ਾਦਾ ਬਣਾ, ਨੰਗੇ ਪੈਰੀ ਨਿਰਮਾਣ ਹੋ ਕੇ ਜਾ, ਜਦੋਂ ਕੁਝ ਲੈਣ ਜਾਣਾ ਹੋਵੇ ਓਦੋਂ ਮਾਲਕ ਨਹੀਂ ਦਾਸ ਬਣ ਕੇ ਜਾਣਾ ਚਾਹੀਦਾ ਹੈ। ਮਾਤਾ ਜੀ ਫਿਰ ਸਤਿਗੁਰੂ ਜੀ ਦੇ ਦੱਸੇ ਤਰੀਕੇ ਨਾਲ ਗਏ ਤਾਂ ਸਾਧੂ ਨੇ ਖੁਸ਼ ਹੋ ਕਿਹਾ ਮਹਾਬਲੀ ਪੁੱਤਰ ਪੈਦਾ ਹੋਵੇਗਾ। ਗੁਰੂ ਅਰਜਨ ਦੇਵ ਜੀ ਅੰਮ੍ਰਿਤਸਰ ਛੱਡ ਵਡਾਲੀ ਆ ਗਏ। ਇੱਕ ਹਾੜ 1652 ਸੰਮਤ ਨੂੰ ਸ੍ਰੀ ਗੁਰੂ ਹਰਗੋਬਿੰਦ ਜੀ ਅਵਤਾਰ ਹੋਇਆ।

## ਪ੍ਰਿਥੀਚੰਦ ਅਤੇ ਕਰਮੋ ਦੇ ਸਵਾਲ ਜਵਾਬ

ਲਹਿਰੀਆ

ਕਹਿੰਦੀ ਕਰਮੋ ਪਤੀ ਦੇ ਤਾਂਈ ਬੋਲਕੇ।
ਗੱਲਾਂ ਕਰਨ ਲੱਗੀ ਐ ਦਿਲ ਖੋਲਕੇ।
ਨਾਲੇ ਅੱਖੀਓਂ ਵਿਖਾਵੇ ਹੰਝੂ ਡੋਲਕੇ।
ਕਦੇ ਆਇਆ ਜੇ ਖਿਆਲ ਮੇਰਾ ਵੀ ਨਿਮਾਣੀ ਦਾ।
ਮੇਰੇ ਹਿਰਦੇ ਚ ਸੱਲ ਵੱਸਦੀ ਦਰਾਣੀ ਦਾ।

ਕਾਹਤੋਂ ਕਰਮੋ ਵਗਾਵੇਂ ਨੈਣੋਂ ਨੀਰ ਨੀ।
ਸੁਣੀ ਗੱਲ ਮੇਰੀ ਧਰਕੇ ਤੇ ਧੀਰ ਨੀ।
ਤੇਰੇ ਪੁੱਤਰ ਨੇ ਬਣ ਜਾਣਾ ਪੀਰ ਨੀ।
ਰੱਖੀ ਯਾਦ ਮੇਰਾ ਇਕੋ ਨੁਕਤਾ ਗਿਆਨ ਦਾ।
ਸਾਰਾ ਧਨ ਮਾਲ ਹੈ ਈ ਤੇਰੇ ਮਿਹਰਬਾਨ ਦਾ।

ਅੱਜ ਕੋਠੇ ਚੜੀ ਸਾ ਵਿਹਾਰ ਨੂੰ।
ਝਾਤੀ ਮਾਰੀ ਮੈਂ ਗੰਗਾ ਦੇ ਘਰ ਬਾਰ ਨੂੰ।
ਜਰੀ ਬਗਲੇ ਦੇ ਲੱਗੇ ਹੋਏ ਅੰਬਾਰ ਨੂੰ।
ਜਿਵੇਂ ਸੱਜਿਆ ਮਹੱਲ ਕਿਸੇ ਮਹਾਰਾਣੀ ਦਾ।
ਮੇਰੇ ਹਿਰਦੇ..........................।

ਸਾਹ ਭੋਲੀਏ ਗਵਾਂਵੇ ਸਾਰਾ ਦਿਲ ਦਾ।
ਭਾਗ ਅਸਾਂ ਦਾ ਉਹਨਾਂ ਨੂੰ ਹੈ ਈ ਮਿਲਦਾ।
ਕਰ ਭਰਮ ਜਰਾ ਨਾ ਇਕ ਤਿਲ ਦਾ।
ਪਿਆ ਜੁੜਦਾ ਈ ਸੁੱਖ ਤੇਰੀ ਸੰਤਾਨ ਦਾ।
ਸਾਰਾ ਧਨ...................... ।

ਗਲੀਂ ਬਾਂਤੀ ਮੇਰਾ ਦਿਲ ਹੋ ਧਰਾਂਵਦੇ।
ਤੁਸੀ ਸੇਵਾ ਕਰ ਪਿਤਾ ਨੂੰ ਰੀਝਾਵਦੇ।
ਬੈਠੇ ਗੱਦੀ ਉਤੇ ਚਰਨ ਪੂਜਾਂਵਦੇ।
ਬਣੇ ਮੱਖਣ ਨਾ ਪਾਈਏ ਰੇੜਕਾ ਜੇ ਪਾਣੀ ਦਾ।
ਮੇਰੇ ..............................।

ਸੇਵ ਮੈਂ ਵੀ ਕੋਈ ਕੀਤੀ ਨਹੀਉਂ ਘੱਟ ਨੀਂ।
ਹੈ ਈ ਅਰਜਨ ਚਲਾਕ ਵਾਂਗ ਨੱਟ ਨੀਂ।
ਵਲਾਂ ਛਲਾਂ ਨਾਲ ਮੈਨੂੰ ਗਿਆ ਕੱਟ ਨੀਂ।
ਵਿਚੋਂ ਸਿਬਲਾ ਤੇ ਉੱਤੋਂ ਮਿੱਠਾ ਹੈ ਜ਼ੁਬਾਨ ਦਾ।
ਸਾਰਾ ਧਨ.................... ।

ਭਲਾ ਭੇਦ ਜੇ ਸਚਾਈ ਵਾਲਾ ਖੁੱਲ੍ਹਦਾ।
ਚੌਰ ਛੱਤਰ ਤੁਸਾਂ ਦੇ ਸਿਰ ਝੁੱਲ੍ਹਦਾ।
ਘਰ ਅਸਾਂ ਦੇ ਪਦਾਰਥ ਵੀ ਰੁਲਦਾ।
ਪਉਣ ਰੱਬ ਕੋਲੋ ਬਦਲਾ ਉਹ ਵੰਡ ਕਾਣੀ ਦਾ।
ਮੇਰੇ ਹਿਰਦੇ..............................।

ਰੱਬ ਬਈਮਾਨੀਆਂ ਨੂੰ ਰੜੇ ਰੱਖਦਾ।
ਨੂਰ ਉਹਨਾਂ ਕੋਲ ਹੈ ਨੀ ਕੋਈ ਅੱਖ ਦਾ।
ਬੰਦਾ ਪੁਤਰ ਬਗੈਰ ਨਹੀਓਂ ਕੱਖ ਦਾ।
ਜਾਣ ਔਂਤਰੇ ਉਹ ਮੇਲਾ ਛੱਡ ਕੇ ਜਹਾਨ ਦਾ।
ਸਾਰਾ ਧਨ........................ ।

ਰੱਬ ਤੁਸਾਂ ਦੀ ਜ਼ੁਬਾਨ ਸੱਚੀ ਕਰ ਦਏ।
ਦਿਲ ਮੇਰਾ ਵੀ ਖੁਸ਼ੀ ਦੇ ਨਾਲ ਭਰ ਜਾਏ
ਗੰਗਾ ਸਹਿਕਦੀ ਔਲਾਦ ਤਾਂਈ ਮਰ ਜਏ।
ਵੇਖਾਂ ਅੱਖਾ ਨਾਲ ਮਾਣ ਟੁੱਟਦਾ ਗੁਮਾਨੀ ਦਾ।
ਮੇਰੇ ਹਿਰਦੇ .........................।

ਪਤੀ ਪਤਨੀ ਵਿਉਤਾਂ ਇਉਂ ਵਿਚਾਰੀਆਂ।
ਦਾਸੀ ਗੰਗਾ ਨੂੰ ਸੁਣਾਈਆ ਆਣ ਸਾਰੀਆਂ।
ਸੀਨੇ ਗੰਗਾ ਦੇ ਤੇ ਫਿਰ ਗਈਆਂ ਆਰੀਆਂ।
ਵੱਜਾ ਕਾਲਜੇ ਚ ਬੋਲ ਤੀਰ ਜਿਉਂ ਕਮਾਨ ਦਾ।
ਸਾਰਾ ਧਨ............................ ।

## ਸਤਿਗੁਰੂ ਜੀ ਕੋਲ ਮਾਤਾ ਜੀ ਵਲੋਂ ਪੁੱਤਰ ਲਈ ਅਰਜ਼ ਕਰਨੀ

### ਕਲੀ

ਗੰਗਾ ਸੁਣੀਆਂ ਗੱਲਾਂ ਦਾਸੀ ਕੋਲੋ ਸਾਰੀਆਂ,
ਉਹ ਜੋ ਪ੍ਰਥੀਏ ਕਰਮੋ ਬੋਲ ਕਬੋਲ ਉਚਾਰੇ।
ਡਿੱਗੀ ਗੁਰ ਅਰਜਨ ਦੇ ਚਰਨਾਂ ਤੇ ਇਉ ਕਹਿਣ ਲੱਗੀ,
ਬੋਲ ਸ਼ਰੀਕਾਂ ਦੇ ਨਾ ਮੈਥੋਂ ਜਾਣ ਸਹਾਰੇ।

ਤਨ ਮਨ ਸੜ ਗਿਆ ਸੁਣਕੇ ਮਿਹਣੇ ਜੇਠ ਜਠਾਣੀ ਦੇ,
ਮੇਰੀ ਛਾਤੀ ਉੱਤੇ ਭਖਦੇ ਵਾਂਗ ਅੰਗਾਰੇ।
ਸਾਡੀ ਜਾਇਦਾਦ ਦੇ ਮਾਲਕ ਸਮਝਣ ਆਪ ਨੂੰ,
ਸਾਨੂੰ ਔਂਤਰੇ ਕਹਿ ਕਹਿ ਮਾਰਨ ਬੋਲ ਕਰਾਰੇ।
ਹੋ ਸਮਰੱਥ ਤੁਸੀਂ ਸਭ ਦਾਤਾਂ ਦੇਵਣ ਵਾਲੜੇ,
ਦੁਨੀਆਂ ਝੁੱਕਦੀ ਆਕੇ ਤੁਸਾਂ ਦੇ ਸਦਾ ਦੁਆਰੇ।
ਤੇਰੇ ਦਰ ਤੇ ਆਇਆ ਖਾਲੀ ਕਦੇ ਕੋਈ ਮੁੜਿਆ ਨਾ,
ਖੁੱਲੇ ਦੁਖੀਆਂ ਦੇ ਲਈ ਸੁੱਖਾਂ ਦੇ ਸਦਾ ਭੰਡਾਰੇ।
ਪੁੱਤਰ ਔਂਤਰਿਆ ਨੂੰ ਸਿਹਤ ਮਿਲੇ ਬੀਮਾਰਾਂ ਨੂੰ,
ਭੁੱਖੇ ਨੰਗੇ ਕੰਗਲੇ ਲੈ ਜਾਵਣ ਸੁੱਖ ਸਾਰੇ।
ਤੁਹਾਨੂੰ ਤੀਨ ਲੋਕ ਦੇ ਵਾਲੀ ਦੁਨੀਆਂ ਕਹਿੰਦੀ ਏ,
ਸੂਰਜ ਤਾਰੇ ਤੇ ਚੰਨ ਤੇਰੇ ਤੱਕਣ ਇਸ਼ਾਰੇ।
ਮੇਰੀ ਮਨ ਅਰਜ਼ੋਈ ਮੇਹਰ ਕਰੀ ਪ੍ਰਮੇਸ਼ਰਾ,
ਮਾਈ ਭੇਖਾਂ ਬਾਬੇ ਆਦਮ ਜਹੇ ਜਿਉਂ ਤਾਰੇ।
ਕਰਕੇ ਮੇਹਰ ਵਸਾਦੇ ਉਜੜੀ ਦੁਨੀਆ ਦਾਸੀ ਦੀ,
ਬਖ਼ਸੋ ਨੂਰ ਨੈਣਾਂ ਦਾ ਹੋਵਣ ਜੈ ਜੈ ਕਾਰੇ।
ਗੋਦੀ ਲਾਲ ਖਿਡਾਵਾਂ ਜੁੜ ਜਾਏ ਸਾਂਝ ਜਹਾਨ ਨਾਂ,
ਵਸਦੇ ਨਜ਼ਰੀ ਆਵਣ ਸੁੰਝੇ ਮਹਿਲ ਚੁਬਾਰੇ।
ਤੇਰੇ ਹੁਕਮ ਚ ਚਲਦੀ ਸਦਾ ਹੀ ਕਲਮ ਵਿਧਾਤਾ ਦੀ,
'ਜੀਵਨ' ਜੋਤ ਜਗਾ ਦੇ ਹੋ ਜਾਵਣ ਉਜਿਆਰੇ।

## ਸਤਿਗੁਰੂ ਜੀ ਨੇ ਬਾਬਾ ਜੀ ਕੋਲ ਜਾਣ ਦਾ ਹੁਕਮ ਕਰਨਾ

### ਕੁੰਡਲੀਆ

ਗੰਗਾ ਦੀ ਸੁਣ ਦੀਨਤਾ ਸਤਿਗੁਰ ਕਰਨ ਬਿਆਨ,
ਬਾਬਾ ਬੁੱਢਾ ਬੀੜ ਵਿੱਚ ਦੇਵੇਗਾ ਵਰਦਾਨ,
ਦੇਵੇਗਾ ਵਰਦਾਨ ਓਸ ਦੀ ਸਰਨ ਤਕਾ ਲੈ,
ਸੇਵਾ ਕਰਕੇ ਸਾਧ ਦੀ ਮੰਗੇ ਫਲ ਪਾ ਲੈ
ਰਸਨਾਂ ਤੇ ਰੱਬ ਵੱਸਦਾ ਜਦ ਬੋਲਣ ਚੰਗਾ
ਚਾਰ ਪਦਾਰਥ ਸਾਧ ਦੀ ਸੇਵਾ ਵਿਚ ਗੰਗਾ

## ਮਾਤਾ ਜੀ ਦਾ ਸੰਗਤਾਂ ਦੇ ਨਾਲ ਬੀੜ ਪੁੱਜਣਾ

ਕੋਰੜਾ

ਪੰਜਵੇਂ ਗੁਰੂ ਦੀ ਬਾਣੀ ਸੁਖਦਾਈ ਏ, ਸੁਣਕੇ ਤੇ ਖੁਸ਼ੀਂ ਗੰਗਾ ਨੇ ਮਨਾਈ ਏ।
ਸੱਚ ਵਿੱਚ ਆਏ ਦਿਲੀ ਅਰਮਾਨ ਆ, ਗੰਗਾ ਮਾਤਾ ਹੋਈ ਬੀੜ ਨੂੰ ਰਵਾਨ ਆ।

ਖੁਸ਼ੀ ਖੁਸ਼ੀ ਲੱਗੀ ਕਰਨ ਤਿਆਰੀਆਂ, ਸ਼ਹਿਰ ਦੀਆਂ ਨਾਰਾਂ ਸਦਵਾਈਆਂ ਸਾਰੀਆਂ।
ਸਭਨਾਂ ਨੂੰ ਲੱਗੀ ਆਖਕੇ ਸੁਣਾਨ ਆ, ਗੰਗਾ ਮਾਤਾ ....................................।

ਆਉ ਜਿਹਨੇ ਸੁੱਤੇ ਭਾਗਾਂ ਨੂੰ ਜਗਾਉਣਾ ਏ, ਆਉ ਜਿੰਨੇ ਗੋਦੀ ਲਾਲਾਂ ਨੂੰ ਖਿਡਾਉਣਾ ਏ।
ਹੋਏ ਸਤਿਗੁਰੂ ਅੱਜ ਮੇਹਰ ਬਾਨ ਆ, ਗੰਗਾ ਮਾਤਾ ....................................।

ਚੰਗੇ ਹਲਵਾਈ ਘਰ ਬੁਲਵਾਇਕੇ, ਨਾਨਾ ਪ੍ਰਕਾਰ ਭੋਜਨ ਬਣਾਇਕੇ।
ਕਰੇ ਮਠਿਆਈਆਂ ਕਈ ਪਕਵਾਨ ਆ, ਗੰਗਾ ਮਾਤਾ.................................।

ਜ਼ਰੀਦਾਰ ਸੁੰਦਰ ਪੁਸ਼ਾਕ ਪਾਂਵਦੀ, ਨਗਾਂ ਜੜੇ ਭੂਸ਼ਣ ਸ਼ਿੰਗਾਰ ਲਾਂਵਦੀ।
ਭੇਟਾ ਵਾਸਤੇ ਲੈ ਕੀਮਤੀ ਸਮਾਨ ਆ, ਗੰਗਾ ਮਾਤਾ....................।

ਕਰ ਲਏ ਤਿਆਰ ਨਾਲ ਦਾਸ ਦਾਸੀਆਂ, ਸ਼ਹਿਰ ਦੀਆਂ ਹੋਰ ਸੰਗਤਾਂ ਵੀ ਖਾਸੀਆਂ।
ਰੱਥ ਅਸਵਾਰ ਹੋ ਕਰੇ ਪਯਾਨ ਆ, ਗੰਗਾ ਮਾਤਾ....................................।

ਪਿਛੇ ਪੈਦਾਂ ਆਉਂਦਾ ਕਾਫ਼ਲੇ ਦਾ ਸ਼ੋਰ ਆ, ਬਲਦਾਂ ਹਵੇਲਾਂ ਪਾਈ ਘਨਘੋਰ ਆ।
ਉੱਡਕੇ ਗਰਦ ਚੜੀ ਅਸਮਾਨ ਆ, ਗੰਗਾ ਮਾਤਾ....................................।

ਬੀੜ ਦੇ ਨਜਦੀਕ ਚਲਕੇ ਜਾਂ ਆਂਵਦੇ, ਉੱਠਕੇ ਤੇ ਬਾਬਾ ਬੁੱਡਾ ਜੀ ਤਕਾਵਦੇ।
ਪੁੱਛਦੇ ਸਿੱਖਾ ਨੂੰ ਕੈਸਾ ਘਮਸਾਨ ਆ, ਗੰਗਾ ਮਾਤਾ....................................।

ਸਿੱਖ ਕਹਿੰਦੇ ਆਂਵਦੇ ਗੁਰੂ ਕੇ ਮਹਿਲ ਆ, ਦਾਸ ਦਾਸੀਆ ਤੇ ਸੰਗਤਾਂ ਵੀ ਗੈਲ ਆ।
ਕਰੀਏ ਇਹਨਾਂ ਦਾ ਚੱਲ ਸਨਮਾਨ ਆ, ਗੰਗਾ ਮਾਤਾ....................................।

ਬਾਬਾ ਬੁੱਢਾ ਬੋਲਦਾ ਬਚਨ ਨਿਦਰੇ, ਭਾਜੜਾਂ ਲੈ ਚਲ ਪਏ ਗੁਰੂ ਕੇ ਕਿਦਰੇ।
ਇਹਨਾਂ ਦੇ ਭਾਅ ਦਾ ਕੀ ਆ ਗਿਆ ਤੁਫਾਨ ਆ, ਗੰਗਾ ਮਾਤਾ ਹੋਈ ਬੀੜ ਨੂੰ ਰਵਾਨ ਆ।

ਜਿਉਣ ਸਿੰਘਾ ਬੀੜ ਵਿੱਚ ਪਹੁੰਚ ਜਾਂਵਦੀ, ਨ੍ਹਾਨਾ ਪ੍ਰਕਾਰ ਭੇਟਾ ਹੈ ਟਿਕਾਂਵਦੀ।
ਦਿਲੀ ਭਾਵਨਾ ਵੀ ਕਰਦੀ ਬਿਆਂਨ ਆ, ਗੰਗਾ ਮਾਤਾ....................................।

## ਬਾਬਾ ਜੀ ਵਲੋਂ ਬਚਨ

### ਪਉੜੀ

ਬਾਬੇ ਬੁੱਢੇ ਜੀ ਕਿਹਾ, ਸੁਣ ਭੋਲੀ ਮਾਈ।
ਉਸ ਘਰ ਵਿਚ ਸਭ ਬਰਕਤਾਂ, ਜਿਥੋਂ ਤੂੰ ਆਈ।
ਮੈਂ ਅਧਨਾ ਸੇਵਕ ਉਸਦਾ, ਨਹੀਂ ਕੋਈ ਚਤੁਰਾਈ।
ਸ਼ੇਸ਼ ਮਹੇਸ਼ ਨਾ ਜਾਣਦੇ, ਉਸਦੀ ਵਡਿਆਈ।
ਉਹ ਦਾਤਾ ਸਭ ਵਸਤ ਦਾ, ਝੁਕੇ ਆਣ ਲੁਕਾਈ।
ਕਿਓਂ ਨਾਲ ਭੁਲੇਖੇ ਭੋਲੀਏ, ਤੂੰ ਭਾਜੜ ਚਾਈ।

## ਸਤਿਗੁਰੂ ਜੀ ਨੇ ਦੂਜੀ ਵੇਰ ਜਾਣ ਦਾ ਤਰੀਕਾ ਦੱਸਣਾ

### ਮਨੋਹਰ

ਸੁਣ ਟੁਟ ਗਏ ਹਰਾਸ, ਚਿੱਤ ਹੋ ਗਿਆ ਨਿਰਾਸ, ਆਈ ਸਤਿਗੁਰਾਂ ਪਾਸ,
ਕਰਦੀ ਪੁਕਾਰ ਨੂੰ, ਪਾਓ ਨਾ ਸਵਾਮੀ ਜੀ ਭੁਲੇਖੇ ਨਾਰ ਨੂੰ।

ਪੁਛਦੇ ਨੇ ਜਾਣੀ ਜਾਣ, ਗੰਗਾ ਸੱਚ ਦੇ ਬਿਆਨ, ਮਿਲਿਆ ਕੀ ਵਰਦਾਨ,
ਬਤਲਾਣਾ ਚਾਹੀਦਾ, ਸਾਧ ਦੀ ਸ਼ਰਨ ਹੋ ਨਿਮਾਣੇ ਜਾਈਦਾ।

ਤੁਸੀਂ ਜਾਣੀ ਜਾਣ ਆਪ, ਮੈਂ ਕੀ ਕਰਨਾ ਅਲਾਪ, ਮੈਨੂੰ ਮਿਲਿਆ ਸਰਾਪ,
ਜਾਣਦੇ ਓ ਸਾਰ ਨੂੰ, ਪਾਓ ਨਾ .....................।

ਗਈ ਸੈਂ ਕਹਿੜੇ ਢੰਗ ਨਾਲ, ਦੱਸ ਖੋਲ ਕੇ ਹਵਾਲ, ਕਿਉਂ ਉਲਟ ਗਈ ਏ ਚਾਲ,
ਭੇਦ ਨਹੀਂ ਛੁਪਾਈਦਾ, ਸਾਧ ਦੀ ........................।

ਰਥ ਲੱਦ ਪਕਵਾਨ, ਭੇਟਾ ਕੀਮਤੀ ਸਮਾਨ, ਲੈ ਕੇ ਕੀਤਾ ਸਨਮਾਨ,
ਦਾਸੀਆਂ ਦੀ ਡਾਰ ਨੂੰ, ਪਾਓ ਨਾ ......................।

ਗੰਗਾ ਗਲਤੀ ਤੂੰ ਕਰੀ, ਗੱਲ ਤੁਝ ਤੋਂ ਨਾ ਸਰੀ, ਪ੍ਰਭਤਾਈ ਨਹੀਉਂ ਜਰੀ,
ਕੀਤਾ ਠਾਠ ਸ਼ਾਹੀ ਦਾ, ਸਾਧ ਦੀ...................... ।

ਦਾਤਾ ਤੁਸਾਂ ਦਾ ਓ ਦਾਸ, ਭਲਾ ਉਸਦੇ ਕੀ ਪਾਸ, ਪੂਰੀ ਕਰੋ ਆਪ ਆਸ,
ਖੋਲ ਕੇ ਭੰਡਾਰ ਨੂੰ, ਪਾਓ ਨਾ .............................।

ਕਾਹਨੂੰ ਕਰੇ ਅਪਮਾਨ, ਸਾਧੂ ਰੱਬ ਦੇ ਸਮਾਨ, ਮੰਨ ਲੈਂਦਾ ਭਗਵਾਨ,
ਬੋਲਿਆ ਸਚਾਈ ਦਾ, ਸਾਧ ਦੀ..........................।

ਦਾਸੀ ਤੁਸਾਂ ਦੀ ਕਹਾਵਾਂ, ਝੋਲੀ ਸੇਵਕ ਦੇ ਡਾਹਵਾਂ, ਮੰਗਦੀ ਵੀ ਸ਼ਰਮਾਵਾਂ,
ਕੰਗਲੇ ਨਕਾਰ ਨੂੰ, ਪਾਓ ਨਾ ............................।

ਐਵੇਂ ਪਾ ਨਾ ਗੰਗਾ ਸ਼ੋਰ, ਮੇਰੀ ਉਹਦੇ ਹੱਥ ਡੋਰ, ਬਿਨ੍ਹਾਂ ਉਸਦੇ ਨਾ ਹੋਰ,
ਹੈ ਪਿਆਰਾ ਮਾਹੀ ਦਾ, ਸਾਧ ਦੀ.................. ।

ਪਤੀ ਜੀ ਮੈਂ ਅਣਜਾਣ, ਮੇਰੀ ਭੁੱਲ਼ ਨਾ ਪਛਾਣ, ਕਿਵੇਂ ਕਰਾਂ ਸਨਮਾਨ,
ਕਹਿ ਦਿਉ ਗਵਾਰ ਨੂੰ, ਪਾਓ ਨਾ..................।

ਮਿੱਸਾ ਪੀਸ ਕੇ ਪਕਾਲੈ, ਲੱਸੀ ਗੰਢੇ ਸਿਰ ਚਾਅ ਲੈ, ਨੰਗੇ ਪੈਰੀ ਚਾਲੇ ਪਾ ਲੈ,
ਇਸ ਤਰ੍ਹਾਂ ਹੈ ਰੀਝਾਈਦਾ, ਸਾਧ ਦੀ ......................।

## ਮਾਤਾ ਗੰਗਾ ਜੀ ਦਾ ਦੁਬਾਰਾ ਬੀੜ ਵਿਚ ਜਾਣਾ

### ਡਿਉੜ

ਪੰਜਵੇਂ ਗੁਰਾਂ ਤੋਂ ਫਿਰ ਲੈ ਕੇ ਸਿੱਖਿਆ, ਧਰਦੀ ਆ ਧੀਰ ਨੂੰ।
ਟਾਲ ਦਿੰਦੇ ਸਾਧ ਜੋ ਵਿਧਾਤਾ ਲਿਖਿਆ, ਮੇਟਦੇ ਲਕੀਰ ਨੂੰ।
ਉੱਠ ਪ੍ਰਭਾਤ ਕਰ ਇਸ਼ਨਾਨ ਆ, ਗੁਰੂ ਨੂੰ ਧਿਆਇਕੇ।
ਦੂਜੀ ਵਾਰ ਹੋਈ ਬੀੜ ਨੂੰ ਰਵਾਨ ਆ, ਹੰਗਤਾ ਗਵਾਇਕੇ।

ਦੁੱਧ ਨੂੰ ਰਿੜਕ ਮੱਖਣ ਨਿਕਾਲਿਆ, ਅੰਮੀ ਦੇ ਸਮਾਨ ਦਾ।
ਮਿੱਸਾ ਆਟਾ ਹੱਥੀਂ ਪੀਸਕੇ ਰਲਾ ਲਿਆ, ਜੋ ਆਸਰਾ ਪ੍ਰਾਣ ਦਾ।
ਸਰਬ ਰਸ ਪਾਕੇ ਗੁੱਧਾ ਇਕ ਜਾਨ ਆ, ਪ੍ਰੇਮ ਸੇ ਪਕਾਇਕੇ।
ਦੂਜੀ ਵਾਰ ਹੋਈ ..............................................।

ਮਟਕੀ ਚ ਲੱਸੀ ਮੱਖਣ ਨੂੰ ਪਾਂਵਦੀ, ਗੰਡੇ ਪ੍ਰਸ਼ਾਦ ਲੈ।
ਬਿੰਨੂ ਕਰ ਰੱਖ ਸੀਸ ਤੇ ਟਿਕਾਂਵਦੀ, ਪ੍ਰਸ਼ਾਦੇ ਆਦਿ ਲੈ।
ਨੰਗੀ ਪੈਰੀਂ ਕੱਲੀ ਕਰਦੀ ਪਯਾਨ ਆ, ਸਾਥ ਨੂੰ ਤਜਾਇਕੇ
ਦੂਜੀ ਵਾਰ ਹੋਈ..........................................।

ਗਾਉਂਦੀ ਜਾਵੇ ਮਹਿਮਾ ਸਾਧੂਆਂ ਦੇ ਸੰਗ ਦੀ, ਰਸਤੇ ਸੀ ਬੀੜ ਦੇ।
ਗਰਜ਼ ਵੇਲੇ ਜਿੰਦ ਆਸਰਾ ਹੈ ਮੰਗਦੀ, ਜਾਂ ਵਕਤ ਭੀੜ ਦੇ।
ਬਾਬੇ ਬੁੱਢੇ ਨੇ ਵੀ ਫੇਰਿਆ ਧਿਆਨ ਆ, ਦਿਲ਼ੀ ਭੇਦ ਪਾਇਕੇ।
ਦੂਜੀ ਵਾਰ ਹੋਈ ..........................................।

ਕਹਿੰਦਾ ਅੱਜ ਪਾਈ ਜਾਵੇ ਭੁੱਖ ਜੋਰ ਆ, ਸੇਵਕਾਂ ਨੂੰ ਬੋਲਦਾ।
ਸੇਵਕ ਵੀ ਜਾਣਗੇ ਕੋਈ ਗੱਲ ਹੋਰ ਆ, ਭੇਦ ਨੂੰ ਨੀ ਖੋਲਦਾ।
ਲੱਗਾ ਸੁੱਧਾਸਰ ਦਾ ਰਾਹ ਤਕਾਣ ਆ, ਨਜ਼ਰਾਂ ਦੁੜਾਇਕੇ।
ਦੂਜੀ ਵਾਰ ਹੋਈ..........................................।

ਚੱਲੀਂ ਆਉਂਦੀ ਮਾਤਾ ਪ੍ਰਸ਼ਾਦੇ ਚਾਇਕੇ, ਸਾਮਣੇ ਤਕਾਂਵਦਾ।
ਤੱਤ ਛਿਨ ਡਿੱਗਾ ਚਰਨਾਂ ਤੇ ਧਾਇਕੇ, ਭੇਦ ਖੁੱਲ੍ਹ ਜਾਂਵਦਾ।
ਧੰਨ-ਧੰਨ ਮੁੱਖੋਂ ਕਰਦਾ ਬਖਾਨ ਆ, ਸੀਸ ਨੂੰ ਝੁਕਾਇਕੇ।
ਦੂਜੀ ਵਾਰ ਹੋਈ..........................................।

ਕਹਿੰਦਾ ਮਾਵਾਂ ਬਿਨ੍ਹਾਂ ਪੁਤਰਾਂ ਦੀ ਦੁੱਖ ਪੀੜ ਨੂੰ, ਕੋਣ ਹੈ ਚਿਤਾਰਦਾ।
ਕੱਟਦੇ ਨੇ ਮਾਪੇ ਬੱਚਿਆ ਦੀ ਪੀਰ ਨੂੰ, ਕਹਿਣਾਂ ਸੰਸਾਰ ਦਾ।
ਖਾਂਵਦੀ ਸੀ ਭੁੱਖ ਮੁੜਦੇ ਪ੍ਰਾਣ ਆ, ਬੋੜ ਪਏ ਓ ਆਇਕੇ।
ਦੂਜੀ ਵਾਰ ਹੋਈ..........................................।

ਮਿੱਸੇ ਪ੍ਰਸ਼ਾਦੇ ਤਲੀ ਉੱਤੇ ਧਰ ਲਏ, ਮੱਖਣ ਟਿਕਾ ਲਿਆ।
ਗੁਰੂ ਘਰੋਂ ਪੂਰੀਆਂ ਮੁਰਾਦਾਂ ਕਰ ਲੈ, ਮਾਤਾ ਨੂੰ ਸੁਣਾ ਲਿਆ।
ਛਕੇ ਨਾਲੇ ਮਿੱਠੀ ਬੋਲਦਾ ਜ਼ੁਬਾਨ ਆ, ਮੱਖਣ ਨੂੰ ਖਾਇਕੇ।
ਦੂਜੀ ਵਾਰ ਹੋਈ..........................................।

ਗੰਢਾ ਰੱਖ ਮੁੱਕੀ ਮਾਰਕੇ ਜਾ ਤੋੜਦਾ, ਦੇਵੇ ਵਰਦਾਨ ਆ।
ਰਹੂ ਸਦਾ ਜਾਲਮਾਂ ਦੇ ਸਿਰ ਫੋੜਦਾ, ਜੋਧਾ ਬਲਵਾਨ ਆ।
ਤੇਰੀ ਗੋਦੀ ਵਿੱਚ ਆਉਂਣਾ ਭਗਵਾਨ ਆ, ਰੱਜ ਲਈਂ ਖਿਡਾਇਕੇ।
ਦੂਜੀ ਵਾਰ ਹੋਈ...........................................।

ਜੀਵਨ ਜੀ ਮਹਿਮਾ ਸਾਧ ਦੀ ਅਮੋਲ ਆ, ਮੰਨੇ ਜਗਦੀਸ ਆ।
ਸੋਲਾਂ ਸੋ ਕਵੰਜਾ ਸੰਮਤ ਹੈ ਬੋਲਿਆ, ਅੱਸੂ ਇਕ ਬੀਸ ਆ।
ਹੋਵਦੇਂ ਭਗਤ ਰੱਬ ਦੇ ਸਮਾਨ ਆ, ਕਹੇ ਬਾਣੀ ਗਾਇਕੇ।
ਦੂਜੀ ਵਾਰ ਹੋਈ...........................................।

## ਮਾਤਾ ਜੀ ਦਾ ਵਰਦਾਨ ਪ੍ਰਾਪਤ ਕਰ ਖੁਸ਼ ਹੋਣਾ

### ਕਾਫ਼ੀ

ਗੰਗਾ ਲੈ ਵਰਦਾਨ ਖੁਸ਼ੀ ਨਾ, ਪਰਤ ਪਿਛਾਂ ਨੂੰ ਆਈ ਏ।
ਜੋਂ ਮਹਾਂ ਭਿਆਨਕ ਰੋਗੀ ਨੂੰ, ਦੁੱਖ ਹਰਨੀ ਮਿਲੇ ਦਵਾਈ ਏ।
ਜੋਂ ਨਿਰਧਨ ਨੂੰ ਧਨ ਮਿਲ ਜਾਵੇ, ਤੇ ਖੁਦਿਆਵੰਤ ਆਹਾਰ ਮਿਲੇ।
ਨਰਕੀ ਨੂੰ ਜਿਵੇਂ ਸਵਰਗ ਮਿਲੇ, ਤੇ ਸਾਜਨ ਨੂੰ ਦਿਲਦਾਰ ਮਿਲੇ।

ਜੋਂ ਲਾਲਾਂ ਦੇ ਵਣਜ ਵਿੱਚੋਂ ਹੈ, ਲਾਭ ਦੀ ਖੁਸ਼ੀ ਵਪਾਰੀ ਨੂੰ।
ਪਹਿਲ ਪ੍ਰਿਥਮੇ ਪਤੀ ਮਿਲਾਪ ਦੀ, ਖੁਸ਼ੀ ਜਿਸ ਤਰ੍ਹਾਂ ਨਾਰੀ ਨੂੰ।
ਭਗਤਾਂ ਨੂੰ ਦਰਸ਼ਨ ਵਿਸ਼ਨੂੰ ਦਾ, ਹੱਥ ਮਾਲ ਲੱਗੇ ਜੋ ਚੋਰਾਂ ਨੂੰ।
ਚਕਵੇ ਨੂੰ ਚੜਦੇ ਸੂਰਜ ਦੀ, ਤੇ ਕਾਲੀ ਘਟਾ ਦੇ ਮੋਰਾਂ ਨੂੰ।

ਜਿਉਂ ਚੰਨ ਚੜੇ ਚਕੋਰ ਖੁਸ਼ੀ, ਤੇ ਜੱਟ ਪੱਕੀ ਹੋਈ ਹਾੜੀ ਤੇ।
ਖੁਸ਼ਬੋ ਦੀਆਂ ਲਪਟਾਂ ਲੈਦਾਂ ਏ, ਜਿਉਂ ਭੌਰ ਖੁਸ਼ੀ ਫੁਲਵਾੜੀ ਤੇ।
ਜਿਉਂ ਨਰਦਾਂ ਸਿਧੀਆਂ ਪਈਆਂ ਦੀ, ਹੈ ਹੁੰਦੀ ਖੁਸ਼ੀ ਜੁਆਰੀ ਨੂੰ।
ਜਿਉਂ ਥੱਕਾ ਪੈਦਲ ਜਾਂਦਾ ਕੋਈ, ਖੁਸ਼ ਹੋਵੇ ਲੈ ਅਸਵਾਰੀ ਨੂੰ।

ਚੰਦਰਮਾ ਪੂਰਨਮਾਸੀ ਦਾ, ਤੱਕ ਸਾਗਰ ਚੜੇ ਦੁਆਲੇ ਆ।
ਇਉਂ ਗੰਗਾ ਮਾਤਾ ਦੇ ਮਨ ਚੋਂ, ਖੁਸ਼ੀਆਂ ਨੇ ਲਏ ਉਛਾਲੇ ਆ।
ਜਿਉਂ ਵਧੇ ਗਰੇਡ ਮੁਲਾਜਮ ਦਾ, ਤੇ ਸਿੱਖ ਨੂੰ ਗੁਰੂ ਦੀਦਾਰ ਹੋਵੇ।
ਜਿਉਂ ਸ਼ਾਹਜਾਦੀ ਸਵੰਬਰ ਵਿੱਚ, ਗਲ ਪਤੀ ਦੇ ਪਾਉਂਦੀ ਹਾਰ ਹੋਵੇ।

ਜਿਉਂ ਪਹਿਲਵਾਨ ਜਿੱਤ ਕੁਸ਼ਤੀ ਨੂੰ, ਬਾਰਕ ਨੂੰ ਮਾਂ ਦਾ ਸੀਰ ਮਿਲੇ।
ਜਿਉਂ ਬੂੰਦ ਸਵਾਂਤ ਪਪੀਹੇ ਨੂੰ, ਤੇ ਪਿਆਸੇ ਤਾਂਈ ਨੀਰ ਮਿਲੇ।
ਖੁਸ਼ ਹੁੰਦਾ ਚੰਗਿਆ ਨੰਬਰਾਂ ਤੇ, ਵਿਦਆਰਥੀ ਹੋਵੇ ਪਾਸ ਜਿਵੇਂ।
ਜਿਉਂ ਮਣੀ ਪ੍ਰਾਪਤ ਨਾਗ ਕਰੇ, ਮੁਰਦੇ ਨੂੰ ਮਿਲਣ ਸਵਾਸ ਜਿਵੇਂ।

ਜਿਉਂ ਮਹਾਂ ਵਿਕਰਮੀ ਪਾਪੀ ਕੋਈ, ਸਤਿਗੁਰ ਤੋਂ ਆਣ ਗਿਆਨ ਲਵੇ।
ਜੋਗੀ ਦਾ ਦਸਮ ਦੁਆਰ ਖੁੱਲ੍ਹੇ, ਤੇ ਸੂਰਮਾ ਜਿੱਤ ਮੈਦਾਨ ਲਵੇ।
ਟੁੰਡੇ ਹੱਥ ਤੇ ਪੈਰ ਪਿੰਗਲੇ, ਅੰਧਲੇ ਨੇਤਰ ਜੋਤਿ ਮਿਲੇ।
ਗੂੰਗਾ ਜੋਂ ਸ਼ਬਦ ਅਲਾਪ ਲਵੇ, ਤੇ ਬੋਲੇ ਕੰਨ ਸਰੋਤ ਮਿਲੇ।

ਸੁੱਕਦੀ ਖੇਤੀ ਤੇ ਬਾਰਿਸ਼ ਜਿਉਂ, ਰੁੜਦੇ ਨੂੰ ਬੇੜੀ ਮਿਲਦੀ ਏ।
ਇਹਨਾਂ ਸੱਭ ਖੁਸ਼ੀਆਂ ਤੋਂ ਵਧਕੇ, ਅੱਜ ਖੁਸ਼ੀ ਗੰਗਾ ਦੇ ਦਿਲ ਦੀ ਏ।
ਉਸ ਖੁਸ਼ਖਬਰੀ ਗੁਰ ਅਰਜਨ ਨੂੰ, ਅੰਮ੍ਰਿਤਸਰ ਆਣ ਸੁਣਾਈ ਏ।
ਤਾਂ ਖੁਸ਼ ਹੋਏ ਗੁਰ ਅਰਜਨ ਵੀ, ਸੰਗਤਾਂ ਨੇ ਖੁਸ਼ੀ ਮਨਾਈ ਏ।

ਬਿਰਥਾ ਸਰਾਪ ਵੀ ਜਾਣਾ ਨਹੀਂ, ਇਉਂ ਸੋਚ ਦਿਲੇ ਵਿੱਚ ਕਰਦੇ ਆ।
ਚੁੱਕ ਭਾਜੜ ਅੰਮ੍ਰਿਤਸਰ ਵਿਚੋਂ, ਆ ਚਰਨ ਵਡਾਲੀ ਧਰਦੇ ਆ।
ਸੱਤ ਵਾਕ ਸਦਾ ਮਹਾਂ ਪੁਰਸ਼ਾਂ ਦੇ, ਸਭ ਟੇਵੇ ਜਾਪਣ ਠੀਕ ਲੱਗੇ।
ਕਦ ਆਵੇਗਾ ਦਿਨ ਖੁਸ਼ੀਆਂ ਦਾ, ਜੀਵਨ ਸਿੰਘ ਕਰਨ ਉਡੀਕ ਲੱਗੇ।

# ਸਤਿਗੁਰੂ ਹਰਿਗੋਬਿੰਦ ਜੀ ਦਾ ਪ੍ਰਕਾਸ਼

ਦੋਤਾਰਾ

ਇਕ ਹਾੜ ਬਵੰਜਾਂ ਦੀ, ਅੱਧੀਓ ਰਾਤ ਢਲੀ ਸੁੱਖਦਾਈ।
ਗੰਗਾ ਦੀ ਕੁੱਖੋਂ ਆ, ਰੱਬੀ ਜੋਤ ਕਰੀ ਰੁਸ਼ਨਾਈ।
ਧਰ ਮਾਨੁੱਖ ਦੇਹ ਆਇਆ, ਜਿਸਦਾ ਸਭ ਤੋਂ ਊਚ ਦੁਆਰਾ।
ਘਰ ਸਤਿਗੁਰ ਅਰਜਨ ਦੇ, ਲੀਤਾ ਹਰਿਗੋਬਿੰਦ ਅਵਤਾਰਾ।

ਕੋਮਲ ਜਹੇ ਚਿਹਰੇ ਤੇ, ਦਾਈ ਨੇ ਰੱਬੀ ਨੂਰ ਤਕਾਇਆ।
ਉਸ ਮਾਤਾ ਗੰਗਾ ਨੂੰ, ਖੁਸ਼ੀਂ ਵਿੱਚ ਏਦਾ ਆਖ ਸੁਣਾਇਆ।
ਦੁਨੀਆਂ ਦੇ ਲੋਕਾਂ ਤੋਂ, ਇਸਦਾ ਜਲਵਾ ਡਿੱਠਾ ਨਿਆਰਾ।
ਘਰ ਸਤਿਗੁਰ ............................................।

ਲਾ ਨਾਲ ਕਲੇਜੇ ਦੇ, ਖੁਸ਼ੀਆਂ ਗੰਗਾ ਮਾਤ ਮਨਾਈਆਂ।
ਨੈਣਾਂ ਦਾ ਨੂਰ ਲੱਭਾ, ਜੱਗ ਵਿੱਚ ਹੋ ਗਈਆਂ ਰੁਸ਼ਨਾਈਆਂ।
ਆਪਣੀ ਫੁੱਲਵਾੜੀ ਦੀ, ਉਸਨੂੰ ਖਿੜੀ ਦਿਸੀ ਗੁਲਜ਼ਾਰਾ।
ਘਰ ਸਤਿਗੁਰ ............................................।

ਆਸਾਂ ਦੀਆਂ ਵੇਲਾਂ ਨੂੰ, ਪੂਰੇ ਫਲ ਪ੍ਰਮੇਸ਼ਰ ਲਾਏ।
ਪੁੱਤਰ ਦੀਆਂ ਖੁਸ਼ੀਆਂ ਦੇ, ਨੇ ਗੁਰ ਅਰਜਨ ਸ਼ਬਦ ਅਲਾਏ।
ਕਹਿੰਦੇ ਅੱਜ ਵੇਲ ਵਧੀ, ਹੋਇਆਂ ਸੋਢ ਬੰਸ ਉਜਿਆਰਾ।
ਘਰ ਸਤਿਗੁਰ ............................................।

ਮੁੱਖਵਾਕ ਜੋ ਸਾਧੂ ਦਾ, ਰੱਬੀ ਹੁਕਮ ਨ੍ਹੀਂ ਜਾਂਦਾ ਖਾਲੀ।
ਦੁਸਟਾਂ ਦੇ ਸੋਧਣ ਲਈ, ਧਰਮ ਕਲਾਂ ਹਰ ਬੰਧ ਬਹਾਲੀ।
ਸੂਰਜ ਸੱਚਆਈ ਦਾ, ਲੈ ਕੇ ਆਇਆ ਤੱਪ ਬਲ ਭਾਰਾ।
ਘਰ ਸਤਿਗੁਰ ............................................।

ਭਾਰਤ ਦੀ ਭੂਮੀ ਨੂੰ, ਭਾਗ ਪ੍ਰਮੇਸ਼ਰ ਨੇ ਆ ਲਾਏ।
ਜੱਸ ਗਾਏ ਅਪੱਛਰਾਂ ਨੇ, ਤੇ ਫੁੱਲ ਦੇਵਤਿਆਂ ਬਰਸਾਏ।
ਲੱਛਮੀ ਤੇ ਵਿਸ਼ਨੂੰ ਵੀ, ਹੋਵਣ ਸਦਕੇ ਤੇ ਬਲਿਹਾਰਾ।
ਘਰ ਸਤਿਗੁਰ ..........................................।

ਹੈ ਨਗਰ ਵਡਾਲੀ ਦੀ, ਸੋਭਾ ਤੀਨ ਲੋਕ ਤੋਂ ਨਿਆਰੀ।
ਜਿਉਂ ਵਿੱਚ ਸਵੰਬਰ ਦੇ, ਵਖਰੀ ਜਾਪੇ ਰਾਜ ਦੁਲਾਰੀ।
ਆ ਸਜਦੇ ਕਰਨ ਲੱਗੇ, ਜੋਗੀ ਸਿੱਧ ਜਤੀ ਸਚਿਆਰਾ।
ਘਰ ਸਤਿਗੁਰ ..........................................।

ਬਿਰਖਾਂ ਤੇ ਬੈਠੇ ਵੀ, ਪੰਛੀ ਗੀਤ ਖੁਸ਼ੀ ਦੇ ਬੋਲੇ।
ਆਇਆ ਖੇੜਾਂ ਫੁੱਲਾਂ ਤੇ, ਤੇ ਘੁੰਡ ਨਰਗਸ ਕਲੀਆਂ ਖੋਲੇ।
ਝੁੱਕ ਗਏ ਚੰਨ ਤਾਰੇ ਵੀ, ਡਿੱਠਾ ਉਹਨਾਂ ਨੇ ਚਮਕਾਰਾ।
ਘਰ ਸਤਿਗੁਰ ..........................................।

ਫਿਰ ਚੜਦੇ ਸੂਰਜ ਨੇ, ਕੀਤੀ ਬੰਦਨਾਂ ਕਿਰਨਾਂ ਰਾਂਹੀ।
ਉਸਦਾ ਪ੍ਰਕਾਸ਼ ਹੋਇਆ, ਜਿਸਦੇ ਜਿਉਣ ਦਿਓਤੇ ਸਾਂਹੀ।
ਸ਼ੇਸ਼ ਗਣੇਸ਼ ਤੇ ਸਾਰਸੁਤੀ, ਸਭਨੇ ਮੰਗਲਾ ਚਾਰ ਉਚਾਰਾ।
ਘਰ ਸਤਿਗੁਰ ..........................................।

ਕਹੇ ਜੀਵਨ ਸਿੰਘ ਕਵੀ, ਖੇੜਾ ਜਿਵੇਂ ਬਸੰਤ ਲਿਆਵੇ।
ਆਗਮ ਗੁਰ ਛੇਵੇਂ ਦਾ, ਸੰਗਤ ਜੈ ਜੈ ਕਾਰ ਅਲਾਵੇ।
ਇਸ ਖੁਸ਼ੀ ਅਤੁਲਵੀ ਦਾ, ਕਥਿਆ ਜਾਏ ਨਾ ਪਾਰਾਵਾਰਾ।
ਘਰ ਸਤਿਗੁਰ ..........................................।

************************

# ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ

ਦਿੱਲੀ ਦਾ ਬਾਦਸ਼ਾਹ ਜਹਾਂਗੀਰ ਗੁਰੂ ਘਰ ਨਾਲ ਈਰਖਾ ਰੱਖਦਾ ਸੀ। ਇਥੋਂ ਤੱਕ ਕੇ ਆਪਣੀ ਲਿਖਤ ਵਿਚ ਉਸਨੇ ਗੁਰੂ ਘਰ ਨੂੰ ਝੂਠ ਦੀ ਦੁਕਾਨ ਵੀ ਲਿਖਿਆ। ਉਸਦੇ ਵਜੀਰ ਚੰਦੂ ਨੇ ਆਪਣੀ ਲੜਕੀ ਦਾ ਰਿਸ਼ਤਾ ਲੱਭਣ ਵਾਸਤੇ ਪਾਂਧਿਆਂ ਨੂੰ ਕਿਹਾ। ਪਾਂਧੇ ਅਤੇ ਨਾਈ ਫਿਰਦੇ-ਫਿਰਦੇ ਗੁਰੂ ਅਰਜਨ ਦੇਵ ਦੇ ਘਰ ਆਏ। ਗੁਰੂ ਘਰ ਦੀ ਸੋਭਾ ਵੇਖ ਸਾਹਿਬਜਾਦੇ ਹਰਿਗੋਬਿੰਦ ਨਾਲ ਰਿਸ਼ਤੇ ਦੀ ਗੱਲ ਤੋਰੀ ਤੇ ਸਤਿਗੁਰੂ ਜੀ ਨੇ ਪ੍ਰਵਾਨ ਕਰ ਲਈ। ਪਾਂਧੇ ਨੇ ਵਾਪਿਸ ਦਿੱਲੀ ਜਾ ਸਾਰੀ ਗੱਲ ਚੰਦੂ ਨੂੰ ਦੱਸੀ। ਚੰਦੂ ਹੰਕਾਰ ਵਿਚ ਆ ਕਿਹਾ ਚੁਬਾਰੇ ਦੀ ਇੱਟ ਮੋਰੀ ਨੂੰ ਲਾ ਆਏ ਹੋ। ਦਿੱਲੀ ਦੀ ਸੰਗਤ ਨੂੰ ਇਸ ਗੱਲ ਦਾ ਪਤਾ ਲੱਗਾ। ਸੰਗਤਾ ਨੇ ਸਤਿਗੁਰੂ ਜੀ ਨੂੰ ਅਰਜ਼ ਕੀਤੀ ਕਿ ਚੰਦੂ ਗੁਰੂ ਨਾਨਕ ਦੇ ਘਰ ਬਾਰੇ ਗਲਤ ਬੋਲਦਾ ਹੈ, ਰਿਸਤਾ ਨਹੀਂ ਲੈਣਾ। ਸਤਿਗੁਰਾਂ ਨੇ ਰਿਸਤੇ ਤੋਂ ਜਵਾਬ ਦੇ ਦਿੱਤਾ। ਚੰਦੂ ਬਦਲੇ ਦੀ ਅੱਗ ਵਿਚ ਸੜਨ ਲੱਗਾ। ਝੂਠੀਆਂ ਗੱਲਾਂ ਘੜ ਜਹਾਂਗੀਰ ਨੂੰ ਸ਼ਕਾਇਤਾਂ ਕੀਤੀਆਂ। ਜਹਾਂਗੀਰ ਨੇ ਸਤਿਗੁਰੂ ਜੀ ਨੂੰ ਲਾਹੌਰ ਬੁਲਾ ਕੁਝ ਇਲਜਾਮ ਲਗਾ ਕੇ ਸਤਿਗੁਰੂ ਜੀ ਨੂੰ ਚੰਦੂ ਹਵਾਲੇ ਕਰ ਦਿੱਤਾ। ਚੰਦੂ ਸਤਿਗੁਰੂ ਜੀ ਨੂੰ ਤਸੀਹੇ ਦੇਣ ਲੱਗਾ। ਗੁਰੂ ਜੀ ਨੂੰ ਉਬਲਦੀ ਦੇਗ ਵਿਚ ਬਠਾਇਆ ਗਿਆ, ਤੱਤੀ ਤਵੀ ਤੇ ਬਿਠਾ ਸੀਸ ਉਤੇ ਤੱਤੀ ਰੇਤ ਪਾਈ।ਸਾਰੇ ਤਸੀਹਿਆਂ ਨੂੰ ਗੁਰੂ ਜੀ ਮਿੱਠਾ ਕਰਕੇ ਮੰਨਦੇ ਰਹੇ। ਸਤਿਗੁਰੂ ਜੀ ਨੇ ਰਾਵੀ ਵਿਚ ਇਸ਼ਨਾਨ ਕਰਨ ਦੀ ਇੱਛਾ ਜ਼ਾਹਿਰ ਕੀਤੀ। ਪੰਜ ਸਿੰਘਾਂ ਨੂੰ ਨਾਲ ਲੈ ਰਾਵੀ ਤੇ ਪਹੁੰਚ ਇਸ਼ਨਾਨ ਕਰ ਸਿੰਘਾ ਨੂੰ ਆਤਮ ਗਿਆਨ ਦਾ ਉਪਦੇਸ਼ ਦੇ ਕੇ ਸਰੀਰ ਰੂਪੀ ਚੋਲਾ ਛੱਡ ਸੱਚਖੰਡ ਜਾ ਬਿਰਾਜੇ।

## ਚੰਦੂ ਨੇ ਪਾਂਧੇ ਤੇ ਨਾਈ ਨੂੰ ਸੱਦ ਲੜਕੀ ਦਾ ਰਿਸ਼ਤਾ ਲੱਭਣ ਲਈ ਤੋਰਨਾ

### ਕੋਰੜਾ

ਪਾਂਧੇ ਅਤੇ ਨਾਈ ਨੂੰ ਚੰਦੂ ਬੁਲਾਂਵਦਾ, ਰੋਹਬ ਦਾਬ ਨਾਲ ਹੁਕਮ ਸੁਣਾਂਵਦਾ।
ਯਾਦ ਰਖਿਓ ਏਹ ਮੇਰੇ ਬੋਲ ਮੁਲ ਦੇ, ਮੇਰੇ ਸਨਬੰਧੀ ਹੋਣ ਮੇਰੇ ਤੁਲ ਦੇ।

ਭਾਲਣਾ ਜੇ ਕਿਤੋਂ ਕੰਨਿਆਂ ਲਈ ਵਰ ਓਏ, ਚੰਗਾ ਹੋਵੇ ਵਰ ਚੰਗਾ ਹੋਵੇ ਘਰ ਓਏ।
ਧੰਨ ਧਾਮ ਜੋਰ ਹੋਣ ਉਚੀ ਕੁਲ ਦੇ, ਮੇਰੇ ................................।

ਰੂਪਵਾਨ ਵਰ ਹੋਵੇ ਤੇਜ ਭਾਨ ਦਾ, ਉਮਰ ’ਚ ਹੋਵੇ ਕੰਨਿਆ ਦੇ ਹਾਣ ਦਾ।
ਜਿਹਨੂੰ ਵੇਖ ਯੂਸਫ਼ ਜਹੇ ਜਾਣ ਭੁਲਦੇ, ਮੇਰੇ ................................।

ਹਰ ਪਰਕਾਰ ਹੋਵੇ ਸੁਖ ਸੰਪਤੀ, ਇੰਦਰ ਤੇ ਰੰਭਾ ਜੇਹੀ ਬਣੇ ਦੰਪਤੀ।
ਵੇਖ ਛਬ ਦੇਵਤੇ ਵੀ ਜਾਣ ਹੁਲਦੇ, ਮੇਰੇ ................................।

ਲੋਭ ਵਿੱਚ ਆ ਕੇ ਕਿਤੇ ਫਸ ਜਾਇਓ ਨਾ, ਖੂਹ ਖਾਤੇ ਕੰਨਿਆਂ ਨੂੰ ਸੁੱਟ ਆਇਓ ਨਾ।
ਵੱਡੇ ਨਾ ਵੇਖ ਮਾਇਆ ਵਿੱਚ ਡੁਲਦੇ, ਮੇਰੇ ................................।

ਮੇਰੀ ਹੈ ਇੱਜ਼ਤ ਰਾਜ ਦਰਬਾਰ 'ਚ, ਹੋਵੇ ਸਤਕਾਰ ਮੇਰਾ ਸਰਕਾਰ 'ਚ।
ਮੇਰੇ ਪੈਰਾਂ ਵਿੱਚ ਖੱਬੀ ਖਾਨ ਰੁਲਦੇ, ਮੇਰੇ ................................।

ਮੇਰੇ ਅੱਗੇ ਆ ਕੇ ਝੁਕਦੇ ਅਮੀਰ ਆ, ਤੁਰੇ ਮੈਨੂੰ ਪੁੱਛ ਕੇ ਤੇ ਜਹਾਂਗੀਰ ਆ।
ਰਾਜੇ ਰਾਣੇ ਮੇਰੀ ਗੱਲ ਨਹੀਂ ਅਥੁੱਲ ਦੇ, ਮੇਰੇ ................................।

ਮੰਨਿਆ ਗਿਆ ਮੈਂ ਪ੍ਰਧਾਨ ਮੰਤਰੀ, ਮੇਰੇ ਅੱਗੇ ਪਿੱਛੇ ਫਿਰਦੇ ਸੰਤਰੀ।
ਮੇਰੇ ਬਝੇ ਬਝਦੇ ਤੇ ਖੋਹਲੇ ਖੁੱਲਦੇ, ਮੇਰੇ ................................।

ਆਪਣੀ ਸਿਫ਼ਤ ਆਪਨੀ ਜ਼ਬਾਨੀ ਆ, ਮੂਰਖਾਂ ਦੀ ਜਾਣੋ ਪਹਿਲੀ ਏਹ ਨਿਸ਼ਾਨੀ ਆ।
ਆਪ ਪ੍ਰਭਤਾਈ ਵਿੱਚ ਰਹਿੰਦੇ ਫੁੱਲਦੇ, ਮੇਰੇ ................................।

ਬੰਨ ਕੇ ਤੇ ਪੱਲੇ ਖਰਚੇ ਸੰਭਾਲ ਤੇ, ਤੋਰ ਦਿੱਤੇ ਲਾਗੀ ਰਿਸਤੇ ਦੀ ਭਾਲ ਤੇ,
ਉਚੀ ਨੀਵੀਂ ਥਾਵਾਂ ਨੂੰ ਫਿਰਨ ਥੁੱਲਦੇ, ਮੇਰੇ ................................।

ਦੇਸੀਂ ਪ੍ਰਦੇਸੀਂ ਫਿਰਦੇ ਫਰਾਉਂਦੇ ਆ, ਚੋਹਾਂ ਕੂਟਾਂ ਵਿੱਚ ਚੱਕਰ ਲਗਾਉਂਦੇ ਆ।
'ਜੀਵਨ' ਜੀ ਪੋਹਚੇ ਸੁਧਾਸਰ ਰੁਲ ਦੇ, ਮੇਰੇ ................................।

## ਪਾਂਧੇ ਦਾ ਸ੍ਰੀ ਅਮ੍ਰਿਤਸਰ ਪਹੁੰਚ ਸ੍ਰੀ ਹਰਿਗੋਬਿੰਦ ਨਾਲ ਲੜਕੀ ਦਾ ਰਿਸਤਾ ਕਰਨਾ

ਮਨੋਹਰ

ਪਹੁੰਚ ਗਏ ਨੇ ਸੁਧਾਸਰ, ਸੱਚਾ ਸਿਫਤੀ ਦਾ ਘਰ, ਜਿਥੇ ਪਾਪ ਜਾਂਦੇ ਹਰ,
ਮਿਟਦੇ ਕਲੇਸ਼ ਆ, ਰਾਮਦਾਸ ਸਰ ਸਭ ਤੋਂ ਵਿਸ਼ੇਸ਼ ਆ।

ਪਿਹਲਾਂ ਤਾਲ 'ਚ ਨਹਾ ਕੇ, ਪ੍ਰਕਰਮਾਂ ਲਿਆ ਕੇ, ਹਰ ਮੰਦਰ ਦਾ ਆ ਕੇ,
ਲੰਘਦੇ ਨੇ ਬਾਰ ਆ, ਪੰਜਾਵੇਂ ਗੁਰੂ ਦਾ ਕਰਦੇ ਦੀਦਾਰ ਆ।

ਸਤਿਲੁਜ ਤੋਂ ਲੈ ਆਦਿ, ਜਿਹਦੀ ਉੱਚੀ ਮਰਯਾਦ, ਰਿੱਖੀ ਮੁਨੀ ਸੰਤ ਸਾਧ,
ਕਰਦੇ ਆਦੇਸ਼ ਆ, ਰਾਮਦਾਸ.........

ਸੱਚ ਚਿਤ ਮੰਦ ਭੂਪ, ਸ਼ੁੱਧ ਸ਼ਾਂਤੀ ਸਰੂਪ, ਗੁਰੂ ਭੂਪਨ ਕੇ ਰੂਪ,
ਮੇਹਰਾਂ ਦੇ ਭੰਡਾਰ ਆ, ਪੰਜਵੇ........

ਅਖਵਾਕੂ ਰਾਜੇ ਮੀਤਾ, ਏਥੇ ਮੇਧ ਜਗ ਕੀਤਾ, ਹੈ ਜਗ੍ਹਾ ਏਹ ਪਵੀਤਾ,
ਮੰਨਦੇ ਸਰੇਸ਼ ਆ, ਰਾਮਦਾਸ.........

ਜਿਵੇਂ ਬੂੰਦ ਹੈ ਸਵਾਂਤ, ਮਿੱਠੀ ਨੈਣਾਂ ਦੀ ਕਰਾਂਤ, ਕਰੇ ਇਨ੍ਹਾਂ ਤਾਈਂ ਸ਼ਾਂਤ,
ਦੇਵੇ ਠੰਡ ਠਾਰ ਆ, ਪੰਜਵੇ.........

ਆਂਵਦੇ ਜੋ ਮੂੜ ਮਤੀ, ਦੇਵੇ ਸੁਧਾਸਰ ਗਤੀ, ਨਹਾ ਕੇ ਰਜਨੀ ਦੰਪਤੀ,
ਬਦਲਾਇਆ ਵੇਸ ਆ, ਰਾਮਦਾਸ........

ਸਿਰ ਝੂਲਦਾ ਛੱਤਰ, ਚੌਰ ਕਰਦੇ ਚਤਰ, ਨਾਮ ਬਾਣੀ ਦਾ ਵਤਰ,
ਬੀਜਦੇ ਦਤਾਰ ਆ, ਪੰਜਵੇ.........

ਸ਼ਿਵ ਵਿਸ਼ਨੂੰ ਬ੍ਰਹਮਾਂ, ਨੇ ਦਿਓਤੇ ਉਚ ਧਰਮਾ, ਰਹਿੰਦੇ ਵਿੱਚ ਪਰਕਰਮਾਂ,
ਸਹਿਤ ਹੀ ਜਲੇਸ ਆ, ਰਾਮਦਾਸ........

ਭੇਟਾ ਚੜਦੀ ਅਪਾਰ, ਲਗੇ ਮਾਇਆ ਦੇ ਅੰਬਾਰ, ਕਿਤੇ ਵਰਤੇ ਭੰਡਾਰ,
ਆਉਂਦਾ ਨਾ ਸ਼ੁਮਾਰ ਆ, ਪੰਜਵੇ........

ਸਾਹਿਬਜ਼ਾਦੇ ਨੂੰ ਤਕਾਇਆ, ਮਤਾ ਦੋਹਾਂ ਨੇ ਪਕਾਇਆ, ਸਤਿਗੁਰਾਂ ਨੂੰ ਅਲਾਇਆ,
ਦੱਸ ਕੇ ਵਰੇਸ਼ ਆ, ਰਾਮਦਾਸ.........

ਬਾਦਸ਼ਾਹ ਜੋ ਜਹਾਂਗੀਰ, ਚੰਦੂ ਓਸ ਦਾ ਵਜ਼ੀਰ, ਉੱਚੀ ਰੱਖਦਾ ਜ਼ਮੀਰ,
ਚੰਗਾ ਘਰ ਬਾਰ ਆ, ਪੰਜਵੇ..........

ਹੈ ਜੇ ਇਸ ਦੀ ਦੁਲਾਰੀ, ਰੰਭਾ ਰੋਹਣੀ ਤੋਂ ਨਿਆਰੀ, ਗੱਲ ਰਿਸਤੇ ਦੀ ਸਾਰੀ,
ਕਰ ਦਿੱਤੀ ਪੇਸ਼ ਆ, ਰਾਮਦਾਸ..........

ਕਹੇ 'ਜੀਵਨ' ਸੁਣਾ ਕੇ, ਪੱਕ ਗੁਰਾਂ ਨਾਂ ਪਕਾ ਕੇ, ਗਏ ਸੀਸ ਨੂੰ ਝੁਕਾ ਕੇ,
ਦਿੱਲੀ ਨੂੰ ਪਧਾਰ ਆ, ਪੰਜਵੇ..........

## ਪਾਂਧੇ ਵਲੋਂ ਚੰਦੂ ਨੂੰ ਗੁਰੂ ਘਰ ਦੀ ਸਿਫ਼ਤ ਦੱਸਣੀ

ਦੋਤਾਰਾ

ਦਿੱਲੀ ਵਿੱਚ ਵਾਪਸ ਆ, ਬਿਪਰ ਚੰਦੂ ਨੂੰ ਆਖ ਸੁਣਾਵੇ।
ਉਸ ਦਾ ਕੋਈ ਸਾਨੀ ਨਹੀਂ, ਜਿਸਦੀ ਕੁਦਰਤ ਆਸ ਪੁਜਾਵੇ।
ਚੰਗੇ ਰਿਸਤੇਦਾਰ ਮਿਲੇ, ਤੇਰੀ ਹੋ ਗਈ ਜੈ ਜੈ ਕਾਰਾ।
ਪੁੱਤਰ ਗੁਰ ਅਰਜਨ ਦਾ, ਹੈ ਵਰ ਮਿਲਿਆ ਜੱਗ ਤੋਂ ਨਿਆਰਾ।

ਸੱਚਾ ਘਰ ਸਿਫ਼ਤੀ ਦਾ, ਹੈ ਰਾਮ ਦਾਸ ਗੁਰੂ ਦੀ ਨਗਰੀ।
ਗੱਦੀ ਗੁਰ ਨਾਨਕ ਦੀ, ਜਿਸਨੂੰ ਝੁੱਕਦੀ ਸ੍ਰਿਸਟੀ ਸਗਰੀ।
ਤਰਦਾ ਭਵ ਸਾਗਰ ਉਹ, ਜਿਸ ਵੱਲ ਨਜ਼ਰ ਕਰਨ ਇੱਕ ਵਾਰਾ।
ਪੁੱਤਰ..................................................।

ਵਿੱਚ ਸੁਧਾ ਸਰੋਵਰ ਦੇ, ਬਣਿਆਂ ਹਰ ਮੰਦਰ ਪਰਕਰਮਾ।
ਜਾਪੇ ਸੇਵਾ ਕੀਤੀ ਏ, ਓਥੇ ਆਪ ਆਣ ਵਿਸ਼ਵਕਰਮਾ।
ਕੋਈ ਨਜ਼ਰੀਂ ਆਉਂਦਾ ਨਹੀਂ, ਉਸਦੇ ਜੇਹਾ ਵਿੱਚ ਸੰਸਾਰਾ।
ਪੁੱਤਰ..................................................।

ਰਾਗੀ ਚੌਂਕੀ ਭਰਦੇ ਨੇ, ਸਤਿਗੁਰ ਲਾ ਕੇ ਬਹਿਣ ਦੀਵਾਨ।
ਸਿਰ ਛੱਤਰ ਤੇ ਚਵਰ ਝੁਲੇ, ਲਛਮੀ ਚਰਨੀਂ ਲਗਦੀ ਆਨ।
ਪਈ ਜਾਪੇ ਵਿਸ਼ਨ ਪੁਰੀ, ਜਾ ਉਹ ਨਗਰ ਬੈਕੁੰਠ ਦੁਵਾਰਾ।
ਪੁੱਤਰ..................................................।

ਬੇਟਾ ਹਰਿਗੋਬਿੰਦ ਉਹਦਾ, ਪਿਤਾ ਦੇ ਬੈਠਾ ਨਿਕਟ ਸੁਹਾਵੇ।
ਸੁੰਦਰਤਾ ਦੁਨੀਆਂ ਦੀ, ਉਸਦੇ ਚੇਹਰੇ ਤੇ ਛਬਿ ਪਾਵੇ।
ਜਿਧਰੋਂ ਦੀ ਲੰਘ ਜਾਵੇ, ਮੋਹੇ ਜਾਣ ਸਭੇ ਨਰ ਨਾਰਾ।
ਪੁੱਤਰ..................................................।

ਖਿੜਿਆ ਫੁੱਲ ਗੁਲਾਬ ਤਰ੍ਹਾਂ, ਮੱਥਾ ਚੌੜਾ ਦਮਕਾਂ ਮਾਰੇ।
ਸਤ ਵੰਨੀਆਂ ਪੀਘਾਂ ਨੇ, ਮਾਰਨ ਧਾਰ ਦੇ-ਦੇ ਲਸ਼ਕਾਰੇ।
ਨੈਣਾਂ ਵਿੱਚ ਵਸਦੇ ਨੇ, ਦੇਵਨ ਚੰਦ ਸੂਰਜ ਚਮਕਾਰਾ।
ਪੁੱਤਰ..............................................।

ਨਕ ਤੇਗ ਦੀ ਧਾਰ ਦਿੱਸੇ, ਦੋਵੇਂ ਹੋਠ ਲਾਲ ਚਮਕੀਲੇ।
ਰਸਨਾ ਵਿੱਚ ਜਾਦੂ ਹੈ, ਮਿੱਠਾ ਬੋਲ ਜਗਤ ਨੂੰ ਕੀਲੇ।
ਸੁਰਗਾਂ ਦੀਆਂ ਪਰੀਆਂ ਵੀ, ਜਾਵਣ ਸਦਕੇ ਤੇ ਬਲਿਹਾਰਾ।
ਪੁੱਤਰ..............................................।

ਡੌਲੇ ਤੁਫ਼ਾਨ ਭਰੇ, ਦੋਵੇਂ ਬਾਹਵਾਂ ਬਲ ਦਾ ਸਾਗਰ।
ਉਸ ਛੈਲ ਛਬੀਲੇ ਚੋਂ, ਫੁੱਟ ਫੁੱਟ ਬੀਰਤਾ ਹੋਏ ਉਜਾਗਰ।
ਸਭ ਦੁਨੀਆਂ ਮੰਨਦੀ ਏ, ਉਸਨੂੰ ਵਿਸ਼ਨੂੰ ਦਾ ਅਵਤਾਰਾ।
ਪੁੱਤਰ..............................................।

ਜੋੜੀ ਸਮਝ ਬਰਾਬਰ ਦੀ, ਪੱਕੀ ਕਰ ਆਏ ਗੱਲ ਸਾਰੀ।
ਦਿਓ ਸ਼ਗਨ ਸਗਾਈ ਜੀ, ਛੇਤੀ ਕਰਕੇ ਤੁਸੀਂ ਤਿਆਰੀ।
ਏਹ ਕੰਮ ਭਲੇਰਾ ਹੈ, 'ਜੀਵਨ ਸਿੰਘ' ਨਾ ਕਰੋ ਅਵਾਰਾ।
ਪੁੱਤਰ.........................................।

## ਚੰਦੂ ਨੇ ਗੁੱਸੇ ਵਿੱਚ ਗੁਰੂ ਘਰ ਨੂੰ ਕੁਬੋਲ ਬੋਲਣੇ

### ਬੈਂਤ

ਚੰਦੂ ਚੁੱਪ ਕਰਕੇ ਸਭ ਕੁਝ ਰਿਹਾ ਸੁਣਦਾ, ਫੇਰ ਵਿੱਚ ਕ੍ਰੋਧ ਦੇ ਆਇਆ ਏ।
ਆਪ ਹੁਦਰਿਓ ਅਕਲ ਦੇ ਅੰਨਿਓ ਓਏ, ਦੱਸੋ ਏਹ ਕੀ ਤੁਸਾਂ ਤਕਾਇਆ ਏ।
ਮੈਂ ਵਜ਼ੀਰ ਸ਼ਾਹ ਦਾ ਉਹ ਫ਼ਰੀਕ ਮੰਗਤਾ, ਮੇਰੇ ਨਾਲ ਕਿਸ ਗੱਲੇ ਰਲਾਇਆ ਏ ।
ਪਰ ਨਹੀਂ ਬੱਧਾ ਸਮਾਜ ਦਾ ਛੱਡ ਸਕਦਾ, ਮੈਥੋਂ ਜਾਏ ਨਾ ਮੂਲ ਪ੍ਰਤਾਇਆ ਏ।
ਆ ਲੈ ਜਾਓ ਹੁਣ ਸਗਨ ਮੈਂ ਮੋੜਦਾ ਨਹੀਂ, ਮੈਨੂੰ ਖਾਕ ਦੇ ਵਿੱਚ ਮਿਲਾ ਆਇਓਂ।
ਉੱਚੇ ਥਾਉਂ ਚੁਬਾਰੇ ਦੀ ਇੱਟ ਲਾਹ ਕੇ, 'ਜੀਵਨ ਸਿੰਘ' ਮੋਰੀ ਵਿੱਚ ਲਾ ਆਇਓਂ।

## ਸੰਗਤ ਦੀ ਅਰਜ਼ ਤੇ ਗੁਰੂ ਜੀ ਵਲੋਂ ਰਿਸਤੇ ਨੂੰ ਨਾਂਹ ਕਰਨੀ

### ਵਾਰ

ਚੰਦੂ ਝਿੜਕਾਂ ਦੇ ਕੇ ਤੋਰ ਤੇ ਲਾਗੀ ਅੰਮ੍ਰਿਤਸਰ ਗਏ ਆ।
ਆ ਕੇ ਅਰਜਨ ਦੇਵ ਨੂੰ ਆਖਦੇ ਹੁਣ ਦੇਰ ਜਰਾ ਨਾ ਲਾ।
ਛੇਤੀ ਕੰਮ ਖੁਸ਼ੀ ਦਾ ਕਰ ਲਈਏ ਕੋਈ ਪੈ ਜੇ ਨਾ ਅਟਕਾ।
ਸਭ ਆਗੂ ਸੱਦ ਲੈ ਗੁਰਾਂ ਨੇ ਸਾਹਿਬਜ਼ਾਦੇ ਨੂੰ ਵਿੱਚ ਬਿਠਾ।
ਆ ਵਾਜੇ ਵੱਜੇ ਖੁਸ਼ੀ ਦੇ ਹਰ ਦਿਲ ਵਿੱਚ ਚੜ ਗਏ ਚਾ।
ਗਾਏ ਗੀਤ ਸੁਹਾਗ ਦੇ ਨਾਰੀਆਂ ਇੱਕ ਦੂਜੀ ਨਾਲ ਸੁਰ ਮਿਲਾ।
ਏਨੇ ਚਿਰ ਨੂੰ ਸਿੱਖ ਇੱਕ ਉੱਠਿਆ ਉਹਨੇ ਉੱਠ ਦਿੱਤਾ ਸੁਣਾ।
ਚੰਦੂ ਨਿੰਦਿਆ ਕੀਤੀ ਗੁਰਾਂ ਦੀ ਉਹਦਾ ਲੈਣਾ ਨਹੀਂ ਸਾਕ ਕਦਾ।
ਉਚਾ ਸਮਝੇ ਚੁਬਾਰਾ ਆਪਨੂੰ ਗੁਰੂ ਘਰ ਨੂੰ ਮੋਰੀ ਬਣਾ।
ਉਹਦੀ ਇੱਟ ਹੈ ਜੇਹੜੇ ਥਾਂ ਦੀ ਜਾ ਕੇ ਉਸੇ ਥਾਂ ਲੈ ਲਾ।
ਇਹ ਗੱਲ ਸੰਗਤ ਵਿੱਚ ਫੈਲ ਗਈ ਸੁਣ ਸਭ ਨੂੰ ਚੜ੍ਹ ਗਏ ਤਾਅ।
ਹਰ ਪਾਸਿਓਂ ਅਵਾਜ਼ਾਂ ਆ ਗਈਆਂ ਏਹਦਾ ਸਾਕ ਦਿਓ ਪਰਤਾ।
ਗੁਰਾਂ ਸੁਣ ਕੇ ਏਸ ਅਵਾਜ਼ ਨੂੰ ਝੱਟ ਲਾਗੀ ਦਿੱਤੇ ਉਠਾ।
ਇੱਕ ਖਿਨ ਵਿੱਚ ਬਾਜੀ ਉਲਟ ਗਈ ਲਿਆ ਸਮੇਂ ਨੇ ਰੰਗ ਵਟਾ।
ਵੱਲ ਦਿੱਲੀ ਰਵਾਨਾ ਹੋ ਗਏ ਪਾਂਧੇ ਪੈ ਕੇ ਆਪਣੇ ਰਾਹ।
ਉਹਨਾਂ 'ਜੀਵਨ ਸਿੰਘਾ' ਚੰਦੂ ਨੂੰ ਜਾ ਕੇ ਦਿੱਤਾ ਜਵਾਬ ਵਖਾ।

## ਚੰਦੂ ਦਾ ਈਰਖਾ ਦੀ ਅੱਗ ਵਿਚ ਸੜਣਾ

### ਕੋਰੜਾ

ਚੰਦੂ ਜਾ ਤਕਾਵੇ ਕੰਨਿਆ ਦਾ ਸੁੱਖ ਆ, ਕਿਤੇ ਦੇਣ ਜੋਗਾ ਮੈਂ ਨਾ ਰਿਹਾ ਮੁੱਖ ਆ।
ਵਿੱਚੇ ਵਿੱਚ ਜਾਂਵਦਾ ਕਰੋਧ ਚੜ੍ਹਦਾ, ਬਦਲੇ ਦੀ ਅੱਗ ਵਿੱਚ ਰਹਿੰਦਾ ਸੜਦਾ।

ਹੁੰਦਾ ਜਾਵੇ ਪੀਲਾ ਹਤਕ ਦਾ ਮਾਰਿਆ, ਦਿਲ ਦੀ ਨਾ ਗੱਲ ਕੱਢਦਾ ਏਹ ਬਾਹਰ ਆ।
ਅੰਦਰੇ ਅੰਦਰ ਹੈ ਸਕੀਮਾਂ ਘੜਦਾ, ਬਦਲੇ ......................................।

ਮੇਹਣਿਆਂ ਤੋਂ ਡਰਦਾ ਨਾ ਬਾਹਰ ਆਂਵਦਾ, ਕੱਢੀ ਹੋਈ ਗੱਲ ਉੱਤੇ ਪਛਤਾਂਵਦਾ।
ਰੁੜੀ ਜਾਵੇ ਮਨ ਜਿਵੇਂ ਪਾਣੀ ਹੜ੍ਹ ਦਾ, ਬਦਲੇ .....................................।

ਕਰ ਜਾਣ ਮੇਰੀ ਹਤਕ ਫ਼ਕੀਰ ਆ, ਫੇਰ ਮੈਂ ਤਾਂ ਕੇਹੜੀ ਗੱਲ ਦਾ ਵਜ਼ੀਰ ਆ।
ਕੇਹੜੀ ਤਾਕਤ ਤੇ ਮੇਰੇ ਨਾਲ ਅੜਦਾ, ਬਦਲੇ .....................................।

ਏਸ ਗੱਲ ਦਾ ਮਜ਼ਾ ਨਾ ਚਖਾ ਲਵਾਂ, ਲਾਹਨਤ ਹੈ ਮੈਨੂੰ ਜੇ ਮੈਂ ਅੱਖ ਲਾ ਲਵਾਂ।
ਲੱਗ ਗਿਆ ਮੱਥਾ ਮੇਰਾ ਸਿਰ ਧੜਦਾ, ਬਦਲੇ .....................................।

ਗਲੀਂ ਬਾਤੀਂ ਬਾਦਸ਼ਾਹ ਦੇ ਕੰਨ ਭਰ ਕੇ, ਪ੍ਰਿਥੀਏ ਦੇ ਨਾਲ ਮੇਲ ਜੋੜ ਕਰਕੇ।
ਸੁਲਹੀ ਨੂੰ ਚੜਾ ਕੇ ਹੈ ਗੁਰਾਂ ਤੇ ਖੜਦਾ, ਬਦਲੇ .....................................।

ਸ਼ਬਦ ਬਿਲਾਵਲ ਗੁਰਾਂ ਉਚਾਰਿਆ, ਭੱਠੇ ਵਿੱਚ ਪੈ ਕੇ ਹੇਰੀ ਗਿਆ ਮਾਰਿਆ।
ਕਰ ਗਿਆ ਕੂਚ ਉਹ ਗੁਰਾਂ ਨੂੰ ਫੜਦਾ, ਬਦਲੇ .....................................।

'ਜਿਊਣ ਸਿੰਘਾ' ਅੱਤ ਚੰਦੂ ਨੇ ਉਠਾਉਣੀ ਏ, ਪੰਜਵੇਂ ਗੁਰਾਂ ਨੇ ਤਾਂ ਸ਼ਹੀਦੀ ਪਾਉਣੀ ਏ।
ਜ਼ਾਲਮ ਦੇ ਮੱਥੇ ਤੇ ਕਲੰਕ ਮੜ੍ਹਦਾ, ਬਦਲੇ .....................................।

## ਜਹਾਂਗੀਰ ਦੇ ਸ਼ਿਕਾਰ ਕਰਦਿਆਂ ਸੱਟ ਲੱਗਣੀ

### ਪਉੜੀ

ਇੱਕ ਦਿਨ ਗਿਆ ਸ਼ਿਕਾਰ ਨੂੰ, ਅਕਬਰ ਦਾ ਜਾਇਆ।
ਉਸ ਘੋੜਾ ਮਗਰ ਸ਼ਿਕਾਰ ਦੇ, ਸਰ ਤੋੜ ਚੜ੍ਹਾਇਆ।
ਥਿੜਕਿਆ ਪੈਰ ਤੁਰੰਗ ਦਾ, ਰਾਜਾ ਪਟਕਾਇਆ।
ਪੱਟ ਟੁੱਟਾ ਡਿੱਗ ਘੋੜੀਓਂ, ਬਹੁਤਾ ਦੁਖ ਪਾਇਆ।
ਘਰ ਆ ਕੇ ਜਹਾਂਗੀਰ ਨੇ, ਚੰਦੂ ਸਦਵਾਇਆ।
ਕਾਰਨ ਮੇਰੀ ਸੱਟ ਦਾ, ਦੇ ਤੁਰਤ ਬਤਾਇਆ।
'ਜੀਵਨ ਸਿੰਘਾ' ਚੰਦੂ ਨੂੰ, ਮੌਕਾ ਹੱਥ ਆਇਆ।
ਬਾਦਸ਼ਾਹ ਜਹਾਂਗੀਰ ਨੂੰ, ਉਸ ਆਖ ਸੁਣਾਇਆ।

## ਚੰਦੂ ਨੇ ਜਹਾਂਗੀਰ ਕੋਲ ਗੁਰੂ ਜੀ ਖਿਲਾਫ਼ ਸ਼ਿਕਾਇਤ ਕਰਨੀ

### ਕੋਰੜਾ

ਹੱਥ ਜੋੜ ਚੰਦੂ ਅਰਜ਼ ਗੁਜਾਰਦਾ, ਅੰਨ ਦਾਤਿਆ ਮੈਂ ਝੂਠ ਨਹੀਂ ਉਦਾਰਦਾ।
ਸਿਰ ਮੱਥੇ ਮੰਨਾਂ ਮੈਂ ਹੁਕਮ ਤੋਰ ਆ, ਲੈ ਗਏ ਮੇਰੀ ਕੱਢ ਕੇ ਕਿਤਾਬ ਚੋਰ ਆ।

ਦੱਸ ਸਕਿਆ ਨਹੀਂ ਮੈਂ ਰੁਝੇਵੇਂ ਨਾਲ ਜੀ, ਏਸ ਗੱਲ ਨੂੰ ਤੇ ਹੋ ਗਿਆ ਏ ਸਾਲ ਜੀ।
ਬਹੁਤ ਸਾਰਾ ਗਿਆ ਧਨ ਮਾਲ ਹੋਰ ਆ, ਲੈ ......................................।

ਤਖ਼ਤ ਤਾਜ ਤੇਰਾ ਸਦਾ ਰਹੇ ਅਟੱਲ ਜੀ, ਤੇਰੇ ਤੁਲ ਹੋਰ ਨਾ ਕਿਸੇ ਦਾ ਬੱਲ ਜੀ।
ਲੁੱਟਿਆ ਗਿਆ ਮੈਂ ਤੇਰੇ ਹੁੰਦੇ ਜ਼ੋਰ ਆ, ਲੈ ......................................।

ਅੱਗੇ ਮੈਂ ਅਨੇਕ ਅਰਜ਼ਾਂ ਗੁਜਾਰੀਆਂ, ਜਾਂਦੀਆਂ ਰਹੀਆਂ ਨੇ ਬਿਰਥਾ ਹੀ ਸਾਰੀਆਂ।
ਦਿੱਤਾ ਨਹੀਂ ਧਿਆਨ ਤੁਸਾਂ ਮੇਰੀ ਔਰ ਆ, ਲੈ ......................................।

ਤੈਨੂੰ ਛੱਡ ਕੀਹਦਾ ਆਸਰਾ ਤਕਾਵਾਂ ਮੈਂ, ਜਿੱਥੇ ਜਾ ਕੇ ਦੁੱਖ ਦਰਦ ਸੁਣਾਵਾਂ ਮੈਂ।
ਵਿੱਚ-ਵਿੱਚ ਮੈਨੂੰ ਖਾਈ ਜਾਂਦਾ ਝੋਰ ਆ, ਲੈ ......................................।

ਛੋਟਾ ਮੂੰਹ ਤੇ ਗੱਲ ਤਾਂ ਬਹੁਤ ਭਾਰੀ ਏ, ਦੱਸਾਂ ਨਾ ਜੇ ਤਾਂ ਵੀ ਹੋਵਣੀ ਖੁਆਰੀ ਏ।
ਦੱਸੀ ਗੱਲ ਮੰਨੀ ਜਾਂ ਵਣੀ ਨਾ ਮੋਰ ਆ, ਲੈ ......................................।

ਕਲੂ ਨਾਲ ਕੀਤਾ ਪ੍ਰਵੇਸ਼ ਆਨ ਆ, ਸਾਧੂਆਂ ਦੇ ਭੇਖ 'ਚ ਲੁਕੇ ਸ਼ੈਤਾਨ ਆ।
ਮਚ ਗਿਆ ਜੱਗ ਉਤੇ ਅੰਧ ਘੋਰ ਆ, ਲੈ ......................................।

ਨਾਨਕ ਦੀ ਥਾਂ ਪੰਜਵਾਂ ਜੋ ਪੀਰ ਆ, ਉਸਦੇ ਨਾ ਦਿਲ ਵਿੱਚ ਰਹੀ ਧੀਰ ਆ।
ਸਾਧਾਂ ਵਾਲੀ ਉਸ ਛੱਡ ਦਿੱਤੀ ਤੋਰ ਆ, ਲੈ ......................................।

ਰੱਖਦਾ ਏ ਕੋਲ ਧਾੜਵੀ ਲੁਟੇਰੇ ਜੀ, ਲੁੱਟ ਲੁੱਟ ਖਾਂਦੇ ਉਸਦੇ ਨੇ ਚੇਰੇ ਜੀ,
ਮਾਝੇ ਵਿੱਚ ਉਨ੍ਹਾਂ ਨੇ ਮਚਾਇਆ ਸ਼ੋਰ ਆ, ਲੈ ......................................।

ਸਾਰੀ ਰਾਤ ਡਾਕੇ ਚੋਰੀਆਂ ਕਰਾਂਵਦੇ, ਧੀਆਂ ਭੈਣਾਂ ਦੀਆਂ ਇੱਜ਼ਤਾਂ ਨੇ ਲਾਹਵਦੇ।
ਮਾਲਾ ਫੜ ਲੈਂਦੇ ਜਦੋਂ ਹੁੰਦੀ ਭੋਰ ਆ, ਲੈ ......................................।

ਏਹਨਾਂ ਸਾਹਵੇਂ ਆ ਕੇ ਸੱਚ ਜੋ ਅਲਾਪਦਾ, ਉਹਨੂੰ ਮਾਰਦੇ ਨੇ ਦਬਕਾ ਸਰਾਫ ਦਾ।
ਚਾਰਦੇ ਨੇ ਲੋਕਾਂ ਨੂੰ ਬਣਾ ਕੇ ਢੋਰ ਆ, ਲੈ ....................................।

ਵੇਹਲੜਾਂ ਧਰਮ ਦਿਆਂ ਠੇਕੇਦਾਰਾਂ ਨੇ, ਲੁੱਟ ਪੁੱਟ ਖਾ ਲੇ ਮਿਹਨਤੀ ਹਜ਼ਾਰਾਂ ਨੇ।
ਆਖਦੇ ਨੇ ਸਾਡੀ ਰੱਬ ਉੱਤੇ ਡੋਰ ਆ, ਲੈ ....................................।

ਜੇ ਨਾ ਕੀਤਾ ਜਲਦੀ ਇਲਾਜ਼ ਏਸ ਦਾ, ਉਘੜੇਗਾ ਜਰਾ ਸ਼ਾਹ ਪਾਜ਼ ਏਸ ਦਾ।
ਰਾਜਧਾਨੀ ਤੇਰੀ ਹੋ ਜੂ ਕਮਜ਼ੋਰ ਆ, ਲੈ ....................................।

ਪਰਜਾ ਤੋਂ ਧਨ ਮਾਲ ਖੋਹ ਲੈਣਗੇ, ਕਿਸੇ ਦਿਨ ਤੇਰੇ ਰਾਜ ਨੂੰ ਵੀ ਪੈਣਗੇ।
ਪਤਾ ਕਰ ਚੱਲ 'ਜੀਵਨ' ਲਾਹੌਰ ਆ, ਲੈ ....................................।

## ਸਤਿਗੁਰੂ ਜੀ ਨੇ ਲਹੌਰ ਜਾਣ ਦੀ ਤਿਆਰੀ ਕਰਨੀ

### ਡਿਓੜ

ਹਰੀ ਮੰਦਰ 'ਚ ਕਰਕੇ ਦੀਵਾਨ ਆ, ਸੰਗਤਾਂ ਬੁਲਾਇਕੇ।
ਲੱਗੇ ਸਤਿਗੁਰੂ ਆਪ ਫ਼ਰਮਾਨ ਆ, ਆਖਦੇ ਸੁਣਾਇਕੇ।
ਸੁਣ ਲੌ ਅਕਾਲ ਦੀ ਜਿਵੇਂ ਹੈ ਭਾਵਨਾ, ਕਰਕੇ ਤੇ ਗੌਰ ਆ।
ਅਸਾਂ ਹੁਣ ਫੇਰ ਨਹੀਂ ਪਰਤ ਆਵਣਾ, ਜਾਇਕੇ ਲਹੌਰ ਆ।

ਬਾਬਾ ਬੁੱਢਾ ਆਦਿ ਭਾਈ ਗੁਰਦਾਸ ਨੇ, ਤੇ ਬਿਠਾ ਕੇ ਪਾਸ ਆ।
ਗੱਦੀ ਤੇ ਬਿਠਾ ਕੇ ਸਾਹਿਬਜ਼ਾਦਾ ਖਾਸ ਨੇ, ਜੋ ਸੁੱਖਾਂ ਦੀ ਰਾਸ ਆ।
ਸਾਰੀ ਸੰਗਤ ਨੂੰ ਕਰਦੇ ਸੰਭਾਵਨਾ, ਦੇਵਦੇ ਨੇ ਠੋਰ ਆ।
ਅਸਾਂ ਹੁਣ.........................................।

ਸਿਰੋਂ ਪਾਉ ਪੈਸੇ ਪੰਜ ਨਲਿਯੇਰ ਦੇ, ਸੀਸ ਨੂੰ ਝੁਕਾਂਵਦੇ।
ਬਾਬੇ ਬੁਢੇ ਹੱਥੋਂ ਜੋ ਮਾਹਰ ਦੇਰ ਦੇ, ਤਿਲਕ ਕਰਾਂਵਦੇ।
ਸੱਚੀ ਸਿਖਿਆਂ ਦੀ ਕਰਦੇ ਸੁਣਾਵਣਾ, ਗਿਆਨ ਦਾ ਜੋ ਜੋਹਰ ਆ।
ਅਸਾਂ ਹੁਣ.........................................।

ਬਾਣੀ ਨਾਮ ਦਾ ਤਾਂ ਕਰਨਾ ਅਭਿਆਸ ਜੀ, ਜੋ ਵਸਤੂ ਵਿਸ਼ੇਸ਼ ਆ।
ਪੂੰਜੀ ਦਰਗਾਹ ਦੀ ਏਹ ਸਫ਼ਲ ਰਾਸ ਜੀ, ਕੱਟਦੀ ਕਲੇਸ਼ ਆ।
ਮਨ ਮੰਦਰ ਚ ਦੀਪਕ ਜਗਾਵਣਾਂ, ਜਾਂਦੇ ਕੰਮ ਸੌਰ ਆ।
ਅਸਾਂ ਹੁਣ.........................................।

ਰੱਖਣਾ ਭਰੋਸਾ ਸਦਾ ਹੀ ਅਕਾਲ ਤੇ, ਜੋ ਘੜਦਾ ਤੇ ਤੋੜਦਾ।
ਚੌਰਾਸੀ ਲੱਖ ਜੂਨ ਜਿਸ ਦੀ ਸੰਭਾਲ ਤੇ, ਸਭਨਾਂ ਨੂੰ ਬੋੜ ਦਾ।
ਉਹਦੇ ਵੱਸ ਹੈ ਜੋ ਕਰਨਾ ਕਰਾਵਣਾ, ਨਾ ਸਰੀਰ ਔਰ ਆ।
ਅਸਾਂ ਹੁਣ..........................................।

ਖੋਜਣਾ ਹੈ ਸਦਾ ਆਤਮ ਗਿਆਨ ਲੈ, ਛੱਡ ਹੱਡ ਚਾਮ ਨੂੰ,
ਮਿਥਿਆ ਜਹਾਨ ਸੁਪਨੇ ਸਮਾਨ ਲੈ, ਤਾਂ ਧਿਆ ਲੈ ਰਾਮ ਨੂੰ।
ਮਾਨਸ ਜਨਮ ਐਵੇਂ ਨਹੀਂ ਗਵਾਵਣਾ, ਮਿਲਦਾ ਨਾ ਬਹੋਰ ਆ।
ਅਸਾਂ ਹੁਣ..........................................।

ਆਉਣਾ ਜਾਣਾ ਉਸਦੀ ਰਜ਼ਾ ਦੇ ਵਿੱਚ ਆ, ਜੋ ਆਪ ਕਾਰ ਸਾਜ਼ ਹੈ।
ਮੰਨਣਾ ਰਜ਼ਾ ਨੂੰ ਹੋਵਣਾ ਨਾ ਜਿਚ ਆ, ਸੱਚੀ ਏਹ ਅਵਾਜ਼ ਹੈ।
ਵਾਰੋ ਵਾਰੀ ਹਰ ਇੱਕ ਨੇ ਹੈ ਜਾਵਣਾ, ਸ਼ਾਹ ਕਮਜ਼ੋਰ ਆ।
ਅਸਾਂ ਹੁਣ..........................................।

ਪੈੜਾ ਮੋਖਾ ਜੇਠਾ ਬਿਦੀਆ ਲੰਗਾਹ ਲੈ, ਹੋਵਦੇ ਰਵਾਨ ਆ।
ਕਰ ਉਪਦੇਸ਼ ਪੈਂਵਦੇ ਨੇ ਰਾਹ ਲੈ, ਦੇ ਕੇ ਨਾਮ ਦਾਨ ਆ।
ਜੀਵਨ ਜੀ' ਜਸ ਉਸਦਾ ਹੈ ਗਾਵਣਾ, ਜੋ ਸਦਾ ਸਿਰਮੌਰ ਆ।
ਅਸਾਂ ਹੁਣ..........................................।

## ਸਤਿਗੁਰੂ ਜੀ ਦਾ ਲਾਹੌਰ ਆਉਣਾ ਤੇ ਭਾਈ ਕਮਲੀਏ ਦੀ ਵਾਰਤਾ

### ਦਵੱਈਆ

ਪੰਜਾਂ ਸਿੱਖਾਂ ਨੂੰ ਲੈ ਸਤਿਗੁਰੂ, ਵਿੱਚ ਲਾਹੌਰ ਦੇ ਆਏ।
ਜਿਸ ਮਨ ਨੂੰ ਸੀ ਤਾਪ ਦੀਦਾਰ ਦੀ, ਉਸਦੇ ਸਰਨ ਸਿਧਾਏ।
ਬੁਧੂ ਕਰ ਦੀਦਾਰ ਗੁਰਾਂ ਦਾ, ਤਨ ਮਨ ਹੋਇਆ ਹਰਿਆ।
ਕੀਤੀ ਆਣ ਡੰਡੋਤ ਬੰਦਨਾ, ਸਿਰ ਚਰਨਾਂ ਤੇ ਧਰਿਆ।

ਫਿਰ ਆ ਕੇ ਪਤਨੀ ਵੀ ਉਸਦੀ, ਗੁਰ ਚਰਨੀਂ ਲਪਟਾਈ।
ਚਰਨ ਧੂੜ ਲੈ ਸਭ ਸਾਧਾਂ ਦੀ, ਉਸਨੇ ਮਸਤਕ ਲਾਈ।
ਸਤਿਗੁਰ ਦਾ ਨਿਵਾਸ ਨੇ ਕੀਤਾ, ਸੁੰਦਰ ਪਲੰਘ ਡਹਾ ਕੇ।
ਪਤਨੀ ਪਤੀ ਲਿਆ ਚਰਨਾਮ੍ਰਿਤ, ਗੁਰ ਕੇ ਚਰਨ ਧੁਹਾ ਕੇ।

ਸੇਵਾ ਮੁੱਠੀ ਚਾਪੀ ਪੱਖਾ, ਕਰਕੇ ਰਾਤ ਗੁਜ਼ਾਰੀ।
ਭੌਰ ਪਈ ਤਾਂ ਲੰਗਰ ਦੀ ਫਿਰ, ਲੱਗੇ ਕਰਨ ਤਿਆਰੀ।
ਸੰਗਤ ਸਾਰੀ ਸ਼ਹਿਰ ਨਿਵਾਸੀ, ਕਰਕੇ ਅਰਜ਼ ਸਦਾਈ।
ਪੰਗਤਾਂ ਵਿੱਚ ਬਿਠਾ ਕੇ ਕੀਤੀ, ਭੋਜਨ ਦੀ ਵਰਤਾਈ।

ਇੱਕ ਮਸਤਾਨਾ ਸਿੱਖ ਕਮਲੀਏ, ਸੁਣ ਤੁਰਤ ਸਿਧਾਇਆ।
ਗੁਰ ਪੂਰਨ ਦੇ ਦਰਸ਼ਨ ਨੂੰ ਉਹ, ਵਾਹੋ ਦਾਹੀ ਆਇਆ।
ਪਰ ਪਹਿਰੂ ਨੇ ਬੂਹੇ ਦੇ ਵਿੱਚ, ਉਸਨੂੰ ਸੀ ਅਟਕਾਇਆ।
ਬੈਠ ਗਿਆ ਸਿੱਖ ਪਿੱਛੇ ਹਟ ਕੇ, ਮਨ ਗੁਰ ਚਰਨੀਂ ਲਾਇਆ।

ਬੁਧੂ ਅਤੇ ਸਵਾਣੀ ਉਸ ਦੀ, ਭੋਜਨ ਬਹੁ ਪ੍ਰਕਾਰਾ।
ਪੰਗਤਾਂ ਵਿੱਚ ਵਰਤਾਵਣ ਲੱਗੇ, ਹੁਕਮ ਗੁਰੂ ਅਨੁਸਾਰਾ।
ਸਹਿਤ ਗੁਰਾਂ ਦੇ ਸਾਰੀ ਸੰਗਤ, ਛਕਿਆ ਸੀ ਮਨ ਭਾਉਂਦਾ।
ਬੁਧੂ ਦੀ ਜੋ ਮਨੋ ਕਾਮਨਾ, ਇਵੇਂ ਅਰਦਾਸ ਕਰਾਉਂਦਾ।

ਇੱਟਾਂ ਦੇ ਆਵੇ ਮੈਂ ਚਾੜ੍ਹੇ, ਪੱਕ ਜਾਣ ਉਹ ਸਾਰੇ।
ਦੀਨ ਦੁਨੀ ਦੇ ਵਾਲੀ ਗੁਰੂ ਜੀ, ਬੇੜਾ ਲਾਓ ਕਨਾਰੇ।
ਬੁਧੂ ਦੇ ਪੱਕੇ ਨੇ ਆਵੇ, ਸੰਗਤਾਂ ਮੁੱਖੋਂ ਆਲਾਇਆ।
ਸਭ ਕੱਚੇ ਸਭ ਕੱਚੇ ਰਹਿਨੇ, ਬਾਹਰੋਂ ਕਿਸੇ ਸੁਣਾਇਆ।

ਸਹਿਤ ਗੁਰਾਂ ਦੇ ਸਾਰੀ ਸੰਗਤ, ਤਿੰਨ ਵਾਰ ਕਹੇ ਪੱਕੇ।
ਤਿੰਨੇ ਵਾਰੀ ਸਿੱਖ ਕਮਲੀਏ, ਕਰ ਦਿੱਤੇ ਸਨ ਕੱਚੇ।
ਉਸੇ ਵੇਲੇ ਪਕੜ ਉਸਨੂੰ, ਗੁਰਾਂ ਦੇ ਨਿਕਟ ਲਿਆਏ।
ਪੂਰਨ ਸਿੰਘ ਵਿਸਮਾਦ ਹੋ ਗਿਆ, ਦਰਸ਼ਨ ਗੁਰ ਕੇ ਪਾਏ।

ਸਤਿਗੁਰ ਕਹਿਣ ਲੱਗੇ ਸੁਣ ਬੁਧੂ, ਏਹ ਸੱਚਾ ਸਿੱਖ ਪਿਆਰਾ।
ਜੀਹਨੇ ਤਨ ਮਨ ਧਨ ਸਭ ਆਪਣਾ, ਗੁਰ ਚਰਨਾਂ ਤੋਂ ਵਾਰਾ।
ਏਹਨਾਂ ਦਾ ਪ੍ਰਮੇਸ਼ਰ ਵੀ ਤਾਂ, ਮੋੜ ਨਹੀਂ ਸਕਦਾ ਕਹਿਣਾ
ਪੱਕਣਾ ਨਹੀਂ ਓ ਆਵਾ ਤੇਰਾ, ਨਿਸਚੇ ਕੱਚਾ ਰਹਿਣਾ।

ਮਨੋਂ ਕਾਮਨਾਂ ਕਰਨੀ ਪੂਰੀ, ਏਸੇ ਭਾਈ ਰਿਝਾ ਲੈ।
ਰੱਬੀ ਹੁਕਮ ਪਵਿਤਰ ਬਾਣੀ, ਏਸਦੇ ਮੂੰਹੋਂ ਕਢਾ ਲੈ।
ਬੁਧੂ ਡਿਗ ਚਰਨਾਂ ਉਤੇ, ਭੋਜਨ ਪਾਣੀ ਛਕਾਇਆ।
ਭਾਈ ਕਮਲੀਏ ਤਾਂ ਖੁਸ਼ ਹੋ ਕੇ, ਮੁੱਖੋਂ ਬਚਨ ਅਲਾਇਆ।

ਕੱਚਿਆਂ ਤੋਂ ਪੱਕੇ ਨਹੀਂ ਹੋਣਾ, ਇਹ ਗੱਲ ਹੋ ਜੂ ਪੂਰੀ।
ਐਸ ਸਾਲ ਕਈ ਹੋਣ ਬਾਰਸ਼ਾਂ, ਰਾਵੀ ਚੜੂ ਜ਼ਰੂਰੀ।
ਸ਼ਹਿਰ ਲਾਹੌਰ ਦੇ ਗਲੀ ਮੁਹੱਲੇ, ਢਹਿਣ ਮਕਾਨ ਘਨੇਰੇ।
'ਜੀਵਨ ਸਿੰਘਾ' ਭਾਅ ਪੱਕਿਆਂ ਦੇ, ਆਵੇ ਵਿਕਣਗੇ ਤੇਰੇ।

## ਚੰਦੂ ਨੇ ਗੁਰੂ ਜੀ ਨੂੰ ਧਮਕੀਆਂ ਦੇਣੀਆਂ

ਦੋਤਾਰਾ

ਇਸ ਰੂਪ ਈਲਾਹੀ ਨੂੰ, ਪਾਪੀ ਚੰਦੂ ਸੀ ਹਤਿਆਰਾ।
ਘਰ ਵਿੱਚ ਲਜਾ ਕੇ ਤੇ, ਵੇਖੋ ਕਰਨ ਲਗਾ ਸੀ ਕਾਰਾ।
ਮੱਥੇ ਵੱਟ ਪਾ ਕੇ ਤੇ, ਬੋਲੇ ਜ਼ਾਲਮ ਭਵਾਂ ਚੜ੍ਹਾਈ।
ਅਜੇ ਸਮਾਂ ਬੀਤਿਆ ਨਹੀਂ, ਬੇਸ਼ਕ ਮੰਨ ਲੈ ਫਿਰ ਕੁੜਮਾਈ।

ਦਿਨ ਦਾ ਵੀ ਭੁੱਲਾ ਜੇ, ਰਾਤੀਂ ਫੇਰ ਪਰਤ ਘਰ ਆਵੇ।
ਉਹ ਭੁੱਲਾ ਗਿਣੀਏ ਨਾਂ, ਏਦਾਂ ਨੀਤੀ ਆਪ ਸੁਣਾਵੇ।
ਰਲ-ਮਿਲ ਕੇ ਬਹਿ ਜਾਈਏ, ਕਰਕੇ ਆਪੋ ਵਿੱਚ ਸਮਾਈ।
ਅਜੇ ਸਮਾਂ..........................................।

ਜੋ ਚੁੱਕਣਾ ਦੇਂਦੇ ਨੇ, ਭਲਾ ਦਸ ਉਹਨਾਂ ਦਾ ਕੀ ਜਾਣਾ।
ਇਸ ਭੈੜੀ ਕਰਨੀ ਦਾ, ਤੈਨੂੰ ਪੈਣਾ ਈ ਬੋਝ ਉਠਾਣਾ।
ਨਿੰਦਕ ਸਹਿ ਸਕਦੇ ਨਹੀਂ, ਹੁੰਦੀ ਕਿਸੇ ਦੀ ਵੇਖ ਭਲਾਈ।
ਅਜੇ ਸਮਾਂ..........................................

ਚੁਗਲਾਂ ਦਾ ਚਾਲਾ ਹੈ, ਹਾਮੀ ਬੁਰੀ ਗੱਲ ਦੀ ਭਰਨੀ
ਫਿਟਕੇ ਹੋਏ ਬੰਦਿਆਂ ਨੇ, ਮੂੰਹੋਂ ਭਲੀ ਕਦੇ ਨਹੀਂ ਕਰਨੀ।
ਐਵੇਂ ਅਣਡਿੱਠੀ ਹੀ, ਝੂਠੀ ਦੇਂਦੇ ਜਾ ਅਗਵਾਹੀ।
ਅਜੇ ਸਮਾਂ..........................................।

ਨਿੰਦਕ ਖੁਸ਼ ਹੁੰਦੇ ਨੇ, ਪਾਟਕ ਇੱਕ ਦੂਜੇ ਵਿੱਚ ਪਾ ਕੇ।
ਹੋ ਬਹਿਨ ਬਨੇਰੇ ਤੇ, ਅਗਨੀ ਦੂਜੇ ਦੇ ਘਰ ਲਾ ਕੇ।
ਬੁਰਿਆਂ ਦੇ ਹੱਥੋਂ ਨਾ, ਹੁੰਦੀ ਕਿਸੇ ਦੀ ਮੂਲ ਭਲਾਈ।
ਅਜੇ ਸਮਾਂ..........................................।

ਜੇ ਕਲ੍ਹੇ ਮਟੌਣੀ ਏ, ਡਿਗੇ ਬੇਰ ਝੋਲੀ ਵਿੱਚ ਪਾ ਲੈ।
ਕੱਢੀ ਹੋਈ ਬੋਲੀ ਨੂੰ, ਮੈਥੋਂ ਹੁਣੇ ਮੁਆਫ਼ ਕਰਾ ਲੈ।
ਨਹੀਂ ਤਾਂ ਸਿਰ ਤੇਰੇ ਤੇ, ਜਾਣੀ ਹੋਰ ਮੁਸੀਬਤ ਆਈ।
ਅਜੇ ਸਮਾਂ.........................................।

ਹੁਣ ਲੋੜ ਨਹੀਂ ਦੇਰੀ ਦੀ, ਕਹਿੰਦੇ ਜੋ ਤੇਰੇ ਦਿਲ ਆਵੇ।
ਮੈਂ ਵੀ ਕਰ ਵੇਖ ਲਵਾਂ, ਜਿੱਦਾਂ ਮੇਰੇ ਮਨ ਨੂੰ ਭਾਵੇ।
ਏਦਾਂ ਸੁਧ ਕਰਲਾਂਗਾ, ਜਿੱਦਾਂ ਸੋਧਨ ਵੈਦ ਦਵਾਈ।
ਅਜੇ ਸਮਾਂ......................................।

ਕਹੇ 'ਜੀਵਨ ਸਿੰਘ' ਕਵੀ, ਗੱਲਾਂ ਕਰ ਕਰ ਕੇ ਅਹੰਕਾਰੀ।
ਦਿਨ ਪੁੱਠੇ ਆਉਣ ਜਦੋਂ, ਜਾਂਦੀ ਮੱਤ ਬੰਦੇ ਦੀ ਮਾਰੀ।
ਨੇਕੀ ਨੇਕ ਕਮਾਉਂਦੇ ਨੇ, ਬੁਰਿਆਂ ਬਦੀ ਦੀ ਪੰਡ ਉਠਾਈ।
ਅਜੇ ਸਮਾਂ..........................................

## ਸਤਿਗੁਰਾਂ ਦਾ ਚੰਦੂ ਨੂੰ ਜਵਾਬ

ਕੋਰੜਾ

ਜਾਣੀਜਾਣ ਬੋਲ ਚੰਦੂ ਨੂੰ ਸੁਣਾਂਵਦੇ, ਤੇਰੇ ਕੋਲੋਂ ਖੌਫ਼ ਨਾ ਅਸੀਂ ਹਾਂ ਖਾਂਵਦੇ।
ਜਾਣ ਲੈ ਕਰਮ ਤੇਰੇ ਦੇ ਗਏ ਹਾਰ ਨੇ, ਤੈਨੂੰ ਮਾਰ ਲੈਣਾ ਤੇਰੇ ਹੰਕਾਰ ਨੇ।

ਕਾਲ ਜਦੋਂ ਸੀਸ ਸੱਪ ਦੇ ਤੇ ਕੂਕਦਾ, ਰਸਤੇ ਦੇ ਉਤੇ ਬੈਠ ਹੈ ਓ ਸ਼ੂਕਦਾ।
ਉਹਦੇ ਵਾਂਗ ਭੈੜੇ ਤੁਝ ਦੇ ਅਸਾਰ ਨੇ, ਤੈਨੂੰ ...........................।

ਨਾਨਕ ਗੁਰੂ ਦੇ ਦਰ ਉੱਤੇ ਆਈਦਾ, ਹੋਇਕੇ ਨਿਮਾਣੇ ਏਥੇ ਮਾਣ ਪਾਈਦਾ।
ਮਾਣ ਵਾਲੇ ਲੈ ਕੇ ਜਾਂਦੇ ਫਿਟਕਾਰ ਨੇ, ਤੈਨੂੰ ...........................।

ਗੁਰੂ ਘਰ ਨਾਲ ਚੁੱਕਦਾ ਹੋ ਅੱਤ ਆ, ਉੱਡ ਜਾਂਦੀ ਉਸਦੀ ਇੱਜ਼ਤ ਪੱਤ ਆ।
ਉਹਦੇ ਗਲ ਪੈਂਦੇ ਲਾਹਨਤਾਂ ਦੇ ਹਾਰ ਨੇ, ਤੈਨੂੰ ...........................।

ਹਉਮੇਂ ਵਾਲਾ ਰੋਗ ਜਿਥੇ ਫੇਰਾ ਪਾ ਗਿਆ, ਭਲਾ ਮੂਲ ਉਥੋਂ ਪੁੱਟ ਕੇ ਗਵਾ ਗਿਆ।
ਸਾਰੇ ਇਤਹਾਸ ਦੱਸਦੇ ਪੁਕਾਰ ਨੇ, ਤੈਨੂੰ ...........................।

ਜਿਸ ਵੇਲੇ ਖੁਦੀ ਅੱਤ ਵਿਚ ਆਉਂਦੀ ਏ, ਉਹਦੇ ਗਲ ਉਤੇ ਛੁਰੀ ਨੂੰ ਫਰਾਉਂਦੀ ਏ।
ਕਰਦੇ ਕਸਾਈ ਉਸਦਾ ਅਹਾਰ ਨੇ, ਤੈਨੂੰ ..........................।

ਮਾਰ ਲਿਆ ਮਾਨ ਨੇ ਹੈ ਲੰਕਾ ਦਾ ਪਤੀ, ਵੇਖ ਰਾਜੇ ਕੰਸ ਦੀ ਕੀ ਹੋਈ ਏ ਗਤੀ।
ਖੱਟਿਆ ਕੀ ਯਾਦਵਾਂ ਦੇ ਪਰਵਾਰ ਨੇ, ਤੈਨੂੰ ..........................।

ਸਾਡੇ ਨਾਲ ਮੇਲ ਰੱਖਣਾ ਜੇ ਚਾਂਵਦੋਂ, ਸੰਗਤਾਂ ਦੇ ਵਿੱਚ ਆ ਕੇ ਬਖ਼ਸ਼ਾਵਦੋਂ।
ਨੇਕਾਂ ਵਾਲੇ ਤੈਨੂੰ ਫੁਰੇ ਨਾ ਵਿਚਾਰ ਨੇ, ਤੈਨੂੰ ..........................।

ਰਹਿਣ ਦੇ ਤੂੰ ਗੱਲ ਆਪਣੀ ਜ਼ੁਬਾਨ ਤੇ, ਜਿਸ ਥਾਂ ਦੀ ਇੱਟ ਲਾ ਲੈ ਉਸੇ ਥਾਨ ਤੇ।
ਸਾਡੇ ਨਾਲ ਐਵੇਂ ਛੇੜੇ ਤਕਰਾਰ ਨੇ, ਤੈਨੂੰ ..........................।

ਤਿੰਨਾਂ ਗੁਣਾਂ ਤੋਂ ਇਹ ਆਤਮਾ ਅਟੰਕ ਆ, ਤੇਰੇ ਜਹੇ ਪਾਪੀ ਖੱਟਦੇ ਕਲੰਕ ਆ।
'ਜੀਵਨ' ਜੀ ਸਦਾ ਹੋਂਵਦੇ ਖਵਾਰ ਨੇ, ਤੈਨੂੰ ..........................।

## ਚੰਦੂ ਨੇ ਸਤਿਗੁਰੂ ਜੀ ਨੂੰ ਤਸੀਹੇ ਦੇਣੇ

### ਵਾਰ

ਚੰਦੂ ਆ ਕੇ ਵਿੱਚ ਕਰੋਧ ਦੇ, ਕੈਂਹਦਾ ਅਖੀਆਂ ਲਾਲ ਵਿਖਾ।
ਤੂੰ ਬਲ ਨਹੀਂ ਮੇਰਾ ਜਾਣਦਾ, ਮੇਰੇ ਹੱਥ ਵਿੱਚ ਹੈ ਬਾਦਸ਼ਾਹ।
ਮੈਂ ਦੋਸ਼ੀ ਬਰੀ ਕਰਾ ਦਿਆਂ, ਨਿਰਦੋਸ਼ੇ ਦਿਆਂ ਬਨ੍ਹਾ।
ਮੇਰਾ ਰਿਸ਼ਤਾ ਮੋੜ ਕੇ ਅਰਜਨਾ, ਤੂੰ ਸੁਖ ਨਹੀਂ ਸਕਦਾ ਪਾ।
ਤੈਨੂੰ ਦਿੱਤੇ ਏਸ ਜ਼ਬਾਬ ਦਾ, ਹੁਣੇ ਦੇਵਾਂ ਮਜ਼ਾ ਚਖਾ।
ਇੱਕ ਪਾਣੀ ਦੀ ਦੇਗ਼ ਭਰਾ ਕੇ, ਉਹਦੇ ਹੇਠਾਂ ਅਗਨ ਜਲਾ।
ਲੱਗਾ ਪਾਣੀ ਉਬਾਲੇ ਖਾਣ ਜਾਂ, ਵਿੱਚ ਗੁਰਾਂ ਨੂੰ ਦਿੱਤਾ ਬਿਠਾ।
ਮੱਥਾ ਨਾਲ ਉਸਦੇ ਲਾ ਲਿਆ, ਜੀਹਦੀ ਯਾਰੀ ਨਾਲ ਖੁਦਾ।
ਜੀਹਦੇ ਨਾਲ ਇਸ਼ਾਰੇ ਚੱਲਦੇ, ਪੌਣ ਪਾਣੀ ਤੇ ਅਗਨੀ ਸਾਹ।
ਜਿੱਥੋਂ ਲੈ ਕੇ ਕਣੀ ਇੱਕ ਨਾਮ ਦੀ, ਠੰਡ ਤਪਦੇ ਦਿਲਾਂ ਨੂੰ ਆ।
ਜੀਹਦੀ ਰਸਨਾ ਚੋਂ ਅੰਮ੍ਰਿਤ ਵਰਸਦਾ, ਦੇਵੇ ਮੁਰਦੇ ਜਿੰਦੇ ਕਰਾ।
ਅੱਠ ਪਹਿਰ ਬੀਤ ਗਏ ਉਸਨੂੰ, ਰਿਹਾ ਦੇਗ ਚ ਉਬਾਲੇ ਖਾ।
ਸਭ ਛਾਲੇ ਉੱਠ ਸਰੀਰ ਤੇ, ਰਤ ਵਗਦੀ ਬੇ ਬਹਾ।

ਚੰਦੂ ਕਹਿਰ ਤੇ ਕਹਿਰ ਗੁਜਾਰਦਾ, ਲੋਹ ਅਗਨੀ ਵਾਂਗ ਤਪਾ।
ਉਸ ਲੋਹ ਤੇ ਬਿਠਾ ਕੇ ਗੁਰਾਂ ਨੂੰ, ਸਿਰ ਤਪਦੀ ਰੇਤ ਪਵਾ।
ਲੋਹ ਸਾੜ ਕੇ ਮਾਸ ਸਰੀਰ ਦਾ, ਤਨ ਭੜਥਾ ਦਿੱਤਾ ਬਣਾ।
ਵਿੱਚ ਫਿਰ ਗਈ ਦੁਹਾਈ ਸ਼ਹਿਰ ਦੇ, ਖਾ ਧਰਤੀ ਗਈ ਕੰਬਾ।
ਤੱਕ 'ਜੀਵਨ ਸਿੰਘਾ' ਦੇਵਤੇ, ਰਹੇ ਨੈਣਾਂ ਚੋਂ ਨੀਰ ਵਹਾ।

## ਸਾਂਈ ਮੀਆਂ ਮੀਰ ਨੇ ਅਰਜ ਕਰਨੀ

### ਬਿਖਮ ਡਿਓੜ

ਦੁਖੀ ਹੋਇਆ ਦਿਲ ਸਾਈਂ ਮੀਆਂ ਮੀਰ ਦਾ, ਸੁਣ ਕੇ ਏਹ ਗੱਲ ਆ।
ਟੁੱਟ ਗਿਆ ਬੰਨ੍ਹ ਉਸਦੀ ਵੀ ਧੀਰ ਦਾ, ਨੈਣੋਂ ਸੁੱਟੇ ਜਲ ਆ, ਆਣ ਧਾਹਾਂ ਮਾਰੀਆਂ।
ਆਂਵਦਾ ਨਹੀਂ ਅੰਤ ਤੂੰ ਬੇਅੰਤ ਦਾਤਿਆ, ਕੁਦਰਤਾਂ ਨਿਆਰੀਆਂ।

ਹੱਥ ਜੋੜ ਖੜ੍ਹਾ ਗੁਰਾਂ ਦੇ ਹਜ਼ੂਰ ਆ, ਕਰੇ ਅਰਦਾਸ ਨੂੰ।
ਕੀਤਾ ਜਿਸ ਐਡਾ ਪ੍ਰੀਤਮਾ ਕਸੂਰ ਆ, ਫਰਮਾਓ ਦਾਸ ਨੂੰ, ਮੈਂ ਉਸਨੂੰ ਸਜ਼ਾ ਦਿਆਂ।
ਹੋਵੇ ਜੀ ਹੁਕਮ ਦਿੱਲੀ ਤੇ ਲਾਹੌਰ ਨੂੰ, ਟੱਕਰਾਂ ਲਵਾ ਦਿਆਂ।

ਜਿਹੜੇ ਸੀਸ ਉਤੇ ਹੈ ਸੀ ਚੌਰ ਝੁਲਦੇ, ਨਾਲ ਸਤਿਕਾਰ ਆ।
ਉਹਦੇ ਉੱਤੇ ਅੱਜ ਤੱਤੇ ਰੇਤੇ ਡੁੱਲਦੇ, ਹੋਵੇ ਤ੍ਰਿਸਕਾਰ ਆ, ਖੇਡਾਂ ਕੀ ਖਲਾਰੀਆਂ।
ਆਂਵਦਾ.........................................।

ਜਾਂਵਦਾ ਨਹੀਂ ਵੇਖ ਮੁਝਤੋਂ ਸਹਾਰਿਆ, ਜੀ ਤੁਮਾਰੇ ਦੁਖ ਨੂੰ।
ਇੱਕ ਵਾਰ ਮੈਨੂੰ ਕਰਦੇ ਇਸ਼ਾਰੇ ਆ, ਲਾਹ ਲਵਾ ਮੈਂ ਭੁਖ ਨੂੰ, ਤਾਕਤ ਵਿਖਾ ਦਿਆਂ।
ਹੋਵੇ ਜੀ.........................................।

ਵਗਦੀਆਂ ਨਦੀਆਂ ਨੂੰ ਥੱਲ ਕਰਦੇਂ, ਥਲੀਂ ਕਰੇਂ ਸਰ ਆ।
ਨਾਰੀਆਂ ਚ ਮਰਦਾ ਦਾ ਬਲ ਭਰਦੇ, ਸਕਦਾ ਤੂੰ ਕਰ ਆ, ਮਰਦਾ ਤੋਂ ਨਾਰੀਆ।
ਆਂਵਦਾ.......................................।

ਜੀਹਦੇ ਸਿਰ ਉਤੇ ਫਿਰੇ ਚੰਦੂ ਫੁੱਲਿਆ, ਕੀ ਉਸਦੀ ਮਜ਼ਾਲ ਆ।
ਰਾਜਧਾਨੀ ਸਾਰੀ ਉਸਦੀ ਜੋ ਕੁਲ ਆ, ਸਤਵੇਂ ਪਤਾਲ ਆ, ਮੈਂ ਹੁਣੇ ਹੀ ਧਸਾ ਦਿਆਂ।
ਹੋਵੇ ਜੀ.......................................।

ਤਖਤਾਂ ਦੇ ਵਾਲੀ ਵਖਤਾਂ ਚ ਪਾ ਦਵੇਂ, ਤੇ ਫਿਰਨ ਰੁਲਦੇ।
ਵਖਤਾਂ ਚੋਂ ਕੱਢ ਅਰਸ਼ੀ ਚੜ੍ਹਾ ਦਵੇਂ, ਮੰਗਤੇ ਜੋ ਕੁਲ ਦੇ, ਦੇਵੇ ਸਰਦਾਰੀਆਂ।
ਆਂਵਦਾ..........................................।

ਉਠਦੀ ਏ ਦਿਲੋਂ ਅਗਨੀ ਕਰੋਧ ਦੀ, ਪਰਬਤ ਨੂੰ ਸਾੜ ਕੇ।
ਵਿਸ਼ਨੂੰ ਬ੍ਰਹਮਾਂ ਤਾਈਂ ਜਾਵੇ ਸੋਧ ਦੀ, ਸ਼ਿਵਜੀ ਨੂੰ ਰਾੜ੍ਹ ਕੇ, ਪਰਲੈ ਲਿਆ ਦਿਆਂ
ਹੋਵੇ ਜੀ.......................................।

ਜੰਗਲਾਂ ਦੇ ਵਿੱਚ ਰੌਣਕਾਂ ਉਸਾਰਦੇ, ਨਾ ਲਗਾਵੇ ਪਲ ਨੂੰ।
ਤੇਰਾ ਚਿਤ ਚਾਹੇ ਕਰ ਮਿਸਮਾਰ ਦੈਂ, ਸੋਨੇ ਦੇ ਮਹੱਲ ਨੂੰ, ਫੇਰ ਦਏ ਬੁਹਾਰੀਆਂ।
ਆਂਵਦਾ.....................................।

ਵੇਖ ਅਜ਼ਮਾ ਕੇ ਦਾਤਾ ਮੇਰੇ ਬਲ ਨੂੰ, ਤੇ ਲਗਾ ਨਾ ਦੇਰੀਆਂ।
'ਜੀਵਨ' ਜੀ ਕੋਲ ਸੱਦ ਲਾਂ ਅਜ਼ਲ ਨੂੰ, ਚਾੜ੍ਹ ਕੇ ਅੰਦੇਰੀਆਂ, ਜ਼ਾਲਮ ਖਪਾ ਦਿਆਂ।
ਹੋਵੇ ਜੀ.......................................।

## ਸਤਿਗੁਰੂ ਅਰਜਨ ਦੇਵ ਜੀ ਵਲੋਂ ਭਾਣਾ ਮਿੱਠਾ ਕਰਕੇ ਮੰਨਣਾ

ਗੀਤ

ਸੋਮਾ ਸ਼ਾਂਤੀ ਦਾ ਪੁਤਲਾ ਪਿਆਰ ਦਾ, ਕੌਤਕ ਅਜੀਬ ਕਰਦਾ।

ਵੱਖਰਾ ਜਹਾਨੋਂ ਏਹਦੀ ਮੰਜਲ ਦਾ ਪੰਧ ਆ।
ਸੜਦਾ ਸਰੀਰ ਪਰ ਆਤਮਾ ਅਨੰਦ ਆ।
ਜਾਣੇ ਭੇਦ ਕੌਣ ਏਹਦੀ ਗੁਝੀ ਕਾਰ ਦਾ।

ਕੰਬਿਆ ਹਮਾਲਾ ਏਹਦੀ ਵੇਖ ਕੇ ਅਡੋਲਤਾ।
ਸਬਰ ਨੇ ਜ਼ੁਲਮ ਨੂੰ ਕਦਮਾਂ ਚ ਰੋਲਤਾ।
ਨੀਵਾਂ ਹੋ ਗਿਆ ਏ ਸਿਰ ਹੰਕਾਰ ਦਾ।

ਤਪਦੀ ਤਵੀ ਤੇ ਬੈਠਾ ਲਾਇ ਕੇ ਸਮਾਧੀਆਂ।
ਰੋਈਆਂ ਕਲਜੋਗਣਾਂ ਤੇ ਕੰਬੀਆਂ ਉਪਾਧੀਆਂ।
ਨਾਹਰਾ ਮਾਰਿਆ ਦੁਖਾਂ ਨੇ ਹਾਹਾਕਾਰ ਦਾ।

ਲਗਦਾ ਜਿਉਂ ਸੇਕ ਰੰਗ ਆਤਮਾ ਨੂੰ ਚੜ੍ਹਦਾ।
ਦੁਬਿਧਾ ਦੀ ਅੱਗ ਵਿੱਚ ਚੰਦੂ ਜਾਵੇ ਸੜਦਾ।
ਉਹਦਾ ਪਾਪ ਉਹ ਨੂੰ ਪਿਆ ਫਿਟਕਾਰਦਾ।

ਦੋਖੀਆਂ ਵਿਰੁੱਧ ਇਹ ਜ਼ਬਾਨ ਨਹੀਂ ਖੋਲਦਾ
ਰਾਜੀ ਹਾਂ ਰਜ਼ਾ ਦੇ ਵਿੱਚ ਰਸਨਾ ਤੋਂ ਬੋਲਦਾ।
ਕੀਆ ਲੱਗਦਾ ਹੈ ਮਿੱਠਾ ਕਰਤਾਰ ਦਾ।

ਏਸ ਦੀ ਅਡੋਲਤਾ ਨੇ ਪਰਬਤ ਡੁਲਾ ਦਿੱਤੇ,
ਉਹਦੀ ਧੀਰਜ ਨੇ ਚੌਦਾਂ ਤਬਕ ਕੰਬਾ ਦਿੱਤੇ।
ਮਹਿਲ ਦੇਸ਼ ਦੀ ਆਜ਼ਾਦੀ ਦਾ ਉਸਾਰਦਾ।

ਚਾਹਵੇ ਜੇ ਇਸ਼ਾਰੇ ਨਾਲ ਜੁੱਗ ਪਲਟਾ ਦਵੇਂ
ਇੱਕ ਹੀ ਪਲਕ ਵਿੱਚ ਪਰਲੈ ਲਿਆ ਦਵੇਂ।
ਏਹਦਾ ਜਿਗਰਾ ਡਿੱਠਾ ਮੈਂ ਅਲੋਕਾਰਦਾ।

ਕਸ਼ਟਾਂ ਨੂੰ ਸੈਹਣਾ ਏਹਦਾ ਬਿਰਥਾ ਨਾ ਜਊਗਾ
ਦੇਸ਼ ਅਤੇ ਕੌਮ ਨੂੰ ਰੰਗਣਾ ਚੜ੍ਹਾਊਗਾ।
ਬਲੀਦਾਨ ਏਹਦਾ ਜੀਵਨ ਹਜ਼ਾਰ ਦਾ।

## ਚੰਦੂ ਵਲੋਂ ਲੜਕੀ ਦਾ ਰਿਸ਼ਤਾ ਮੰਨ ਲੈਣ ਦੀ ਗੱਲ ਕਰਨੀ

### ਕਾਫ਼ੀ

ਦਿਵਸ ਤੀਸਰੇ ਆ ਕੇ ਚੰਦੂ, ਫਿਰ ਬਕਵਾਸ ਸੁਨਾਉਣ ਲੱਗਾ।
ਅੱਖਾਂ ਲਾਲ ਮੱਥੇ ਵੱਟ ਪਾ ਕੇ, ਧਮਕੀਆਂ ਨਾਲ ਦਬਾਉਣ ਲੱਗਾ।
ਮੇਰੇ ਬਲ ਦਾ ਅੰਦਾਜਾ ਹੁਣ, ਲੱਗ ਗਿਆ ਸਭ ਤੈਨੂੰ ਆ।
ਕੋਈ ਬੰਦਾ ਦੁਨੀਆਂ ਦਾ, ਠੁਕਰਾ ਨਾ ਸਕਦਾ ਮੈਨੂੰ ਆ।
ਗੈਰਾਂ ਦੇ ਹੱਥੀਂ ਚੜ੍ਹ ਕੇ ਤੇ, ਕਿਉਂ ਦੁਖੜੇ ਪਿਆ ਉਠਾਉਨਾ ਏਂ।
ਅਜੇ ਵੀ ਮੰਨ ਲੈ ਰਿਸਤੇ ਨੂੰ, ਜੇਕਰ ਜ਼ਿੰਦਗਾਨੀ ਚਾਉਨਾਂ ਏਂ।

ਜਹਾਂਗੀਰ ਦੇ ਰਾਜ ਦੇ ਅੰਦਰ, ਮੈਂ ਉਲਟੇ ਵੈਹਣ ਵਗਾ ਸਕਨਾਂ।
ਦੋਸ਼ੀ ਬਰੀ ਕਰਾ ਸਕਨਾਂ, ਨਿਰਦੋਸ਼ਾਂ ਤਾਈਂ ਬੰਨ੍ਹਾਂ ਸਕਨਾਂ।
ਸਿਰ ਸਦਕਾ ਮੇਰਾ ਚਾਹੁੰਦੇ ਨੇ, ਕੀ ਮੂਰਖ ਤੇ ਕੀ ਚਾਤਰ ਨੇ।
ਵਸਦੇ ਜੋ ਹਿੰਦੁਸਤਾਨ ਅੰਦਰ, ਸਭ ਮੇਰੀ ਮਿਹਰ ਦੇ ਪਾਤਰ ਨੇ।
ਕਰ ਮੇਰੀ ਹੁਕਮ ਅਦੂਲੀ ਨੂੰ, ਤੂੰ ਦਿਲ ਮੇਰਾ ਕਿਉਂ ਤੋੜਨਾ ਏਂ
ਅਜੇ ਵੀ ਮੰਨ ਲੈ ..............................................।

ਤੈਨੂੰ ਸੋਲ੍ਹਾਂ ਪੈਹਰ ਬਤੀਤ ਹੋਏ, ਦੁੱਖਾਂ ਨਾਲ ਘੋਲ ਮਚਾਉਨਾਂ ਏਂ।
ਜਿਸ ਸਿਰ ਤੇ ਝੁਲਦਾ ਚੌਰ ਸਦਾ, ਉਸ ਦੇ ਵਿੱਚ ਰੇਤ ਪਵਾਉਨਾਂ ਏਂ।
ਤਨ ਸੋਹਲ ਤੇ ਕੂਲਾ ਰੇਸ਼ਮ ਤੋਂ, ਕਿਉਂ ਤੱਤੀ ਤਵੀ ਤੇ ਸਾੜੇ ਪਿਆ।
ਪਿਛਲੀ ਵਿਗੜੀ ਸੰਭਾਲ ਲਈਏ, ਕਿਉਂ ਅਗੋਂ ਹੋਰ ਵਗਾੜੇ ਪਿਆ।
ਜੋ ਬੀਤ ਗਿਆ ਹੱਥ ਆਉਣਾ ਨਹੀਂ, ਕਿਉਂ ਵੇਲਾ ਹੱਥੋਂ ਗਵਾਉਨਾ ਏਂ।
ਅਜੇ ਵੀ ਮੰਨ ਲੈ ..............................................।

ਹੋਈਏ ਬਦਨਾਮ ਨਾ ਦੁਨੀਆਂ ਵਿੱਚ, ਇੱਜ਼ਤ ਨੂੰ ਲੈ ਕੇ ਬਹਿ ਜਾਈਏ।
ਦੋਵੇਂ ਹਾਂ ਇੱਜ਼ਤਦਾਰ ਬੰਦੇ, ਕਿਸੇ ਗੱਲ ਜੋਗੇ ਵੀ ਰਹਿ ਜਾਈਏ।
ਬਾਸਾਂ ਵਾਂਗ ਖੈਹ ਕੇ ਸੜੀਏ ਨਾ, ਚੰਦਨ ਜਿਉਂ ਮਹਿਕ ਖੰਡਾ ਲਈਏ।
ਰਲ ਕੇ ਗਲਵਕੜੀ ਪਾ ਲਈਏ, ਦੁਬਿਧਾ ਦੀ ਅੱਗ ਬੁਝਾ ਲਈਏ।
ਰਹੇ ਪਾਣੀ ਖੜ੍ਹਾ ਨਿਵਾਣਾਂ ਵਿੱਚ, ਕਿਉਂ ਉਲਟੇ ਵਹਿਣ ਵਗਾਉਨਾਂ ਏਂ।
ਅਜੇ ਵੀ ਮੰਨ ..............................................।

ਗੱਲ ਚੁਪ ਚਪੀਤੇ ਮੁਕਣੀ ਨਹੀਂ, ਕਹਿ ਦੇ ਜੋ ਦਿਲ ਦੀ ਤੇਰੀ ਏ।
ਜੇ ਅਜੇ ਵੀ ਕੁਝ ਨਾ ਬੋਲੇਂਗਾ, ਫਿਰ ਹੋਣੀ ਮਰਜ਼ੀ ਮੇਰੀ ਏ।
ਫਿਰ ਉਸੇ ਵੇਲੇ ਜ਼ਾਲਮ ਨੇ, ਇੱਕ ਗੋਕਾ ਪੋਸ਼ ਮੰਗਾ ਕੇ ਤੇ।
ਕਹਿਦਾ ਮੈਂ ਖਤਮ ਕਰਾ ਦਊਂਗਾ, ਤੈਨੂੰ ਇਸ ਦੇ ਵਿੱਚ ਮੜ੍ਹਾ ਕੇ ਤੇ।
ਕਿਉਂ ਖੇਡ ਗਵਾਉਨਾ ਏ 'ਜੀਵਨ' ਦੀ, ਤੇ ਧਰਮ ਨੂੰ ਠੇਸ ਲਗਾਉਨਾਂ ਏਂ।
ਅਜੇ ਵੀ ਮੰਨ ..............................................।

## ਸਤਿਗੁਰੂ ਜੀ ਦਾ ਸਰੀਰ ਤਿਆਗਣਾ

### ਕਲੀ

ਪੰਜਾਂ ਸਿੱਖਾਂ ਨੂੰ ਲੈ ਪਹੁੰਚ ਗਏ ਤਟ ਰਾਵੀ ਦੇ,
ਪਹਿਲਾਂ ਵਗਦੇ ਸਰ ਚੋਂ ਕੀਤੇ ਨੇ ਇਸ਼ਨਾਨ।
ਪਾ ਕੇ ਬਸਤਰ ਬੈਠ ਕਿਨਾਰੇ ਫਿਰ ਉਪਦੇਸ਼ ਦੇ,
ਲੱਗੇ ਪੰਜਾਂ ਤਾਈਂ ਆਤਮ ਕਰਨ ਗਿਆਨ।
ਜੀਹਨੂੰ ਮੌਤ ਮੌਤ ਕਹਿ ਦੁਨੀਆਂ ਸਾਰੀ ਡਰਦੀ ਏ,
ਉਹ ਤੇ ਗਿਆਨਵਾਨ ਨੂੰ ਜਾਪੇ ਤੁੱਛ ਸਮਾਨ।
ਛੱਡਿਆਂ ਦੇਹ ਦੇ ਮਰਦੀ ਮੂਲ ਕਦੀ ਨਹੀਂ ਆਤਮਾ,
ਆਪਾ ਤਤ ਚੀਜ਼ ਦੀ ਕਰਨੀ ਹੈ ਪਹਿਚਾਨ।
ਜਿੱਦਾਂ ਲਾਹ ਪੁਰਾਣਾ ਚੋਲਾ ਨਵਾਂ ਬਦਲਾਈ ਦਾ,
ਸਹਿਜੇ ਕੁੰਜ ਉਤਾਰ ਭੁਜੰਗ ਖੁਸ਼ੀ ਮਨਾਣ।
ਦੁਨੀਆਂ ਰੂਪ ਸਰਾਂ ਦਾ ਪੰਛੀ ਬਿਰਖ ਬਸੇਰਾ ਏ,
ਕੱਟੀ ਰੈਣ ਸਵੇਰੇ ਮਾਰ ਉਡਾਰੀ ਜਾਣ।
ਏਦਾਂ ਗਿਆਨਵਾਨ ਦਾ ਛੱਡਣਾ ਦੇਹ ਨੂੰ ਜਾਣ ਲਵੋ,
ਸਾਰੇ ਜਗਤ ਪਦਾਰਥ ਮਾਨੋ ਸੁਖਨ ਸਮਾਨ।
ਹੋਵੇ ਜੋ ਅਨਹੋਣੀ ਚਿੰਤਾ ਕਰੀਏ ਉਸ ਦੀ,
ਏਹ ਗੁਰਬਾਣੀ ਦੇ ਵਿਚ ਆਇਆ ਏ ਫ਼ਰਮਾਨ।
ਆਉਣਾ ਜਾਣਾ ਮਾਨੋ ਭਾਣੇ ਵਿੱਚ ਅਕਾਲ ਦੇ,
ਇੱਕੋ ਰਸਤਾ ਸਭ ਦਾ ਕੰਗਲਾ ਸ਼ਾਹ ਸੁਲਤਾਨ।
ਸਾਨੂੰ ਆਗਿਆ ਸਦਾ ਨਾਨਕ ਦੀ ਦਰਗਾਹ ਚੋਂ,
ਸਾਡਾ ਪਲੋ ਪਲੀ ਤੱਕ ਹੋ ਜਾਣਾ ਪਇਆਨ।
ਮੰਨਣਾ ਭਾਣਾ ਤੁਸਾਂ ਨੇ ਕਰਨਾ ਹਿਰਖ ਅਫ਼ਸੋਸ ਨਾ,
ਜਪਨਾ ਨਾਮ ਚਵੱਖਰਾ ਇਕ ਮਨ ਧਰ ਕੇ ਧਿਆਨ।
ਸਾਡੀ ਦੇਹੀ ਨੂੰ ਦਰਿਆ ਦੇ ਵਿੱਚ ਪ੍ਰਵਾਹ ਦੇਣਾ,
ਪੂਜੇ ਮੜੀ ਨਾ ਕੋਈ ਗੋਰ ਸਥਾਨ ਬਣਾਨ।
ਦੇ ਉਪਦੇਸ਼ ਸਿੱਖਾਂ ਨੂੰ ਪਾਠ ਕੀਤਾ ਫਿਰ ਜਪੁਜੀ ਦਾ,
ਸੱਚੀ ਬਾਣੀ ਸਭ ਨੂੰ ਦੇਂਦੀ ਹੈ ਕਲਿਆਨ।

ਆਸਾ ਵਾਰ ਸੁਖਮਨੀ ਪੜ੍ਹ ਕੇ ਪੰਜੇ ਬਾਣੀਆਂ,
ਚਾਦਰ ਤਾਣ ਕੇ ਸੁਰਤੀ ਜੋੜੀ ਵਿਚ ਭਗਵਾਨ।
ਛੱਡ ਕੇ ਦੇਹੀ ਨੂੰ ਤਾਂ ਰੂਹ ਗੁਰਪੁਰੀ ਸਧਾਰ ਗਈ,
ਜਾ ਕੇ ਸੱਚਖੰਡ ਵਿੱਚ ਮੱਲਿਆ ਨਿਜ ਅਸਥਾਨ।
ਜੈ ਜੈ ਕਾਰ ਦਿਓਤੇ ਵਰਖਾ ਕਰਦੇ ਫੁੱਲਾਂ ਦੀ,
ਹਾਹਾਕਾਰ ਨੱਚ ਗਏ ਸਾਰੇ ਵਿਚ ਜਹਾਨ।
ਕਰ ਅਰਦਾਸ ਸਿੱਖਾਂ ਨੇ ਦੇਹ ਪ੍ਰਵਾਤੀ ਰਾਵੀ 'ਚ,
ਤੇਰਾ ਭਾਣਾ ਮੀਠਾ ਬੋਲੇ ਇਹ ਜ਼ਬਾਨ।
ਸਾਰੇ ਫਿਰ ਗਈ ਵਿੱਚ ਦੁਹਾਈ ਸ਼ਹਿਰ ਲਾਹੌਰ ਦੇ,
ਚੰਦੂ ਤਲੀਆਂ ਮਲ-ਮਲ ਲਗਾ ਹੈ ਪਛਤਾਨ।
ਲਾਲੋ ਲਾਲ ਹੋ ਗਿਆ ਪਾਣੀ ਸਭ ਦਰਿਆ ਦਾ,
ਵਗਣੋ ਪੌਣ ਖਲੋ ਗਈ ਬਿਰਛ ਲਗੇ ਕੁਮਲਾਨ।
'ਜੀਵਨ ਸਿੰਘਾ' ਅਮਰ ਸ਼ਹੀਦੀ ਏਹ ਗੁਰ ਅਰਜਨ ਦੀ,
ਆਪ ਮਟਾਵੋ ਗਾਵੋ ਜਬ ਲਗ ਘਟ ਮੇ ਪਰਾਨ।

## ਚੰਦੂ ਵੱਲੋਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਚਿੱਠੀ

### ਕੋਰੜਾ

ਬਣੀ ਕਹਿਰ ਕਾਤੀ ਕੰਨਿਆ ਵਜੀਰ ਦੀ, ਹਿਰਦੇ ਚ ਰੜਕੇ ਰੜਕ ਤੀਰ ਦੀ।
ਮਿਲੇ ਨਾ ਅਸਾਧ ਰੋਗ ਦੀ ਦਵਾਈ ਏ, ਸੁਧਾਸਰ ਚਿਠੀ ਚੰਦੂ ਨੇ ਪੁਚਾਈ ਏ।

ਚਿੰਤਾ ਚਿਖਾ ਤੇ ਸਦਾ ਰਹੇ ਚੜ੍ਹਿਆ, ਬਦਲੇ ਦੀ ਭਾਵਨਾ ਦਾ ਨਾਗ ਲੜਿਆ।
ਸੋਚਾਂ ਸੋਚਦੇ ਨੇ ਸੋਚ ਇਹ ਦੜਾਈ ਏ, ਸੁਧਾਸਰ ...........................।

ਲੇਖ ਲਿਖ ਭੇਜਦਾ ਹਰੀ ਗੋਬਿੰਦ ਨੂੰ, ਹੋਰ ਤੜਫਾਓ ਨਾਹੀਂ ਮੇਰੀ ਜਿੰਦ ਨੂੰ।
ਮਿਲ ਬੈਠੀਏ ਤੇ ਕਰੀਏ ਰਸਾਈ ਏ, ਸੁਧਾਸਰ..............................।

ਪਿਛੇ ਬੀਤ ਗਈ ਦੀ ਚਿੰਤਾ ਵਸਾਰੀਏ, ਅੱਗੇ ਆਉਣ ਵਾਲੇ ਸਮੇਂ ਨੂੰ ਵਿਚਾਰੀਏ।
ਕਰੀਏ ਸੋ ਕਾਰਾ ਵਧੇ ਨਾ ਲੜਾਈ ਏ, ਸੁਧਾਸਰ ..............................।

ਭਾਰੀਆਂ ਧਿਰਾਂ ਨਾ ਵੱਧ ਜਾਣ ਰੁਚੀਆਂ, ਬਿਰਛਾਂ ਦੇ ਨਾਲ ਵੇਲਾਂ ਹੋਣ ਉਚੀਆਂ।
ਕਰਦਾ ਮਿਲਾਪ ਚੜਤ ਸਵਾਈ ਏ, ਸੁਧਾਸਰ ................................।

ਵੰਡਦਾ ਏ ਸਦਾ ਚੰਦਨ ਜੋ ਵਾਸ਼ਨਾ, ਕਰਦਾ ਜਗਤ ਉਸਦੀ ਉਪਾਸ਼ਨਾ।
ਖਹਿਕੇ ਹੁੰਦੀ ਵੱਡੇ ਬਾਂਸਾ ਦੀ ਤਬਾਹੀ ਏ, ਸੁਧਾਸਰ .....................।

ਧਰਮ ਧੰਨ ਧਾਮ ਆਪਣੀ ਜੋ ਮੰਗ ਆ, ਰੱਖ ਦੇ ਮਰਦ ਜਿੰਦ ਜਾਨ ਸੰਗ ਆ।
ਵਰਦੇ ਨੇ ਬਾਜੀ ਸਿਰਾਂ ਦੀ ਲਗਾਈ ਏ, ਸੁਧਾਸਰ ......................।

ਆਪਣੀ ਸਗਾਈ ਪਰਣਾ ਲਓ ਆਪ ਆ, ਮੇਰੇ ਘਰੋਂ ਸਦਾ ਉਠ ਜਾਏ ਸਰਾਪ ਆ
ਏਸੇ ਗੱਲੇ ਦੋਹਾਂ ਧਿਰਾਂ ਦੀ ਭਲਾਈ ਏ, ਸੁਧਾਸਰ............................।

ਤੇਰੇ ਬਾਪ ਮੇਰਾ ਤੋਲਿਆ ਨਾਂ ਭਾਰ ਆ, ਉਸ ਮੈਨੂੰ ਆਖ ਕੂਕਰ ਪੁਕਾਰਿਆ।
ਮਰਿਆ ਉਹ ਫਲ ਕਰਮਾ ਦਾ ਪਾਈ ਏ, ਸੁਧਾਸਰ .....................।

ਸਮੇਂ ਨੂੰ ਸੰਭਾਰੋ ਕਰਿਓ ਨਾ ਭੁੱਲ ਆ, ਪਿਤਾ ਵਾਲੀ ਗੱਲ ਤੇ ਨਾਂ ਜਾਇਓ ਤੁੱਲ ਆ।
ਜੀਵਨ ਦੀ ਖੇਡ ਲਿਓ ਨਾ ਗਵਾਈ ਏ, ਸੁਧਾਸਰ......................।

## ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਵੱਲੋਂ ਚੰਦੂ ਨੂੰ ਜਵਾਬ

### ਬੈਂਤ

ਮੀਰੀ ਪੀਰੀ ਦੇ ਮਾਲਕ ਨੇ ਪੜੀ ਪਾਤੀ, ਜੋਸ਼ ਨੇਤ੍ਰੀਂ ਹੋਸ਼ ਗਰਮਾਇਆ ਏ।
ਅਰਜਨ ਦੇਵ ਸਤਿਗੁਰ ਪੰਚਮ ਪਾਤਸ਼ਾਹ ਦਾ, ਕਾਤਲ ਅੱਖੀਆਂ ਦੇ ਸਾਹਵੇਂ ਆਇਆ ਏ।
ਤੱਤੀ ਤਵੀ ਲਾਹੌਰ ਦਾ ਕਾਂਡ ਖੂਨੀ, ਫਿਲਮ ਵਾਂਗ ਫਿਰਦਾ ਚੱਕਰ ਲਾਂਵਦਾ ਏ।
ਛੇਵਾਂ ਪਾਤਸ਼ਾਹ ਬਦਲੇ ਦੀ ਭਾਵਨਾ ਦਾ, ਉਤਰ ਲਿਖ ਕੇ ਪੱਤਰ ਪਠਾਂਵਦਾ ਏ।

ਕਾਗਜ਼ ਕਲਮ ਦਵਾਤ ਸਿਆਹੀ ਲੈ ਕੇ, ਪਾਈਆਂ ਅੱਖਰਾਂ ਨਾਲ ਅਗਵਾਈਆਂ ਨੇ।
ਤੀਰਾਂ ਵਰਗੀਆਂ ਤਿਖੀਆਂ ਤੇਜ ਸਤਰਾਂ, ਛਾਤੀ ਵੈਰੀ ਦੀ ਵੱਲ ਸਧਾਈਆਂ ਨੇ।
ਚੁੱਕੀ ਇਟ ਦਾ ਪੱਥਰ ਜਵਾਬ ਘੜ ਕੇ, ਮੱਤਮੰਦ ਦੇ ਮੱਥੇ ਟਿਕਾਂਵਦਾ ਏ।
ਛੇਵਾਂ ਪਾਤਸ਼ਾਹ ....................................................................।

ਤੇਰੇ ਜੁਲਮ ਦੇ ਜਾਲਮਾਂ ਤਾਅ ਤੱਤੇ, ਪੰਚਮ ਪਾਤਸ਼ਾਹ ਤਾਂਈ ਜਲਾਇਆ ਏ।
ਅੱਜ ਤੂੰ ਹੋਰ ਬਲਦੀ ਉਤੇ ਤੇਲ ਪਾ ਕੇ, ਮੇਰੇ ਕਾਲਜੇ ਨੂੰ ਲੰਬੂ ਲਾਇਆ ਏ।

ਏਸ ਦੁਬਿਧਾ ਦੀ ਅਗਨੀ ਦੇ ਵਿਚ ਬਲਦਾ, ਸਿਵਾ ਪਾਪੀਆ ਤੇਰਾ ਦਿਸਾਂਵਦਾ ਏ।
ਛੇਵਾਂ ਪਾਤਸ਼ਾਹ...............................................................।

ਅਰਜਨ ਦੇਵ ਸਤਿਗੁਰੂ ਦਾ ਵਾਕ ਸੱਚਾ, ਪੂਰਾ ਕਰਕੇ ਅਸਾਂ ਵਖਾਵਣਾ ਏ।
ਨੱਕ ਨੱਥ ਗੱਲ ਸੰਗਲੀ ਪਾ ਤੇਰੇ, ਕੁੱਤਾ ਕਰਕੇ ਕਿਲੇ ਬੰਨਾਵਣਾ ਏ।
ਗਲੀਆਂ ਕੂਚਿਆਂ ਵਿੱਚ ਖਵਾਰ ਹੋਸੈਂ, ਬਾਂਦਰ ਜਿਵੇਂ ਕਲੰਦਰ ਨਚਾਂਵਦਾ ਏ।
ਛੇਵਾਂ ਪਾਤਸ਼ਾਹ .........................................................।

ਇਕ ਖੁੱਲੇਗੀ ਪਾਪਾਂ ਦੀ ਪੰਡ ਤੇਰੀ, ਮਾਰੋ ਮਾਰ ਕਰ ਪਕੜਿਆ ਜਾਏਂਗਾ ਤੂੰ।
ਜਿਹੜੀ ਫੰਨ ਫੁਲਾ ਕੇ ਫੁੰਕਾਰਦਾਂ ਏ, ਏਸੇ ਫੰਨ ਤੇ ਜੁਤੀਆਂ ਖਾਂਏਗਾ ਤੂੰ।
ਸਮਾਂ ਕੂਕਦਾ ਛੂਕਦਾ ਸੀਸ ਤੇਰੇ, ਆਉਂਦਾ ਆਪਣਾ ਰੂਪ ਵਟਾਂਵਦਾ ਏ।
ਛੇਵਾਂ ਪਾਤਸ਼ਾਹ...................................................... ।

ਨਿੰਦਨ ਨੀਚ ਕਪਟੀ ਸਾਕਤ ਸੰਤ ਦੋਖੀ, ਗੁਰੂ ਘਰ ਨਈਂ ਕਦੀ ਪ੍ਰਵਾਨ ਹੁੰਦੇ।
ਸਾਕਤ ਸੂਰ ਸਵਾਨ ਸਭਾ ਇਕੋ, ਬੁਰਾ ਬੋਲ ਵਿਪਰੀਤ ਜ਼ੁਬਾਨ ਹੁੰਦੇ।
ਮੱਤੇ ਮਾਨ ਕੁਮੱਤ ਤਿਆਗਦੇ ਨਾ, ਮੂਰਖ ਮਾਰ ਖਾ ਕੇ ਰਾਸ ਆਂਵਦਾ ਏ।
ਛੇਵਾਂ ਪਾਤਸ਼ਾਹ ....................................................।

ਕਾਲਾ ਮੂੰਹ ਕਰ ਹਾਰ ਪਾ ਛਿੱਤਰਾਂ ਦਾ, ਤੇਰਾ ਗਰਬ ਗੁਮਾਨ ਉਡਾਂਵਣਾ ਏ।
ਤੋਰ ਦਿਲੀਓਂ ਸ਼ਹਿਰ ਲਾਹੋਰ ਵੱਲੇ, ਤੇਰਾ ਕੱਢ ਜਲੂਸ ਲੈ ਜਾਵਣਾ ਏ।
ਅੰਗ ਸਾਕ ਪੁੱਤਰ ਮਿੱਤਰ ਯਾਰ ਤੇਰੇ, ਤੈਨੂੰ ਦਿਸੂ ਨਾ ਕੋਈ ਛਡਾਂਵਦਾ ਏ।
ਛੇਵਾਂ ਪਾਤਸ਼ਾਹ ......................................................।

..............................।

## ਬੰਦਨਾ

### ਡਿਓੜ

ਪ੍ਰਥਮੇ ਧਿਆਨ ਧਰਾਂ ਮਹਾਰਾਜ ਦਾ, ਜੋ ਆਪ ਕਾਰ ਸਾਜ ਹੈ।
ਨ੍ਹਾਨਾ ਪ੍ਰਕਾਰ ਦੁਨੀਆਂ ਨੂੰ ਸਾਜਦਾ, ਤੇ ਅੱਟਲ ਰਾਜ ਹੈ।
ਨਿਰਵੈਰ ਨਿਰਭਉ ਸਦੌਣ ਵਾਲਿਆ, ਨਾ ਤੇਰਾ ਪਾਰਾਵਾਰ ਹੈ।
ਵਾਲੀ ਤੀਨ ਲੋਕ ਦੇ ਕਹਾਉਣ ਵਾਲਿਆ, ਜੀ ਨਮਸਕਾਰ ਹੈ।

ਲੱਗਦਾ ਨਈਂ ਤੇਰੇ ਅੰਤ ਆਦਿ ਕਾ, ਹੈਂ ਅਨਾਦੀ ਮਾਲਕਾ।
ਅਟੱਲ ਹੈ ਕਾਨੂੰਨ ਤੇਰੀ ਮਰਿਯਾਦ ਕਾ, ਵਾਹ ਪ੍ਰਿਤਪਾਲਕਾ।
ਸੱਚਖੰਡ ਵਿਚ ਡੇਰੇ ਲਾਉਣ ਵਾਲਿਆ, ਧੰਨ ਦਰਬਾਰ ਹੈ।
ਵਾਲੀ ਤੀਨ ...............................................।

ਖੜੇ ਤੇਰੇ ਆਸਰੇ ਅਕਾਸ਼ ਧਰਤੀ, ਸਾਗਰਾਂ ਦਾ ਜਲ ਆ।
ਬਨਾਸਪਤੀ ਵਿਚ ਤੂੰ ਸੁਗੰਧ ਭਰਤੀ, ਦੇ ਕੇ ਫੁੱਲ ਫਲ ਆ।
ਚੰਨ ਸੂਰ ਤਾਰੇ ਚਮਕੌਣ ਵਾਲਿਆ ਅਪਰ ਅਪਾਰ ਹੈ।
ਵਾਲੀ ਤੀਨ ..............................................।

ਫੁਰਨੇ ਦੇ ਨਾਲ ਘੜ ਲੈਂਦਾ ਮੂਰਤਾਂ, ਗਿਣਤੀ ਤੋਂ ਬਾਹਰੀਆਂ।
ਇਕ ਦੂਜੇ ਨਾਲ ਨਾ ਮਿਲਣ ਸੂਰਤਾਂ, ਖੇਡਾਂ ਕੀ ਖਿਲਾਰੀਆਂ।
ਮਿੱਟੀ ਵਿਚੋਂ ਨੂਰ ਚਮਕਾਉਣ ਵਾਲਿਆ, ਘੜਦਾ ਸਵਾਰ ਹੈ।
ਵਾਲੀ ਤੀਨ ...............................................।

ਧਰਤੀ ਚੋਂ ਅੰਨ ਕਾਸਟ ਚ ਅਗਨੀ, ਵਾਹਵਾ ਤੇਰੇ ਰੰਗ ਆ।
ਪੌਣ ਚ ਪ੍ਰਾਨ ਕਿਰਨਾਂ ਚ ਰੰਗਨੀ, ਨਸ਼ਾ ਵਿਚ ਭੰਗ ਆ।
ਦੁੱਧ ਵਿੱਚ ਘਿਰਤ ਮਿਲੋਣ ਵਾਲਿਆ, ਅਜਬ ਵਿਹਾਰ ਹੈ।
ਵਾਲੀ ਤੀਨ........................................... ।

ਸਿੱਪੀਆਂ ਚ ਮੋਤੀ ਹੀਰਿਆਂ ਨੂੰ ਪੱਥਰਾਂ ਤੇ, ਪੈਦਾ ਕਰਨ ਵਾਲਿਆ।
ਕੰਗਲੇ ਨੂੰ ਰਾਜ ਰਾਜਿਆਂ ਨੂੰ ਸੱਥਰਾਂ, ਤੇ ਧਰਨ ਵਾਲਿਆ।
ਉਡਿਆਂ ਧਰਤ ਪਟਕਾਉਣ ਵਾਲਿਆ, ਡਿਗਿਆਂ ਉਡਾਰ ਹੈ।
ਵਾਲੀ ਤੀਨ............................................... ।

ਪੱਥਰਾਂ ਦੇ ਵਿਚ ਕੀੜਿਆਂ ਨੂੰ ਪਾਲਦਾ, ਕਿਸੇ ਨਾਲ ਢੰਗ ਆ।
ਜਲ ਥਲ ਵਿਚ ਸਭ ਨੂੰ ਸੰਭਾਲਦਾ, ਹੋ ਕੇ ਅੰਗ ਸੰਗ ਆ।
ਥਾਓਂ ਥਾਈਂ ਰਿਜ਼ਕ ਪਚਾਉਣ ਵਾਲਿਆ, ਅਤੁਲ ਹੀ ਭੰਡਾਰ ਹੈ।
ਵਾਲੀ ਤੀਨ...................................................।

ਹੋਣ ਬਨ ਰਾਜ ਕਲਮਾ ਜੇ ਸਾਰੀਆਂ, ਸ਼ਿਆਹੀ ਸਾਗਰ ਬਣੇ।
ਕਾਗਜ਼ ਧਰਤ ਪਵਨ ਲਿਖਾਰੀਆਂ, ਗੁਣ ਸ਼ੇਸ਼ ਵੀ ਭਣੇ।
ਪਰੇ ਵੇਦ ਪਾਠ ਤੋਂ ਰਹਾਉਣ ਵਾਲਿਆ, ਆਉਂਦਾ ਨਾ ਸ਼ੁਮਾਰ ਹੈ।
ਵਾਲੀ ਤੀਨ................................................. ।

ਵਿਸ਼ਨੂੰ ਬ੍ਰਹਮਾ ਅਤੇ ਮਹਾਂਦੇਵ ਜੋ, ਤੁਝ ਨੂੰ ਧਿਆਉਂਦੇ ਐ।
ਲਛਮੀ ਵੀ ਕਰਦੀ ਤੁਮਾਰੀ ਸੇਵ ਜੋ, ਦੇਵਤੇ ਨਿਉਂਦੇ ਐ।
ਪੂਜਾ ਸਾਰੇ ਜੱਗ ਤੋਂ ਕਰਾਉਣ ਵਾਲਿਆ, ਝੁਕੇ ਸੰਸਾਰ ਹੈ।
ਵਾਲੀ ਤੀਨ........................................... ।

ਤੇਰੇ ਆਸਰੇ ਤੇ ਕਾਵ ਰਚਦੇ ਕਵੀ, ਤੂੰ ਬੁਧ ਨੂੰ ਨਿਤਾਰਦੇ।
ਤੇਰੇ ਬਲ ਨਾਲ ਕਰੇ ਚਾਨਣ ਰਵੀ, ਵਿੱਚ ਸੰਸਾਰ ਦੇ।
ਜਿਉਣ ਸਿੰਘਾ ਗੀਤ ਉਹਦੇ ਗਉਣ ਵਾਲੇ ਆ, ਤੂੰ ਸਿਫਤਾਂ ਉਚਾਰ ਹੈ।
ਵਾਲੀ ਤੀਨ...............................................।

*********************

## ਗੁਰੂ ਹਰਿਕ੍ਰਿਸ਼ਨ ਜੀ

ਵੱਡੇ ਭਰਾ ਧੀਰ ਮੱਲ ਵੱਲੋਂ ਗੁਰਗੱਦੀ ਤੇ ਹੱਕ ਦਾ ਦਾਅਵਾ ਕਰ ਸ੍ਰੀ ਗੁਰੂ ਹਰਿਰਾਏ ਦੇ ਵਿਰੋਧ ਵਿੱਚ ਔਰੰਗਜ਼ੇਬ ਨੂੰ ਅਰਜ਼ੀ ਲਿਖੀ ਕਿ ਮੇਰਾ ਹੱਕ ਮੈਨੂੰ ਦਵਾਓ। ਔਰੰਗਜ਼ੇਬ ਨੇ ਗੁਰੂ ਜੀ ਨੂੰ ਸੁਨੇਹਾ ਭੇਜਿਆ ਕਿ ਜਾਂ ਕਰਾਮਾਤ ਵਿਖਾਓ ਜਾਂ ਪੇਸ਼ੀ ਭੁਗਤੋ। ਸਤਿਗੁਰ ਜੀ ਨੇ ਵੱਡੇ ਪੁੱਤਰ ਰਾਮ ਰਾਏ ਨੂੰ ਕਰਾਮਾਤਾਂ ਦੇ ਦਿੱਲੀ ਭੇਜਿਆ।ਰਾਮ ਰਾਏ ਨੇ ਕਰਾਮਾਤਾ ਵਿਖਾ ਔਰੰਗਜ਼ੇਬ ਦਾ ਮਨ ਜਿੱਤ ਲਿਆ। ਮੁਲਾਣਿਆ ਨੇ ਸ਼ਕਾਇਤ ਕੀਤੀ ਇਹਨਾ ਦੇ ਧਰਮ ਗ੍ਰੰਥ ਵਿਚ ਇਸਲਾਮ ਧਰਮ ਦੀ ਨਿੰਦਿਆ ਕੀਤੀ ਹੈ। "ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮ੍ਹਿਆਰ" ਲਿਖਿਆ ਹੈ। ਔਰੰਗਜ਼ੇਬ ਦੇ ਪੁੱਛਣ ਤੇ ਰਾਮ ਰਾਏ ਨੇ ਕਿਹਾ ਲਿਖਣ ਵਾਲੇ ਦੀ ਗਲਤੀ ਹੈ ਗਰੂ ਜੀ ਨੇ ਤਾਂ ਮਿੱਟੀ ਬੇਈਮਾਨ ਕੀ ਉਚਾਰਿਆ ਹੈ। ਸ੍ਰੀ ਗੁਰ ਹਰਿ ਰਾਏ ਜੀ ਨੂੰ ਪਤਾ ਲੱਗਾ ਹੁਕਮ ਕੀਤਾ ਰਾਮ ਰਾਏ ਮੇਰੇ ਮੱਥੇ ਨਾ ਲੱਗੇ। ਸਤਿਗੁਰੂ ਜੀ ਛੋਟੇ ਪੁੱਤਰ ਹਰਿਕ੍ਰਿਸ਼ਨ ਨੂੰ ਗੱਦੀ ਦੇ ਆਪ ਸਰੀਰ ਤਿਆਗ ਦਿੱਤਾ।ਔਰੰਗਜ਼ੇਬ ਨੇ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਨੂੰ ਦਿੱਲੀ ਬੁਲਾਇਆ। ਰਾਜਾ ਜੈਪੁਰੀਆ ਗੁਰੂ ਜੀ ਨੂੰ ਆਪ ਲੈਣ ਆਇਆ। ਥਨੇਸਰ ਪਹੁੰਚ ਗੁਰੂ ਜੀ ਨੇ ਗੂੰਗੇ ਤੋਂ ਗੀਤਾ ਦੇ ਅਰਥ ਕਰਾ ਪਡੰਤ ਦਾ ਹੰਕਾਰ ਦੂਰ ਕਰ ਦਿੱਲੀ ਪਹੁੰਚੇ। ਰਾਜੇ ਦੀ ਰਾਣੀ ਦਾ ਸ਼ੰਕਾ ਨਵਿਰਤ ਕੀਤਾ। ਦਿੱਲੀ ਵਿਚ ਮਹਾਂਮਾਰੀ ਦੀ ਬਿਮਾਰੀ ਫੈਲ ਗਈ ।ਸਤਿਗੁਰੂ ਜੀ ਨੇ ਚਰਨ ਅਮ੍ਰਿੰਤ ਦੇ ਸੰਗਤਾਂ ਦੇ ਕਸ਼ਟ ਦੂਰ ਕੀਤੇ। ਦਿੱਲੀ ਦਰਬਾਰ ਤੱਕ ਚਰਚਾ ਛਿੜ ਗਈ। ਰਾਮ ਰਾਏ ਈਰਖਾ ਵੱਸ ਹੋ ਬੋਲ ਕੁਬੋਲ ਬੋਲਣ ਲੱਗਾ। ਸਤਿਗੁਰੂ ਜੀ ਨੂੰ ਪਤਾ ਲੱਗਾ ਕਿਹਾ ਰਾਮ ਰਾਏ ਆਪਣੇ ਹੰਕਾਰ ਵਿੱਚ ਜਿਊਂਦਾ ਸੜੇਗਾ। ਰਾਮ ਰਾਏ ਦੇ ਕਹਿਣ ਤੇ ਔਰੰਗਜ਼ੇਬ ਨੇ ਵਰੰਟ ਜਾਰੀ ਕੀਤੇ ਸਤਿਗੁਰੂ ਜੀ ਨੇ ਕਿਹਾ "ਮੈਂ ਮਲੇਸ਼ ਦੇ ਮੱਥੇ ਨਹੀਂ ਲੱਗਣਾ ਸਰੀਰ ਤਿਆਗ ਦੇਣਾ ਹੈ।" ਸੰਗਤਾਂ ਨੇ ਅਗਲੇ ਗੁਰੂ ਬਾਰੇ ਪੁੱਛਿਆਂ ਤਾਂ ਆਪ ਨੇ 'ਬਾਬਾ ਬਸੇ ਗ੍ਰਾਮ ਬਕਾਲੇ' ਕਹਿ ਗੁਰੂ ਤੇਗ ਬਹਾਦਰ ਜੀ ਵੱਲ ਇਸ਼ਾਰਾ ਕਰ ਸਰੀਰ ਤਿਆਗ ਦਿੱਤਾ। ਬਾਬੇ ਬਕਾਲੇ 22 ਮੰਜੀਆਂ ਲੱਗ ਗਈਆਂ। ਵਪਾਰੀ ਮੱਖਣ ਸ਼ਾਹ ਦਾ ਜਹਾਜ ਡੁਬਣ ਲੱਗਾ ਉਸਨੇ ਸਮੇਂ ਦੇ ਸਤਿਗੁਰੂ ਅੱਗੇ 500 ਮੁਹਰ ਮੱਥਾ ਟੇਕਣ ਲਈ ਕਹਿ ਅਰਦਾਸ ਕੀਤੀ, ਤੇ ਮੱਖਣ ਸ਼ਾਹ ਦਾ ਜਹਾਜ ਬੰਨੇ ਲੱਗਾ। 500 ਮੁਹਰ ਲੈ ਬਾਬੇ ਕੇ ਬਕਾਲੇ ਪੁੱਜਾ। 22 ਮੰਜੀਆਂ ਵੇਖ ਹੈਰਾਨ ਹੋ ਗਿਆ। ਦੋ-ਦੋ ਮੋਹਰਾਂ ਸਭ ਦੇ ਅੱਗੇ ਰੱਖ ਮੱਥਾ ਟੇਕਦਾ ਗਿਆ ਪਰ ਕਿਸੇ ਨੇ ਹੋਰ ਮੰਗ ਨਾ ਕੀਤੀ। ਪੁੱਛਦਾ ਪੁਛਾਦਾਂ ਗੁਰੂ ਤੇਗ ਬਹਾਦਰ ਜੀ ਦੇ ਭੋਰੇ ਕੋਲ ਆ ਦੋ ਮੋਹਰਾਂ ਮੱਥਾ ਟੇਕੀਆਂ ਅੱਗੋਂ ਸਤਿਗੁਰੂ ਜੀ 500 ਮੋਹਰਾਂ ਦਾ ਇਕਰਾਰ ਯਾਦ ਕਰਵਾ ਆਪਣਾ ਮੋਢਾ ਵਿਖਾਇਆ। ਜਿਸ ਤੇ ਕਿੱਲਾਂ ਦੀ ਘਿਸਰ ਲੱਗੀ ਹੋਈ ਸੀ। ਮੱਖਣ ਸ਼ਾਹ ਨੇ ਕੋਠੇ ਚੜ ਪੱਲੂ ਫੇਰ ਗੁਰੂ ਲਾਧੋ ਰੇ ਦਾ ਹੋਕਾ ਦਿੱਤਾ।

## ਸ੍ਰੀ ਗੁਰੂ ਹਰਿ ਰਾਏ ਜੀ ਵਲੋਂ ਰਾਮ ਰਾਏ ਦੇ ਮੱਥੇ ਨਾ ਲੱਗਣ ਦਾ ਹੁਕਮ ਦੇਣਾ

### ਦਵੱਈਆ

ਰਾਮ ਰਾਏ ਨੇ ਗੁਰਬਾਣੀ ਦੇ, ਬੋਲ ਅੱਖਰ ਬਦਲਾਏ।
ਹਰਿ ਰਾਏ ਸਤਿਗੁਰ ਜੀ ਸੁਣਕੇ, ਡਾਹਡੇ ਰੋਹ ਵਿੱਚ ਆਏ।
ਮਿੱਟੀ ਮੁਸਲਮਾਨ ਦੀ ਥਾਂ ਤੇ, ਬਈਮਾਨ ਬਤਲਾਇਆ।
ਰਾਮ ਰਾਏ ਬੇਮੁੱਖ ਗੁਰ ਘਰ ਦਾ, ਸੱਤਵੇਂ ਗੁਰ ਫੁਰਮਾਇਆ।

ਬਾਣੀ ਗੁਰੂ ਗੁਰੂ ਹੈ ਬਾਣੀ, ਇਹਦੇ ਤੁਲ ਨਾ ਕੋਈ।
ਲੱਗ ਮਾਤਰ ਦਾ ਫ਼ਰਕ ਜੋ ਪਾਵੇ, ਉਸਨੂੰ ਮਿਲੇ ਨਾ ਢੋਈ।
ਰਾਮ ਰਾਏ ਨੇ ਸਾਰ ਨਾ ਜਾਣੀ, ਮਾਰ ਲਇਆ ਮੋਹ ਮਾਇਆ।
ਰਾਮ ਰਾਏ ਬੇਮੁੱਖ ................................................।

ਰੱਬੀ ਹੁਕਮ ਅਨਾਦੀ ਬਾਣੀ, ਗੁਰਮੁੱਖ ਰਿਦੇ ਸਮਾਣੀ।
ਰਿੱਧ ਸਿੱਧ ਮੁਕਤੀ ਦੀ ਦਾਤੀ, ਹੈ ਰਤਨਾ ਦੀ ਖਾਣੀ।
ਗੁਰਬਾਣੀ ਜੋ ਰਿਦੇ ਵਸਾਵੇ, ਫਲ ਪਾਵੇ ਮਨ ਭਾਇਆ।
ਰਾਮ ਰਾਏ ਬੇਮੁੱਖ ....................................।

ਤਾਰਾ ਰਾਣੀ ਨੇ ਪਾਈਆਂ ਸੀ, ਗੁਰਬਾਣੀ ਦੀਆਂ ਸਾਰਾਂ।
ਸੈਣ ਨਾਈ ਨੂੰ ਸ਼ਹਿਰ ਦੇ ਰਾਜੇ, ਕੀਤੀਆਂ ਨਮਸਕਾਰਾਂ।
ਧਰਮ ਅਰਥ ਤੇ ਕਾਮ ਮੋਖ ਹੈ, ਸਭ ਕੁਝ ਇਸਦੀ ਸਾਇਆ।
ਰਾਮ ਰਾਏ ਬੇਮੁੱਖ................................................।

ਚਾਰੇ ਯੁਗ ਹੀ ਨਾਮ ਬਾਣੀ ਨੂੰ, ਵੇਦ ਪੁਰਾਣ ਨੇ ਗਾਉਂਦੇ।
ਮਹਿਮਾ ਗੁਰ ਪ੍ਰਮੇਸਰ ਦੀ ਗਾ, ਫਲ ਪਾਉਂਦੇ ਮਨ ਭਾਉਂਦੇ।
ਜਿਸ ਥਾਂ ਪੜੀ ਜਾਏ ਗੁਰਬਾਣੀ, ਸੋਈ ਥਾਨ ਸੁਹਾਇਆ।
ਰਾਮ ਰਾਏ ਬੇਮੁੱਖ.............................................।

ਗੁਰਬਾਣੀ ਦੀ ਕਦਰ ਜੋ ਕਰਦਾ, ਸਿਖ ਗੁਰੂ ਕਾ ਪਿਆਰਾ।
ਵਿਛੜੇ ਜੋ ਗੁਰਬਾਣੀ ਤੋਂ, ਓ ਦੀਨ ਦੁਨੀ ਦੁਰਕਾਰਾ।
ਜੰਮ ਡੰਡਾ ਗਲ ਸੰਗਲ ਬੇੜੀ, ਉਸ ਦੇ ਪਿਆ ਪੁਵਾਇਆ।
ਰਾਮ ਰਾਏ ਬੇਮੁੱਖ................................................।

ਰਾਮ ਰਾਏ ਸਿੱਖੀ ਤੋਂ ਗਿਰਿਆ, ਮੇਰੇ ਪਾਸ ਨਾ ਆਵੇ।
ਗੁਰੂ ਨਾਨਕ ਦਾ ਨਾਮ ਲੇਵਾ ਕੋਈ, ਉਸਨੂੰ ਮੂੰਹ ਨਾ ਲਾਵੇ।
ਬੋਇਆ ਬੀਜ ਅੰਹ ਮਮ ਅੰਕੁਰ, ਕੀਤੀ ਦਾ ਫਲ ਪਾਇਆ।
ਰਾਮ ਰਾਏ ਬੇਮੁੱਖ...........................................।

ਰਾਮ ਰਾਏ ਦਾ ਭਾਗ ਨਖੁੱਟਾ, ਲੇਖ ਮੱਥੇ ਦਾ ਹਰਿਆ।
ਹਰਿ ਰਾਏ ਗੁਰ ਗੱਦੀ ਦੇ ਕੇ, ਹਰ ਕ੍ਰਿਸ਼ਨ ਗੁਰ ਕਰਿਆ।
ਪੰਜ ਸਾਲ ਦੇ ਬਾਲਕ ਦੇ, ਚਰਨਾਂ ਤੇ ਜਗਤ ਝੁਕਾਇਆ।
ਰਾਮ ਰਾਏ ਬੇਮੁੱਖ......................................।

ਸੱਤਵੇਂ ਸਤਿਗੁਰ ਹਰਿ ਰਾਏ ਜੀ, ਜਾ ਪ੍ਰਲੋਕ ਸਧਾਰੇ।
ਰਾਮ ਰਾਏ ਨੂੰ ਸਾੜਨ ਲੱਗੇ, ਦੁਬਧਾ ਦੇ ਅੰਗਿਆਰੇ।
ਜਲ ਬਲ ਉਠਿਆ ਜੀਵਨ ਉਸਦਾ, ਕਹਿਰ ਕਰਨ ਲਈ ਧਾਇਆ।
ਰਾਮ ਰਾਏ ਬੇਮੁੱਖ...........................................।

## ਰਾਮ ਰਾਏ ਵਲੋਂ ਗੁਰੂ ਹਰਿ ਕ੍ਰਿਸ਼ਨ ਜੀ ਵਿਰੁੱਧ ਅਰਜ਼ੀ ਪਾਉਣੀ

ਕੋਰੜਾ

ਦਿੱਲੀ ਪਤੀ ਬਾਦਸ਼ਾਹ ਦੇ ਪਾਸ ਜਾਇਕੇ, ਰਾਮ ਰਾਏ ਪਾਈ ਅਰਜ਼ੀ ਲਿਖਾਇਕੇ।
ਹੋਇਆ ਅਨਿਆਏ ਆਖਕੇ ਸੁਣਾਇਆ ਏ, ਮੇਰਾ ਹੱਕ ਛੋਟੇ ਵੀਰ ਨੇ ਦਬਾਇਆ ਏ।

ਪਿਤਾ ਜੀ ਨੇ ਮੇਰੇ ਨਾਲ ਛਲ ਕਰਕੇ, ਦਿੱਲੀ ਤੋਰ ਦਿੱਤਾ ਕਰਾਮਾਤ ਭਰਕੇ।
ਮੈਨੂੰ ਘਰੋਂ ਕੱਢ ਕਪਟ ਕਮਾਇਆ ਏ, ਮੇਰਾ ..............................।

ਕਾਫ਼ਰ ਦਾ ਦੋਸ਼ ਮੁੱਝ ਤੇ ਲਗਾ ਦਿੱਤਾ, ਬਾਲਕ ਮਸੂਮ ਗੱਦੀ ਤੇ ਬਿਠਾ ਦਿੱਤਾ।
ਜਿਦੇ ਕੋਲੋ ਜਾਵੇ ਕੰਮ ਨਾ ਚਲਾਇਆ ਏ, ਮੇਰਾ ..............................।

ਨਾਨਕ ਦੀ ਗੱਦੀ ਕਰਾਂਮਾਤਾਂ ਭਾਰੀਆਂ, ਉਹਨੂੰ ਕੀ ਸਮਝ ਕੀ ਨੇ ਜਿੰਮੇਵਾਰੀਆਂ।
ਥੋੜੇ ਦਿਨਾਂ ਵਿੱਚ ਕਰ ਦੂ ਸਫਾਇਆ ਏ, ਮੇਰਾ..............................।

ਖਾਣਾ ਖੇਡਣਾ ਮਾਸੂਮਾਂ ਦਾ ਵਿਹਾਰ ਆ, ਕੀ ਹੈ ਗੁਰਗੱਦੀ ਉਸਨੂੰ ਕੀ ਸਾਰ ਆ।
ਸਤੋ ਗੁਣੀ ਸਾਂਭੀ ਜਾਵਣੀ ਨਾ ਮਾਇਆ ਏ, ਮੇਰਾ..............................।

ਦੂਤੀਆਂ ਨੇ ਝੂਠ ਤੋਹਮਤਾਂ ਲਗਾਕੇ ਤੇ, ਪਿਤਾ ਨੂੰ ਵਰੁੱਧ ਮੁੱਝ ਦੇ ਸਿਖਾਕੇ ਤੇ।
ਮਿਟਦਾ ਨਾ ਪਾੜਾ ਪੱਥਰ ਤੇ ਪਾਇਆ ਏ, ਮੇਰਾ................................।

ਖੋਟੇ ਸਿੱਕੇ ਵਾਂਗ ਕਰਤਾ ਅਲੱਗ ਆ, ਲੱਥ ਗਈ ਬਰਾਦਰੀ ਚ ਮੇਰੀ ਪੱਗ ਆ।
ਲ਼ੁੱਟ ਲਈ ਸ਼ਰੀਕ ਨੇ ਛਤਰ ਛਾਇਆ ਏ, ਮੇਰਾ................................।

ਭਾਈਚਾਰੇ ਬੋਲੀਆਂ ਅਨੇਕ ਮਾਰੀਆਂ, ਕਾਲਜੇ ਹਮਾਰੇ ਲੱਗੀਆਂ ਕਟਾਰੀਆਂ।
ਮੇਹਣਿਆ ਨੇ ਮੇਰੇ ਕਾਲਜੇ ਨੂੰ ਤਾਇਆ ਏ, ਮੇਰਾ................................।

ਇਕ ਵਾਰੀ ਗਿਆ ਘਰੋਂ ਬਾਹਰੋਂ ਕੱਢਿਆ, ਦੁਨੀਆਂ ਚ ਗਿਆ ਮੇਰਾ ਨੱਕ ਵੱਡਿਆ।
ਚਿੰਤਾ ਦੀ ਚਿਖਾ ਭਾਂਬੜ ਮਚਾਇਆ ਏ, ਮੇਰਾ................................।

ਖਾਣਾ ਪੀਣਾ ਸੋਣਾ ਹੋ ਗਿਆ ਹਰਾਮ ਆ, ਜੀਵਨ ਨੂੰ ਰਾਤ ਦਿਨੇ ਨਾ ਅਰਾਮ ਆ।
ਜਾਵੇ ਸੁੱਤਾ ਭਾਗ ਮੁਝ ਦਾ ਜਗਾਇਆ ਏ, ਮੇਰਾ................................।

## ਗੁਰੂ ਹਰਿ ਕ੍ਰਿਸ਼ਨ ਜੀ ਵਲੋਂ ਜੈਪੁਰ ਦੇ ਰਾਜੇ ਨਾਲ ਦਿੱਲੀ ਨੂੰ ਤਿਆਰੀ ਕਰਨੀ

ਕਲੀ

ਰਾਜੇ ਜੈਪੁਰ ਦੀ ਗੱਲ ਸੁਣਕੇ ਸਮਾਂ ਵਿਚਾਰ ਕੇ,
ਅਠਵੇਂ ਸਤਿਗੁਰ ਕੀਤੀ ਦਿੱਲੀ ਵੱਲ ਤਿਆਰੀ।
ਬਾਲ ਅਵਸਥਾ ਸੋਹਣੀ ਮਨਾਂ ਨੂੰ ਮੋਹਣੀ ਮੂਰਤ ਤੋਂ,
ਦਰਸ਼ਕ ਬਲ-ਬਲ ਸਦਕੇ ਜਾਂਦੇ ਸੌ-ਸੌ ਵਾਰੀ।
ਫੁੱਲ ਗੁਲਾਬ ਬੁਲੀਆਂ ਰਸਨਾ ਝਰਨਾ ਅੰਮ੍ਰਿਤ ਦਾ,
ਮੱਥੇ ਨੂਰ ਇਲਾਹੀ ਨੇਤਰ ਨਾਮ ਖੁਮਾਰੀ।
ਉਮਰ ਛਟੇਰੀ ਜਾਪੇ ਸੂਖਮ ਜ਼ਿੰਦੜੀ ਸੋਹਲ ਜਹੀ,
ਸਿਰ ਤੇ ਚਾਅ ਕੇ ਤੁਰ ਪਏ ਭਾਰੀ ਜ਼ਿੰਮੇਵਾਰੀ।
ਕੋਮਲ ਛਾਤੀ ਦੇ ਵਿੱਚ ਹਿਰਦਾ ਸੁੱਚਾ ਹੀਰੇ ਤੋਂ,
ਨਿਰਮਲ ਨਿਰਭੈਤਾ ਨਿਰਸੰਕ ਗਿਆਨ ਭੰਡਾਰੀ।
ਕੀਰਤਪੁਰ ਦੀ ਸਾਰੀ ਸੰਗਤ ਭੁੱਬਾਂ ਮਾਰ ਰੋਈ,
ਤੀਰ ਵਿਛੋੜੇ ਦੇ ਨਾ ਮਾਰੋ ਬਿਨੈ ਹਮਾਰੀ।
ਜਿੱਥੇ ਜਾ ਰਹੇ ਓ ਲੈ ਚੱਲੋ ਨਾਲ ਅਸਾਨੂੰ ਵੀ,

ਸਾਂਝੀ ਦੁੱਖ ਸੁੱਖਦੀ ਹੈ ਵੱਸਦੀ ਨਗਰੀ ਸਾਰੀ।
ਸੰਗਤ ਮੰਜ਼ਲੋ ਮੰਜ਼ਲੀ ਸਾਰੀ ਨਾਲੇ ਚਲਦੀ ਗਈ,
ਹੋਇਆ ਨਗਰ ਪੰਜੋ ਖਰੇ ਆਣ ਇਕੱਠ ਅਪਾਰੀ।
ਬੁਰਜੀ ਰੇਤੇ ਦੀ ਇੱਕ ਲਾ ਕੇ ਝੰਡੀ ਗੱਢ ਦਿੱਤੀ,
ਸਾਰੀ ਸੰਗਤ ਨੂੰ ਇਉ ਬਾਣੀ ਮੁੱਖੋਂ ਉਚਾਰੀ।
ਇਸਨੂੰ ਲੰਘ ਅਸਾਡੇ ਪਿੱਛੇ ਕੋਈ ਵੀ ਆਵੇ ਨਾ,
ਜੋ ਵੀ ਆਵੇਗਾ ਉਹ ਬੇਮੁੱਖ ਗੁਰੂ ਦੁਆਰੀ।
ਮੇਰੇ ਦਰਸ਼ਨ ਦੇ ਤੁੱਲ ਇਸ ਜਗ੍ਹਾਂ ਨੂੰ ਜਾਣ ਲਉ,
ਇੱਥੇ ਸੀਸ ਝੁਕਾਵੇ ਸਤਿਗੁਰ ਦਾ ਹਿੱਤਕਾਰੀ।
ਜੀਵਨ ਨਮਸਕਾਰ ਕਰ ਮੁੜੀਆਂ ਸੰਗਤਾਂ ਸਾਰੀਆਂ,
ਬਾਝੋਂ ਲਾੜੇ ਦੇ ਜੋ ਮੁੜਦੀ ਜੰਞ ਨਕਾਰੀ।

## ਗੂੰਗੇ ਤੋਂ ਗੀਤਾ ਦੇ ਅਰਥ ਕਰਾਉਣੇ

ਝੋਕ

ਵੱਸਦਾ ਥਨੇਸਰ ਦੇ ਵਿੱਚ ਪੰਡਿਤ ਵਿਦਵਾਨ ਸੀ।
ਪ੍ਰਭਤਾ ਕੁਲ ਮਾਨ ਵਡਾਈ ਜਾਤੀ ਅਭਿਮਾਨ ਸੀ।
ਸੁਣਕੇ ਜੱਸ ਆਇਆ ਕਰਨੇ ਚਰਚਾ ਗਿਆਨ ਸੀ।
ਵੇਖਕੇ ਉਮਰ ਛਟੇਰੀ ਕਰਦਾ ਵਿਚਾਰ ਆ।
ਬਾਲਕ ਹੈ ਭਾਗਵਾਨ ਕੋਈ ਉੱਜਲ ਦੀਦਾਰ ਆ।
ਮਸਤਕ ਤਪ ਤੇਜ ਨਿਰਾਲਾ।

ਦੱਸਿਆ ਗੁਰਸਿਖਾਂ ਸਾਰਾ ਖੋਲ ਹਵਾਲ ਆ।
ਕਲਯੁਗ ਮੇ ਧਰਮ ਧੁਜਾ ਦੀ ਸੱਚੀ ਟਕਸਾਲ ਆ।
ਸੂਖਮ ਜਹੇ ਜਾਮੇ ਅੰਦਰ ਆਪ ਅਕਾਲ ਆ।
ਇਹ ਹੈ ਹਰਿਕ੍ਰਿਸ਼ਨ ਸਤਿਗੁਰੂ ਝੁਕਦਾ ਸੰਸਾਰ ਆ।
ਗੱਦੀ ਗੁਰ ਨਾਨਕ ਦੀ ਤੇ ਅੱਠਵਾਂ ਅਵਤਾਰ ਆ।
ਭਗਤੀ ਤੇ ਸ਼ਕਤੀ ਪੂਰੀ।

ਸੁਣਕੇ ਤੇ ਨਾਮ ਬਿਪਰ ਨੇ ਸ਼ੰਕਾਂ ਉਠਾਇਆ ਏ।
ਵੱਡਾ ਭਗਵਾਨ ਕ੍ਰਿਸ਼ਨ ਤੋਂ ਨਾਮ ਰਖਾਇਆ ਏ।
ਗੀਤਾ ਉਚਾਰ ਸ਼ਾਮ ਨੇ ਗਿਆਨ ਦ੍ਰਿੜਾਇਆ ਏ।
ਕਰਦੇ ਵਖਿਆਨ ਸਲੋਕ ਦਾ ਮੰਨਾ ਗਾ ਸਾਰ ਆ।
ਬਾਲਕ ਹੈ.........................................

ਕਹਿੰਦੇ ਸਤਿਗੁਰ ਜੀ ਪੰਡਿਤਾ ਹੋ ਨਾ ਹੈਰਾਨ ਓਏ।
ਕਰਦਾ ਗੁਰੂ ਨਾਨਕ ਸਭਦੀ ਮੁਸ਼ਕਲ ਆਸਾਨ ਓਏ।
ਲੈ ਆ ਕੋਈ ਭਾਲਕੇ ਵੱਡਾ ਮੂਰਖ ਨਾਦਾਨ ਓਏ।
ਦੱਸੇਗਾ ਅਰਥ ਸੱਭੇ ਹੀ ਹੋਕੇ ਹੁਸ਼ਿਆਰ ਆ।
ਗੱਦੀ ਗੁਰ...................................... ।

ਬੋਲੀ ਖਾ ਤੁਰਿਆ ਪੰਡਿਤ ਵਾਪਸ ਸਿਧਾਇਆ ਏ।
ਗੂੰਗਾ ਤੇ ਬੋਲਾ ਛੱਜੂ ਝੀਵਰ ਲੈ ਆਇਆ ਏ।
ਵੇਖਣ ਤਮਾਸ਼ਾ ਸਾਰਾ ਸ਼ਹਿਰ ਉਮੜਾਇਆ ਏ।
ਦੱਸੋ ਬੁਲਾਕੇ ਮੂੰਹੋਂ ਇਸਨੂੰ ਇੱਕ ਵਾਰ ਆ।
ਬਾਲਕ.......................................

ਮੇਹਰਾਂ ਦੇ ਮਾਲਕ ਸਿਰ ਤੇ ਛਟੀ ਟਿਕਾਈ ਆ।
ਉਸਨੂੰ ਤ੍ਰਲੋਕੀ ਦੀ ਤਾਂ ਸੋਝੀ ਹੋ ਆਈ ਆ।
ਰਸਨਾ ਤੇ ਆਈ ਸੁਰਸਤੀ ਬੁੱਧੀ ਪਲਟਾਈ ਆ।
ਅਰਥਾਂ ਦੇ ਸਹਿਤ ਗੀਤਾ ਕੀਤੀ ਉਚਾਰ ਆ।
ਗੱਦੀ ਗੁਰ .......................................।

ਸੁਣਕੇ ਚਕਰਾਇਆ ਪੰਡਿਤ ਉੱਡੇ ਹਵਾਸ ਆ।
ਮਿਟਗੀ ਮੈਂ ਮੇਰੀ ਹੋਇਆ ਚਰਨਾਂ ਦਾ ਦਾਸ ਆ।
ਆਏ ਹੋ ਕਰਨੇ ਮੇਰਾ ਪੱਕਾ ਵਿਸ਼ਵਾਸ ਆ।
ਤੂੰ ਹੀ ਹੈ ਰਾਮ ਕ੍ਰਿਸ਼ਨ ਤੂੰ ਵਿਸ਼ਨੂੰ ਅਵਤਾਰ ਆ।
ਬਾਲਕ ਹੈ .....................................।

ਬਦਲੇ ਇਸ਼ਾਰੇ ਦੇ ਨਾਲ ਜੀਵਨ ਇਨਸਾਨ ਦਾ।
ਚਾਹੇ ਕਰ ਦੇਵੇ ਟੁੰਡਾ ਜੇਤੂ ਜਹਾਨ ਦਾ।
ਹੋਵੇ ਮਹਾਂ ਮੂਰਖ ਵਕਤਾ ਵੇਦ ਪੁਰਾਨ ਦਾ।
ਟੱਪੇ ਸੁਮੇਰ ਪਿੰਗਲਾ ਪਰਬਤ ਤੋਂ ਪਾਰ ਆ।
ਗੱਦੀ ਗੁਰ.................................।

## ਰਾਣੀ ਦਾ ਭਰਮ ਮਿਟਾਉਣਾ

### ਕਾਫ਼ੀ

ਰਾਜੇ ਦੇ ਬੰਗਲੇ ਵਿੱਚ ਜਾ ਕੇ, ਸਤਿਗੁਰ ਚਰਨ ਟਿਕਾਏ ਆ।
ਪਰਖ ਕਰਨ ਲਈ ਰਾਣੀ ਨੇ ਤਾਂ, ਨਾਰੀ ਚਰਿਤ ਰਚਾਏ ਆ।
ਆਪਣੇ ਗਹਿਣੇ ਕੱਪੜੇ ਸਾਰੇ, ਗੋਲੀ ਨੂੰ ਪਹਿਨਾਕੇ ਤੇ।
ਮਹਾਂਰਾਣੀ ਦੇ ਵਾਂਗ ਸਜਾਇਆ, ਪੀੜੇ ਉੱਤੇ ਬਿਠਾਕੇ ਤੇ।

ਅੰਤਰਜਾਮੀ ਮੰਨਾਗੀ ਤਾਂ, ਜੇ ਮੇਰੇ ਕੋਲ ਆਵਣਗੇ।
ਮਹਾਰਾਣੀ ਜੀ ਮੈਨੂੰ ਕਹਿਕੇ, ਗੋਦੀ ਬੈਠ ਬੁਲਾਵਣਗੇ।
ਗੋਲੀਆਂ ਦੇ ਵਿੱਚ ਬੈਠ ਗਈ ਓ, ਗੋਲੀ ਦਾ ਭੇਸ ਬਣਾਕੇ ਤੇ।
ਬਾਲ ਸਤਿਗੁਰੂ ਵੇਖਣ ਲੱਗੇ, ਸਭਨੂੰ ਨੀਝ ਲਗਾਕੇ ਤੇ।

ਅੰਤਰਜਾਮੀ ਹਰ ਇਕ ਦੇ ਸਿਰ, ਛਟੀ ਛੁਹਾਈ ਜਾਂਦੇ ਨੇ।
ਇਹ ਨ੍ਹੀਂ ਰਾਣੀ ਇਹ ਨ੍ਹੀਂ ਰਾਣੀ, ਇਉਂ ਫੁਰਮਾਈ ਜਾਂਦੇ ਨੇ।
ਰਾਣੀ ਦੇ ਸਿਰ ਛਟੀ ਲਗਾਕੇ, ਗੋਦੀ ਬੈਠ ਸੁਹਾਉਂਦੇ ਆ।
ਇਹ ਮਹਾਰਾਣੀ ਰਾਜੇ ਦੀ ਹੈ, ਇਉਂ ਮੁੱਖ ਤੋਂ ਫ਼ਰਮਾਉਂਦੇ ਆ।

ਸਰਬ ਕਲਾ ਸਮਰੱਥ ਜਾਣਕੇ, ਰਾਣੀ ਸੀਸ ਝੁਕਾਣ ਲੱਗੀ।
ਸਰਧਾ ਪ੍ਰੇਮ ਸੇ ਸੇਵਾ ਕਰਦੀ, ਵਾਰੀ ਸਦਕੇ ਜਾਣ ਲੱਗੀ।
ਦਿੱਲੀ ਸ਼ਹਿਰ ਚ ਭਾਵੀ ਨੇ ਆ, ਹੋਰ ਕਲਾ ਵਰਤਾਈ ਏ।
ਹੈਜੇ ਦੀ ਆ ਪਈ ਬਿਮਾਰੀ, ਮੂਲ ਨਾ ਚੱਲੇ ਦਵਾਈ ਏ।

ਦਾਰੂ ਵੈਦ ਹਕੀਮਾਂ ਦੇ ਕੋਈ, ਚਾਰੇ ਮੂਲ ਨਾਂ ਚੱਲਦੇ ਆ।
ਮਹਾਂ ਮਾਰੀ ਦਾ ਮੱਚਿਆ ਰੋਲਾ, ਸਿਵੇ ਚੁਫੇਰੇ ਬਲਦੇ ਆ।
ਇਕ ਦੀ ਅਰਥੀ ਜਾਵੇ ਕੂਕਦੀ, ਦੂਜਾ ਲੰਮਿਆ ਸਾਹਾਂ ਤੇ
ਕਹਿਰ ਖੁਦਾਈ ਵਰਤ ਗਿਆ ਦਿਨ ਦੀਵੀਂ ਬੇ ਗੁਨਾਹਾਂ ਤੇ।

ਚਰਨ ਪਾਹੁਲ ਸਤਿਗੁਰ ਦੇ ਚਰਨਾਂ ਦੀ, ਜਿਸਨੂੰ ਜਾਏ ਪਿਲਾਈ ਏ।
ਤੁਰੰਤ ਮਰੀਜ ਹੋ ਜਾਂਦੇ ਰਾਜੀ, ਹੋਰ ਨਾ ਚੱਲੇ ਦਵਾਈ ਏ।
ਇੱਕ ਦੋ ਤੀਨ ਹੋ ਜਾਂਦੇ ਰਾਜੀ, ਹੋਰ ਚਲੇ ਦੱਸ ਆਉਂਦੇ ਆ।
ਵਧਗੀ ਭੀੜ ਮਰੀਜ਼ਾਂ ਦੀ ਤਾਂ, ਸਤਿਗੁਰ ਖੇਲ ਰਚਾਉਂਦੇ ਆ।

ਭਰੇ ਚਬੱਚੇ ਪਾਣੀ ਦੇ ਵਿੱਚ, ਚਰਨ ਪਵਿੱਤਰ ਪਾਏ ਆ।
ਲੈ ਲੈ ਜਾਣ ਲਗੇ ਸਭ ਲੋਕੀ, ਸਭ ਦੇ ਕਸ਼ਟ ਗਵਾਏ ਆ।
ਮੇਹਰਾਂ ਵਾਲੇ ਮੇਹਰ ਕਰੀਂ ਇਉਂ, ਸ਼ਹਿਰੋ ਗਈ ਬਿਮਾਰੀ ਏ।
ਜੀਵਨ ਦਾਤੇ ਦੇ ਚਰਨਾਂ ਤੇ, ਝੁਕੀ ਲੋਕਾਈ ਸਾਰੀ ਏ।

## ਗੁਰੂ ਜੀ ਦਾ ਜਸ ਹਰ ਪਾਸੇ ਫੈਲਣਾ

### ਬੈਂਤ

ਬੂਟੀ ਮਿਲੀ ਸੰਜੀਵਨੀਂ ਹਿੰਦੂਆਂ ਨੂੰ, ਮੁਸਲਮਾਨਾ ਨੂੰ ਆਬ-ਏ-ਹਯਾਤ ਮਿਲਿਆ।
ਚਰਨਾ ਮ੍ਰਿਤ ਸਤਿਗੁਰੂ ਹਰਿ ਕ੍ਰਿਸ਼ਨ ਜੀ ਦਾ, ਸ਼ਹਿਰ ਵਾਸੀਆਂ ਨੂੰ ਰੱਬੀ ਦਾਤ ਮਿਲਿਆ।
ਰਹਿਮਤ ਨਾਲ ਜ਼ਹਿਮਤ ਹੋਈ ਦੂਰ ਸਾਰੀ, ਸ਼ਹਿਰ ਵਾਸੀਆਂ ਸ਼ੁਕਰ ਮਨਾਇਆ ਏ।
ਦਿੱਲੀ ਰਾਜ ਦਰਬਾਰ ਵਿੱਚ ਹੋਈ ਚਰਚਾ, ਰੱਬੀ ਰੂਪ ਅੱਠਵਾਂ ਗੁਰੂ ਆਇਆ ਏ।

ਸੁਣਦੇ ਸਾਰ ਸੁਲਤਾਨ ਦੀ ਅੱਖ ਖੁੱਲੀ, ਮਹਿਮਾਂ ਮਹਿਕਦੀ ਵੇਖ ਹਰਖਾਣ ਲੱਗਾ।
ਜਾਪੇ ਉਮਰ ਛਟੇਰੀ ਤੇ ਕੰਮ ਵੱਡਾ, ਰਾਮ ਰਾਏ ਨੂੰ ਆਖ ਸੁਨਾਣ ਲੱਗਾ।
ਚਰਨ ਸ਼ਰਨ ਵਿੱਚ ਬਰਕਤਾਂ ਭਾਰੀਆਂ ਨੇ, ਚਾਹੀਏ ਮੇਲ ਮਿਲਾਪ ਵਧਾਇਆ ਏ।
ਦਿੱਲੀ ਰਾਜ ਦਰਬਾਰ ............................................................।

ਬਲਦੀ ਅੱਗ ਤੇ ਜਿਵੇਂ ਹੈ ਘਿਉਂ ਪੈਂਦਾ, ਰਾਮ ਰਾਏ ਸੁਣਦੇ ਸਾਰ ਮੱਚਿਆ ਏ।
ਤਨੋ ਮਨੋ ਭੜਕੀ ਅੱਗ ਈਰਖਾ ਦੀ, ਅੰਗ-ਅੰਗ ਕਰੋਧ ਸੇ ਨੱਚਿਆ ਏ।
ਸ਼ੀਸਾ ਵੇਖ ਕਰੂਪ ਜਿਉਂ ਦੁੱਖੀ ਹੁੰਦਾ, ਬੋਲ ਬੁਰੀ ਜ਼ੁਬਾਨ ਅਲਾਇਆ ਏ।
ਦਿੱਲੀ ਰਾਜ ਦਰਬਾਰ ............................................................।

ਸ਼ਕਤੀ ਗੁਰੂ ਘਰ ਦੀ ਬਣਦਾ ਹੱਕ ਮੇਰਾ, ਉਹ ਤੇ ਐਵੇਂ ਨਜ਼ਾਇਜ ਦਬਾਈ ਜਾਂਦਾ।
ਕਿਵੇਂ ਵਰਤਨੀ ਉਸਨੂੰ ਸਮਝ ਕੀ ਏ, ਬੇ ਕਦਰਿਆਂ ਵਾਂਗ ਲੁਟਾਈ ਜਾਂਦਾ।
ਮੋਜਾਂ ਮਾਣ ਲਏ ਚਾਰ ਦਿਨ ਜਿੰਦਗੀ ਦੇ, ਮਾਤਾ ਸੀਤਲਾ ਰੂਪ ਦਿਖਾਇਆ ਏ।
ਦਿੱਲੀ ਰਾਜ ਦਰਬਾਰ ............................................................।

ਘਾਲੇ ਮਾਲੇ ਕਰ ਟਾਲ ਕੇ ਗੱਲ ਮੇਰੀ, ਮੇਰਾ ਹੱਕ ਜੇ ਮੈਨੂੰ ਦਵਾਇਆ ਨਾਂ।
ਬਦਲਾ ਰੱਬ ਤੋਂ ਪਾਉਗੇ ਯਾਦ ਰੱਖੋ, ਜੇਕਰ ਆਪ ਇਨਸਾਫ਼ ਕਰਾਇਆ ਨਾਂ।
ਪੁਲਿਸ ਭੇਜ ਕਚਹਿਰੀ ਵਿੱਚ ਕਰੋ ਹਾਜ਼ਰ, ਲੰਮਾ ਰੇੜਕਾ ਕਾਸ ਤੋਂ ਪਾਇਆ ਏ।
ਦਿੱਲੀ ਰਾਜ ਦਰਬਾਰ ..........................................................।

ਬੋਲੀ ਬੁਰੀ ਬਿਖਾਦ ਵਧਾ ਦਿੰਦੀ, ਰਾਮ ਰਾਏ ਨਾ ਬੋਲ ਵਿਚਾਰਿਆ ਏ।
ਸੁਣੀ ਗੱਲ ਸਤਿਗੁਰੂ ਹਰਿ ਕ੍ਰਿਸ਼ਨ ਜੀ ਨੇ, ਮੁੱਖੋ ਸਹਿਜ ਸੁਬਾਅ ਉਚਾਰਿਆ ਏ।
ਜਿਉਂਦਾ ਸੜੇਗਾ ਚੜੇਗਾ ਚਿਖਾ ਉੱਤੇ, ਵਾਕ ਤੀਰ ਅਮੋਕ ਚਲਾਇਆ ਏ।
ਦਿੱਲੀ ਰਾਜ ਦਰਬਾਰ ..........................................................।

## ਔਰੰਗਜ਼ੇਬ ਦੀ ਦੁਬਿਧਾ

ਲਹਿਰੀਆ

ਰਾਮ ਰਾਏ ਦੇ ਇਹ ਸੁਣਕੇ ਬਿਆਨ ਆ।
ਹੋਇਆ ਬਾਦਸ਼ਾਹ ਔਰੰਗਾ ਪ੍ਰੇਸ਼ਾਨ ਆ।
ਦੋਈਂ ਪਾਸੀਂ ਕਰ ਵੇਖਦਾ ਧਿਆਨ ਆ।
ਔਖਾ ਜਾਪਦਾ ਏ ਏਸ ਫੈਸਲੇ ਚ ਪੈਣਾ ਏ।
ਗੁਰੂ ਨਾਨਕ ਦੀ ਗੱਦੀ ਸ਼ਕਤੀ ਦਾ ਗਹਿਣਾ ਏ।

ਹੱਕ ਇਕ ਦੇ ’ਚ ਕਰਾਂ ਜੇ ਨਬੇੜ ਆ।
ਹੋਣੀ ਦੂਸਰੇ ਦੇ ਹਿਰਦੇ ਚ ਚੇੜ ਆ।
ਮੇਰੇ ਵਾਸਤੇ ਕਸੂਤੀ ਛਿੜੀ ਛੇੜ ਆ।
ਸੋਚ ਸ਼ਕਤੀ ਚ ਪੈ ਗਿਆ ਘੁਮੰਣ ਘੇਰਾ ਏ।
ਇਸ ਚੱਕਰੋਂ ਬਚਾਵੇਂ ਅੱਲਾ ਪਾਕ ਮੇਰਾ ਏ।

ਇਸੇ ਘਰੋਂ ਅਸੀਂ ਲਈਆਂ ਸਿਕਦਾਰੀਆਂ।
ਗੁਰੂ ਨਾਨਕ ਦੇ ਵਾਕ ਨੇ ਸਵਾਰੀਆਂ।
ਇਸੇ ਪਾਸਿਓਂ ਨਾ ਜਾਣ ਦੁਰਕਾਰੀਆਂ।
ਜਾਣਾ ਬਿਰਥਾ ਨਾ ਸੱਤ ਪੁਰਖਾਂ ਦਾ ਕਹਿਣਾਂ ਏ।
ਗੁਰੂ ....................................।

ਔਖਾ ਰਾਮ ਰਾਏ ਵੱਲੋਂ ਮੁੱਖ ਮੋੜਨਾ।
ਬਾਲ ਗੁਰੂ ਦਾ ਵੀ ਸਕਾਂ ਦਿਲ ਤੋੜ ਨਾਂ।
ਹੁੰਦੀ ਕਿਸੇ ਪਾਸਿਓਂ ਵੀ ਮੇਰੀ ਛੋੜ ਨਾਂ।
ਦਿਲ ਧਰਦਾ ਨਾ ਧੀਰ ਟਿਕਦਾ ਨਾ ਜੇਰਾ ਏ।
ਇਸ .....................................।

ਰਾਮ ਰਾਏ ਨੇ ਵਿਖਾਏ ਕਈ ਰੰਗ ਆ।
ਬਾਲ ਗੁਰੂ ਗਿਆ ਇਸ ਤੋਂ ਵੀ ਲੰਘ ਆ।
ਹੋ ਕੇ ਸ਼ਹਿਰ ਵਾਸੀਆਂ ਦੇ ਅੰਗ ਸੰਗ ਆ।
ਕੀਤਾ ਦੂਰ ਸਾਰਾ ਮਹਾਂਮਾਰੀ ਦਾ ਗ੍ਰਹਿਣਾ ਏ।
ਗੁਰੂ .......................................।

ਭੇੜ ਸਾਨ੍ਹਾਂ ਦੇ ਚ ਖੇਤ ਦੀ ਖੁਆਰੀ ਏ।
ਮੇਰੀ ਜਾਨ ਉਤੇ ਬਣੀ ਅਵਾਜਾਰੀ ਏ।
ਪੈ ਗਈ ਬਾਜ ਨਾਲ ਕੂੰਜ ਦੀ ਉਡਾਰੀ ਏ।
ਅੜੇ ਹਾਥੀ ਨਾਲ ਕਿਵੇਂ ਅੱਲੜ ਵਛੇਰਾ ਏ।
ਇਸ .................................।

ਮਚੇ ਲਟਾ ਲੱਟ ਅਗਨੀ ਅਗੇਰ ਆ।
ਪਿਛੇ ਖੜਾ ਜਾਪੇ ਖੂੰਖਾਰ ਸ਼ੇਰ ਆ।
ਕਿਵੇਂ ਜਾਲ ਵਿੱਚੋ ਨਿਕਲੇ ਬਟੇਰ ਆ।
ਕਾਬੂ ਸੂਰਜ ਨੂੰ ਕਰ ਸਕੇ ਨਾ ਟਟੈਣਾ ਏ।
ਗੁਰੂ...................................।

ਮੂੰਹ ਨਾਗਨੀ ਚਕੂੰਦਰ ਨੂੰ ਪਾਂਵਦੀ।
ਖਾਵੇ ਕੋਹੜ ਛੱਡੇ ਅੱਖੀਆਂ ਲਿਜਾਂਵਦੀ।
ਆਸ ਪਾਸ ਪਗਡੰਡੀ ਨਾ ਦਿਸਾਂਵਦੀਂ।
ਨਾਗ ਫਾਸ ਵਾਂਗ ਪਿਆ ਜੀਵਨ ਨੂੰ ਘੇਰਾ ਏ।
ਇਸ.................................. ।

## ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਦਾ ਬਾਬੇ ਬਕਾਲੇ ਵੱਲ ਇਸ਼ਾਰਾ ਕਰ ਜੋਤੀ ਜੋਤਿ ਸਮਾਉਣਾ

### ਕਲੀ

ਘੂਰੀ ਰਾਮ ਰਾਏ ਦੀ ਵੇਖ ਬਾਦਸ਼ਾਹ ਸਹਿਮ ਗਿਆ,
ਉਸਨੇ ਗ੍ਰਿਫ਼ਤਾਰੀ ਦੇ ਕੀਤੇ ਸੰਮਨ ਜਾਰੀ।
ਰਾਜਾ ਮਾਨ ਸਿੰਘ ਵੀ ਆਇਆ ਘਰੇ ਕਚਿਹਰੀਓਂ,
ਆਕੇ ਦੱਸੀ ਹਕੀਕਤ ਸਤਿਗੁਰ ਜੀ ਨੂੰ ਸਾਰੀ।
ਸੁਣਕੇ ਸਤਿਗੁਰ ਜੀ ਇਉਂ ਬੋਲੇ ਸਹਿਜ ਸੁਬਾਓ ਸੇ,
ਰਹਿੰਦੇ ਹਰਖ ਸੋਗ ਤੋਂ ਹਰਦਮ ਸਦਾ ਨਿਆਰੇ।
ਹੋਵਾਂ ਪੇਸ਼ ਮਲੇਸ਼ ਕਚਿਹਰੀ ਦੇ ਵਿੱਚ ਜਾਕੇ ਨਾ,
ਅਠਵੇਂ ਸਤਿਗੁਰ ਨੇ ਇਉਂ ਬੋਲ ਬੁਲੰਦ ਉਚਾਰੇ।

ਜਿਸਦੀ ਕਿਰਪਾ ਦ੍ਰਿਸ਼ਟੀ ਤੀਨੇ ਤਾਪ ਨਿਵਾਰ ਦੀ,
ਉਸਨੇ ਆਈ ਪੁਲੀਸ ਨੂੰ ਤਾਪ ਸਰੀਰ ਦਿਖਾਇਆ।
ਦੂਜੇ ਤੀਜੇ ਹੋਗੀ ਤੇਜੀ ਹੋਰ ਬੁਖ਼ਾਰ ਦੀ,
ਚੋਥੇ ਪੰਜਵੇ ਸੀਤਲਾ ਮਾਤਾ ਰੂਪ ਵਟਾਇਆ।
ਛੇਵੇਂ ਰੋਜ ਅਗਾਰੀ ਕਰੀ ਤਿਆਰੀ ਬੰਗਲੇ ਚੋਂ,
ਤੰਬੂ ਲਾ ਲਏ ਜਾਕੇ ਜਮਨਾ ਨਦੀ ਕਿਨਾਰੇ।
ਹੋਵਾਂ ਪੇਸ਼ ਮਲੇਸ਼ ਕਚਿਹਰੀ ਦੇ ਵਿੱਚ ਜਾਕੇ ਨਾਂ,
ਅਠਵੇਂ ਸਤਿਗੁਰ ਨੇ ਇਉਂ ਬੋਲ ਬੁਲੰਦ ਉਚਾਰੇ।

ਸੰਗਤ ਆਈ ਸਾਰੀ ਖ਼ਬਰ ਸੁਰਤ ਨੂੰ ਸ਼ਹਿਰ ਦੀ,
ਹਾਲਤ ਵੇਖ ਸਰੀਰ ਦੀ ਸੰਗਤਾਂ ਅਰਜ਼ ਗੁਜ਼ਾਰੀ।
ਸਾਨੂੰ ਕਿਸਦੀ ਚਰਨੀਂ ਲਾ ਚੱਲੇ ਹੋ ਮਾਲਕਾ,
ਜਾਪੇ ਤੁਸਾਂ ਦੀ ਹੋ ਗਈ ਹੈ ਪ੍ਰਲੋਕ ਤਿਆਰੀ।
ਆਦਿ ਗ੍ਰੰਥ ਸਾਹਿਬ ਨੂੰ ਰੂਪ ਗੁਰੂ ਦਾ ਜਾਣ ਕੇ,
ਸਤਿਗੁਰ ਕਹਿੰਦੇ ਝੁਕਿਓ ਇਸਦੇ ਸਦਾ ਅਗਾਰੇ।
ਹੋਵਾਂ ਪੇਸ਼ ਮਲੇਸ਼ ਕਚਿਹਰੀ ਦੇ ਵਿੱਚ ਜਾਕੇ ਨਾਂ,
ਅਠਵੇਂ ਸਤਿਗੁਰ ਨੇ ਇਉਂ ਬੋਲ ਬੁਲੰਦ ਉਚਾਰੇ।

ਆਗੂ ਸੰਗਤਾਂ ਦੇ ਗੁਰਬਖਸ਼ ਮਸੰਦ ਉਚਾਰਿਆ,
ਇਹ ਨਾਂ ਗੱਲ ਅਸਾਂ ਨੂੰ ਧੀਰਜ ਮੂਲ ਧਰਾਵੇ।
ਸੋਢੀ ਘਰੋਂ-ਘਰੀਂ ਰੱਖ ਲੈਣਗੇ ਭੁੱਖੇ ਪੂਜਾ ਦੇ,
ਕਰਕੇ ਬਹਿ ਜਾਵਣਗੇ ਗੁਰਆਈ ਦੇ ਦਾਵੇ।
ਲਾਵੋ ਚਰਨੀ ਆਤਮ ਦਰਸੀ ਬ੍ਰਹਮ ਗਿਆਨੀ ਦੀ,
ਤਰਿਆ ਆਪ ਜੋ ਬੇੜਾ ਸਾਧ ਸੰਗਤ ਦਾ ਤਾਰੇ।
ਹੋਵਾਂ ਪੇਸ਼ ਮਲੇਸ਼ ਕਚਿਹਰੀ ਦੇ ਵਿੱਚ ਜਾਕੇ ਨਾਂ,
ਅਠਵੇਂ ਸਤਿਗੁਰ ਨੇ ਇਉਂ ਬੋਲ ਬੁਲੰਦ ਉਚਾਰੇ।

ਗੱਦ-ਗੱਦ ਹੋ ਗਿਆ ਸੁਣਕੇ ਸੂਖਮ ਰੂਪ ਅਕਾਲ ਦਾ,
ਸਾਰੀ ਸੰਗਤ ਦੀ ਏ ਪਿਆਰ ਭਰੀ ਅਰਜੋਈ।
ਬਾਬਾ ਗਰਾਮ ਬਕਾਲੇ ਵਸੇ ਸੰਭਾਲੇ ਸੰਗਤਾਂ ਨੂੰ,
ਉਹਦੇ ਚਰਨਾਂ ਦੇ ਵਿੱਚ ਜੀਵਨ ਸਫ਼ਲਾ ਹੋਈ।
ਏਨੀ ਆਖ ਪ੍ਰਾਨ ਪੰਖੇਰੂ ਉਡੇ ਅਕਾਸ਼ ਨੂੰ,
ਜੋਤੀ ਜੋਤਿ ਮਿਲੀ ਜੋ ਨਦੀ ਸਮੁੰਦ ਸੰਭਾਰੇ।
ਹੋਵਾਂ ਪੇਸ਼ ਮਲੇਸ਼ ਕਚਿਹਰੀ ਦੇ ਵਿੱਚ ਜਾਕੇ ਨਾ,
ਅਠਵੇਂ ਸਤਿਗੁਰ ਨੇ ਇਉਂ ਬੋਲ ਬੁਲੰਦ ਉਚਾਰੇ।

## ਸੋਢੀਆਂ ਵਲੋਂ ਬਾਬੇ ਬਕਾਲੇ ਵਿਚ ਮੰਜੀਆਂ ਲਉਣੀਆਂ

### ਡਿਓੜ

ਹੋਈਆਂ ਦੂਰ ਨੇੜੇ ਸੋਢੀਆਂ ਨੂੰ ਖਬਰਾਂ, ਖੁਸ਼ੀਆਂ ਮਨਾਂਵਦੇ।
ਘੱਤੀਆਂ ਵਹੀਰਾਂ ਟੱਬਰਾਂ ਦੇ ਟੱਬਰਾਂ, ਸਭੀ ਚਲੇ ਆਂਵਦੇ।
ਰਲਦੀ ਨਾ ਇੱਕ ਦੂਸਰੇ ਨਾਲ ਚਾਲ ਆ, ਪੁੱਛਦੇ ਨਾ ਵਾਰ ਆ।
ਬਾਬੇ ਕੇ ਬਕਾਲੇ ਪ੍ਰਭਤਾ ਦਾ ਜਾਲ ਆ, ਸੋਢੀਆਂ ਖਿਲਾਰਿਆ।

ਪ੍ਰਿਥੀਏ ਦੀ ਅੰਸ ਬੰਸ ਸਾਰੀ ਚੱਲ ਪਈ, ਸੁਧਾਸਰ ਤਾਲ ਤੋਂ।
ਕੀਰਤ ਪੁਰੇ ਦੀ ਸਾਰੀ ਵਸੋਂ ਹੱਲ ਪਈ, ਲੈ ਬਿਰਧ ਬਾਲ ਤੋਂ।
ਪਾਰਸ ਰਸੈਣ ਪਾਂਵਦੇ ਕੰਗਾਲ ਆ, ਲੱਭ ਗਏ ਭੰਡਾਰ ਆ।
ਬਾਬੇ ਕੇ.......................................................।

ਰਾਮ ਰਾਏ ਧੀਰ ਮੱਲ ਦੀਆਂ ਖੁਸ਼ੀਆਂ, ਜਾਣ ਨਾ ਸੰਭਾਰੀਆਂ।
ਗੱਲਾਂ ਇੱਕ ਦੂਜੇ ਤੋਂ ਨਾ ਜਾਣ ਪੁੱਛੀਆਂ, ਚੜ੍ਹੀਆਂ ਖੁਮਾਰੀਆਂ।
ਸਾਗਰਾਂ ਚ ਜਿਵੇਂ ਚੜ੍ਹਦੀ ਉਛਲ ਆ, ਜਾਮਿਆਂ ਤੋਂ ਬਾਹਰ ਆ।
ਬਾਬੇ ਕੇ........................................................ ।

ਰੇਸ਼ਮੀ ਫਰਸ਼ ਗੱਦੀਆਂ ਉਚੇਰੀਆਂ, ਵੱਖੋ ਵੱਖ ਲਾ ਲਈਆਂ।
ਇਕ ਦੂਜੇ ਨਾਲੋ ਚੜਤਾਂ ਵਧੇਰੀਆਂ, ਸਾਰਿਆਂ ਬਣਾ ਲਈਆਂ।
ਚੀਰੇ ਕਲਗੀਆਂ ਤੇ ਜਿਗਾ ਲਾਲੋ ਲਾਲ ਆ, ਪੈਂਦੀ ਚਮਕਾਰ ਆ।
ਬਾਬੇ ਕੇ................................................. ।

ਬਣੀ ਠਾਠ ਬਾਠ ਵਿੱਚ ਨਾ ਸਮਾਂਵਦੇ, ਮਨੋ ਜਾਣ ਫੁੱਲਦੇ।
ਗੱਲਾਂ ਨਾਲ ਕਾਗ ਖੰਭਾਂ ਦੇ ਉਡਾਉਂਦੇ, ਮੁੱਖਵਾਕ ਖੁੱਲਦੇ।
ਹੱਕ ਰਾਖਵੇਂ ਹੋ ਕਰਦੇ ਸੰਭਾਲ ਆ, ਬਣੇ ਸਿੱਧ ਸਾਰ ਆ।
ਬਾਬੇ ਕੇ................................................ ।

ਕਰਾਮਾਤਾਂ ਵਿਚ ਮੈਂ ਹੀ ਭਰਪੂਰ ਹਾਂ, ਜਿਹਨੂੰ ਸੁਣੋ ਬੋਲਦਾ।
ਸਿੱਖ ਸੇਵਕਾਂ ਦੇ ਹਾਜ਼ਰ ਹਜ਼ੂਰ ਹਾਂ, ਗੁਝੇ ਭੇਦ ਖੋਲਦਾ।
ਨਾਨਕ ਗੁਰੂ ਦੀ ਮਿਹਰ ਮੇਰੇ ਨਾਲ ਆ, ਮੇਰਾ ਹੀ ਪਸਾਰ ਆ।
ਬਾਬੇ ਕੇ ਬਕਾਲੇ..................................... ।

ਖਾਲੀ ਘੁਰਾ ਵੇਖ ਸ਼ੇਰ ਦੀ ਰਹਾਇਸ਼ ਦਾ, ਗਿੱਦੜਾਂ ਨੇ ਮੱਲਿਆ।
ਬਣਿਆ ਮਾਹੌਲ ਇਸ਼ਰਤੋ ਐਸ਼ ਦਾ, ਚੁੱਕੀ ਤਰਥਲ ਆ।
ਮਾਇਆ ਕਾਰਨੇ ਹੀ ਪੂਰਦੇ ਨੇ ਤਾਲ ਆ, ਨੱਚਦੇ ਨਚਾਰ ਆ।
ਬਾਬੇ ਕੇ.............................................. ।

ਧਰਮ ਬਜ਼ਾਰ ਚ ਵਪਾਰ ਕੱਚ ਦਾ, ਕੱਚਿਆਂ ਦੀ ਰਾਸ ਆ।
ਸੂਰਜ ਗੁਫ਼ਾ ਚੋਂ ਨਿਕਲੇਗਾ ਸੱਚ ਦਾ, ਕਰੇ ਪ੍ਰਕਾਸ਼ ਆ।
ਤਾਰਿਆਂ ਅਲੋਪ ਹੋਣਾ ਤੱਤ ਕਾਲ ਆ, ਜੀਵਨ ਉਚਾਰਿਆ।
ਬਾਬੇ ਕੇ............................................... ।

## ਮੱਖਣ ਸ਼ਾਹ ਵਲੋਂ ਗੁਰੂ ਲਾਧੋ ਦਾ ਹੋਕਾ ਦੇਣਾ

### ਦਵੱਈਆ ਡਿਓੜ

ਡਿੱਠਾ ਮੱਖਣ ਸ਼ਾਹ ਲੁਬਾਣੇ, ਬੈਠੇ ਗੁਰੂ ਪਾਖੰਡੀ, ਲਾ ਕੇ ਮੰਡੀ।
ਗੁਰੂ ਨਾਨਕ ਦੀ ਗੱਦੀ ਨੂੰ ਇਓਂ, ਖਿੱਚੀ ਫਿਰਨ ਘੁਮੰਡੀ, ਖੰਡੋ ਖੰਡੀ।
ਸੱਚੇ ਝੂਠੇ ਨੂੰ ਪਰਖਣ ਲਈ, ਦਿਲ ਮੇਂ ਸੋਚ ਦੌੜਾਵੇ, ਲੇਖੇ ਲਾਵੇ।
ਦੋ ਦੋ ਮੋਹਰਾਂ ਹਰ ਇਕ ਅੱਗੇ, ਭੇਟਾ ਧਰਦਾ ਜਾਵੇ ਸੀਸ ਝੁਕਾਵੇ।

ਜਿਸ ਨੇ ਲਾਇਆ ਬੇੜਾ ਬੰਨੇ, ਲਵੇਗਾ ਰਕਮ ਬੁਲਾ ਕੇ, ਹੱਥ ਵਧਾ ਕੇ।
ਛੁਪ ਜਾਵਣਗੇ ਕੁੱਲ ਪਾਖੰਡੀ, ਬੈਠੇ ਡਿੰਭ ਬਣਾ ਕੇ, ਚੋਲੇ ਪਾ ਕੇ।
ਮੱਖਣ ਸ਼ਾਹ ਦੇ ਹਿਰਦੇ ਦੀ ਨਾ, ਕਿਸੇ ਨੇ ਆਖ ਸੁਣਾਈ, ਭਇਆ ਸਹਾਈ।
ਪਰਖੇ ਗਏ ਫਰੇਬੀ ਸਾਰੇ, ਬਗਲੇ ਬੈਠੇ ਬਾਈਂ, ਭੇਖ ਬਣਾਈ।

ਹੋਰ ਵੀ ਸੋਢੀ ਹੈ ਕੋਈ ਏਥੇ, ਪੁੱਛਦਾ ਫਿਰੇ ਪਛਾਉਂਦਾ, ਢੂੰਡ ਢੂੰਡੋਉਂਦਾ।
ਤੇਗ ਬਹਾਦਰ ਸਤਿਗੁਰ ਦੇ ਇਓਂ, ਭੌਰੇ ਦੇ ਵਿੱਚ ਆਉਂਦਾ, ਰਸਮ ਨਿਭਾਉਂਦਾ।
ਨਾਵਾਂ ਸਤਿਗੁਰ ਕਹਿਣ ਲੱਗਾ ਇਉਂ, ਮੱਖਣ ਵੱਲ ਤਕਾ ਕੇ, ਅੱਖ ਮਿਲਾ ਕੇ।
ਵੇਖ ਸਿੱਖਾ ਮੇਰਾ ਮੋਢਾ ਬਾਹਵਾਂ, ਨਾਲ ਜਹਾਜ਼ ਦੇ ਡਾਹ ਕੇ, ਤਾਰਿਆ ਜਾ ਕੇ।

ਮੱਖਣ ਸ਼ਾਹ ਨੂੰ ਨਜ਼ਰੀਂ ਆਈ, ਘਸਰ ਕਿੱਲਾਂ ਦੀ ਲਾਗੀ, ਹੋਈ ਦਾਗੀ।
ਆਈ ਛਲਕ ਪ੍ਰੇਮ ਦੀ ਨੈਣੀਂ, ਤੱਤ ਛਿਨ ਹੋ ਵੈਰਾਗੀ ਪਿਆ ਸੁਭਾਗੀ।
ਪੰਜ ਸੌ ਮੋਹਰ ਲਗਾਕੇ ਢੇਰੀ, ਚਰਨੀ ਸੀਸ ਝੁਕਾਵੇ, ਸਦਕੇ ਜਾਵੇ।
ਜਿਓਂ ਅੰਧਲੇ ਦੇ ਨੈਣ ਖੁੱਲਦੇ, ਮਨ ਇੱਛੇ ਫਲ ਪਾਵੇ, ਫੁੱਲਦਾ ਜਾਵੇ।

ਸਤਿਗੁਰ ਕਹਿਣ ਲੱਗੇ ਸੁਣ ਸਿੱਖਾ, ਗੱਲ ਨਾ ਬਾਹਰ ਸੁਣਾਵੀਂ, ਗੁਪਤ ਰਖਾਵੀਂ।
ਆਤਮ ਰਾਮ ਹੈ ਸੁਖੀ ਹਮਾਰਾ, ਜਗਤ ਜੰਜਾਲ ਨਾ ਪਾਵੀਂ, ਭੇਦ ਛੁਪਾਂਵੀ।
ਉੱਛਲਿਆ ਦਿਲ ਸਾਗਰ ਮੇਰਾ, ਹੋ ਬੰਨ੍ਹਾ ਤੋਂ ਬਾਹਰਾ, ਰੁੜ੍ਹਿਆ ਸਾਰਾ।
ਤੇਰੀ ਸ਼ਕਤਿ ਰੂਹਾਨੀ ਦਾ ਹੁਣ, ਵੱਜੇਗਾ ਚਮਕਾਰਾ, ਮਿਟੇ ਅੰਧਾਰਾ।

ਚੜ੍ਹ ਕੋਠੇ ਤੇ ਪੱਲਾ ਫੇਰੇ, ਨਿਰਤ ਕਰੇ ਤੇ ਗਾਵੇ, ਆਖ ਸੁਣਾਵੇ।
ਲਾਧੋ ਰੇ ਗੁਰੂ ਅੰਤਰਜਾਮੀ, ਲੋਕਾਂ ਦੇ ਮਨ ਭਾਵੇ, ਸੋਭਾ ਪਾਵੇ।
ਜੀਵਨ ਚੜ੍ਹਿਆ ਸੂਰਜ ਸੱਚ ਦਾ, ਉੱਲੂ ਛਿਪ ਗਏ ਕਾਰੀ, ਦੰਭ ਸੰਭਾਰੀ।
ਤੇਗ ਬਹਾਦਰ ਸਤਿਗੁਰ ਦੀ ਤਾਂ, ਹੋਈ ਜੈ ਜੈ ਕਾਰੀ, ਝੁਕੀ ਲੋਕਾਰੀ।

## ਧੀਰ ਮੱਲ ਨੂੰ ਬਿਆਸਾ ਵਿੱਚੋਂ ਬੀੜ ਮਿਲਣੀ

### ਦਵੱਈਆ

ਤੇਗ ਬਹਾਦਰ ਦੇ ਚਰਨਾਂ ਤੇ, ਝੁਕਿਆ ਕੁਲ ਜ਼ਮਾਨਾ।
ਹਮਲਾ ਕਰਕੇ ਧੀਰ ਮਲ ਨੇ, ਕੀਤਾ ਫੈਰ ਨਿਸ਼ਾਨਾ।
ਚੜ੍ਹੀ ਭੇਟ ਲੁੱਟ ਲੀਤੀ ਸਾਰੀ, ਆਪਣੇ ਘਰ ਲੈ ਆਇਆ।
ਮੱਖਣ ਸ਼ਾਹ ਲੁਬਾਣੇ ਉਸ ਦਾ, ਬਦਲਾ ਤੁਰਤ ਚੁਕਾਇਆ।

ਤੇਗ ਬਹਾਦਰ ਸਤਿਗੁਰ ਜੀ ਨੇ, ਕੀਤੀ ਤੁਰਤ ਤਿਆਰੀ।
ਬਲਦੀ ਅੱਗ ਈਰਖਾ ਵਿੱਚੋਂ, ਨਿਕਲੇ ਸਮਾਂ ਵਿਚਾਰੀ।
ਬਿਆਸ ਨਦੀ ਦੇ ਪੱਤਣ ਤੇ ਆ, ਭਾਰ ਸੰਭਾਲਣ ਲੱਗੇ।
ਗ੍ਰੰਥ ਸਾਹਿਬ ਦੀ ਬੀੜ ਤਕਾਕੇ, ਗੱਲ ਚਲਾਈ ਅੱਗੇ।

ਧੀਰ ਮੱਲ ਦੇ ਘਰੋਂ ਇਸਨੂੰ, ਬੋਲੇ ਕੌਣ ਲਿਆਇਆ।
ਮੱਖਣ ਸ਼ਾਹ ਨੇ ਅੱਗੇ ਹੋ ਕੇ, ਸਾਰਾ ਹਾਲ ਸੁਣਾਇਆ।
ਇਹ ਉਪਜੀਵਕਾ ਹੈ ਸੀ ਉਸ ਦੀ, ਇਸ ਨੂੰ ਕਿਓਂ ਲਿਆਏ।
ਜਿਵੇਂ ਲਿਆਏ ਹੋ ਓਦਾਂ ਹੀ, ਵਾਪਸ ਦਿਓ ਪਹੁੰਚਾਏ।

ਵਾਪਸ ਜਾਣ ਦੀ ਸੰਗਤ ਵਿਚੋਂ, ਹਾਮੀ ਕੋਈ ਨਹੀਂ ਭਰਦਾ।
ਸਰਬ ਕਲਾ ਸਮਰੱਥ ਸਤਿਗੁਰੂ, ਕੌਤਕ ਕੈਸਾ ਕਰਦਾ।
ਬਣੀ ਬਤਰੀ ਬੀੜ ਅਮਾਨਤ, ਵਿਚ ਬਿਆਸਾ ਧਰ ਕੇ।
ਧੀਰ ਮੱਲ ਨੂੰ ਖ਼ਬਰ ਪਹੁੰਚਾਈ, ਲੈ ਜਾ ਉੱਦਮ ਕਰਕੇ।

ਧੀਰ ਮੱਲ ਪਿਆ ਵਿੱਚ ਵਿਚਾਰਾਂ, ਪੱਤਣ ਤੇ ਚਲ ਆਇਆ।
ਪਾਣੀ ਵਿੱਚ ਪੋਥੀ ਨਹੀਂ ਰਹਿਣੀ, ਸਹਿਮ ਨਾਲ ਘਬਰਾਇਆ।
ਗੁਰ ਨਾਨਕ ਹਰਕ੍ਰਿਸ਼ਨ ਧਿਆਏ, ਭਾਲ ਸ਼ੁਰੂ ਕਰਵਾਈ।
ਭਾਲ-ਭਾਲ ਕੇ ਖਪ ਲੱਥੇ ਪਰ, ਕਾਜ ਨਾ ਸਰਿਆ ਕਾਈ।

ਆ ਕੇ ਸਿੱਖ ਸ਼ਰਧਾਲੂ ਕੋਈ, ਉਸਨੂੰ ਇਓਂ ਸਮਝਾਉਂਦਾ।
ਤੇਰਾ ਕੰਮ ਨਹੀਂ ਹੋਣਾ ਤੂੰ, ਪ੍ਰਤੱਖ ਗੁਰੂ ਨਹੀਂ ਧਿਆਉਂਦਾ।
ਨੌਂਵੇਂ ਸਤਿਗੁਰ ਦਾ ਨਾਂ ਲੈ ਕੇ, ਸਭ ਨੇ ਗ਼ਰੀਵ ਚੁਕਾਈ।
ਪਹਿਲੀ ਚੁਭੀ ਦੇ ਨਾਲ ਜਾ ਕੇ ਹੱਥ ਅਮਾਨਤ ਆਈ।

ਅਮਨ ਅਮਾਨ ਬਾਹਰ ਲੈ ਆਏ, ਹੋਈਆਂ ਜੈ ਜੈ ਕਾਰਾਂ।
ਪੌਣ ਪਾਣੀ ਸਤਿਗੁਰ ਦੇ ਸੇਵਕ, ਮੰਨਦੇ ਲੋਕ ਹਜ਼ਾਰਾਂ।
ਜਾਨੇ ਸੋਈ ਜਨਾਏ ਜਿਸਨੂੰ, ਭੁਲਿਆਂ ਨੂੰ ਰਾਹ ਪਾਵੇ।
ਰਾਹ ਜਾਂਦੇ ਜੋ ਪਏ ਕੁਰਾਹੇ, ਜੀਵਨ ਬਿਰਥਾ ਜਾਵੇ।

## ਸ੍ਰੀ ਗੁਰੂ ਗੋਬਿੰਦ ਸਿੰਘ ਜੀ (ਕਬਿੱਤ)

ਗੁਜਰੀ ਦੇ ਲਾਲ ਦੇ ਨੇ ਕੌਤਕ ਕਮਾਲ ਦੇ ਨੇ ਭੀਖਨ ਸਜਾਤ ਪਾਕ ਅੱਲਾ ਦੀ ਨਿਹਾਰੀ ਏ।
ਸ਼ਿਵਦੱਤ ਨੂੰ ਦਿਦਾਰੇ ਦਿੱਤੇ ਗੰਗਾ ਦੇ ਕਿਨਾਰੇ ਹੋ ਕੇ ਮੁਰਲੀ ਮਨੋਹਰ ਸ਼ਾਮ ਰੂਪ ਗਿਰਧਾਰੀ ਏ।
ਮੈਨੀ ਦੀ ਆ ਮੰਗ ਪੂਰੀ ਕੀਤੀ ਸੰਗ ਹਾਣੀਆਂ ਦੇ ਗੋਦੀ ਵਿੱਚ ਉਹਦੀ ਚਿੰਤਾ ਨਿਵਾਰੀ ਏ।
ਪਟਨੇ ਦੇ ਪਿਆਰੇ ਬਾਲ ਚਲਤ ਨਿਆਰੇ ਸਾਰੇ ਐਸੇ ਮਹਾਰਾਜ ਤਾਈਂ ਬੰਦਨਾ ਹਮਾਰੀ ਏ।

ਆਏ ’ਨੰਦਪੁਰੀ ਕਥਾ ਕੀਰਤ ਅਜੀਬ ਤੁਰੀ ਪਿਤਾ ਦਿਲੀ ਤੋਰ ਹਿੰਦ ਡੁਬਦੀ ਉਬਾਰੀ ਏ।
ਪਿਤਾ ਪੁਰਖੀ ਸੰਭਾਰ ਦੁਖ ਹਰਨ ਦਤਾਰ ਯੋਧੇ ਕੌਮ ਨੂੰ ਵੰਗਾਰ ਕੇ ਨਗਾਰੇ ਚੋਟ ਮਾਰੀ ਏ।
ਗੂੜੀ ਨੀਂਦਰੋ ਜਗਾਏ ਸ਼ੇਰ ਗਿਦੜੋ ਬਣਾਏ ਬਾਜ ਚਿੜੀਆਂ ਨੇ ਢਾਏ ਹੋਈ ਜਾਪੇ ਅਲੋਕਾਰੀ ਏ।
ਝੰਡੇ ਕੇਸਰੀ ਝੁਲਾਏ ਨਾਹਰੇ ਫਤੇ ਦੇ ਲਵਾਏ ਜਿਸ ਐਸੇ ਮਹਾਰਾਜ ਤਾਈਂ ਬੰਦਨਾ ਹਮਾਰੀ ਏ।

ਇਕ ਰੋਜ਼ ਲਲਕਾਰ ਪੰਜ ਸੂਰਮੇ ਲਤਾੜ ਸੀਸ ਨਾਲ ਤਲਵਾਰ ਕੱਟ ਲੀਤੇ ਵਾਰੋ ਵਾਰੀ ਏ।
ਮਿਹਰ ਕਰਕੇ ਕਮਾਲ ਜੋੜ ਦਿੱਤੇ ਤਤਕਾਲ ਨਵੀਂ ਜਿੰਦਗੀ ਬਹਾਲ ਕਰ ਦਿੱਤੀ ਸਰਦਾਰੀ ਏ।
ਪਹੁਲ ਖੰਡੇ ਦੀ ਬਣਾਕੇ ਪਹਿਲਾਂ ਪੰਜਾਂ ਨੂੰ ਛਕਾਕੇ ਛਕੀ ਪੰਜਾਂ ਕੋਲੋ ਆਪ ਉੱਚ ਨੀਚਤਾ ਨਿਵਾਰੀ ਏ
ਸਾਂਝੀ ਵਾਲਤਾ ਬਣਾਈ ਹੈ ਸਰਬ ਸੁਖਦਾਈ ਭਾਈ ਐਸੇ ਮਹਾਰਾਜ ਤਾਈਂ ਬੰਦਨਾ ਹਮਾਰੀ ਏ।

ਹੱਥ ਸਮਰੱਥ ਜੀਹਦੀ ਰੱਖਿਆ ਸੁ ਕੰਡ ਉਤੇ ਮੱਤੇ ਹਾਥੀਆਂ ਦੀ ਉਸ ਮਸਤੀ ਉਤਾਰੀ ਏ।
ਬਾਂਕਾ ਅਸਵਾਰ ਸ਼ਾਹੀ ਦਲਾਂ ਦਾ ਸੰਘਾਰ ਰਣ ਵੈਰੀ ਦੀ ਵੰਗਾਰ ਜਿਸ ਕਦੇ ਨਾ ਸਹਾਰੀ ਏ।
ਇਕ ਵਾਰੀ ਆਗਿਆ ਜੋ ਇਹਦੇ ਇਕ ਵਾਰ ਥੱਲੇ ਦੂਜੀ ਵਾਰ ਆਈ ਕਦੇ ਉਸਦੀ ਨਾ ਵਾਰੀ ਏ।
ਤੀਰ ਤਲਵਾਰੋ ਵਾਰ ਤੇਜ ਜੀਹਦੇ ਨੇਤਰਾਂ ਦਾ ਐਸੇ ਮਹਾਰਾਜ ਤਾਈਂ ਬੰਦਨਾ ਹਮਾਰੀ ਏ।

ਅੱਖੀਆਂ ਸੇ ਸਾਹਮਣੇ ਕੁਹਾਏ ਤਾਰੇ ਅੱਖੀਆਂ ਦੇ ਅੱਖੀਆਂ ਚੋਂ ਇਕ ਵੀ ਨਾ ਅੱਥਰ ਉਤਾਰੀ ਏ।
ਚਲਿਆਂ ਅਕੇਲਾ ਤੁਰ ਗੜੀ ਚਮਕੌਰ ਵਿਚੋਂ ਕਹਿਰਾਂ ਦੀ ਸੀ ਸਰਦੀ ਤੇ ਰਾਤ ਅੰਧਿਆਰੀ ਏ।
ਗਹਿਰਾ ਜੰਗਲ ਗੰਭੀਰ ਹੋਇਆ ਜਾਮਾ ਲੀਰੋ ਲੀਰ ਝਾੜਾਂ ਪੱਛਿਆਂ ਸਰੀਰ ਨੰਗੇ ਪੈਰ ਹੋਏ ਆਰੀ ਏ
ਸੱਥਰ ਦੀ ਸੇਜ਼ ਤੇ ਅਡੋਲ ਰਹੀ ਆਤਮਾ ਜੋ ਐਸੇ ਮਹਾਰਾਜ ਤਾਈਂ ਬੰਦਨਾ ਹਮਾਰੀ ਏ।

ਜਿਗਰ ਦੇ ਟੋਟਿਆਂ ਦਾ ਹਾਲ ਸੁਣ ਛੋਟਿਆਂ ਦਾ ਹੋਇਆਂ ਪ੍ਰਮਾਤਮਾ ਦਾ ਸ਼ੁਕਰ ਗੁਜ਼ਾਰੀ ਏ।
ਮੁਕਤੀ ਦੇ ਸਾਗਰ ਚ ਤਾਰਿਆ ਜੋ ਮਹਾਂ ਸਿੰਘ ਟੁੱਟੀ ਹੋਈ ਗੰਢ ਲਈ ਮਿਲਾਈ ਸਿੱਖੀ ਸਾਰੀ ਏ।
ਸੁੰਦਰੀ ਸਵਾਲ ਕੀਤਾ ਕਿਥੇ ਗਏ ਨੇ ਲਾਲ ਮੇਰੇ ਕਿਹਾ ਇਹਨਾਂ ਪੁਤਰਾਂ ਤੋਂ ਵਾਰੇ ਸੁਤ ਚਾਰੀ ਏ।
ਵਾਰ ਪਰਿਵਾਰ ਆਖੇ ਹੌਲਾ ਹੋਇਆ ਭਾਰ ਮੇਰਾ ਐਸੇ ਮਹਾਰਾਜ ਤਾਈਂ ਬੰਦਨਾ ਹਮਾਰੀ ਏ।

ਚਿਹਰਾ ਨੂਰੋ ਨੂਰ ਤੇ ਸਰੂਰ ਭਰੇ ਨੇਤਰਾਂ ਦੀ ਝਲਕ ਪਲਕ ਕਾਰੀ ਕਿਸੇ ਨਾਂ ਸਹਾਰੀ ਏ।
ਧੀਰਜ ਦੀ ਧੁਜਾ ਭੁਜਾ ਜਿਸਦੀ ਨਾ ਹੋਈ ਨੀਵੀਂ ਜੇਤੂਆਂ ਨੇ ਹਾਰ ਮੰਨੀ ਜਿਸਦੇ ਅਗਾਰੀ ਏ।
ਉਦਾਰਤਾ ਦੀ ਹੱਦ ਰਦ ਜਾਣੀਆਂ ਨੇ ਬਾਦਸਾਂਹੀਆਂ ਤਾਜ ਰਾਜ ਝੁੱਕੇ ਜਿਹਦੇ ਚਰਨਾਂ ਮਝਾਰੀ ਏ।
ਨਾਟਕ ਬਚਿੱਤਰ ਬਤਾਇਆਂ ਜਿਸ ਜੀਵਨ ਨੂੰ ਐਸੇ ਮਹਾਰਾਜ ਤਾਈਂ ਬੰਦਨਾ ਹਮਾਰੀ ਏ।

********************

## ਪ੍ਰਸੰਗ ਅਵਤਾਰ ਗੁਰੂ ਗੋਬਿੰਦ ਸਿੰਘ ਜੀ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਗੁਰੂ ਤੇਗ ਬਹਾਦਰ ਦੇ ਘਰ ਮਾਤਾ ਗੁਜਰੀ ਜੀ ਦੀ ਕੁਖੋਂ ਪੋਹ ਸੁਦੀ ਸੱਤਵੀਂ ਨੂੰ ਪਟਨੇ ਸ਼ਹਿਰ ਵਿਚ ਅਵਤਾਰ ਧਾਰਿਆ। ਘੁੜਾਮ ਨਗਰ ਵਿਚ ਭੀਖਮ ਸ਼ਾਹ ਫ਼ਕੀਰ ਰਹਿੰਦਾ ਸੀ ਉਸਨੂੰ ਰੁਹਾਨੀ ਸ਼ਕਤੀ ਨਾਲ ਸਤਿਗੁਰੂ ਜੀ ਦੇ ਅਵਤਾਰ ਦਾ ਪਤਾ ਲੱਗਾ। ਕੁਝ ਚੇਲਿਆ ਨੂੰ ਨਾਲ ਲੈ ਪਟਨੇ ਨੂੰ ਚਾਲੇ ਪਾਏ। ਪਟਨੇ ਪਹੁੰਚ ਦੀਦਾਰ ਕਰ ਮਨ ਨੂੰ ਸ਼ਾਂਤੀ ਆਈ। ਦੋ ਪਿਆਲੇ ਪਾਣੀ ਅਤੇ ਦੁਧ ਦਾ ਭਰ ਗੁਰੂ ਜੀ ਅੱਗੇ ਕੀਤੇ। ਗੁਰੂ ਜੀ ਦੋਹਾਂ ਉਤੇ ਹੱਥ ਧਰ ਸਾਂਝੀਵਾਲਤਾ ਦਾ ਸੰਦੇਸ਼ ਦਿੱਤਾ। ਪੀਰ ਗਦਗਦ ਹੋ ਵਾਪਿਸ ਮੁੜਿਆ।

## ਮਾਤਾ ਨਾਨਕੀ ਜੀ ਗੁਰੂ ਤੇਗ ਬਹਾਦਰ ਨੂੰ ਆਪਣੀ ਚਿੰਤਾ ਦੱਸਣੀ

### ਪਸਤੌਲ ਛੰਦ

ਗੁਰੂ ਦਿਲ ਦੇ ਜਾਣੀਜਾਨ, ਕਰ ਮਾਤਾ ਵਲ ਧਿਆਨ, ਮੁਖੋਂ ਇਓਂ ਕਰਨ ਬਿਆਨ।
ਟੁੱਟੇ ਨੇ ਅੱਜ ਹਰਾਸ ਕਿਉਂ, ਮਾਤਾ ਜੀ ਹੋਏ ਉਦਾਸ ਕਿਉਂ।

ਅੱਗੋਂ ਮਾਤਾ ਆਖ ਸੁਣਾਇਆ, ਸਭ ਦਿਲ ਦਾ ਹਾਲ ਬਤਾਇਆ, ਜੋ ਪਤੀ ਸੀ ਵਾਕ ਅਲਾਇਆ।
ਮੈਂ ਬਿਰਤੀ ਓਧਰ ਫੇਰੀ ਏ, ਪੁੱਤਰ ਏਹ ਲਾਲਸਾ ਮੇਰੀ ਏ।

ਕਿਉਂ ਦੇਰ ਲਗੌਂਦੇ ਜਾਣ, ਝੱਟ ਕਰਕੇ ਦੱਸੋ ਧਿਆਨ, ਵਾਕ ਹੋਵਨ ਸਭ ਪਛਾਨ।
ਤੁਸੀਂ ਰੱਖਦੇ ਨਹੀਂ ਅਹਿਸਾਸ ਕਿਉਂ, ਮਾਤਾ ..........................।

ਹਰ ਰਾਏ ਨੂੰ ਗੱਦੀ ਬਠਾਇਆ, ਮੇਰੇ ਦਿਲ ਸ਼ੰਕਾ ਆਇਆ, ਪੁੱਤਰ ਨੂੰ ਪਛਾਂਹ ਹਟਾਇਆ।
ਪੋਤੇ ਦੀ ਵਾਰ ਅਗੇਰੀ ਏ, ਪੁੱਤਰ ..........................।

ਹੈ ਛੁਪੀ ਏਹ ਗੱਲ ਪੁਰਾਣੀ, ਕੀ ਇਸ ਵਿੱਚ ਮੌਜ ਕਹਾਣੀ, ਮੈਂ ਚਾਹੁੰਦਾ ਹਾਂ ਸਭ ਮਾਣੀ।
ਦਿਲੋਂ ਕੱਢਦੇ ਨਹੀਂ ਭੜਾਸ ਕਿਉਂ, ਮਾਤਾ ਜੀ ................................।

ਉਹਨਾਂ ਸੀ ਬਾਤ ਅਲਾਈ, ਤੇਰਾ ਪੁੱਤਰ ਲਉ ਗੁਰਿਆਈ, ਦੇਹ ਸ਼ੰਕਾ ਦਿਲੋਂ ਗਵਾਈ।
ਗੱਲ ਖੁਸ਼ੀ ਦੀ ਹੋਰ ਘਨੇਰੀ ਏ, ਪੁੱਤਰ ................................।

ਅੱਜ ਦਿਲ ਦੀ ਖੋਲ੍ਹ ਕੇ ਸਾਰੀ, ਸੰਗਤ ਵਿੱਚ ਕਰੋ ਉਚਾਰੀ, ਗੁਰੂ ਘਰ ਦੀ ਮਹਿਮਾ ਭਾਰੀ।
ਤੁਸੀਂ ਖੋਲ੍ਹਦੇ ਨੀ ਖੁਲਾਸ ਕਿਉਂ, ਮਾਤਾ ਜੀ ................................।

ਦੂਜਾ ਏਹ ਬਚਨ ਵਡੇਰਾ, ਪੋਤਾ ਪ੍ਰਤਾਪੀ ਤੇਰਾ, ਲਈਂ ਨੈਣੀ ਸਭ ਕੁਝ ਹੇਰਾ।
ਹੁਣ ਹੁੰਦੀ ਪਈ ਕਿਉਂ ਦੇਰੀ ਏ, ਪੁੱਤਰ ...............................।

ਸਤ ਪੁਰਸ਼ਾਂ ਵਾਕ ਅਲਾਏ, ਉਹ ਬਿਰਥਾ ਕਦੀ ਨਾ ਜਾਏ, ਦਿਓ ਇਹਦਾ ਸ਼ੋਕ ਗਵਾਏ।
ਮਨ ਨੂੰ ਕਰ ਰਹੇ ਨਰਾਸ ਕਿਉਂ, ਮਾਤਾ ਜੀ ...............................।

ਤਨ ਬਿਰਧ ਹੋ ਗਿਆ ਖਾਸਾ, ਹੈ ਦਮਾਂ ਦਾ ਕੀ ਭਰਵਾਸਾ, ਜੇ ਪੂਰੀ ਹੋ ਜਾਏ ਆਸਾ।
ਤੁਰ ਜਾਵੇ ਜਿੰਦ ਅਗੇਰੀ ਏ, ਪੁੱਤਰ ...............................।

ਤੁਸੀਂ ਕਰਦੇ ਜੀਹਦੀ ਉਡੀਕ, ਉਹ ਆ ਗਿਆ ਸਮਾਂ ਨਜ਼ੀਕ, ਇੱਕ ਸਾਲ ਦੇ ਅੰਦਰ ਠੀਕ।
ਹੋਵਣਗੇ ਭਰਮ ਨਾ ਨਾਸ ਕਿਉਂ, ਮਾਤਾ ਜੀ ...............................।

ਜੀਵਣ ਸਿੰਘ ਕਰੇ ਕਲਾਈ, ਸੁਣ ਬਾਣੀ ਏਹ ਸੁਖਦਾਈ, ਮਾਤਾ ਨੇ ਖੁਸ਼ੀ ਮਨਾਈ।
ਖੁਸ਼ ਸੰਗਤ ਹੋਈ ਵਧੇਰੀ ਏ, ਪੁੱਤਰ ...............................।

## ਗੁਰੂ ਤੇਗ ਬਹਾਦਰ ਜੀ ਸਮੇਂ ਦੀ ਹਾਲਤ ਵੇਖ ਅਰਦਾਸ ਕਰਨੀ

ਕਾਫ਼ੀ

ਨਾਵੇਂ ਗੁਰ ਤੇਗ ਬਹਾਦਰ ਜੀ, ਅਨੁਭਵ ਜਾ ਸਮੇਂ ਨੂੰ ਕਰਦੇ ਨੇ।
ਤਾਂ ਦੀਨ ਦਸ਼ਾ ਤੱਕ ਭਾਰਤ ਦੀ, ਇਕ ਸਾਹ ਠੰਡਾ ਜਿਹਾ ਭਰਦੇ ਨੇ।
ਝੱਖੜ ਅਨਿਆਵਾਂ ਜ਼ੁਲਮਾਂ ਦੇ, ਝੁਲੇ ਹੋਏ ਨਜ਼ਰੀਂ ਔਂਦੇ ਨੇ।
ਕਈ ਨਿਤ ਦਿਹਾੜੇ ਕਹਿਰ ਨਵੇਂ, ਹਿੰਦੀਆਂ ਤੇ ਜਾਲਮ ਢੌਂਹਦੇ ਨੇ।

ਇਸਲਾਮ ਪੁਜਾਰੀ ਭਾਰਤ ਤੇ ਬਣ ਕਹਿਰ ਦੇ ਬੱਦਲ ਵਰਨ ਲੱਗੇ।
ਲਾਹ ਜੰਞੂ ਬੋਦੀ ਤਿਲਕਾਂ ਨੂੰ ਨੇ ਧਰਮ ਸਨਾਤਨ ਹਰਨ ਲੱਗੇ।
ਮੋਮਨ ਜਹੇ ਰੋਟੀ ਕਪੜੇ ਦਾ ,ਕਾਫ਼ਰ ਨੂੰ ਹੱਕ ਹਕੂਕ ਨਹੀਂ।
ਜੇ ਮੋਮਨ ਲੁੱਟ ਲੈ ਕਾਫ਼ਰ ਨੂੰ, ਤਾਂ ਸੁਣਦਾ ਕੋਈ ਕੂਕ ਨਹੀਂ।

ਜਬਰਾਂ ਦਿਆਂ ਜ਼ੁਲਮਾਂ ਨੂੰ ਤੱਕ ਕੇ, ਸੀ ਕੰਬ ਜਿਮੀਂ ਅਸਮਾਨ ਗਿਆ।
ਜਾਂ ਮੌਤ ਜਾਂ ਦੀਨ ਕਬੂਲ ਕਰੋ, ਇਹ ਹੋ ਸ਼ਾਹੀ ਫ਼ਰਮਾਨ ਗਿਆ।
ਹਿੰਦੂਆਂ ਦੇ ਪੂਜਨ ਵਾਲੇ ਜੋ, ਮੰਦਰ ਗਰਵਾਏ ਜਾਂਦੇ ਨੇ।
ਮੰਦਰਾਂ ਦੇ ਪਕੜ ਪੁਜਾਰੀ ਵੀ, ਸਭ ਕਤਲ ਕਰਾਏ ਜਾਂਦੇ ਨੇ।

ਜੋ ਦੀਨ ਕਬੂਲ ਨਾ ਕਰਦਾ ਏ, ਉਸ ਨੂੰ ਦੋਸ਼ੀ ਠੈਹਰਾ ਦੇਂਦੇ।
ਧਰਤੀ ਦੇ ਵਿੱਚ ਗਡਾ ਦੇਂਦੇ, ਕੁੱਤਿਆਂ ਤੋਂ ਮਾਸ ਤੁੜਾ ਦੇਂਦੇ।
ਟੰਗ ਪੁੱਠਾ ਖੱਲੜੀ ਲਾਂਹਦੇ ਨੇ, ਕਮਚਾ ਨਾਲ ਮਾਸ ਖਚਾ ਦੇਂਦੇ।
ਕਰ ਬੋਟੀ-ਬੋਟੀ ਉਸਦੇ ਤਨ ਦੀ, ਕਾਂ ਇੱਲਾਂ ਨੂੰ ਪਾ ਦੇਂਦੇ।

ਮਾਂਵਾਂ ਦੀਆਂ ਗੋਦਾਂ ਚੋ ਖੋਹ ਕੇ, ਨੇਜਿਆਂ ਤੇ ਟੰਗ ਮਾਸੂਮਾਂ ਨੂੰ।
ਅੱਖੀਆਂ ਦੇ ਸਾਹਵੇਂ ਕੋਂਦੇ ਨੇ, ਬੇਦਰਦੀ ਇਉਂ ਮਜ਼ਲੂਮਾਂ ਨੂੰ।
ਨੇ ਕੱਠੇ ਕਰਕੇ ਲੈ ਜਾਂਦੇ, ਟੋਲੇ ਅਬਲਾ ਮੁਟਿਆਰਾਂ ਦੇ।
ਭਾਰਤ ਦਾ ਹੁਸਨ ਨਿਲਾਮ ਹੁੰਦਾ, ਗਜ਼ਨੀ ਦੇ ਵਿੱਚ ਬਜਾਰਾਂ ਦੇ।

ਧਨ ਇੱਜ਼ਤ ਹੁਸਨ ਲੁਟਾ ਕੇ ਵੀ, ਹਿੰਦੂ ਕੋਈ ਉਠ ਉਲਾਂਦਾ ਨਹੀਂ।
ਬੇਗੈਰਤ ਹਿੰਦੁਸਤਾਨ ਹੋਇਆ, ਗੈਰਤ ਦਾ ਨਾਹਰਾ ਲਾਂਦਾ ਨਹੀਂ।
ਦੁਨੀਆਂ ਦੀ ਰਾਖੀ ਕਰਨ ਵਾਲੇ, ਅੱਜ ਆਪਣਾ ਆਪ ਗਵਾ ਬੈਠੇ।
ਭੁੱਲ ਗਏ ਸਬ ਸ਼ਸਤਰ ਵਿਦਿਆ ਨੂੰ, ਤੇ ਧਰਮ ਨੂੰ ਠੇਸ ਲਗਾ ਬੈਠੇ।

ਸਵੈਮਾਨ ਅਣਖ ਤੇ ਹੁਨਰ ਸੱਭੋ, ਪੈਰਾਂ ਵਿੱਚ ਰੁਲਿਆ ਬੀਰਾਂ ਦਾ।
ਹੁਣ ਨਾਮ ਨਹੀਂ ਕਿਧਰੇ ਯਾਦ ਰਿਹਾ, ਅਰਜੁਨ ਤੇ ਭੀਮ ਜਹੇ ਵੀਰਾਂ ਦਾ।
ਜੋ ਧਰਤੀ ਰਿਸ਼ੀਆਂ ਮੁਨੀਆਂ ਦੀ, ਉਸੇ ਤੇ ਕੈਹਰ ਗੁਜ਼ਾਰੀ ਦਾ।
ਹੁਣ ਦਿਸਦਾ ਕੋਈ ਰਖਵਾਲਾ ਨਹੀਂ, ਇਸ ਭਾਰਤ ਕਰਮਾਂ ਮਾਰੀ ਦਾ।

ਇਸ ਹਾਲਤ ਵਿੱਚ ਭਗਵਾਨ ਮੇਰੇ, ਤੇਰੇ ਬਿਨ ਕੌਣ ਸਹਾਈ ਏ।
ਇਓਂ ਤੇਗ ਬਹਾਦਰ ਸਤਿਗੁਰ ਨੇ, ਦਰਗਹ ਵਿੱਚ ਕੂਕ ਪੁਚਾਈ ਏ।
'ਜੀਵਨ ਸਿੰਘ' ਭੇਜ ਮਲਾਹ ਕੋਈ, ਜੋ ਤਾਰੇ ਡੁਬਦੇ ਬੇੜੇ ਨੂੰ।
ਇਹ ਖ਼ਿਜ਼ਾ ਖਰਾਬੀ ਦੂਰ ਕਰੇ, ਤੇ ਫੇਰ ਲਿਆਵੇ ਖੇੜੇ ਨੂੰ।

## ਅਕਾਲ ਪੁਰਖ ਨੇ ਦੁਸਟ ਦਮਨ ਨੂੰ ਮਾਤ ਲੋਕ ਤੇ ਜਾਣ ਲਈ ਆਪਣੇ ਕੋਲ ਬੁਲਾਣਾ

ਕੋਰੜਾ

ਤਰਸ ਯੋਗ ਵੇਖ ਭਾਰਤ ਦਾ ਹਾਲ ਆ, ਫਿਕਰਮੰਦ ਹੋ ਗਿਆ ਮਹਾਂ ਅਕਾਲ ਆ।
ਅਤੀ ਦੀਨ ਧੌਲ ਧਰਮ ਪੁਕਾਰਾ ਏ, ਭਾਰਤ ਦਾ ਬਣੇ ਕੌਣ ਰਖਵਾਰਾ ਏ।

ਸਿੱਧ ਜਤੀ ਜੋਗੀ ਪਰਬਤਾਂ ਚ ਲੁਕ ਗਏ, ਮੰਦਰ ਪੁਜਾਰੀਆਂ ਦੇ ਸਾਹ ਸੁੱਕ ਗਏ।
ਦੇਵੀ ਦੇਵਤੇ ਵੀ ਕਰ ਗਏ ਕਿਨਾਰਾ ਏ, ਭਾਰਤ ................................।

ਵਿਸ਼ਨੂੰ ਬ੍ਰਹਮਾ ਸ਼ਿਵ ਜੀ ਵੀ ਹਰ ਗਏ, ਭੈਰੋਂ ਭੂਤ ਸੀਤਲਾ ਕਿਨਾਰਾ ਕਰ ਗਏ।
ਬੰਦ ਲਾਟਾਂ ਵਾਲੀ ਮਾਈ ਦਾ ਦਵਾਰਾ ਏ, ਭਾਰਤ ................................।

ਭੇਜ ਕੋਈ ਮਹਾਂਬੀਰ ਬਲੀ ਯੋਧਾ ਏ, ਜ਼ਾਲਮਾਂ ਦਾ ਜਾਇਕੇ ਕਰੇ ਜੋ ਸੋਧਾ ਏ।
ਦੇਵੇ ਜਾ ਕੇ ਦੀਨ ਦੁਖੀ ਨੂੰ ਸਹਾਰਾ ਏ, ਭਾਰਤ ................................।

ਮਹਾਂ ਅਕਾਲ ਬਨ ਕੰਦਰਾਂ ਨੂੰ ਟੋਲਿਆ, ਸਿਧ ਜਤੀ ਜੋਗੀ ਪੀਰਾਂ ਨੂੰ ਫਰੋਲਿਆ।
ਹੇਮਕੁੰਡ ਆਣ ਟਿਕਿਆ ਇਸ਼ਾਰਾ ਏ, ਭਾਰਤ ................................।

ਬੈਠਾ ਮਹਾਂ ਮੁਨੀ ਚੌਂਕੜਾ ਲਗਾਇਕੇ, ਜੁੱਗਾਂ ਦੀ ਤਪੱਸਿਆ ਦਾ ਬਲ ਪਾਇਕੇ।
ਦੁਸਟ ਦਮਨ ਨਾਮ ਤਾਂ ਉਚਾਰਾ ਏ, ਭਾਰਤ ................................।

ਵਸ ਕਰ ਕਰਮ ਗਿਆਨ ਇੰਦਰੇ, ਸੁਰਤੀ ਨੂੰ ਬੈਠਾ ਮਾਰ ਕੇ ਤੇ ਜੰਦਰੇ।
ਕਾਮ ਕਰੋਧ ਲੋਭ ਤਾਈ ਦੁਰਕਾਰਾ ਏ, ਭਾਰਤ ................................।

ਬੰਦ ਕਰ ਨੌਵੇਂ ਦਰਵਾਜੇ ਬਾਹਰਲੇ, ਖੋਲ੍ਹ ਬੈਠਾ ਨੈਣ ਜੋ ਅੰਦਰ ਵਾਰਲੇ।
ਦਸਵੇਂ ਦਵਾਰ ਦਾ ਲਿਆ ਨਜ਼ਾਰਾ ਏ, ਭਾਰਤ ................................।

ਜਪਦਾ ਅਕਾਲ ਨੂੰ ਅਕਾਲ ਹੋ ਗਿਆ ਆਤਮਕ ਬਲ ਵੀ ਬੇਸਾਲ ਹੋ ਗਿਆ।
ਦਿਲੋਂ ਭੇਦ ਦੂਰ ਦੂਈ ਦਾ ਨਕਾਰਾ ਏ, ਭਾਰਤ ................................।

'ਜਿਓਣ ਸਿੰਘਾ' ਬਲੀ ਆਤਮਾ ਤਕਾਇਕੇ, ਮਹਾਂ ਅਕਾਲ ਕੋਲ ਆਪਨੇ ਬੁਲਾਇਕੇ।
ਇਸ ਤਰ੍ਹਾਂ ਮੁੱਖੋਂ ਹੁਕਮ ਉਚਾਰਾ ਏ, ਭਾਰਤ ................................।

## ਦੁਸਟ ਦਮਨ ਨੂੰ ਸਭ ਸਮਝਾ ਮਾਤ ਲੋਕ ਤੇ ਭੇਜਣਾ

ਦੋਤਾਰਾ

ਤਪਸ਼ੀ ਹੇਮ ਕੁੰਡ ਦੇ ਨੂੰ, ਦਿੱਤੀ ਜੋ ਪ੍ਰਮਾਤਮਾ ਸਿੱਖਿਆ।
ਸਿੱਖਿਆ ਦਾ ਸਾਰ ਸਭੋ, ਵਿੱਚ ਬਚਿਤਰ ਨਾਟਕ ਲਿੱਖਿਆ।
ਲਿੱਖਿਆ ਜੋ ਦਸਮ ਗੁਰੂ, ਉਸਦਾ ਕਰਕੇ ਕਹਾ ਉਤਾਰਾ।
ਭਾਰਤ ਦਾ ਭਾਰ ਹਰੋ, ਜਾ ਕੇ ਲੌ ਜੱਗ ਤੇ ਅਵਤਾਰਾ।

ਮੈਂ ਹੋ ਪ੍ਰਸੰਨ ਗਿਆ, ਤੇਰੀ ਅਨਿਨ ਤਕਾ ਕੇ ਭਗਤੀ।
ਭਗਤੀ ਕਰ ਹੋ ਗਈ ਏ, ਤੇਰੇ ਵਿੱਚ ਜੋ ਪ੍ਰਬਲ ਸ਼ਕਤੀ।
ਸ਼ਕਤੀ ਦੀ ਛੋਹ ਦੇ ਕੇ, ਗਿੱਦੜੋਂ ਸ਼ੇਰ ਕਰੋ ਇਕ ਵਾਰਾ।
ਭਾਰਤ.........................................

ਸਭ ਦੇਵੀ ਦਿਓਤੇ ਜੋ, ਛੁਪ ਕੇ ਬੈਹ ਗਏ ਡਰਦੇ ਮਾਰੇ।
ਮਾਰੇ ਹੋਏ ਹਿੰਦੀਆਂ ਦਾ, ਲਾਵੇ ਬੇੜਾ ਕੌਣ ਕਨਾਰੇ।
ਨਾਹਰੇ ਮਜ਼ਲੂਮਾਂ ਦੇ, ਸੁਣ ਕੇ ਧਰਤ ਅਕਾਸ਼ ਕੰਬਾਰਾ।
ਭਾਰਤ..........................................

ਸਭ ਹੋ ਗਏ ਭਾਰਤ ਦੇ, ਨੇ ਰਤ ਪੀਣੇ ਰਾਜੇ ਰਾਣੇ।
ਰਾਣਿਆਂ ਤੋਂ ਵੱਧ ਕੇ ਵੀ, ਦਿਸਦੇ ਧਰਮੀ ਆਦਮ ਖਾਣੇ।
ਜੋ ਬਾਹਰੋਂ ਵਿਸ਼ਨ ਬਣੇ, ਦਿਲਾਂ ਵਿੱਚ ਭਰੇ ਭ੍ਰਿਸ਼ਟਾਚਾਰਾ।
ਭਾਰਤ......................................

ਹੈ ਗਲੇ ਬੇਦੋਸ਼ਾਂ ਦੇ, ਚਲਦੀ ਜ਼ੁਲਮ ਦੀ ਤੇਜ ਕਟਾਰੀ।
ਹਾਕਮ ਹਕੂਮਤ ਦੇ, ਜਾਲਮ ਰਿਸ਼ਵਤ ਖੋਰ ਮਕਾਰੀ।
ਦੁਨੀਆਂ ਦੇ ਦਿਲ ਤੋਂ ਵੀ, ਕਰ ਗਿਆ ਧਰਮ ਈਮਾਨ ਕਿਨਾਰਾ।
ਭਾਰਤ.............................................

ਨੇ ਮੰਦਰ ਮਸੀਤਾਂ ਦੇ, ਫੋਕੇ ਝਗੜੇ ਪਾ ਕੇ ਬਹਿ ਗਏ।
ਬੰਦੇ ਹੀ ਬੰਦਿਆਂ ਦੇ, ਗਲਾਂ ਤੇ ਛੁਰੀ ਚਲਾਵਣ ਡਹਿ ਗਏ।
ਦੁਬਿਧਾ ਦੀ ਅੱਗ ਭੜਕੀ, ਖੈਹ ਖੈਹ ਜਲਨ ਬਾਂਸ ਅੰਗਿਆਰਾ।
ਭਾਰਤ............................................

ਫੋਕੇ ਰਸਮ ਰਿਵਾਜ਼ਾਂ ਤੋਂ, ਸਸਤੀ ਜਾਨ ਬੰਦੇ ਦੀ ਹੋ ਗਈ।
ਤੇ ਥਾਂ ਸਚਿਆਈ ਦੇ, ਵਹਿਮ ਪ੍ਰਸਤੀ ਆਣ ਖਲੋ ਗਈ।
ਨੇ ਹੋ ਪ੍ਰਧਾਨ ਗਏ, ਫੋਕੇ ਕਰਮ ਕਾਂਡ ਬੇਕਾਰਾ।
ਭਾਰਤ.........................................

ਜਿਸ-ਜਿਸ ਨੇ ਦੁਨੀਆਂ ਤੇ, ਜਾ ਕੇ ਤਨ ਸਿਧ ਕੋ ਪਾਇਆ।
ਆ ਕੇ ਵਿੱਚ ਹੰਗਤਾਂ ਦੇ, ਉਸ ਨੇ ਆਪਣਾ ਨਾਮ ਜਪਾਇਆ।
ਉਲਝੇ ਵਿੱਚ ਚਿੰਤਾ ਦੇ, ਤੇ ਪ੍ਰਮੇਸ਼ਰ ਨਾਂ ਪ੍ਰਚਾਰਾ।
ਭਾਰਤ...............................................

ਜੋ ਜਾਤਾਂ ਪਾਤਾਂ ਦੇ, ਜਾ ਕੇ ਝਗੜੇ ਤੁਰਤ ਮਟਾਵੇ।
ਕਾਇਰਤਾ ਦੂਰ ਕਰੋ, ਪਾਪੀ ਜ਼ਾਲਮ ਦੁਸ਼ਟ ਖਪਾਵੋ।
ਕਹੈ 'ਜੀਵਨ ਸਿੰਘ' ਕਵੀ, ਆਪਣਾ ਤੇਜ ਦੇਉ ਬਲ ਸਾਰਾ।
ਭਾਰਤ...........................................

## ਭੀਖਮ ਸ਼ਾਹ ਨੇ ਪਟਨੇ ਜਾ ਦਰਸ਼ਨ ਕਰਨੇ ਤੇ ਮਨ ਦੀ ਚਿੰਤਾ ਨਿਵਾਰਨੀਂ

ਕਲੀ

ਵਿੱਚ ਘੁੜਾਮ ਨਗਰ ਦੇ ਸਯੱਦ ਭੀਸ਼ਮ ਸ਼ਾਹ ਨੇ,
ਆਇਆ ਜਲਵਾ ਨਜ਼ਰੀਂ ਕੁਝ ਕੁ ਪਰਵਰਦਗਾਰ ਦਾ।
ਉਹ ਅੱਜ ਪਟਨੇ ਦੇ ਵਿੱਚ ਪ੍ਰਗਟੀ ਜੋਤਿ ਇਲਾਹੀ ਏ,
ਜਿਸ ਨੂੰ ਹਿਰਦੇ ਦੇ ਵਿੱਚ ਹੈਸੀ ਸਦਾ ਚਿਤਾਰ ਦਾ।
ਛਿਨ ਵਿਚ ਮੱਕੇ ਵਲੋਂ ਉਸ ਨੇ ਰੁਖ ਬਦਲਾ ਲਿਆ;
ਸਜਦਾ ਚੜਦੇ ਨੂੰ ਕਰ ਫ਼ਜਰ ਨਮਾਜ ਗੁਜ਼ਾਰਦਾ।
ਚੇਲੇ ਕਹਿੰਦੇ ਕਾਰਨ ਇਸਦਾ ਹੈ ਕੀ ਪੀਰ ਜੀ'
ਚੱਕਰ ਫਿਰ ਗਿਆ ਹੈ ਕੀ ਤੁਸਾਂ ਦੀ ਸੋਚ ਵਿਚਾਰ ਦਾ।
ਛੱਡ ਕੇ ਮੱਕਾ ਮਦੀਨਾ ਸੀਸ ਨਵਾਇਆ ਚੜ੍ਹਦੇ ਨੂੰ,
ਚੇਤਾ ਭੁੱਲ ਗਿਆ ਕੀ ਨਬੀ ਰਸੂਲ ਦੇ ਪਿਆਰ ਦਾ।
ਕਹਿੰਦਾ ਭੀਖਮ ਸ਼ਾਹ ਨਹੀ ਸਾਰ ਤੁਸਾਂ ਨੂੰ ਭੋਲਿਓ,
ਮੈਨੂੰ ਦਰਸ਼ਨ ਹੋਇਆ ਅੱਜ ਮੇਰੇ ਦਿਲਦਾਰ ਦਾ।
ਨਬੀ ਨਬੀਆਂ ਦਾ ਉਹ ਪੀਰ ਵਲੀ ਸਭ ਪੀਰਾਂ ਦਾ,

ਹੋਇਆ ਪਟਨੇ ਵਿੱਚ ਅਵਤਾਰ ਸੱਚੀ ਸਰਕਾਰ ਦਾ।
ਚਲੋ ਨਾਲ ਹਮਾਰੇ ਜਲਵਾ ਤੱਕ ਲੌ ਉਸ ਦਾ,
ਜਿਸਦਾ ਇਕ ਪਲ ਦਰਸ਼ਨ ਡੁੱਬੇ ਬੇੜੇ ਤਾਰਦਾ।
ਤੁਰਿਆ ਭੀਖਮ ਸ਼ਾਹ ਲੈ ਟੋਲਾ ਨਾਲ ਮੁਰੀਦਾਂ ਦਾ,
ਪਹੁੰਚਾ ਪਟਨੇ ਦੇ ਵਿੱਚ ਆ ਮੰਜ਼ਲਾਂ ਨੂੰ ਮਾਰਦਾ।
ਗਦ-ਗਦ ਹੋ ਗਿਆ ਦਰਸ਼ਨ ਕਰਕੇ ਅਰਸ਼ੀ ਪ੍ਰੀਤਮ ਦਾ,
ਸ਼ੰਕਾ ਜਾਣ ਮੁਰੀਦਾਂ ਦੇ ਦਿਲ ਖੇਡ ਖਿਲਾਰਦਾ।
ਪਾਣੀ ਦੁੱਧ ਦੇ ਭਰ ਕੇ ਰਖੇ ਪਿਆਲੇ ਪੀਰ ਨੇ,
ਵਾਲੀ ਦੋ ਜਹਾਨ ਦਾ ਦੋਹਾਂ ਤੇ ਹੱਥ ਪਸਾਰਦਾ।
ਕਹਿੰਦਾ ਭੀਖਮ ਸ਼ਾਹ ਸਮਝਾ ਕੇ ਫੇਰ ਮੁਰੀਦਾਂ ਨੂੰ,
ਸਾਂਝਾ ਪੀਰ ਏਹ ਹਿੰਦੂ ਮੁਸਲਮ ਕੁਲ ਸੰਸਾਰ ਦਾ।
ਕਰਨ ਸਹਾਇਤਾ ਆਇਆ ਮਾੜੇ ਦੁਖੀ ਅਨਾਥਾਂ ਦੀ,
ਨੀਵਾਂ ਸਿਰ ਕਰ ਦੇਣਾ ਹੈ ਇਸਨੇ ਹੰਕਾਰ ਦਾ।
ਏਹਨੇ ਚਿੜੀਆਂ ਕੋਲੋਂ ਜ਼ਾਲਮ ਬਾਜ ਤੜੌਨੇ ਨੇ,
ਜੌਹਰ ਵਖਾਊ ਸ਼ੂਦਰ ਛਤਰੀ ਨੂੰ ਤਲਵਾਰ ਦਾ।
ਗਿੱਦੜ ਸ਼ੇਰ ਬਣਨਗੇ ਗੁੜ੍ਹਤੀ ਲੈ ਕੇ ਏਸ ਤੋਂ,
ਲਾਹ ਦੂ ਤੌਕ ਗਲੋਂ ਬੇਅਰਥ ਗੁਲਾਮੀ ਭਾਰ ਦਾ।
ਚਾਰੇ ਵਰਨ ਬਰਾਬਰ ਖੜ੍ਹੇ ਰੈਹਣ ਦਰ ਏਸਦੇ,
ਦੇਊ ਸਬਕ ਬੰਦੇ ਨੂੰ ਬੰਦੇ ਨਾਲ ਪਿਆਰ ਦਾ।
ਪੈਦਾ ਕਰਨੇ ਏਸ ਪੁਜਾਰੀ ਇੱਕ ਅਕਾਲ ਦੇ,
ਵਹਿਮਾਂ ਭਰਮਾਂ ਵਿੱਚੋਂ ਜਗ ਨੂੰ ਰਹੁ ਉਬਾਰਦਾ।
'ਜੀਵਨ ਸਿੰਘਾ' ਭੀਖਮ ਸ਼ਾਹ ਤੁਰ ਗਿਆ ਘੁੜਾਮ ਨੂੰ,
ਗੌਂਦਾ ਗੀਤ ਗੁਰਾਂ ਦੇ ਸਿਫਤਾਂ ਮੁਖੋਂ ਉਚਾਰਦਾ।

## ਗੀਤ

(ਆਇਆ ਜਗ ਉਤੇ ਜਗ ਦਾ ਸਹਾਰਾ, ਭਾਰਤ ਦੇ ਭਾਗ ਜਾਗ ਪਏ)

ਜ਼ਾਲਮਾਂ ਦੇ ਜ਼ੁਲਮ ਦੀ ਹੋਈ ਜਦੋਂ ਹੱਦ ਸੀ।
ਹਿੰਦੀਆਂ ਤੇ ਕਹਿਰ ਢੱਠੇ ਹੱਦ ਤੋਂ ਵੀ ਵੱਧ ਸੀ।
ਕੰਬੀ ਧਰਤੀ ਤੇ ਧੌਲ ਪੁਕਾਰਾ।

ਗੁਜਰੀ ਦੀ ਗੋਦ ਨੂੰ ਲਗਾਇਆ ਆਣ ਭਾਗ ਆ।
ਸੁੱਤੇ ਹੋਏ ਹਿੰਦੀਆਂ ਨੂੰ ਆਈ ਮਾਨੋ ਜਾਗ ਆ।
ਮਿਲ ਸ਼ਗਨਾਂ ਦਾ ਸ਼ਬਦ ਉਚਾਰਾ।

ਪਟਨੇ ਚ ਹੋਇਆ ਪ੍ਰਕਾਸ਼ ਜਦੋਂ ਭਾਨ ਦਾ।
ਨੱਸਿਆ ਅੰਧੇਰਾ ਉਦੋਂ ਕੂੜ ਅਗਿਆਨ ਦਾ।
ਚਵਾਂ ਕੂੰਟਾਂ ਵਿੱਚ ਹੋਇਆ ਉਜਿਆਰਾ।

ਅੱਖਾਂ ਵਾਲੇ ਅੱਖੀਂ ਇਹਦੇ ਨੂਰ ਨੂੰ ਤਕਾਇਕੇ।
ਚਰਨਾਂ ਤੇ ਡਿਗ ਪਏ ਨੇ ਭੀਖਮ ਜਹੇ ਆਇਕੇ।
ਸੱਚਾ ਸ਼ਾਹ ਹੈ ਜਗਤ ਵਣਜਾਰਾ।

ਤੇਗ ਬਹਾਦਰ ਦਾ ਤੇਗ ਧਨੀ ਆ ਗਿਆ।
ਬੀਰਤਾ ਦਾ ਪੁੰਜ ਅਤੇ ਦੇਗ ਧਨੀ ਆ ਗਿਆ।
ਆ ਕੇ ਫਤਹਿ ਦਾ ਸੋ ਬੋਲਿਆ ਜੈਕਾਰਾ।

ਬੀਰਤਾ ਦੇ ਸੋਮੇਂ ਇਹਦੇ ਨੈਣ ਅਲੋਕਾਰ ਨੇ।
ਕਰਨੇ ਜ਼ਬਰ ਜ਼ੇਰ ਏਹਦੀ ਭਬਕਾਰ ਨੇ।
ਮਾੜੇ ਦੁਖੀਆਂ ਨੂੰ ਦੇਵੇਗਾ ਸਹਾਰਾ।

ਮਰਦੇ ਮਦਾਨ ਦੀਆਂ ਚੜਤਾਂ ਨਿਆਰੀਆਂ।
ਯੋਧਿਆਂ ਦੇ ਹੱਥੋਂ ਡਿਗ ਪੈਣੀਆਂ ਕਟਾਰੀਆਂ।
ਏਹਦੀ ਤੇਗ ਦਾ ਜਾਂ ਵੱਜਾ ਚਮਕਾਰਾ।

ਦੇਸ਼ ਦੀ ਅਜ਼ਾਦੀ ਉੱਤੋਂ ਪੁੱਤਰਾਂ ਨੂੰ ਵਾਰਨਾ।
ਪੁੱਤਰਾਂ ਨੂੰ ਵਾਰ ਮਹਿਲ ਕੌਮ ਦਾ ਉਸਾਰਨਾ।
ਏਹਦਾ 'ਜੀਵਨ' ਹੈ ਸਭ ਤੋਂ ਨਿਆਰਾ।

# ਰਾਣੀ ਮੈਣੀ ਦੀ ਮੰਗ

ਮੈਣੀ ਰਾਣੀ ਚਿਤ ਚਿਤਾਰੇ, ਤੈਥੋਂ ਸਦਕੇ ਜਾਵਾਂ ਵਾਰੇ, ਬਾਲਾ ਪ੍ਰੀਤਮ ਦਿਓ ਦਿਦਾਰੇ
ਤੇਰਾ ਦਰਸ਼ਨ ਹੈ ਅਨਮੋਲ, ਇਕ ਪਲ ਆ ਜਾਣਾ ਮੇਰੇ ਕੋਲ

ਮੋਹਣੀ ਮੂਰਤ ਮੋਹਣ ਤੁਮਾਰੀ, ਤੇਰੀ ਲੀਲਾ ਬਾਲ ਨਿਆਰੀ, ਮੇਰੇ ਦਿਲ ਨੂੰ ਲਗੇ ਪਿਆਰੀ
ਹਿਰਦਾ ਕਰ ਗਈ ਡਾਵਾਂਡੋਲ, ਇਕ ਪਲ.................................।

ਤੇਰੇ ਦਰਸ ਦੀ ਫੀਸ ਪਿਆਰ, ਸੁਣਿਆ ਨਹੀਂ ਕੋਈ ਲੱਖ ਹਜ਼ਾਰ, ਬੇੜੇ ਉਹਨਾਂ ਦੇ ਕਰਦਾ ਪਾਰ
ਜਿਹੜੇ ਤੁਲਦੇ ਪੂਰਾ ਤੋਲ, ਇਕ ਪਲ .......................................।

ਮਨ ਦਾ ਮੰਦਰ ਸਦਾ ਸਜਾਵਾਂ, ਜੋਤਾਂ ਦੋਵੇਂ ਨੈਨ ਜਗਾਵਾਂ, ਤੇਰੀ ਯਾਦ ਚ ਅੱਖ ਨਾ ਲਾਵਾਂ
ਹਰਦਮ ਪ੍ਰੇਮ ਵਜਾਂਵਾ ਢੋਲ, ਇਕ ਪਲ .........................................।

ਮੈਂ ਤਾਂ ਦਿਲ ਦਾ ਪਲੰਘ ਡਾਹਿਆ, ਉਤੇ ਪ੍ਰੇਮ ਦਾ ਪੱਟੂ ਵਿਛਾਇਆ, ਤੁਸਾਂ ਦੇ ਬੈਠਣ ਲਈ ਸਜਾਇਆ
ਆ ਕੇ ਕਦਮ ਟਿਕਾਵੋ ਸੋਹਲ, ਇਕ ਪਲ ..............................।

ਤਾਰੀ ਭੀਲਣੀ ਮੀਰਾਂ ਬਾਈ, ਕੀਤਾ ਕੁਬਜਾ ਨੂੰ ਸੁਖਦਾਈ, ਮੇਰੀ ਸ਼ਰਦਾ ਘੱਟ ਨਾਂ ਰਾਈ
ਮੇਰੇ ਹਿਰਦਾ ਤੱਕੋ ਫਰੋਲ, ਇਕ ਪਲ ............................।

ਏਦਾਂ ਗੀਤ ਪ੍ਰੇਮ ਦੇ ਗਾ ਕੇ, ਸਾਰੀ ਦੁਨੀਆਂ ਦਿਲੋਂ ਭੁਲਾਕੇ, ਬਹਿ ਗਈ ਸੂਰਤ ਰਿਦੇ ਵਸਾ ਕੇ
ਸੂਰਤੀ ਕਰਦੀ ਫਿਰਦੀ ਟੋਲ, ਇਕ ਪਲ.............................।

ਓਧਰ ਖਿਚ ਪ੍ਰੇਮ ਨੇ ਪਾਈ, ਟੋਲੀ ਹਾਣੀਆਂ ਨਾਲ ਰਲਾਈ, ਆਇਆ ਪ੍ਰੀਤਮ ਵਾਹੋ ਦਾਈ
ਬਹਿ ਗਿਆ ਗੋਦੀ ਵਿਚ ਅਨਭੋਲ, ਇਕ ਪਲ.....................................।

ਮਾਤਾ ਜੀ ਕਹਿ ਤੁਰਤ ਬੁਲਾਇਆ, ਅੱਖਾਂ ਖੋਲ ਕੇ ਰਾਣੀ ਤਕਾਇਆ, ਘੁੱਟ ਕੇ ਨਾਲ ਕਲੇਜੇ ਲਾਇਆ
ਜਾਵੇ ਵਾਰੀ ਸਦਕੇ ਘੋਲ, ਇਕ ਪਲ .....................................।

ਮੱਥਾ ਚੁੰਮੇ ਖੁਸ਼ੀ ਮਨਾਵੇ, ਨਾ ਫੁੱਲੀ ਜਾਮੇ ਵਿਚ ਸਮਾਵੇ, ਮੁੜ-ਮੁੜ ਚਿਹਰੇ ਵੱਲ ਤਕਾਵੇ,
ਮੰਗੇ ਮੰਗਾ ਕਰੇ ਕਲੋਲ, ਇਕ ਪਲ ....................................।

ਮੇਰਾ ਇਕੋ ਇਕ ਸਵਾਲ, ਬਖ਼ਸ਼ੋ ਆਪ ਜਿਹਾ ਕਿ ਲਾਲ, ਜੁੜ ਜਏ ਸਾਂਝ ਜਗਤ ਦੇ ਨਾਲ
ਹੋਵੇ ਸਫ਼ਾ ਨਾ ਜਗ ਤੋਂ ਗੋਲ, ਇਕ ਪਲ ............................।

ਮੇਰਾ ਜਿਹਾ ਤੂੰ ਮੈਨੂੰ ਤਕਾ ਲੈ, ਮੈਨੂੰ ਆਪਣਾ ਪੁੱਤਰ ਬਣਾ ਲੈ, ਉਜੜੀ ਦੁਨੀਆਂ ਤੁਰਤ ਵਸਾ ਲੈ
ਜੀਵਨ ਰਹੂਗਾ ਸਦਾ ਅਡੋਲ, ਇਕ ਪਲ .................................।

## ਪ੍ਰਸੰਗ- ਸ਼ਹੀਦੀ ਗੁਰੂ ਤੇਗ ਬਹਾਦਰ ਜੀ

ਮੁਗਲੀਆ ਹਕੂਮਤ ਦਾ ਛੇਵਾਂ ਬਾਦਸ਼ਾਹ ਦਿੱਲੀ ਦੇ ਰਾਜ਼ ਤਖ਼ਤ ਤੇ ਬੈਠਾ। ਉਸ ਨੇ ਮੱਕੇ ਮਦੀਨੇ ਭੇਟਾ ਭੇਜੀ, ਜੋ ਪ੍ਰਵਾਨ ਨਾ ਹੋਈ। ਆਪਣੇ ਕਾਜੀਆਂ ਤੇ ਮੁਲਾਣਿਆਂ ਨਾਲ ਸਲਾਹ ਕਰਕੇ ਇਸਲਾਮ ਧਰਮ ਵਿੱਚ ਵਾਧਾ ਕਰਨ ਲਈ ਹਿੰਦੂਆਂ ਤੇ ਜ਼ੁਲਮ ਕਰਨ ਲੱਗਾ। ਜ਼ੁਲਮ ਤੋਂ ਡਰਦੇ ਹਿੰਦੂ ਮੁਸਲਮਾਨ ਧਰਮ ਵਿੱਚ ਆਉਣ ਲੱਗੇ। ਕਸ਼ਮੀਰ ਦੇ ਸੂਬੇ ਅਫ਼ਜਲ ਖਾਨ ਨੇ ਕਸ਼ਮੀਰੀ ਪੰਡਿਤਾਂ ਨੂੰ ਬੁਲਾ ਸਾਰੀ ਗੱਲ ਦੱਸੀ ਤੇ ਮੁਸਲਮਾਨ ਹੋਣ ਵਾਸਤੇ ਕਿਹਾ। ਪੰਡਿਤ ਆਨੰਦਪੁਰ ਸ੍ਰੀ ਗੁਰੂ ਤੇਗ ਬਹਾਦਰ ਜੀ ਕੋਲ ਗਏ। ਕਸ਼ਮੀਰੀ ਪੰਡਿਤਾਂ ਨੇ ਸਤਿਗੁਰੂ ਜੀ ਨੂੰ ਬੇਨਤੀ ਕੀਤੀ ਤੇ ਆਪਣੇ ਉੱਤੇ ਹੁੰਦੇ ਜ਼ੁਲਮਾਂ ਬਾਰੇ ਦੱਸਿਆ। ਸਤਿਗੁਰਾਂ ਕਿਹਾ "ਔਰੰਗਜ਼ੇਬ ਨੂੰ ਕਹੋ ਸਾਡਾ ਆਗੂ ਤੇਗ ਬਹਾਦਰ ਹੈ, ਜੇ ਉਹ ਦੀਨ ਮੰਨ ਜਾਵੇ ਤਾਂ ਅਸੀਂ ਵੀ ਮੰਨ ਜਾਵਾਂਗੇ।" ਪੰਡਤਾਂ ਨੇ ਅਫ਼ਜਲ ਖਾਨ ਰਾਂਹੀ ਚਿੱਠੀ ਔਰੰਗਜ਼ੇਬ ਨੂੰ ਭੇਜੀ। ਔਰੰਗਜ਼ੇਬ ਨੇ ਸਤਿਗੁਰੂ ਤੇਗ ਬਹਾਦਰ ਜੀ ਨੂੰ ਦਿੱਲੀ ਸੱਦਿਆ। ਸਤਿਗੁਰੂ ਜੀ ਪੰਜ ਸਿੱਖ ਨਾਲ ਲੈ ਦਿੱਲੀ ਵੱਲ ਨੂੰ ਤੁਰੇ। ਪਟਿਆਲੇ ਵਿੱਚ ਸੈਫ਼ ਅਲੀ ਦੀਨ ਸੱਯਦ ਦੇ ਨਗਰ ਸੈਫ਼ਾਬਾਦ ਵਿਚ ਉਸ ਕੋਲ ਕੁਝ ਚਿਰ ਰਹੇ। ਓਥੋਂ ਸਤਿਗੁਰੂ ਜੀ ਆਗਰੇ ਪਹੁੰਚੇ ਤੇ ਸੰਗਤਾਂ ਦਰਸ਼ਨ ਕੀਤੇ। ਇੱਕ ਬਾਗ ਵਿੱਚ ਡੇਰਾ ਲਾਇਆ। ਇਕ ਦਿਨ ਭੇਡਾਂ ਚਾਰਦੇ ਅਯਾਲੀ ਨੂੰ ਦੁਸ਼ਾਲਾ ਤੇ ਮੁੰਦਰੀ ਦੇ ਕੇ ਮਠਿਆਈ ਲਿਆਉਣ ਲਈ ਕਿਹਾ। ਹਲਵਾਈ ਨੇ ਕੀਮਤੀ ਮੁੰਦਰੀ ਵੇਖ ਕੋਤਵਾਲ ਨੂੰ ਖ਼ਬਰ ਕੀਤੀ। ਕੋਤਵਾਲ ਨੇ ਬਾਗ ਵਿੱਚ ਆ ਸਤਿਗੁਰੂ ਜੀ ਨੂੰ ਗ੍ਰਿਫ਼ਤਾਰ ਕੀਤਾ। ਸਤਿਗੁਰੂ ਜੀ ਨੂੰ ਦਿੱਲੀ ਦਰਬਾਰ ਲਿਆਂਦਾ ਗਿਆ। ਇਕ ਰਾਤ ਬਾਹਰ ਹਵੇਲੀ ਵਿੱਚ ਰਹੇ, ਉਥੇ ਵਸਦੇ ਪ੍ਰੇਤ ਦੀ ਮੁਕਤੀ ਕੀਤੀ। ਅਗਲੇ ਦਿਨ ਔਰੰਗਜ਼ੇਬ ਦੀ ਕਚਿਹਰੀ ਵਿੱਚ ਸਵਾਲ-ਜ਼ਵਾਬ ਹੋਏ। ਸਤਿਗੁਰੂ ਜੀ ਨਿਡਰਤਾ ਨਾਲ ਸਾਰੇ ਸਵਾਲਾਂ ਦੇ ਜ਼ਵਾਬ ਦਿੱਤੇ। ਸਤਿਗੁਰੂ ਜੀ ਨੂੰ ਇਸਲਾਮ ਧਰਮ ਕਬੂਲ ਕਰਾਉਣ ਲਈ ਬਹੁਤ ਲਾਲਚ ਤੇ ਡਰਾਵੇ ਦਿੱਤੇ ਗਏ। ਸਤਿਗੁਰੂ ਜੀ ਅਡੋਲ ਰਹੇ। ਆਪ ਜੀ ਦੇ ਸਾਹਮਣੇ ਭਾਈ ਮਤੀ ਦਾਸ ਨੂੰ ਆਰੇ ਨਾਲ, ਭਾਈ ਦਿਆਲੇ ਨੂੰ ਦੇਗ ਚ ਉਬਾਲ ਕੇ ਤੇ ਭਾਈ ਸਤੀ ਦਾਸ ਜੀ ਨੂੰ ਰੂੰ 'ਚ ਲਪੇਟ ਕੇ ਅੱਗ ਲਾ ਸ਼ਹੀਦ ਕੀਤਾ ਗਿਆ, ਪਰ ਸਤਿਗੁਰੂ ਜੀ ਨਾ ਡੋਲੇ। ਸਤਿਗੁਰੂ ਜੀ ਨੂੰ ਲੋਹੇ ਦੇ ਪਿੰਜਰੇ ਵਿੱਚ ਰੱਖਿਆ ਗਿਆ। ਸਤਿਗੁਰੂ ਜੀ ਨੇ 57 ਸਲੋਕ ਵੀ ਉਸ ਪਿੰਜਰੇ ਵਿੱਚ ਹੀ ਉਚਾਰਨ ਕੀਤੇ। ਮੱਘਰ ਸੁਦੀ ਪੰਚਮੀ ਸੰਮਤ 1732 ਵੀਰਵਾਰ ਵਾਲੇ ਦਿਨ ਦਿੱਲੀ ਦੇ ਚਾਂਦਨੀ ਚੌਂਕ ਵਿੱਚ ਸਤਿਗੁਰੂ ਜੀ ਨੂੰ ਸ਼ਹੀਦ ਕੀਤਾ ਗਿਆ।

## ਅਮਰਨਾਥ ਦੇ ਮੰਦਿਰ ਚੋਂ ਪੰਡਿਤਾਂ ਨੇ ਗੁਰੂ ਤੇਗ ਬਹਾਦਰ ਜੀ ਦੀ ਸ਼ਰਨ ਵਿੱਚ ਆਉਣਾ

ਤਰਨਾ

ਅਮਰ ਨਾਥ ਦੇ ਮੰਦਰ ਚੋਂ ਸੁਣ ਕੇ ਸੁਰ ਬਾਣੀ ਏ।
ਹੋਈ ਰਵਾਨਾ ਆਨੰਦਪੁਰ ਨੂੰ ਪੰਡਤਾਂ ਦੀ ਢਾਣੀ ਏ।
ਤੇਗ ਬਹਾਦਰ ਸਤਿਗੁਰੂ ਦੇ ਆ ਪੜੇ ਦਵਾਰੇ ਆ।
ਰੁੜਦੀ ਹਿੰਦ ਬਚਾ ਲਉ ਲਾ ਲਉ ਨਾਵ ਕਿਨਾਰੇ ਆ।

ਪੀਲੇ ਰੰਗ ਵਸਾਰ ਪਿੰਜਰ ਤਨ ਚਿਤ ਸੁਕਾਏ ਨੇ।
ਚਿਹਰੇ ਭਏ ਉਦਾਸ ਹਾਰ ਹਰ ਤਰਫ਼ੋਂ ਆਏ ਨੇ।
ਭਰ ਭਰ ਛਲਕੇ ਨੈਣ ਕੰਠ ਦੁੱਖ ਬੋਲ ਉਚਾਰੇ ਆ।
ਰੁੜਦੀ ਹਿੰਦ.............................।

ਮਹਾਰਾਜ ਜੀ ਜੋਰ ਜ਼ੁਲਮ ਦੇ ਝੱਖੜ ਝੁਲ ਗਏ।
ਹਿੰਦੂ ਧਰਮ ਨੂੰ ਖਤਮ ਕਰਨ ਤੇ ਜ਼ਾਲਮ ਤੁਲ ਗਏ।
ਜ਼ਾਲਮ ਔਰੰਗਜ਼ੇਬ ਲਾਏ ਇਸਲਾਮੀਂ ਨਾਹਰੇ ਆ।
ਰੁੜਦੀ ਹਿੰਦ.............................।

ਹਰ ਇਕ ਸੂਬੇ ਦੇ ਵਿਚ ਉਸਨੇ ਹੁਕਮ ਪੁਚਾਇਆ ਏ।
ਜ਼ਬਰੀ ਕਰ ਲਓ ਮੋਮਨ ਜੋ ਹਿੰਦੂਆਂ ਦਾ ਜਾਇਆ ਏ।
ਗਸਤੀ ਫ਼ੌਜ ਚੜਾਈ ਸਾਰੇ ਦੇਸ਼ ਮਝਾਰੇ ਆ।
ਰੁੜਦੀ ਹਿੰਦ.............................।

ਵੇਦ ਪਾਠ ਜੱਗ ਹਵਨ ਦੀ ਬੰਦੀ ਹੋ ਗਈ ਏ।
ਠਾਕੁਰ ਟੱਲੀ ਪੂਜਾ ਸੰਖ ਦੀ ਵਾਜ ਖਲੋ ਗਈ ਏ।
ਰੋਜ਼ੇ ਈਦਾਂ ਬਾਂਗ ਨਮਾਜ਼ਾਂ ਆਏ ਅਗਾਰੇ ਆ।
ਰੁੜਦੀ ਹਿੰਦ.............................।

ਬਡ ਤੀਰਥ ਇਸਨਾਨ ਨਾ ਦਰਸ਼ਨ ਧਰਮ ਅਸਥਾਨਾਂ ਏ।
ਮੱਕੇ ਮਦੀਨੇ ਹੱਜ ਦਾ ਕਰ ਲਉ ਪਾਠ ਕੁਰਾਨਾਂ ਦਾ।
ਧੋਤੀ ਟਿੱਕਾ ਜੰਞੂ ਬੋਦੀ ਜਾਣ ਉਤਾਰੇ ਆ।
ਰੁੜਦੀ ਹਿੰਦ.............................।

ਧੰਨ ਧਰਤੀ ਤੇ ਧਰਮ ਧਾਮ ਹਿੰਦੂਆਂ ਦੇ ਲੁੱਟੀ ਦੇ।
ਲੁੱਟੀ ਦੇ ਸਤ ਸਤੀਆਂ ਦੇ ਨਿਰਦੋਸ਼ੇ ਕੁੱਟੀ ਦੇ।
ਕੁੱਟੀ ਦੇ ਜੋ ਦੀਨ ਨਾ ਮੰਨਦੇ ਜਾਣ ਸੰਘਾਰੇ ਆ।
ਰੁੜਦੀ ਹਿੰਦ...............................।

ਵਜਦੇ ਢੋਲ ਨਗਾਰੇ ਸ਼ਰਾ ਸ਼ਰੀਅਤ ਜੀਤਾਂ ਦੇ।
ਦੇਵ ਦਵਾਲੇ ਢਾਹ ਕੇ ਉਸੇਰੇ ਕਲਸ ਮਸੀਤਾਂ ਦੇ।
ਮੂਰਤੀਆਂ ਦੇ ਸਾੜ ਪੀਸ ਲਾ ਚੂਨੇ ਗਾਰੇ ਆ।
ਰੁੜਦੀ ਹਿੰਦ...............................।

ਭਾਰਤ ਦੇ ਰਖਵਾਰੇ ਦੇਵੀ ਦਿਉਤੇ ਸਰਕੇ ਨਹੀਂ।
ਲਵ-ਕੁਸ਼ ਦੀ ਅੰਸ਼ ਕਿਸੇ ਦੇ ਡੋਲੇ ਫਰਕੇ ਨਹੀਂ।
ਠਰ ਗਏ ਪਿਤਰੀ ਖ਼ੂਨ ਸਭੇ ਹੋ ਗਏ ਨਕਾਰੇ ਆ।
ਰੁੜਦੀ ਹਿੰਦ...............................।

ਗਊ ਗਰੀਬ ਦੀ ਸ਼ਾਹ ਰਗ ਤੇ ਨਿਤ ਛੁਰੀਆਂ ਚੱਲਦੀਆਂ।
ਕੁਦਰਤ ਜਾਣੇ ਪਾਪ ਦੀਆਂ ਕਿਉਂ ਜੜਾਂ ਨਹੀਂ ਹੱਲਦੀਆਂ।
ਧਰਮ ਗਲੇ ਅਨਰਥ ਫਲੇ ਕਲਿਜੁਗ ਦੇ ਕਾਰੇ ਆ।
ਰੁੜਦੀ ਹਿੰਦ...............................।

ਆਪ ਵਿਸ਼ਨ ਅਵਤਾਰ ਸਭੀ ਦੁਖ ਹਰੋ ਗਰੀਬਾਂ ਦੇ।
ਕਰੋ ਨਸੀਬ ਬੁਲੰਦ ਅਸਾਡੇ ਬੇਨਸੀਬਾਂ ਦੇ।
ਧਰਮ ਹੇਤ ਧਰ ਆਏ ਮਾਨੁਖ ਜਾਮਾਂ ਧਾਰੇ ਆ।
ਰੁੜਦੀ ਹਿੰਦ...............................।

ਜੇ ਨਾ ਪਕੜੀ ਬਾਂਹ ਤਾਂ ਜੀਵਨ ਪਲਟਾ ਖਾਵੇਗਾ।
ਰਾਮ ਕ੍ਰਿਸ਼ਨ ਦਾ ਦੇਸ਼ ਇਹ ਤੁਰਕਿਸਤਾਨ ਹੋ ਜਾਵੇਗਾ।
ਪੂਰਨ ਪੁਰਖ ਮਲਾਹ ਕਰੋ ਭਵ ਸਾਗਰ ਪਾਰੇ ਆ।
ਰੁੜਦੀ ਹਿੰਦ...............................।

## ਸਤਿਗੁਰੂ ਤੇਗ ਬਹਾਦਰ ਜੀ ਤੇ ਸਾਹਿਬਜ਼ਾਦੇ ਗੋਬਿੰਦ ਰਾਏ ਦੇ ਸਵਾਲ-ਜਵਾਬ

ਮੇਘ ਵਰਨ

ਦੁਖੀਆਂ ਦੀਆਂ ਸੁਣ ਕੇ ਸਾਰਾਂ, ਨੌਵੇਂ ਗੁਰ ਕਰਨ ਵਿਚਾਰਾਂ।
ਆਏ ਤਬ ਗੋਬਿੰਦ ਰਾਏ ਬਾਪੂ, ਦੀ ਗੋਦ ਸੁਹਾਏ।
ਸਹਿਮੇ ਬਿਪਰ ਤਕਾਏ ਸਾਰੇ,
ਪਿਤਾ ਜੀ ਏ ਨੇ ਕੌਣ ਦੁਖੀਏ ਦਿਓ ਇਨ੍ਹਾਂ ਨੂੰ ਜੋ ਮੰਗਦੇ ਸਹਾਰੇ।

ਮੋਹਣੀ ਮਨ ਸ਼ਕਲ ਲਾਲ ਦੀ, ਰਸਨਾ ਰਸ ਭਰੀ ਬਾਲਦੀ।
ਸੁੰਦਰ ਸੁਖਦਾਇਕ ਬੋਲੀ, ਸੁਣ ਕੇ ਸਤਿਗੁਰੂ ਆਮੋਲੀ।
ਮੱਥਾ ਚੁੰਮ ਕੇ ਇਉਂ ਆਖ ਵਖਾਣੀ,
ਆਈ ਕਸ਼ਮੀਰੋ ਚੱਲ ਕੇ ਨਿਰਬਲ ਪੰਡਤਾਂ ਦੀ ਢਾਣੀ।

ਸਹਿਮੇਂ ਤੇ ਲਿੱਸੇ ਪੀਲੇ, ਦੱਸੋ ਕਿਸ ਜ਼ਹਿਮਤ ਕੀਲੇ।
ਇਨ੍ਹਾਂ ਦੇ ਆਉਣ ਦਾ ਕਾਰਨ, ਛੇਤੀ ਨਾਲ ਕਰੋ ਉਚਾਰਨ।
ਆਏ ਕਿਸ ਬਿਪਤਾ ਦੇ ਮਾਰੇ।
ਪਿਤਾ ਜੀ................................।

ਇਨ੍ਹਾਂ ਤੇ ਕਸ਼ਟ ਘਨੇਰਾ, ਕੋਮਲ ਹੈ ਹਿਰਦਾ ਤੇਰਾ।
ਸੁਣ ਕੇ ਤੂੰ ਸਹਿ ਨਹੀਂ ਸਕਣਾ, ਮੁੱਖੋਂ ਕੁਝ ਕਹਿ ਨਹੀਂ ਸਕਣਾ।
ਕਥਾ ਪੱਥਰੋਂ ਵਗਾ ਦੇ ਪਾਣੀ।
ਆਈ..............................।

ਮੈਨੂੰ ਮਾਸੂਮ ਜਾਣੋ, ਕਹਿਣੋਂ ਸੰਕੋਚ ਨਾ ਮਾਨੋ।
ਮੈਂ ਵੀ ਹਾਂ ਬਾਲ ਤੁਮਾਰਾ, ਗੁਜਰੀ ਦੀ ਅੱਖ ਦਾ ਤਾਰਾ।
ਆਇਆ ਜ਼ਾਲਮ ਖਪਾਉਣ ਸਿੰਧ ਖਾਰੇ।
ਪਿਤਾ ਜੀ..........................।

ਹਾਕਮ ਨੇ ਦੇਸ਼ ਧਰੋਹੀ, ਪਰਜਾ ਨੂੰ ਜਾਂਦੇ ਕੋਹੀ।
ਕਹਿੰਦੇ ਨੇ ਬਨੋ ਰਸੂਲੀ, ਕਰ ਲਓ ਜਾਂ ਮੌਤ ਕਬੂਲੀ।
ਆਏ ਤੱਕ ਕੇ ਨੇ ਓਟ ਸਤਾਣੀ।
ਆਈ................................।

ਨਾਨਕ ਦਾ ਊਚ ਦਵਾਰਾ, ਸਾਰੀ ਦੁਨੀਆਂ ਤੋਂ ਨਿਆਰਾ।
ਆਵੇ ਜੋ ਸਰਨ ਤਕਾ ਕੇ, ਜਾਵੇ ਮਨ ਇੱਛਤ ਪਾ ਕੇ।
ਧਰਮ ਅਰਥ ਕਾਮ ਮੋਖ ਚਾਰੇ।
ਪਿਤਾ ਜੀ............................।

ਪੁਰਸ਼ ਮਹਾਨ ਦੇ ਬਾਝੋਂ, ਦਿੱਤੇ ਬਲੀਦਾਨ ਦੇ ਬਾਝੋਂ।
ਹੋਣੀ ਖਲੋ ਨੀਂ ਸਕਦੀ, ਸ਼ਾਂਤੀ ਜੱਗ ਹੋ ਨੀ ਸਕਦੀ।
ਬੇੜੀ ਹਿੰਦ ਵਾਲੀ ਹੋਈ ਬੇ ਮੁਹਾਣੀ।
ਆਈ.................................।

ਨਾਨਕ ਦੇ ਰੂਪ ਆਪ ਹੋ, ਭੂਪਨ ਕੇ ਭੂਪ ਆਪ ਹੋ।
ਆਪ ਦੇ ਬਾਜ ਹੈ ਕਿਹੜਾ, ਤਾਰੇ ਹਿੰਦਵਾਨ ਦਾ ਬੇੜਾ।
ਦੇ ਕੇ ਸੀਸ ਕਰੋ ਉਪਕਾਰੇ।
ਪਿਤਾ.................................।

ਬੇਟਾ ਮੈਂ ਸਦਕੇ ਵਾਰੀ, ਪੂਰੀ ਹੋਈ ਆਸ ਹਮਾਰੀ।
ਦੇ ਕੇ ਸਿਰ ਹਿੰਦ ਬਚਾਵਾਂ, ਦੁਖੀਆਂ ਦੀ ਜ਼ਿੰਦ ਬਚਾਵਾਂ।
ਸਾਂਝ ਜੀਵਨ ਦੀ ਦੇਸ਼ ਨਾਲ ਨਿਭਾਉਣੀ।
ਆਈ.......................................।

## ਸਤਿਗੁਰੂ ਤੇਗ ਬਹਾਦਰ ਜੀ ਦਾ ਪੰਡਿਤਾਂ ਨੂੰ ਹੌਂਸਲਾ ਦੇਣਾ

### ਬੈਂਤ

ਨਾਵੇਂ ਪਾਤਸ਼ਾਹ ਨੇ ਕਿਹਾ ਪੰਡਤਾਂ ਨੂੰ, ਜਾਉ ਤੁਸਾਂ ਦੇ ਦੁੱਖ ਵੰਡਾਵਾਂਗਾ ਮੈਂ।
ਬਲਿਦਾਨ ਦੇ ਕੇ ਸੀਸ ਆਪਣੇ ਦਾ, ਤੇਗ ਜ਼ੁਲਮ ਦੀ ਨੂੰ ਮਾਤ ਪਾਵਾਂਗਾ ਮੈਂ।
ਮੇਰਾ ਬਾਲ ਯਤੀਮ ਹੋ ਜਾਏ ਬੇਸ਼ੱਕ, ਰੋਂਦੇ ਤੁਸਾਂ ਦੇ ਬਾਲ ਹਸਾਵਾਂਗਾ ਮੈਂ।
ਮੇਰਾ ਵੱਸੇ ਜਾਂ ਉੱਜੜੇ ਫਿਕਰ ਕੋਈ ਨਹੀਂ, ਐਪਰ ਉੱਜੜੀ ਹਿੰਦ ਵਸਾਵਾਂਗਾ ਮੈਂ।
ਬੇਫ਼ਿਕਰ ਜਾ ਕਹਿ ਦਿਉ ਬਾਦਸ਼ਾਹ ਨੂੰ, ਹੈ ਜੇ ਤੇਗ ਬਹਾਦਰ ਆਗਵਾਨ ਸਾਡਾ।
ਜੋ ਕੁਝ ਕਰੇ ਉਵੇਂ ਮਨਜ਼ੂਰ ਸਾਨੂੰ, ਉਹਦੇ ਨਾਲ ਹੈ ਪੱਕਾ ਬਿਆਨ ਸਾਡਾ।

## ਪੰਡਿਤਾਂ ਵਲੋਂ ਔਰੰਗਜ਼ੇਬ ਨੂੰ ਚਿੱਠੀ

ਵਾਰ

ਬਹਿਕੇ ਅਰਜ਼ੀ ਲਿਖੀ ਬ੍ਰਾਹਮਣਾਂ ਸਾਰੀ ਕਰਕੇ ਸੋਚ ਵਿਚਾਰ।
ਆਗੂ ਧਾਰਮਿਕ ਸਾਡੀ ਕੌਮ ਦਾ ਗੁਰੂ ਨਾਨਕ ਦਾ ਨਾਵਾਂ ਅਵਤਾਰ।
ਸੋਢੀ ਬੰਸ਼ ਦਾ ਸੂਰਜ ਚਮਕਦਾ, ਬੈਠਾ ਆਨੰਦਪੁਰ ਵਿਚਕਾਰ।
ਪਿਤਾ ਜਿਸ ਦੇ ਗੁਰੂ ਹਰਿਗੋਬਿੰਦ ਨੇ, ਮੀਰੀ ਪੀਰੀ ਦੀ ਪਾਈ ਤਲਵਾਰ।
ਜਿੰਨ੍ਹੇ ਬੰਦ ਗਵਾਲੀਅਰ ਕਿਲੇ ਚੋਂ, ਜਾ ਕੇ ਰਾਜੇ ਛਡਵਾਏ ਬਾਈ ਧਾਰ।
ਵੱਡਾ ਦਲ ਭੰਜਨ ਗੁਰ ਸੂਰਮਾਂ, ਬੰਦੀ ਛੋੜ ਤੇ ਸਿਪਾ ਸਾਲਾਰ।
ਇਹ ਹੀਰਾ ਪੁੱਤਰ ਉਸਦਾ, ਨਿਤ ਕਰਦਾ ਏਂ ਪਰਉਪਕਾਰ।
ਰੱਖੇ ਲੱਜਿਆ ਸ਼ਰਨੀਂ ਆਏ ਦੀ, ਦੁੱਖ ਦੁਖੀਆਂ ਦੇ ਦੇਵੇ ਨਿਵਾਰ।
ਉਹਦੀ ਜੀਭ ਤੇ ਰਿੱਧੀਆਂ ਸਿੱਧੀਆਂ, ਕਰਾਮਾਤਾਂ ਦਾ ਵੱਡਾ ਭੰਡਾਰ।
ਸਾਰੀ ਹਿੰਦ ਦਾ ਮੰਨਿਆਂ ਪੀਰ ਉਹ, ਅਸੀਂ ਉਸਦੇ ਤਾਬੇਦਾਰ।
ਜੇ ਦੀਨ ਮਨਾ ਲਉ ਓਸਨੂੰ ਫਿਰ ਸਾਡਾ ਵੀ ਨਹੀਂ ਇਨਕਾਰ।
ਉੱਤੇ ਸਾਈਨ ਕਰਾ ਕੇ ਗੁਰਾਂ ਦੇ ਉਹ ਗਏ ਨੇ ਪਿਛਾਂਹ ਪਧਾਰ।
ਦਿੱਤੀ ਲਿਖ ਸੂਬੇ ਕਸ਼ਮੀਰ ਨੂੰ ਫਾਹੀ ਆਪਣੇ ਗਲੋਂ ਉਤਾਰ।
ਉਹਨੇ ਭੇਜੀ ਆਲਮਗੀਰ ਨੂੰ ਪੜ੍ਹ ਖਾਧੀ ਦਿੱਲੀਸ ਨੇ ਖਾਰ।
ਤੋਰੇ ਤੁਰੰਤ ਔਰੰਗੇ ਅਹਿਦੀਏ, ਆਏ ਕਰਦੇ ਮਾਰੋ ਮਾਰ।
ਮਿਲੇ ਤੇਗ ਬਹਾਦਰ ਗੁਰੂ ਨੂੰ ਆ ਕੇ ਆਨੰਦਪੁਰ ਵਿਚਕਾਰ।

## ਸਤਿਗੁਰੂ ਜੀ ਆਗਰੇ ਪਹੁੰਚ ਗ੍ਰਿਫ਼ਤਾਰੀ ਦੇਣੀ

ਕੋਰੜਾ

ਵੇਖ ਕੇ ਕੁਢੰਗ ਸਮੇਂ ਦੀ ਕੁਚਾਲ ਦਾ, ਸਿਰ ਮੱਥੇ ਭਾਣਾ ਮੰਨ ਕੇ ਅਕਾਲ ਦਾ।
ਕਰਕੇ ਤਿਆਰੀ ਸੋਢੀ ਸੁਲਤਾਨ ਆ, ਚਲੇ ਮਹਾਰਾਜ ਦੇਣ ਬਲੀਦਾਨ ਆ।

ਯਥਾ ਯੋਗ ਸੰਗਤਾਂ ਨ ਸੌਂਪ ਕਾਰ ਆ, ਪੰਜ ਸਿਖ ਨਾਲ ਕਰ ਲਏ ਤਿਆਰ ਆ।
ਕਰ ਅਰਦਾਸਾ ਹੋਂਵਦੇ ਰਵਾਨ ਆ, ਚਲੇ ਮਹਾਰਾਜ..................।

ਸਿੱਖਾਂ ਸੇਵਕਾਂ ਦੀ ਇੱਛਿਆ ਪੁਜਾਂਵਦੇ, ਸਨੇ-ਸਨੇ ਜਾਂਦੇ ਪੰਧ ਮੁਕਾਂਵਦੇ।
ਪਹੁੰਚਗੇ ਨਗਰ ਸੈਫ਼ਾ ਬਾਦ ਆਣ ਆਂ, ਚਲੇ ਮਹਾਰਾਜ.................।

ਸੈਫ਼ਦੀਨ ਖਾਨ ਕੀਤਾ ਆ ਦੀਦਾਰ ਆ, ਕਹਿੰਦਾ ਧੰਨਭਾਗ ਦਾਸ ਨੂੰ ਜੇ ਤਾਰਿਆ।
ਕਰੋ ਸੇਵਕਾਂ ਦੀ ਸੇਵਾ ਪਰਵਾਨ ਆ, ਚਲੇ ਮਹਾਰਾਜ.................।

ਪ੍ਰੇਮ ਭਰੇ ਵੇਖ ਵਿਸ਼ਵਾਸ ਉਸਦੇ, ਪੂਰੇ ਦੋ ਮਹੀਨੇ ਰਹੇ ਪਾਸ ਓਸਦੇ।
ਇਥੋਂ ਚਲ ਅਪੜੇ ਸਮਾਣੇ ਆਣ ਆਂ, ਚਲੇ ਮਹਾਰਾਜ.................।

ਬਾਦਸ਼ਾਹ ਉਡੀਕ ਚਾੜੇ ਅਸਵਾਰ ਆ, ਗ੍ਰਿਫ਼ਤਾਰੀ ਦਾ ਇਨਾਮ ਵੀ ਹਜ਼ਾਰ ਆ।
ਥਾਓਂ ਥਾਂਈ ਚੜੇ ਭਾਲਣੇ ਜੁਆਨ ਆਂ, ਚਲੇ ਮਹਾਰਾਜ.................।

ਮਹਾਰਜ ਜੀਂਦ ਰੋਹਤਕ ਚੋਂ ਲੰਘ ਆ, ਪ੍ਰੇਮੀਆਂ ਦੀ ਪੂਰੀ ਕਰਦੇ ਉਮੰਗ ਆ।
ਅਗੇ ਆਗਰੇ ਦਾ ਧਰਿਆ ਧਿਆਨ ਆਂ, ਚਲੇ ਮਹਾਰਾਜ.................।

ਜਿੱਥੇ ਮਾਤਾ ਜੱਸੀ ਕਰਦੀ ਉਡੀਕ ਸੀ, ਕਪੜਾ ਉਣਾਇਆ ਕੱਤਕੇ ਬਰੀਕ ਸੀ।
ਪਹੁੰਚੇ ਉਹਦੇ ਪਾਸ ਹਿਰਦੇ ਦੀ ਜਾਨ ਆ, ਚਲੇ ਮਹਾਰਾਜ.................।

ਕਰਕੇ ਦਿਦਾਰ ਉਹ ਨਿਹਾਲ ਹੋ ਗਈ, ਕਪੜੇ ਦੀ ਭੇਟ ਦੇ ਸੁਖਾਲ ਹੋ ਗਈ।
ਹੋਰ ਸੰਗਤਾਂ ਵੀ ਕੀਤਾ ਸਨਮਾਨ ਆਂ, ਚਲੇ ਮਹਾਰਾਜ.................।

ਆਗਰੇ ਦੇ ਸਿੱਖਾਂ ਤੋਂ ਵਿਦਾਇਗੀ ਪਾਇਕੇ, ਬੈਠੇ ਬਾਹਰ ਵਾਰ ਬਾਗ ਵਿਚ ਆਇਕੇ।
ਲਗੇ ਮੌਜ ਨਾਲ ਕੌਤਕ ਵਿਖਾਣ ਆਂ, ਚਲੇ ਮਹਾਰਾਜ.................।

ਭੇਡਾਂ ਚਾਰਦੇ ਇਮਾਲੀ ਨੂੰ ਬੁਲਾਇਕੇ, ਮੁੰਦਰੀ ਦੁਸ਼ਾਲਾ ਉਸ ਨੂੰ ਫੜਾਇਕੇ।
ਕੀਤਾ ਏਸ ਢੰਗ ਨਾਲ ਫ਼ਰਮਾਨ ਆਂ, ਚਲੇ ਮਹਾਰਾਜ.................।

ਗਹਿਣੇ ਧਰ ਕੇ ਇਹ ਮੁੰਦਰੀ ਬਾਜ਼ਾਰ ਆ, ਲੈ ਆ ਸ਼ਾਲ ਵਿਚ ਮਠਿਆਈ ਡਾਰ ਆ।
ਲੈ ਕੇ ਤੇ ਅਯਾਲੀ ਪਹੁੰਚਿਆ ਦੁਕਾਨ ਆ, ਚਲੇ ਮਹਾਰਾਜ.................।

ਬਾਣੀਏ ਤਕਾਇਆ ਮੁੰਦਰੀ ਤੇ ਸ਼ਾਲ ਨੂੰ, ਕੀਤੀ ਆ ਖ਼ਬਰ ਝੱਟ ਕੋਤਵਾਲ ਨੂੰ।
ਕੋਤਵਾਲ ਲੀਤੀ ਪੁਲਿਸ ਮਹਾਨ ਆ, ਚਲੇ ਮਹਾਰਾਜ.................।

ਲੈ ਕੇ ਫ਼ੌਜਦਾਰ ਨਾਲ ਘੇਰਾ ਪਾ ਲਿਆ, ਕਰ ਗ੍ਰਿਫ਼ਤਾਰ ਕਿਲ੍ਹੇ ਚ ਬਿਠਾ ਲਿਆ।
ਕੀਤਾ ਫੇਰ ਵੱਲ ਦਿੱਲੀ ਦੇ ਧਿਆਨ ਆ, ਚਲੇ ਮਹਾਰਾਜ.................।

ਪਹੁੰਚ ਗਏ ਨੇ ਦਿੱਲੀ, ਦਿੱਲੀ ਪਤੀ ਪਾਸ ਆ, ਲੇਖੇ ਲਾਉਣ ਲਗੇ ਜੀਵਨ ਦੀ ਆਸ ਆ।
ਬਾਦਸ਼ਾਹ ਦੇ ਨਾਲ ਹੋਣਗੇ ਬਿਆਨ ਆ, ਚਲੇ ਮਹਾਰਾਜ.................।

## ਸਤਿਗੁਰੂ ਜੀ ਵਲੋਂ ਪ੍ਰੇਤ ਦੀ ਮੁਕਤੀ

ਦੋਤਾਰਾ

ਮਿਲ ਨਾਲ ਮੌਲਾਣੇ ਦੇ ਮਸਲਤ ਔਰੰਗਜ਼ੇਬ ਠਹਰਾਈ।
ਉਹ ਬਾਹਰ ਹਵੇਲੀ ਹੈ ਜਿਸ ਮੇਂ ਪ੍ਰੇਤ ਰਹੇ ਦੁਖਦਾਈ।
ਕੋਈ ਠਹਿਰ ਨਾ ਸਕਦਾ ਏਂ ਜਿਸ ਦੇ ਅੰਦਰ ਮਾਨੁਖ ਜਾਇਆ।
ਸ਼ਕਤੀ ਗੁਰ ਪਰਖਣ ਲਈ ਡੇਰਾ ਇਸ ਥਾਂ ਗਿਆ ਲਵਾਇਆ।

ਮਾਲਕ ਮਕਾਨ ਸਭੇ ਏਸੇ ਰਾਕਸ਼ ਮਾਰ ਮੁਕਾਏ।
ਕੋਈ ਸ਼ਹਿਰ ਨਿਵਾਸੀ ਵੀ ਡਰਦਾ ਨਿਕਟ ਨਾ ਇਸ ਦੇ ਜਾਏ।
ਡੰਨੀ ਦੋਸ਼ੀ ਰਾਜ ਧਰੋਹੀ ਏਥੇ ਜਾਵੇ ਕੈਦ ਕਰਾਇਆ।
ਸ਼ਕਤੀ ਗੁਰ ਪਰਖਣ...........................।

ਜੇ ਰਿਹਾ ਸੁਬਾ ਤੱਕ ਜਿਊਂਦਾ ਕਰਕੇ ਕਰਾਮਾਤ ਦੇ ਹੀਲੇ।
ਫੇਰ ਸ਼ਰ੍ਹਾ ਦੇ ਛਡਾਂਗੇ , ਇਸ ਦੇ ਤੀਰ ਨਾਗ ਅਣਕੀਲੇ।
ਮੰਨ ਲਏ ਇਸਲਾਮ ਜਿਵੇਂ,ਚਾਹੀਏ ਸੋਈ ਦਾਉ ਚਲਾਇਆ।
ਸ਼ਕਤੀ ਗੁਰ ਪਰਖਣ...........................।

ਜਾਂ ਦੂਤ ਹਕੂਮਤ ਦੇ ਤੁਰ ਗਏ, ਤਾਲੇ ਬਾਹਰੋਂ ਲਾ ਕੇ।
ਛੱਡ ਗਏ ਨਿਗਰਾਨੀ ਲਈ ਸੰਤਰੀ ਥੋੜੀ ਦੂਰ ਹਟਾ ਕੇ।
ਪਈ ਰਾਤ ਅੰਧੇਰੀ ਜਾਂ ਤਾਂ ਇਕ ਪ੍ਰੇਤ ਭਿਆਨਕ ਆਇਆ।
ਸ਼ਕਤੀ ਗੁਰ ਪਰਖਣ...........................।

ਪਹਿਲਾਂ ਤਾਂ ਦੂਰੋਂ ਹੀ ਲਗਾ ਦੇਣ ਤਰਾਸ ਘਨੇਰੇ।
ਹੋ ਹਿਰਦਾ ਸ਼ਾਂਤ ਗਿਆ ਕੀਤਾ ਆਣ ਦਿਦਾਰ ਜਾਂ ਨੇਰੇ।
ਸਭ ਮਨ ਦੀ ਮੈਲ ਗਈ, ਡਿੱਗਾ ਚਰਨੀ ਤਰਲਾ ਪਾਇਆ।
ਸ਼ਕਤੀ ਗੁਰ ਪਰਖਣ...........................।

ਮਹਾਰਾਜ ਮੈਂ ਮੰਦਮੱਤੀ, ਮੁਝ ਤੇ ਨਜ਼ਰ ਮੇਹਰ ਦੀ ਪਾਓ।
ਬਖ਼ਸ਼ੋ ਸੁਭਾਗ ਸੇਵਾ, ਦਾਸ ਦੇ ਸੁੱਤੇ ਕਰਮ ਜਗਾਓ।
ਜ਼ਾਰੋ ਜਰ ਜ਼ੁਲਮਾਂ ਦੀ ਤਾਰ ਭਵ ਸਾਗਰਾਂ ਚੋਂ ਰਘੁਰਾਇਆ।
ਸ਼ਕਤੀ ਗੁਰ ਪਰਖਣ..........................।

ਝੱਟ ਹੋ ਅਲੋਪ ਗਿਆ, ਸੇਵਾ ਸਮਾਂ ਵੇਖ ਸੁਖਕਾਰੀ।
ਜਾ ਪੌਂਨੇ ਗੰਨੇ ਲੈ ਦਾਖਾਂ ਸੇਬ ਅਨਾਰ ਕੰਦਾਰੀ।
ਸੋਗੀ ਗਿਰੀ ਬਦਾਮਾਂ ਦੀ ਖਾਜਾ ਪਿਸਤਾ ਬੀਚ ਰਲਾਇਆ।
ਸ਼ਕਤੀ ਗੁਰ ਪਰਖਣ..........................।

ਅਖਰੋਟ ਛੁਹਾਰੇ ਨੇਜੇ ਲੀਤੀ ਮਿਸ਼ਰੀ ਬੀਕਾਨੇਰੀ।
ਹਰ ਦੇਸ਼ ਵਿਦੇਸ਼ਾਂ ਦੇ ਪਲਾਂ ਵਿਚ ਲੈ ਆਇਆ ਬਿਨ ਦੇਰੀ।
ਸੁੱਖ ਸੋਂ ਮਹਾਰਾਜ ਛਕੇ ਸਾਥੀ ਸਿੱਖਾਂ ਤਾਈਂ ਛਕਾਇਆ।
ਸ਼ਕਤੀ ਗੁਰ ਪਰਖਣ..........................।

ਦੇ ਮੁਕਤੀ ਦਾਨਵ ਨੂੰ ਚੂਪ ਪੋਨੇ ਛਿਲੜ ਡਾਰੇ।
ਰਸ ਮਤੀ ਦਾਸ ਲੀਤਾ ਚੂਸੇ ਛਿਲਕੇ ਆਏ ਨਜਾਰੇ।
ਪਾ ਲਈ ਅਜਰ ਵਸਤੂ ਜਰਿਆ ਗਿਆ ਨਾ ਜੋਰ ਸਮਾਇਆ।
ਸ਼ਕਤੀ....................................................।

ਮਹਾਰਾਜ ਜੀ ਹੁਕਮ ਕਰੋ ਬਖ਼ਸ਼ੀ ਆਪ ਦੀ ਸ਼ਕਤਿ ਵਿਖਾਵਾਂ।
ਲਾ ਤਖਤੋਂ ਜਾਲਮ ਨੂੰ ਵਖਤਾਂ ਦੇ ਗਲ ਸੰਗਲ ਪਾਵਾਂ।
ਇਸਦੀ ਕੁਲ ਸਾਰੀ ਦਾ ਛਿਨ ਅੰਦਰ ਕਰਾਂ ਸਫ਼ਾਇਆ।
ਸ਼ਕਤੀ.........................................।

ਪੱਖੀ ਇਸ ਜਾਲਮ ਦੇ ਵਸਦੇ ਹਿੰਦੁਸਤਾਨ ਚ ਜੇਤੇ।
ਕਰ ਲੈ ਪਰਵਾਰ ਸਨੇ ਨਰਕਾਂ ਵਿਚ ਪੁਚਾਵਾਂ ਤੇਤੇ।
ਭਾਰਤ ਸੁੱਖ ਸਹਿਜ ਵੱਸੇ ਜਾਵੇ ਝੰਡਾ ਧਰਮ ਝੁਲਾਇਆ।
ਸ਼ਕਤੀ............................................।

ਤੱਕਿਆ ਸਮਰੱਥ ਗੁਰੂ ਸਿਰ ਤੇ ਹੱਥ ਮਹਿਰ ਦਾ ਧਰਿਆ।
ਕਰ ਹਉਮੈ ਦੂਰ ਦਈ ਪੂਰਾ ਜਰਨ ਸ਼ਕਤ ਦੇ ਕਰਿਆ।
ਕਹੇ ਜੀਵਣ ਸਿੰਘ ਕਵੀ ਸੰਤਰੀ ਸ਼ਾਹ ਨੂੰ ਆਖ ਸੁਣਾਇਆ।
ਸ਼ਕਤੀ.....................................................।

## ਸਤਿਗੁਰੂ ਜੀ ਤੇ ਔਰੰਗਜ਼ੇਬ ਦੇ ਸੁਆਲ ਜਵਾਬ

**ਝੋਕ**

ਕਹਿੰਦਾ ਔਰੰਗਜ਼ੇਬ ਦੇ ਆਦਰ ਸਨਮਾਨ ਆਂ।
ਸਾਡੇ ਤੇ ਹੋਏ ਤੁਸਾਂ ਦੇ ਵੱਡੇ ਮੇਹਰਬਾਨ ਆਂ।
ਬਖ਼ਸ਼ੀ ਹਕੂਮਤ ਸਾਰਾ ਹਿੰਦੁਸਤਾਨ ਆਂ।
ਸਾਡੀ ਅਰਜੋਈ ਕਦੇ ਨਾ ਕੀਤੀ ਅਦੂਲ ਜੀ।
ਮੋਮਨ ਹੋ ਜਾਉ ਮੰਨੋ ਦੀਨ ਰਸੂਲ ਜੀ।
ਮੋਮਨ ਹੋ ਜਾਵੋ ਮੰਨੋ।

ਕਪਟੀ ਮਨ ਕੁਟਿਲ ਦੀ ਮਿੱਠੀ ਬੋਲੀ ਵੀ ਛੂਰੀਆਂ ਨੇ।
ਨੀਚ ਦੀ ਨਿਉਣੀ ਠਿਉਣੀ ਜ਼ਹਿਰ ਦੀਆਂ ਤੁਰੀਆਂ ਨੇ।
ਬੁਰਿਆਂ ਦੇ ਮੇਲ ਦੀਆਂ ਦੋ ਗਲਾਂ ਵੀ ਬੁਰੀਆਂ ਨੇ।
ਬੋਲਿਆ ਗੁਰੂ ਤੇਗ ਬਹਾਦਰ ਸਮਾਂ ਵਿਚਾਰਦਾ।
ਹੋਵੇਗਾ ਉਵੇਂ ਜਿਸ ਤਰ੍ਹਾਂ ਭਾਣਾ ਕਰਤਾਰ ਦਾ।
ਹੋਵੇਗਾ ਉਵੇਂ ਜਿਸ ਤਰਾਂ।

ਬਣਿਆ ਏ ਬੜੀ ਦੇਰ ਤੋਂ ਆਪਣਾ ਮਿਲਾਪ ਜੀ।
ਪੈ ਜਏ ਅਜੋੜੀ ਨਾ ਕੋਈ ਵਿਘਨ ਸਰਾਪ ਜੀ।
ਕਰੀਏ ਕੋਈ ਚਾਰਾ ਮਿਲਿਆ ਰਹਿਣ ਦਾ ਆਪ ਜੀ।
ਚਲੀਏ ਸੋ ਚਾਲਾ ਜਿਹੜਾ ਅਨਕੂਲ ਜੀ।

ਮੋਮਨ.....................................।

ਤੇਰੀ ਇਹ ਭੈੜੀ ਖਸਲਤ ਜੜ੍ਹ ਹੈ ਕਲੇਸ਼ ਦੀ।
ਚਾਹੀਦੀ ਤੰਗ ਦਿਲੀ ਨਾ ਇਤਨੀ ਨਰੇਸ਼ ਦੀ।
ਇਹਦੇ ਵਿਚ ਭਲਾ ਭਲਾਈ ਹੋਊ ਕੀ ਦੇਸ ਦੀ।
ਹੋਣਾ ਨਈ ਫਾਇਦਾ ਕੋਈ ਏਸ ਤਕਰਾਰ ਦਾ।
ਹੋਵੇਗਾ.......................................।

ਮਿਲ ਕੇ ਕਸ਼ਮੀਰੀ ਪੰਡਤਾਂ ਦਿੱਤਾ ਬਿਆਨ ਆਂ।
ਤੇਗ ਬਹਾਦਰ ਸਾਡਾ ਆਗੂ ਮਹਾਨ ਆਂ।
ਉਸਦੀ ਕੀਤੀ ਸਾਰੀ ਸਾਨੂੰ ਪ੍ਰਵਾਨ ਆ।
ਮੰਨ ਲਾਂਗੇ ਅਸੀਂ ਵੀ ਉਹ ਜੇ ਕਰ ਲਏ ਕਬੂਲ ਜੀ।
ਮੋਮਨ ...........।

ਕਾਰਜ ਇਹ ਕਠਿਨ ਬਾਦਸ਼ਾਹ ਫੋਕਾ ਏਹ ਸ਼ੋਰ ਆ।
ਤੇਰੀ ਕੁਝ ਹੋਰ ਐ ਮਰਜੀ, ਇਸ਼ਵਰ ਦੀ ਹੋਰ ਆ।
ਇਸ਼ਵਰ ਦੀ ਮਰਜ਼ੀ ਅਗੇ ਤੇਰੀ ਕਮਜ਼ੋਰ ਆ।
ਕਰਨੇ ਉਸ ਤੀਨ ਮੇਰਾ ਅਨੁਭਵ ਪੁਕਾਰਦਾ ।
ਹੋਵੇਗਾ ਉਵੇਂ...............।

ਦਿੱਲੀ ਦਾ ਆਲਮਗੀਰੀ ਵੱਡਾ ਦਰਬਾਰ ਆ।
ਵਰਤੋਂ ਨਾ ਸਾਧਾਂ ਸੰਤਾਂ ਵਾਲੇ ਹਥਿਆਰ ਆ।
ਦੇਵੋ ਕੋਈ ਠੋਸ ਫੈਸਲਾ ਕਰਕੇ ਵਿਚਾਰ ਆ।
ਬੰਦਾ ਜੋ ਵਕਤ ਵਿਚਾਰ ਸੁਖਾਂ ਦਾ ਮੂਲ ਜੀ।
ਮੋਮਨ .................।

ਕਾਲੀਆਂ ਮਿਰਚਾ ਦਾ ਇਕ ਢੇਰ ਲਵਾਇਕੇ।
ਸਾੜਕੇ ਰਾਖ ਮਸਲਕੇ ਸਾਰੀ ਛਣਵਾਇਕੇ।
ਰਹੀਆਂ ਤਿੰਨ ਸਾਬਤ ਦਸਿਆ ਕੌਤਕ ਵਖਾਇਕੇ।
ਲਾ ਲੈ ਅੰਦਾਜ਼ਾ ਸ਼ਾਹਾ ਰੱਬੀ ਇਸ ਕਾਰ ਦਾ।
ਹੋਵੇਗਾ ਉਵੇਂ...............।

ਮੈਂ ਨਹੀਂ ਇਹ ਮੰਨਦਾ ਝੂਠਾ ਖੇਲ ਮਦਾਰੀ ਦਾ।
ਹਾਕਮ ਹਾਂ ਛੱਤਰਪਤੀ ਹਾਂ ਤੁਰਕੀ ਹਿੰਦ ਸਾਰੀ ਦਾ।
ਮੇਰੇ ਨਾਲ ਵਲ ਛਲ ਕਰਨਾ ਸੌਦਾ ਖੁਆਰੀ ਦਾ।
ਵੇਲਾ ਸੰਭਾਲੋ, ਸਮਝੋ, ਕਰੋ ਨਾ ਭੁਲ ਜੀ।
ਮੋਮਨ .................।

ਹਰ ਇਕ ਨੂੰ ਆਪੋ ਆਪਪਣਾ ਧਰਮ ਪਿਆਰਾ ਏ।
ਫੋਕਾ ਹੈ ਤੋੜ ਨਹੀਂ ਚੜਨਾ ਤੇਰਾ ਸਭ ਚਾਰਾ ਏ।
ਦੇ ਕੇ ਸਿਰ ਧਰਮ ਰੱਖਾਂਗਾ ਮੇਰਾ ਇਹ ਨਾਹਰਾ ਏ।
ਦੋ ਦਿਨ ਦੇ ਜੀਵਨ ਬਦਲੇ ਬਾਜੀ ਨਹੀਂ ਹਾਰਦਾ।
ਹੋਵੇਗਾ ਉਵੇਂ...............।

## ਭਾਈ ਮਤੀ ਦਾਸ ਜੀ ਦੀ ਸ਼ਹੀਦੀ

### ਬੈਂਤ

ਸਤਿਗੁਰਾਂ ਨੂੰ ਭੇਜ ਕੇ ਜੇਲ੍ਹ ਅੰਦਰ, ਮਤੀ ਦਾਸ ਨੂੰ ਫੇਰ ਧਮਕਾਉਣ ਲੱਗਾ।
ਕਰਕੇ ਦੱਸ ਨੀਵਾਂ ਤਖ਼ਤ ਤਾਜ ਮੇਰਾ, ਐਵੇਂ ਫੋਕੀਆਂ ਫੜਾਂ ਸੈਂ ਲਾਉਨ ਲੱਗਾ।
ਕਰ ਲੈ ਦੀਨ ਕਬੂਲ ਜੇ ਜੀਨ ਚਾਹੇਂ, ਨਈਂ ਤੇ ਕਾਲ ਤੇਰਾ ਸਮਝ ਆਉਣ ਲੱਗਾ।
ਕਿਆ ਸਿੱਖ ਨਹੀਂ ਮੌਤ ਦਾ ਭੈਅ ਮਾਸਾ, ਕਿਹੜੀ ਗੱਲ ਦਾ ਰੋਅਬ ਵਿਖਾਉਣ ਲੱਗਾ।
ਮੇਰੇ ਮਾਲਕ ਦਾ ਹੁਕਮ ਲਵਾ ਮੈਨੂੰ, ਜੇ ਤੂੰ ਜ਼ੋਰ ਮੇਰਾ ਅਜ਼ਮਾਉਣ ਲੱਗਾ।
ਔਰੰਗਜ਼ੇਬ ਕਰੋਧ ਨਾਲ ਹੋ ਕੋਲੇ, ਅੱਖਾਂ ਸਾਹਮਣੇ ਕਤਲ ਕਰਾਉਣ ਲੱਗਾ।
ਅੱਗੇ ਪਿੱਛੇ ਸ਼ਿਕੰਜਾ ਲਾ ਫੱਟਿਆਂ ਦਾ, ਸਿਰ ਤੇ ਆਰਾ ਧਰਾ ਕੇ ਚਿਰਾਉਣ ਲੱਗਾ।
ਮਤੀਦਾਸ ਨਾ ਡੋਲਿਆ ਜਰਾ ਜਿੰਨਾ, ਜਪੁਜੀ ਸਾਹਿਬ ਦਾ ਪਾਠ ਸੁਣਾਉਣ ਲੱਗਾ।
ਪੜ੍ਹਦਾ ਰਿਹਾ ਜਿਤਨਾ ਚਿਰ ਰਿਹਾ ਚਿਰਦਾ, ਡਿੱਗਾ ਹੋ ਕੇ ਦੋਫਾੜ ਵੀ ਗਾਉਣ ਲੱਗਾ।
ਪਾ ਕੇ ਭੋਗ ਅਰਦਾਸ ਦਾ ਕਰ ਸ਼ਾਂਤ ਹੋਇਆ, ਤਜਕੇ ਦੇਹ ਗੁਰਪੁਰੀ ਸਧਾਉਣ ਲੱਗਾ।
ਕਰਕੇ ਮਰਦ ਕਰਨੀ ਜੀਵਨ ਲਾ ਲੇਖੇ, ਸੋਭਾ ਲੋਕ ਪ੍ਰਲੋਕ ਵਿਚ ਪਾਉਣ ਲੱਗਾ।

## ਸਤਿਗੁਰੂ ਜੀ ਦੀ ਦੂਜੀ ਪੇਸ਼ੀ

### ਲਹਿਰੀਆ

ਪੇਸ਼ੀ ਦੂਸਰੀ ਦਾ ਕਰਾਂ ਇਜ਼ਹਾਰ ਆ।
ਲਾਇਆ ਬਾਦਸ਼ਾਹ ਨੇ ਫੇਰ ਦਰਬਾਰ ਆ।
ਸਿੱਖਾਂ ਸਹਿਤ ਮਹਾਰਾਜ ਨੂੰ ਹਕਾਰਿਆ।
ਕਹਿੰਦਾ ਮੰਨ ਲਉ ਸਵਾਲ ਸਦਾ ਸੁਖ ਪਾਉਗੇ।
ਹੱਥੋਂ ਵੇਲਾ ਨਾ ਗਵਾਉ ਫੇਰ ਪਛੋਤਾਉਗੇ।

ਸਚੇ ਪਾਤਸ਼ਾਹ ਠਰੰਮੇ ਨਾਲ ਕਹਿੰਦੇ ਆ।
ਡਰ ਦੇਣ ਨਾ ਕਿਸੇ ਦਾ ਡਰ ਸਹਿੰਦੇ ਆ।
ਦੁਖ ਸੁਖ ਮੇਂ ਸਮਾਨ ਚਿੱਤ ਰਹਿੰਦੇ ਆ।
ਕੰਮ ਮਰਦਾਂ ਦਾ ਬੋਲ ਬੋਲਿਆ ਸੰਭਾਰੀਏ।
ਧਰ ਪਈਏ ਤੇ ਨਾ ਅਪਨਾ ਧਰਮ ਹਾਰੀਏ।

ਮੰਨੋਂ ਮੇਰੀ ਮੈਂ ਵੀ ਮੰਨ ਲਾਂਗਾ ਪੀਰ ਜੀ।
ਹੋਜੂ ਦੁਨੀਆਂ ਤੋਂ ਉੱਚੀ ਤਕਦੀਰ ਜੀ।
ਝੁਕੇ ਕਾਬਲ, ਈਰਾਨ , ਮੱਕੇ ਮੀਰ ਜੀ।
ਵਡੇ ਪੀਰਾਂ ਦੇ ਪਿਰਾਨ ਪੀਰ ਮੰਨੇ ਜਾਓਗੇ।
ਹੱਥੋਂ ਵੇਲਾ ........................।

ਰਖੇ ਆਪਣੀ ਜ਼ਮੀਰ ਕਾਇਮ ਬਲੀ ਉਹ।
ਰਖੇ ਆਪਣੀ ਜ਼ਮੀਰ ਕਾਇਮ ਵਲੀ ਉਹ।
ਸੋਭਾ ਭਲੀਆਂ ਚੋਂ ਖਟਦਾ ਏ ਭਲੀ ਉਹ।
ਮੂਹੋਂ ਕੱਢੇ ਨਾ ਜ਼ਬਾਨ ਦੇ ਸੁਖਨ ਟਾਰੀਏ।
ਧਰ ਪਈਏ ........................।

ਦੇ ਕੇ ਕੰਨਿਆਂ ਬਣਾ ਲਵਾਂ ਮਹਿਮਾਨ ਆ।
ਤੇ ਪੰਜਾਬ ਦਾ ਕਰਾਂਗਾ ਸੁਲਤਾਨ ਆ।
ਧਨ ਦੌਲਤਾਂ ਲੈ ਹੋ ਜੋ ਧੰਨਵਾਨ ਆ।
ਬੈਠੇ ਹਾਕਮਾਂ ਦੇ ਵਾਂਗ ਹੁਕਮ ਚਲਾਉਗੇ,

ਹੱਥੋਂ ਵੇਲਾ........................।

ਗੱਲਾਂ ਤੇਰੀਆਂ ਕਮੀਨੀਆਂ ਨੇ ਸਾਰੀਆਂ।
ਮਿਲੇ ਇੰਦਰ ਪੁਰੀ ਜੇ ਸਹਿਤ ਨਾਰੀਆਂ।
ਪਾ ਕੇ ਦੌਲਤਾਂ ਕੁਬੇਰ ਦੀ ਕਾਰੀਆਂ।
ਤਾਂ ਵੀ ਡੋਲਦਾ ਨਾ ਨਾਨਕ ਦਾ ਨਾਮ ਧਾਰੀ ਏ
ਧਰ ਪਈਏ........................।

ਝੰਡਾ ਤੁਸਾਂ ਦਾ ਸਚਾਈ ਬੁਲੰਦ ਆ।
ਹਿੰਦੂ ਪੱਥਰ ਪੁਜਾਰੀ ਮਤਮੰਦ ਆ।
ਜਾਂਦੇ ਅੰਧਵਿਸ਼ਵਾਸ਼ੀ ਪੁੱਠੇ ਪੰਧ ਆ।
ਦਸੋ ਇਹਨਾਂ ਨੂੰ ਬਚਾ ਕੇ ਕੀ ਸਵਾਬ ਪਾਉਗੇ।
ਹੱਥੋਂ ਵੇਲਾ...........................।

ਹੈ ਨਿਮਾਣਿਆਂ ਦਾ ਮਾਣ ਗੁਰੂ ਘਰ ਆ।
ਦੁਖੀ ਆਸਰਾ ਤਕਾ ਕੇ ਪਰੇ ਦਰ ਆ।
ਹੁੰਦੀ ਓਸਦੀ ਸਹਾਇਤਾ ਤੱਤਪਰ ਆ।
ਚਲੀ ਆਉਂਦੀ ਆਦਿ ਤੋਂ ਇਹ ਰਸਮ ਹਮਾਰੀ ਏ।
ਧਰ ਪਈਏ...........................।

ਇਕੋ ਗਲ ਨਾਲ ਲਾਭ ਸਾਰੇ ਪਾ ਲਵੋ।
ਬਚੋ ਆਪ ਅਤੇ ਹੋਰਾਂ ਨੂੰ ਬਚਾ ਲਵੋ।
ਅੱਲਾ ਪਾਕ ਤੇ ਰਸੂਲ ਨੂੰ ਰਿਝਾ ਲਵੋ।
ਲੋਕ ਸੁਖੀ ਪ੍ਰਲੋਕ ਆਦਰ ਕਰਾਉਗੇ।
ਹੱਥੋਂ ਵੇਲਾ..............................।

ਹੁੰਦਾ ਬਾਦਸ਼ਾਹ ਬ੍ਰਿਛ ਛਾਇਆਦਾਰ ਆ।
ਮੁੱਢ ਮੂਲ ਪੱਕਾ ਪਰਜਾ ਦਾ ਪਿਆਰ ਆ।
ਰਾਜਾ ਕਰਦਾ ਜੋ ਪਰਜਾ ਤੇ ਵਾਰ ਆ।
ਆਪ ਆਪਣੀ ਜੜਾਂ ਤੇ ਮਾਰਦਾ ਕੁਠਾਰੀ ਏ।
ਧਰ ਪਈਏ........................।

ਸਾਡੇ ਨਬੀ ਨੂੰ ਜੋ ਉਤਰੀ ਕਿਤਾਬ ਆ।
ਆਇਤ ਉਸਦੀ ਇਹ ਦਸਦੀ ਸਵਾਬ ਆ।
ਮਾਰੋ ਕਾਫ਼ਰਾਂ ਨੂੰ ਮਿੱਟ ਜੇ ਅਜ਼ਾਬ ਆ।
ਅੱਲਾ ਕਰੇਗਾ ਕਬੂਲ ਦੀਨ ਚ ਲਿਆਉਗੇ।
ਹੱਥੋਂ ਵੇਲਾ..............................।

ਵਲੀ ਘੱਲਿਆ ਪੈਗੰਬਰ ਤਮਾਮ ਆ।
ਸਾਰੇ ਕਹਿੰਦੇ ਜ਼ੋਰ ਜ਼ੁਲਮ ਹਰਾਮ ਆ।
ਕਰੇ ਖਾਲਕ ਖਲਕ ਮੇਂ ਅਰਾਮ ਆ।
ਰੱਬ ਰੀਝਦਾ ਜੇ ਹੱਥੀਂ ਜੱਗ ਦਾ ਸਵਾਰੀਏ।
ਧਰ ਪਈਏ..........................।

ਗੱਲਾਂ ਨਾਲ ਕਰੋ ਗੱਲ ਦੀ ਨਾ ਟਾਰ ਆ।
ਇਕੇ ਗਲ ਨਾਲ ਗੱਲ ਲਉ ਸਵਾਰ ਆ।
ਹੋਰ ਸੋਚ ਲਵੋ ਗੱਲ ਸਤ ਵਾਰ ਆ।
ਮੰਨੀ ਗੱਲ ਨਾ ਤਾਂ ਗਲਾ ਆਪਨਾ ਕਟਾਉਗੇ।
ਹੱਥੋਂ ਵੇਲਾ..............................।

ਅਗੋਂ ਬੋਲਿਆ ਦਿਆਲਾ ਭਬਕਾਰ ਆ।
ਜ਼ਰਾ ਹੋਸ਼ ਨਾਲ ਬੋਲ ਹਤਿਆਰਿਆ।
ਬੇੜਾ ਡੋਬਦਾ ਈ ਸਦਾ ਹੰਕਾਰ ਆ।
ਮਿਲੇ ਮਾਨਸ ਜਨਮ ਜੀਵਨ ਸੁਧਾਰੀਏ।
ਧਰ ਪਈਏ.....................।

## ਭਾਈ ਦਿਆਲਾ ਜੀ ਦੀ ਸ਼ਹੀਦੀ

### ਪਾਉੜੀ

ਇਹ ਸੁਣ ਕੇ ਔਰੰਗਾ ਤੜਫਿਆ, ਮੱਥੇ ਵੱਟ ਪਾਇਆ।
ਕਹਿੰਦਾ ਕਲਮਾਂ ਪੜ ਲੈ ਕਾਫ਼ਰਾ, ਜੇ ਬਚਣਾ ਚਾਹਿਆ।
ਭਾਈ ਦਿਆਲੇ ਸਤਨਾਮ, ਦੇ ਜ਼ੋਰ ਬੁਲਾਇਆ।
ਕਾਜ਼ੀ ਪਾਜੀ ਕਹਿਰ ਦਾ, ਤਾਂ ਫਤਵਾ ਲਾਇਆ।
ਵਿੱਚ ਉਬਲਦੀ ਦੇਗ ਦੇ, ਸਿੱਖ ਗਿਆ ਬਿਠਾਇਆ।
ਪਰ ਸਿਧਕੋਂ ਮੂਲ ਨਾ ਹਾਰਿਆ, ਨਾ ਦਿਲ ਘਬਰਾਇਆ।
ਰਿਝਦਾ ਭੜਥਾ ਹੋ ਗਿਆ, ਸਹਿ ਕਸ਼ਟ ਵਖਾਇਆ।
ਰੂਹ ਪ੍ਰਲੋਕ ਸਿਧਾਰਿਆ, ਜੱਸ ਜੱਗ ਮੇਂ ਪਾਇਆ।

## ਸਤਿਗੁਰੂ ਜੀ ਨੂੰ ਲੋਹੇ ਦੇ ਪਿੰਜਰੇ ਵਿੱਚ ਪਾਉਣਾ

### ਦਵੱਈਆ ਡਿਓੜ

ਇਕ ਧਰ ਜ਼ੋਰ ਜ਼ੁਲਮ ਦੇ ਜ਼ਾਲਮ, ਦੇਵੇ ਸਖਤ ਡਰਾਵੇ, ਤੇ ਧਮਕਾਵੇ।
ਇਧਰ ਸਹਿਨਸ਼ੀਲਤਾ ਦੇ ਵਿੱਚ, ਫਰਕ ਰਤਾ ਨਾ ਆਵੇ, ਨਾ ਘਬਰਾਵੇ।
ਹੋਰ ਤਸੀਹੇ ਦਿਓ ਘਨੇਰੇ, ਕੀਤਾ ਆਡਰ ਜਾਰੀ, ਵੱਡ ਹੰਕਾਰੀ।
ਲੋਹੇ ਦੇ ਪਿੰਜਰੇ ਵਿਚ ਪਾਇਆ, ਦੁਖੜੇ ਜਾਏ ਸਹਾਰੀ, ਪਰਉਪਕਾਰੀ

ਤੁਰਨਾ ਫਿਰਨਾ ਹਿਲਨਾ ਜੁਲਨਾ, ਰਹਿ ਗਿਆ ਉਠਣਾ ਬਹਿਣਾ, ਖੜਿਆਂ ਰਹਿਣਾ।
ਦਿਨੇ ਰਾਤ ਇਸ ਹਾਲਤ ਦੇ ਵਿਚ, ਬੋਲ ਕੁਬੋਲ ਵੀ ਸਹਿਣਾ, ਵੈਰੀ ਕਹਿਣਾ।
ਸਾਥੀ ਸਿੱਖ ਵੀ ਡੋਲ ਗਏ ਇਹ, ਵੇਖ ਮੁਸੀਬਤ ਭਾਰੀ, ਕਰੀ ਜੁਹਾਰੀ।
ਲੋਹੇ ਦੇ ਪਿੰਜਰੇ ਵਿਚ..........................................।

ਬਾਬੇ ਕਾ ਗੁਰਦਿੱਤਾ, ਊਧਾ, ਜੈਤਾ ਵੀ ਘਬਰਾਇਆ, ਆਖ ਸੁਣਾਇਆ।
ਮਹਾਰਾਜ ਜੀ ਅੰਤ ਸਮਾਂ ਹੁਣ, ਜਾਪੇ ਨੇੜੇ ਆਇਆ , ਕਰੋ ਉਪਾਇਆ।
ਭਾਈ ਦਿਆਲੇ ਮਤੀ ਦਾਸ ਤੋਂ, ਆਈ ਸਾਡੀ ਵਾਰੀ, ਲਵੋ ਉਭਾਰੀ।
ਲੋਹੇ ਦੇ ਪਿੰਜਰੇ ਵਿਚ..........................................।

ਸਤਿਗੁਰੂ ਦਇਆ ਦ੍ਰਿਸ਼ਟੀ ਪਾ ਕੇ, ਬੰਧਨ ਤੁਰੰਤ ਤੁੜਾਏ, ਕਰੀ ਸਹਾਏ
ਤੁਰ ਜਾਵੋ ਜਿਸ ਜਿੰਦ ਪਿਆਰੀ, ਸਕੇ ਨਾ ਕੋਈ ਤਕਾਏ, ਲੋ ਅਜ਼ਮਾਏ
ਤਿੰਨੇ ਡਿੱਗੇ ਚਰਨਾਂ ਉੱਤੇ, ਹੋ ਸਦਕੇ ਬਲਿਹਾਰੀ, ਨਿਸਚਾ ਧਾਰੀ
ਲੋਹੇ ਦੇ ਪਿੰਜਰੇ ਵਿਚ..........................................।

ਸਹਿਤ ਦਰੋਗੇ ਦਿੱਲੀ ਵਾਲੀ, ਸੰਗਤ ਰਸਤ ਪੁਚਾਏ, ਸੇਵ ਕਮਾਏ।
ਮਹਾਰਾਜ ਜੀ ਸਮਾਂ ਭਿਆਨਕ, ਸਾਨੂੰ ਸਦਾ ਡਰਾਏ, ਦਿਲ ਘਬਰਾਏ।
ਸੰਗਤਾਂ ਦੇ ਉਪਦੇਸ਼ ਵਾਸਤੇ, ਬਾਣੀ ਮੁੱਖੋਂ ਉਚਾਰੀ, ਗਿਆਨ ਭੰਡਾਰੀ।
ਲੋਹੇ ਦੇ ਪਿੰਜਰੇ ਵਿਚ..........................................।

ਮਾਨਸ ਦੇਹੀ ਪਾ ਕੇ ਜਿਸ ਨੇ, ਗੋਬਿੰਦ ਗੁਣ ਨਹੀਂ ਗਾਏ, ਸਾਸ ਗਵਾਏ।
ਰਾਮ ਨਾਮ ਨਾਲ ਸੰਕਟ ਮਿਟ ਦੇ, ਹੋਏ ਅੰਤ ਸਹਾਏ, ਕਸ਼ਟ ਮਿਟਾਏ।
ਕੁਲ ਸਲੋਕ ਸਤਵੰਜਾ ਸਾਰੇ, ਲਗ ਮਾਤਰ ਸੁਧਾਰੀ, ਲਿਖੇ ਉਚਾਰੀ।
ਲੋਹੇ ਦੇ ਪਿੰਜਰੇ ਵਿਚ..........................................।

ਆਨੰਦਪੁਰ ਤੋਂ ਸਿੱਖ ਗੁਰੂ ਕਾ, ਖਬਰ ਸੁਰਤ ਨੂੰ ਆਇਆ, ਦਰਸ਼ਨ ਪਾਇਆ।
ਬਾਬੇ ਕੇ ਗੁਰਦਿੱਤੇ ਨੂੰ ਦੇ, ਉਸਦੇ ਨਾਲ ਰਲਾਇਆ, ਆਖ ਸੁਣਾਇਆ।
ਪ੍ਰਗਟ ਗੁਪਤ ਵਾਰਤਾ ਜਿਤਨੀ, ਆਖ ਸੁਣਾਈ ਸਾਰੀ, ਤੋਰ ਅਗਾਰੀ।
ਲੋਹੇ ਦੇ ਪਿੰਜਰੇ ਵਿਚ..........................................।

ਅਬਦੁਲ ਖਾਨ ਦਰੋਗਾ ਕਹਿੰਦਾ, ਬਿਨਤੀ ਗੁਰੂ ਜੀ ਮੇਰੀ, ਕਰੋ ਨਾ ਦੇਰੀ।
ਰਾਤੋ ਰਾਤ ਕਿਤੇ ਨੱਸ ਜਾਈਏ, ਕਰਕੇ ਵਾਟ ਘਨੇਰੀ, ਦੂਰ ਦਰੇਰੀ।
ਜੂਹ ਜੰਗਲ ਪਹਾੜ ਦੀ ਕੰਦਰ, ਛੁਪੀਏ ਸਮਾਂ ਵਿਚਾਰੀ,ਹੋ ਹੁਸ਼ਿਆਰੀ।
ਲੋਹੇ ਦੇ ਪਿੰਜਰੇ ਵਿਚ..........................................।

ਆਨੰਦ ਚਿਤ ਪ੍ਰਸੰਨ ਬਦਨ ਗੁਰ, ਦੁਖਾਂ ਸੁੱਖਾਂ ਤੋਂ ਨਿਆਰਾ, ਮੁੱਖੋਂ ਉਚਾਰਾ।
ਠੀਕਰ ਫੋਰ ਦਿੱਲੀਸਰ ਦੇ ਸਿਰ, ਕਰਨਾਂ ਅਸਾਂ ਤਿਆਰਾ , ਲਾ ਕੇ ਨਾਹਰਾ।
ਜੰਞੂ ਬੋਦੀ ਟਿੱਕੇ ਦੀ ਹੁਣ, ਕਰਨੀ ਹੈ ਰਖਵਾਰੀ, ਲਗਨ ਹਮਾਰੀ।
ਲੋਹੇ ਦੇ ਪਿੰਜਰੇ ਵਿਚ..........................................।

ਬਾਦਸ਼ਾਹ ਦੇ ਭੇਜੇ ਆ ਕੇ, ਚਰਚਾ ਕਰਨ ਮੁਲਾਣੇ, ਆਦਮ ਖਾਣੇ।
ਸ਼ਰਾ ਮਜ੍ਹਬ ਦੇ ਕਰਨ ਬਖੇੜੇ, ਜਾਦੂ ਟੂਣੇ ਟਾਣੇ, ਫੰਦ ਚਲਾਣੇ।
ਜੀਵਨ ਸਿੰਘਾ ਹਫ਼ਤਾ ਪੂਰਾ, ਹੁੰਦੀ ਰਹੀ ਤਕਰਾਰੀ, ਮਿੱਟੀ ਨਾ ਰਾਰੀ।
ਲੋਹੇ ਦੇ ਪਿੰਜਰੇ ਵਿਚ..........................................।

## ਸਤਿਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ

### ਡਿਓੜ

ਪਿਟਿਆ ਡੰਡੋਰਾ ਸ਼ਾਹੀ ਫ਼ਰਮਾਨ ਦਾ, ਬੁਧ ਦੀ ਅੰਧੇਰ ਨੂੰ।
ਹੋਵਨਾ ਕਤਲ ਪੀਰ ਹਿੰਦਵਾਨ ਦਾ, ਕਲ ਦੀ ਸਵੇਰ ਨੂੰ।
ਚੌਂਕ ਚਾਂਦਨੀ ਚ ਆਵਨਾ ਦੀਦਾਰ ਲਈ, ਹੋਇਕੇ ਤਿਆਰ ਆ।
ਦੇ ਕੇ ਸੀਸ ਹਿੰਦ ਡੁਬਦੀ ਉਬਾਰ ਲਈ ਨਾ ਧਰਮ ਹਾਰਿਆ।

ਅਗਲੀ ਸਵੇਰ ਸੁਭਾ ਮੋੜਾਂ ਅੱਡਿਆਂ ਤੇ, ਜੁੜੇ ਨਰ ਨਾਰੀਆਂ।
ਗੱਲੀਆਂ ਬਾਜ਼ਾਰਾਂ ਬਾਰਾਂ ਰਾਹਾਂ ਵਡਿਆਂ ਤੇ, ਗਾਰਦਾਂ ਖਲਾਰੀਆਂ।
ਬਾਦਸ਼ਾਹ ਮੌਲਾਣੇ ਆਏ ਬੁਰੀ ਕਾਰ ਲਈ, ਨਾਲ ਅਹਿਲਕਾਰ ਆ।
ਦੇ ਕੇ ਸੀਸ ..................................................।

ਲਾਲੋ ਲਾਲ ਚੇਹਰਾ ਨਾਨਕੀ ਦੇ ਲਾਲ ਦਾ, ਆ ਗਿਆ ਅਡੋਲ ਆ।
ਆਤਮਾਂ ਅਕਾਲ ਨਾਹੀਂ ਡਰ ਕਾਲ ਦਾ, ਸ਼ਕਤੀ ਅਡੋਲ ਆ।
ਆਇਆ ਚਲ ਦੇਸ਼ ਕੌਮ ਦੇ ਸੁਧਾਰ ਲਈ, ਕਰਨ ਵਾਪਾਰ ਆ।
ਦੇ ਕੇ ਸੀਸ ..............................................।

ਕਰ ਇਸ਼ਨਾਨ ਚੌਂਕ ਵਿਚ ਠਾਠ ਦਾ, ਚੌਂਕੜਾ ਲਗਾ ਲਿਆ।
ਪਾ ਕੇ ਭੋਗ ਜਪੁਜੀ ਦੇ ਪੰਜ ਪਾਠ ਦਾ, ਸੀਸ ਨੂੰ ਝੁਕਾ ਲਿਆ।
ਜ਼ਾਲਮ ਜ਼ਲਾਦ ਖੜਾ ਸੀ ਕਟਾਰ ਲਈ, ਕਾਲ ਰੂਪ ਧਾਰ ਆ।
ਦੇ ਕੇ ਸੀਸ ..............................................।

ਬਾਦਸ਼ਾਹ ਤੇ ਕਾਜ਼ੀ ਦਾ ਇਛਾਰਾ ਅੱਖ ਲੈ, ਕੀਤਾ ਵਾਰ ਕਹਿਰ ਦਾ।
ਹੋ ਗਿਆ ਤੁਰਤ ਸੀਸ ਧੜੋਂ ਵਖ ਲੈ, ਵਕਤ ਦੁਪਹਿਰ ਦਾ।
ਹਿੱਲੀ ਹਰ ਇਕ ਜੀਭ ਹਾਹਾ ਕਾਰ ਲਈ, ਆਪ ਹੀ ਮੁਹਾਰ ਆ।
ਦੇ ਕੇ ਸੀਸ ..............................................।

ਫਟਿਆ ਅਕਾਸ਼ ਤੇ ਧਰਤ ਕੰਬ ਗਈ, ਧੌਲ ਧਾਹਾਂ ਮਾਰੀਆਂ।
ਇੰਦਰਾ ਪੁਰੀ ਦੀ ਸੁਰਤਾਲ ਥੰਬ ਗਈ, ਅਪਸਰਾ ਪੁਕਾਰੀਆਂ।
ਹੋਈ ਦੁਖਦਾਈ ਘੜੀ ਹੋਣਹਾਰ ਲਈ, ਸਮਾਂ ਨਾ ਸੰਭਾਰਿਆ।
ਦੇ ਕੇ ਸੀਸ ..............................................।

ਸੂਰਜ ਦਾ ਤੇਜ ਵੀ ਅਲੋਪ ਹੋ ਗਿਆ, ਗੜੇ ਵਾਂਗ ਠਰ ਗਿਆ।
ਜਾਪੇ ਜਿਵੇਂ ਵਿਸ਼ਨੂੰ ਕਰੋਪ ਹੋ ਗਿਆ, ਮਹਾਂਦੇਵ ਹਰ ਗਿਆ।
ਬੇਦ ਬਕਤੇ ਨੇ ਸੁਰਤੀ ਵਿਸਾਰ ਲਈ, ਝੁਕੇ ਮੁਖ ਚਾਰ ਆ।
ਦੇ ਕੇ ਸੀਸ ..............................................।

ਨਦੀਆਂ ਦੇ ਵਹਿਣ ਚੜਦੇ ਨੂੰ ਚਲ ਪਏ, ਸਾਗਰ ਉਛੱਲਿਆ।
ਪਰਬਤ ਹਿਮਾਲਾ ਜਿਹੇ ਅਚੱਲ ਹੱਲ ਪਏ, ਮੋਮ ਵਾਂਗ ਢਲਿਆ।
ਜਲ ਜੀਵ ਪਸ਼ੂ ਪੰਛੀਆਂ ਪੁਕਾਰ ਲਈ ਰੁਨੇ ਯਾਰੋ ਯਾਰ ਆ।
ਦੇ ਕੇ ..........................................................।

ਮਾਰਿਆ ਫੁੰਕਾਰਾ ਸ਼ੇਸ਼ਨਾਗ ਜ਼ਹਿਰ ਦਾ, ਚੱਲਿਆ ਤੂਫ਼ਾਨ ਆ।
ਬੰਦੇ ਨਾਲ ਬੰਦਾ ਦਿਸਦਾ ਨੀਂ ਸ਼ਹਿਰ ਦਾ, ਸਹਿਮਿਆ ਜਹਾਨ ਆ।
ਭਾਈ ਜੈਤੇ ਝੱਟ ਸੀਸ ਦੀ ਸੰਭਾਲ ਲਈ, ਹੋ ਗਿਆ ਉਡਾਰ ਆ।
ਦੇ ਕੇ ...................................................।

ਹੋ ਗਿਆ ਅਮਰ ਪਿਤਾ ਦਸਮੇਸ਼ ਦਾ, ਜੱਗ ਜੱਸ ਪਾ ਗਿਆ।
ਗਾਲ ਕੇ ਬੰਸ ਬਾਬਰ ਨਰੇਸ਼ ਦਾ, ਇਹ ਕਲੰਕ ਲਾ ਗਿਆ।
ਜੀਵਨ ਜਗਤ ਯਾਤਰਾ ਸਵਾਰ ਲਈ, ਕਰ ਉਪਕਾਰ ਆ।
ਦੇ ਕੇ ......................................................।

ਸੰਮਤ ਸਤਾਰਾਂ ਸੌ ਬੱਤੀ ਉਚਾਰ ਦਾ, ਸੁਦੀ ਪੰਚਮੀ ਕਹੀ।
ਮੱਘਰ ਦੀ ਤੇਰਾਂ ਦਿਨ ਵੀਰਵਾਰ ਦਾ, ਸਾਰਾ ਲਿਖਿਆ ਸਹੀ।
ਕਰ ਲਈਏ ਚਾਰਾ ਕੋਈ ਸਸਕਾਰ ਲਈ, ਹੋ ਕੇ ਹੁਸ਼ਿਆਰ ਆ।
ਦੇ ਕੇ.................................................................।

********************

## ਗੁਰੂ ਗੋਬਿੰਦ ਸਿੰਘ ਦਾ ਵਿਆਹ

ਆਨੰਦਪੁਰ ਸਾਹਿਬ ਦੀ ਅਨੋਖੀ ਸ਼ਾਨ ਹਰ ਦਿਲ ਨੂੰ ਮੋਹਿਤ ਕਰਦੀ ਸੀ। ਧਰਤੀ ਤੇ ਬੈਕੁੰਠ ਦੀ ਝਲਕ ਪੈਂਦੀ ਸੀ। ਦੂਰ-ਦੂਰ ਤੋਂ ਸੰਗਤਾਂ ਕੀਮਤੀ ਭੇਟਾ ਲੈ ਕੇ ਦਰਸ਼ਨਾਂ ਨੂੰ ਆਉਂਦੀਆਂ ਸਨ। ਇਕ ਦਿਨ ਲਾਹੌਰ ਤੋਂ ਸੰਗਤ ਆਈ। ਸਤਿਗੁਰੂ ਜੀ ਦਾ ਜਲਾਲ ਵੇਖ ਹਰ ਜੱਸ ਰਾਏ ਖੱਤਰੀ ਉੱਠ ਕੇ ਖਲੋ ਗਿਆ। ਆਪਣੀ ਲੜਕੀ ਦਾ ਰਿਸਤਾ ਕਬੂਲ ਕਰਨ ਦੀ ਅਰਜ਼ ਕੀਤੀ। ਮਾਤਾ ਗੁਜਰੀ ਜੀ ਨੇ ਮਾਮਾ ਕ੍ਰਿਪਾਲ ਚੰਦ ਨਾਲ ਸਲਾਹ ਕਰਕੇ ਸਗਾਈ ਕਰ ਲਈ। ਹਰ ਜੱਸ ਰਾਏ ਨੇ ਬਰਾਤ ਲਾਹੌਰ ਲੈ ਕੇ ਆਉਣ ਦੀ ਬੇਨਤੀ ਕੀਤੀ। ਸਤਿਗੁਰੂ ਜੀ ਨੇ ਲਾਹੌਰ ਜਾਣ ਤੋਂ ਮਨਾ ਕਰ ਦਿੱਤਾ ਪਰ ਆਨੰਦਪੁਰ ਹੀ ਨਵਾਂ ਲਾਹੌਰ ਵਸਾਉਣ ਦਾ ਬਚਨ ਕੀਤਾ। ਆਨੰਦਪੁਰ ਨੇੜੇ ਹੀ ਗੁਰੂ ਕਾ ਲਾਹੌਰ ਵਸਾਇਆ ਗਿਆ। ਵਿਆਹ ਦਾ ਦਿਨ ਮਿਥ ਤਿਆਰੀਆਂ ਅਰੰਭੀਆਂ। ਬਰਾਤ ਲੈ ਕੇ ਗੁਰੂ ਜੀ ਗੁਰੂ ਕੇ ਲਾਹੌਰ ਪੁੱਜੇ ਤੇ ਵਿਆਹ ਹੋਇਆ।

## ਗੁਰੂ ਗੋਬਿੰਦ ਸਿੰਘ ਜੀ ਸੋਭਾ

### ਬੈਂਤ

ਗੁਰੂ ਗੱਦੀ ਤੇ ਬੈਠ ਦਸਮੇਸ਼ ਗੁਰ ਜੀ, ਸੋਭਾ ਸੰਗਤਾਂ ਦੇ ਵਿਚ ਪਾਂਵਦੇ ਸੀ।
ਕਲਗੀ ਜਿਗਾ ਸਿਰ ਤੇ ਛੱਤਰ ਚੌਰ ਝੁਲੇ, ਚੜਦੀ ਕਲਾ ਸ਼ਤਰ ਬਸਤਰ ਲਾਂਵਦੇ ਸੀ।
ਭਗਤੀ ਬੀਰਤਾ ਪੀਰਤਾ ਧਰਮ ਧੀਰਜ, ਨਾਹਰਾ ਸ੍ਰੀ ਅਕਾਲ ਦਾ ਲਾਂਵਦੇ ਸੀ।
ਨਵੀਂ ਉਮਰ ਜਵਾਨੀ ਤੇ ਹੁਸਨ ਜੋਬਨ, ਸਰਬ ਗੁਣ ਸੰਪੂਰਨ ਸੁਹਾਂਵਦੇ ਸੀ।
ਨੂਰੀ ਨੇਤ੍ਰਾਂ ਨਾਲ ਜੋ ਮਿਲੇ ਨੇਤ੍ਰ, ਵਿਸ਼ੇ ਵਾਸ਼ਨਾਂ ਤੁਰਤ ਤਜਾਂਵਦੇ ਸੀ।
ਬੋਲ ਬਰਕਤਾਂ ਭਰੇ ਅਮੋਲ ਹੀਰੇ, ਠੰਡ ਤਪਦਿਆਂ ਦਿਲਾਂ ਨੂੰ ਪਾਂਵਦੇ ਸੀ।
ਧਰਦੇ ਹੱਥ ਸਮਰੱਥ ਜਿਸ ਸੀਸ ਉਤੇ, ਰੂਹਾਂ ਮੁਰਦੀਆਂ ਜਿੰਦਾ ਕਰਾਂਵਦੇ ਸੀ।
ਸੁਤੇ ਜਾਗਦੇ ਉਹਨਾਂ ਦੇ ਭਾਗ ਆ ਕੇ, ਚਰਨੀਂ ਮਾਥ ਮਨੁੱਖ ਝੁਕਾਂਵਦੇ ਸੀ।
ਚਲ ਸੰਗਤਾਂ ਆਂਉਦੀਆਂ ਦਰਸ਼ਨਾ ਨੂੰ, ਬਰਸੇ ਲਛਮੀ ਭੇਟ ਚੜਾਂਵਦੇ ਸੀ।
ਵਸਦੀ ਪੁਰੀ ਅਨੰਦ ਅਨੰਦ ਸੇਤੀ, ਜੀਵਨ ਸੁਖ ਬੈਕੁੰਠ ਦਿਸਾਂਵਦੇ ਸੀ।

## ਆਨੰਦਪੁਰ ਸਾਹਿਬ ਦੀ ਸ਼ਾਨ ਤੇ ਹਰ ਜੱਸ ਰਾਏ ਦੀ ਬੇਨਤੀ

### ਡਿਓੜ

ਚਾਂਦਨੀ ਚੰਦੋਏ ਸਾਏਵਾਨ ਚਿਤਰੇ, ਊਪਰ ਤਨਾਏ ਆ।
ਦਰੀਆਂ ਗਲੀਚੇ ਰੇਸ਼ਮੀ ਬਚਿੱਤਰੇ, ਫਰਸ਼ ਵਿਛਾਏ ਆ।
ਤਖਤ ਛੱਤਰ ਝੁਲ੍ਹੇ ਚੌਰ ਚਾਰ ਆ, ਸੱਚੀ ਸਰਕਾਰ ਦਾ।
ਸੱਜਿਆ ਆਨੰਦਪੁਰ ਦਰਬਾਰ ਆ, ਦਸਵੇ ਔਤਾਰ ਦਾ।

ਉਮਰ ਨਵੀਨ ਹੁਸਨ ਜਵਾਨੀ ਆ, ਮੁਖੜੇ ਤੇ ਨੂਰ ਆ।
ਬਲ ਬੁੱਧ ਤੇਜ ਸ਼ਕਤੀ ਰੂਹਾਨੀ ਆ, ਨੇਤਰੀਂ ਸਰੂਰ ਆ।
ਚੰਨ ਸੂਰ ਜਾਂਵਦੇ ਨੇ ਬਲਿਹਾਰ ਆ, ਚਿਹਰਾ ਚਮਕਾਰਦਾ।
ਸੱਜਿਆ ਆਨੰਦਪੁਰ .......................................।

ਰਸਦਾਰ ਰਸਨਾ ਆਮੋਲ ਬੋਲ ਆ, ਹਿਰਦੇ ਕਲੇਸ਼ ਆ।
ਲਥ ਜਾਂਦੇ ਭਾਰ ਪਾਪਾਂ ਦੇ ਅਤੋਲ ਆ, ਸੁਣ ਉਪਦੇਸ਼ ਆ।
ਸੂਰਤ ਪਿਆਰੀ ਉੱਜਲ ਦੀਦਾਰ ਆ, ਦੁਖੜੇ ਨਿਵਾਰ ਦਾ।
ਸੱਜਿਆ ਆਨੰਦਪੁਰ .......................................।

ਕਰਾਂ ਕੀ ਬਿਆਨ ਸਿਫ਼ਤ ਪੰਡਾਲ ਦੀ, ਮਿਲਦੀ ਮਿਸਾਲ ਆ।
ਧਰਤੀ ਤੇ ਪੁਰੀ ਹੈ ਬੈਕੁੰਠ ਨਾਲ ਦੀ, ਪਦਵੀ ਅਕਾਲ ਆ।
ਸੰਗਤਾਂ ਲਿਆਉਣ ਦਰਬ ਅਪਾਰ ਆ, ਦਸਵੰਧ ਕਾਰ ਦਾ।
ਸੱਜਿਆ ਆਨੰਦਪੁਰ .......................................।

ਇਕ ਦਿਨ ਆਈ ਸੰਗਤ ਲਾਹੌਰ ਦੀ, ਸ਼ਰਧਾ ਨੂੰ ਧਾਰ ਆ।
ਵੇਖ ਪ੍ਰਭਤਾਈ ਪਾਈ ਪੂਰੇ ਤੋਰ ਦੀ, ਜਾਵੇ ਬਲਿਹਾਰ ਆ।
ਮੁਕਤ ਭੁਗਤ ਜੁਗਤ ਭੰਡਾਰ ਆ, ਵਿਗੜੀ ਸਵਾਰਦਾ।
ਸੱਜਿਆ ਆਨੰਦਪੁਰ .......................................।

ਹਰ ਜੱਸ ਰਾਏ ਖਤਰੀ ਸੁਭਿਖਿਆ, ਉਹ ਮੁਗਧ ਹੋ ਗਿਆ।
ਝਲਕ ਨੁਰਾਨੀ ਉਸਨੇ ਜਾਂ ਭਿਖੀ ਆ, ਉੱਠ ਕੇ ਖਲੋ ਗਿਆ।
ਚਰਨਾਂ ਤੇ ਕਰਕੇ ਨਮਸਕਾਰ ਆ, ਅਰਜ਼ ਗੁਜ਼ਾਰਦਾ।
ਸੱਜਿਆ ਆਨੰਦਪੁਰ .......................................।

ਕੰਨਿਆ ਦਾ ਸਾਕ ਕਰ ਲੋ ਕਬੂਲ ਜੀ, ਬੇਨਤੀ ਹਮਾਰੀ ਆ।
ਭਾਵਨਾ ਭਗਤ ਰਹੋ ਅਨਕੂਲ ਜੀ, ਕੀਰਤੀ ਤੁਮਾਰੀ ਆ।
ਲੱਥ ਜਾਵੇ ਮੇਰੇ ਸਿਰ ਤੋਂ ਵੀ ਭਾਰ ਆ, ਜਗਤ ਵਿਹਾਰ ਦਾ।
ਸੱਜਿਆ ਆਨੰਦਪੁਰ ....................................।

ਮਾਤਾ ਗੁਜਰੀ ਨੇ ਕਿਰਪਾਲ ਚੰਦ ਨਾਲ, ਕਰਕੇ ਵਿਚਾਰ ਆ।
ਸ਼ਗਨ ਸਗਾਈ ਕਰ ਲਈ ਆਨੰਦ ਨਾਲ, ਸਮੇਂ ਨੂੰ ਸੰਭਾਰ ਆ।
ਸੰਗਤਾਂ ਦੇ ਵਿਚ ਹੋਈ ਜੈ ਜੈ ਕਾਰ ਆ, ਜੀਵਨ ਉਚਾਰਦਾ।
ਸੱਜਿਆ ਆਨੰਦਪੁਰ ....................................।

## ਹਰ ਜੱਸ ਵਲੋਂ ਲਾਹੌਰ ਬਰਾਤ ਲੈ ਕੇ ਆਉਣ ਦੀ ਬੇਨਤੀ ਕਰਨੀ

ਬੈਂਤ

ਸਾਹਾ ਸੋਧਿਆ ਸ਼ਗਨ ਸਗਾਈ ਕਰ ਕੇ, ਫਿਰ ਭਿਖਿਆ ਅਰਜ਼ ਸੁਣਾਂਵਦਾ ਏ।
ਚਲ ਆਏ ਜਨੇਤ ਲਾਹੌਰ ਅੰਦਰ, ਦਾਤਾ ਦਿਲ ਮੇਰਾ ਇਹੋ ਚਾਂਹਵਦਾ ਏ।
ਭਾਈਚਾਰੇ ਬਿਰਾਦਰੀ ਨਾਲ ਰਲ ਕੇ, ਕਰੀਏ ਕੰਮ ਸੋਈ ਸੋਭਾ ਪਾਂਵਦਾ ਏ।
ਬਣੇ ਸ਼ਾਨ ਸ਼ਰੀਕੇ ਦੇ ਵਿਚ ਮੇਰੀ, ਭਾਗਾਂ ਨਾਲ ਵੇਲਾ ਹੱਥ ਆਂਵਦਾ ਏ।
ਆਵੋ ਏਸ ਬਹਾਨੇ ਦੇ ਨਾਲ ਸਾਡੇ, ਦੇਸ਼ ਵਾਸੀਆਂ ਤਾਈਂ ਦੀਦਾਰ ਹੋਵੇ।
ਪਾਵੋ ਚਰਨ ਘਰ ਬਾਰ ਪੁਨੀਤ ਹੋਵੇ, ਸੰਗਤ ਸ਼ਹਿਰ ਦੀ ਖੁਸ਼ੀ ਅਪਾਰ ਹੋਵੇ।

## ਆਨੰਦਪੁਰ ਵਿਖੇ ਹੀ ਲਾਹੌਰ ਵਸਾਉਣਾ

ਦੋਹਰਾ

ਸਤਿਗੁਰ ਸੱਚੇਪਾਤਸ਼ਾਹ, ਮੁਖੋਂ ਕਰਨ ਉਚਾਰ।
ਹੁਕਮ ਨਹੀਂ ਕਰਤਾਰ ਦਾ, ਜਾਣ ਬਿਆਸਾ ਪਾਰ।
ਤੇਰੇ ਮਨ ਦੀ ਭਾਵਨਾ, ਜਾਵੇਗੀ ਸਭ ਸੌਰ।
ਲੈ ਆ ਕੁਲ ਬਿਰਾਦਰੀ, ਰੱਚੀਏ ਇਹਾਂ ਲਾਹੌਰ।

## ਕੋਰੜਾ

ਲੈ ਕੇ ਕਿਰਪਾਲ ਨਾਲ ਨੰਦ ਚੰਦ ਨੂੰ, ਕਰ ਲੀਤਾ ਮਲਬੇ ਦੇ ਪ੍ਰਬੰਧ ਨੂੰ।
ਰਾਜ ਤਰਖਾਣ ਮਜ਼ਦੂਰ ਨਾਲ ਆ, ਗੁਰੂ ਕਾ ਲਾਹੌਰ ਵਸਿਆ ਕਮਾਲ ਆ।

ਆਪ ਮਹਾਰਾਜ ਨਕਸ਼ਾ ਸਵਾਰਿਆ, ਚੌਂਕ ਵਿਚਕਾਰ ਤੇ ਬਾਜ਼ਾਰ ਚਾਰ ਆ।
ਕਰਕੇ ਮਹੂਰਤ ਧਰੀ ਦੀਵਾਲ ਆ, ਗੁਰੂ ..................................।

ਇਟਾਂ ਗਾਰਾ ਚੂਨਾ ਲੇਵਰ ਸੰਭਾਰਿਆ, ਗੁਰੂ ਘਰ ਦੇ ਵੀ ਨਾਲ ਸੇਵਾਦਾਰ ਆ।
ਹੋਂਵਦੀ ਉਸਾਰੀ ਨਾਲ ਤੇਜ ਚਾਲ ਆ, ਗੁਰੂ.................................।

ਰਾਜ ਮਜ਼ਦੂਰ ਮਿਸਤਰੀ ਤੂਫ਼ਾਨ ਨੇ, ਦਿਨਾਂ ਵਿਚ ਲੈ ਗਏ ਛੱਤਾਂ ਤੇ ਮਕਾਨ ਨੇ।
ਮਾਲਕ ਵੀ ਪੂਰਾ ਰੱਖਦੇ ਖ਼ਿਆਲ ਆ, ਗੁਰੂ................................ ।

ਕਰਕੇ ਛਤੌਂਤ ਜੋੜੀਆਂ ਚੜਾ ਲਈਆਂ, ਸਾਰੀਆਂ ਦੀਵਾਰਾਂ ਚੂਨੇ ਗੱਚ ਲਾ ਲਈਆਂ।
ਕੂਚੀਆਂ ਫਿਰਈਆਂ ਰੰਗਾ ਰੰਗ ਢਾਲ ਆ, ਗੁਰੂ................................. ।

ਫੁੱਲ ਪੱਤ ਬੂਹੇ ਬਾਰੀਆਂ ਤੇ ਚਿਤਰੇ, ਵੇਲਾਂ ਬੂਟੇ ਪਾਏ ਕੰਧਾਂ ਤੇ ਬਚਿਤ੍ਰੇ।
ਵੇਖ-ਵੇਖ ਮਨ ਹੋਂਵਦਾ ਨਿਹਾਲ ਆ, ਗੁਰੂ.......................................।

ਬਾਣੀਏ ਬੁਲਾਏ ਵਡੇ ਸ਼ਾਹੂਕਾਰ ਨੇ, ਨਾਮੋ ਨਾਮੀ ਕਰ ਵੰਡ ਤੇ ਬਾਜ਼ਾਰ ਨੇ।
ਵੱਖੋ ਵੱਖ ਦਿਤੇ ਸਭ ਨੂੰ ਸੰਭਾਲ ਆ, ਗੁਰੂ............................... ।

ਲਾਹੌਰੀਆਂ ਦਾ ਲਾਹੌਰੀ ਸੁੰਦਰ ਬਜਾਰ ਆ, ਦੂਜਾ ਸਰਹੰਦੀ ਸੇਠਾਂ ਦੀ ਸੰਭਾਲ ਆ।
ਧਨੀ ਕੁਬੇਰ ਲੈ ਕੇ ਆਏ ਧਨ ਮਾਲ ਆ, ਗੁਰੂ............................ ।

ਰੋਪੜ ਬਾਜ਼ਾਰ ਤੀਸਰੇ ਦਾ ਨਾਮ ਆ, ਜਿਹਦੇ ਵਿਚ ਵਸੇ ਰੋਪੜੀ ਤਮਾਮ ਆ।
ਚੌਥਾ ਹੁਸ਼ਿਆਰ ਪੁਰੀਆਂ ਦੀ ਘਾਲ ਆ, ਗੁਰੂ............................. ।

ਸੌਦੇ ਥੋਕ ਮਾਲ ਰੱਖ ਲਏ ਪਸਾਰੀਆਂ, ਵੱਡੇ ਹਲਵਾਈਆਂ ਗੋਗੜਾਂ ਖਿਲਾਰੀਆਂ।
ਪੂਰਕੇ ਉਸਾਰੇ ਮਠਿਆਈਆਂ ਥਾਲ ਆ, ਗੁਰੂ.............................. ।

ਸਬਜ਼ੀ ਫਰੂਟ ਵੇਚਦੇ ਆਵਾਂਜਾਂ ਦੇ, ਵੱਡੇ ਵੱਡੇ ਹੱਟ ਖੁੱਲ੍ਹ ਗਏ ਬਾਜਾਜਾਂ ਦੇ।
ਉਨੀ ਸੂਤੀ ਰੇਸ਼ਮੀ ਗਰਮ ਸ਼ਾਲ ਆ, ਗੁਰੂ............................ ।

ਧਰਮ ਕੰਡੇ ਧਰੀ ਬੈਠੇ ਸੁਨਿਆਰ ਨੇ, ਲਾਏ ਮੁਨਿਆਰਾਂ ਬਖ਼ਸ਼ ਸ਼ਿੰਗਾਰ ਨੇ।
ਸ਼ੀਸ਼ੇ ਕੰਘੀ ਚੂੜੀਆਂ ਸ਼ਿੰਗਾਰ ਭਾਲ ਆ, ਗੁਰੂ............................ ।

ਠਾਠ ਬਾਠ ਜੀਵਨ ਦੇ ਰੰਗ ਰਾਗ ਆ, ਜਾਪੇ ਜਿਵੇਂ ਇੰਦਰਾ ਪੁਰੀ ਦਾ ਭਾਗ ਆ।
ਆਨੰਦਪੁਰੋਂ ਦਿਸੇ ਤਰਫ਼ ਸ਼ਮਾਲ ਆ, ਗੁਰੂ.................................. ।

## ਬਰਾਤ ਦੀ ਤਿਆਰੀ

### ਮਨੋਹਰ

ਆਇਆ ਸ਼ੁਭ ਤਿਵਹਾਰ, ਆਨੰਦਪੁਰੀ ਵਿਚਕਾਰ, ਪੁੱਜੀ ਸੰਗਤ ਅਪਾਰ,
ਚਾਓ ਚਾਈਂ ਸੰਗ ਆ, ਗੁਰੂ ਘਰ ਖ਼ੁਸ਼ੀਆਂ ਖਿਲਾਰੇ ਰੰਗ ਆ।

ਮਲ ਵੱਟਣਾ ਨਹਾਇਆ, ਅੰਗ ਅੰਗ ਲਿਸ਼ਕਾਇਆ, ਜਾਮਾ ਕੇਸਰੀ ਸਜਾਇਆ
ਚਮਕੇ ਦਿਪਾਤ ਆ, ਗੁਜਰੀ ਦਾ ਲਾਲ ਚੜ੍ਹਿਆ ਬਰਾਤ ਆ।

ਜਿਗ੍ਹਾ ਕਲਗੀ ਸਜਾ ਕੇ, ਢਾਕ ਤੇਗ ਲਟਕਾ ਕੇ, ਦੇਵ ਇਸ਼ਟ ਧਿਆ ਕੇ,
ਚੜ੍ਹਿਆ ਤੁਰੰਗ ਆ, ਗੁਰੂ ਘਰ...................................।

ਫੱਬੇ ਘੋੜ ਅਸਵਾਰ, ਜੀਹਦੀ ਚੜਤ ਅਗਾਰ, ਹੋਵੇ ਨੰਦ ਦੇ ਕੁਮਾਰ,
ਦੀ ਛਬਿ ਮਾਤ ਆ, ਗੁਜਰੀ.......................................।

ਰੱਥ ਬੇਦੀਆਂ ਸਜਾਏ, ਭਲੇ ਤ੍ਰੇਹਣ ਰਲ ਆਏ, ਤੇ ਮਸੰਦ ਸਮੁਦਾਏ,
ਸਜੇ ਸਾਜ਼ ਸੰਗ ਆ, ਗੁਰੁ ਘਰ.....................................।

ਮੁਖੀ ਮਾਮਾ ਕਿਰਪਾਲ, ਰਾਮਦਾਸ ਬੰਸ ਨਾਲ, ਭੂਆ ਪੁੱਤਰ ਭਿਆਲ,
ਸੋਭਦੇ ਭਰਾਤ ਆ, ਗੁਜਰੀ....................।

ਨਾਵੇਂ ਗੁਰੂ ਦਾ ਦੁਲਾਰਾ, ਰੂਪ ਭੂਪ ਅਵਤਾਰਾ, ਸਾਰੇ ਸਾਥ ਦਾ ਸ਼ਿੰਗਾਰਾ,
ਤੀਰਥਾਂ ਚੋਂ ਗੰਗ ਆ, ਗੁਰੂ ਘਰ.......................................

ਹੋਇਆ ਮੰਗਲਾ ਉਚਾਰ, ਗਾਵੇ ਗੀਤ ਨਰ ਨਾਰ, ਆਏ ਮਾਂਗਤ ਹਜ਼ਾਰ,
ਮਿਲੇ ਮਨ ਭਾਤ ਆ, ਗੁਜਰੀ..........................।

ਸਭੇ ਸਤਿਗੁਰੂ ਚਿਤਾਰੇ, ਛੱਡੇ ਗੱਜਕੇ ਜੈਕਾਰੇ, ਢੋਲ ਸੰਖ ਨਗਾਰੇ,
ਵਜੇ ਮਰਦੰਗ ਆ, ਗੁਰੂ ਘਰ......................................।

ਚੰਨ ਚੌਧਵੀਂ ਦੇ ਨਾਲੇ, ਖ਼ੁਸ਼ੀ ਸਾਗਰ ਉਛਾਲੇ, ਤਿਵੇਂ ਜਾਂਞੀਆਂ ਦੇ ਚਾਲੇ,
ਫੁੱਲੇ ਨਾ ਸਮਾਤ ਆ, ਗੁਜਰੀ..........................................।

ਚੱਲੇ ਹੱਸਦੇ ਹਸਾਉਂਦੇ, ਵਾਜੇ ਵੱਜਦੇ ਵਜਾਉਂਦੇ, ਘੋੜੇ ਨੱਚਦੇ ਨਚੌਂਦੇ,
ਕੁਦ ਦੇ ਤੁਰੰਗ ਆ, ਗੁਰੁ...........................................।

ਬਣੀ ਜੀਵਨ ਦੀ ਠਾਠ, ਪੈਂਦਾ ਜਾਵੇ ਛਣਕਾਟ, ਖੜੇ ਤਕਦੇ ਨੇ ਵਾਟ,
ਭਿਖੀਏ ਦਿਖਾਤ ਆ, ਗੁਜਰੀ..........................................।

## ਬਰਾਤ ਦਾ ਗੁਰੂ ਕੇ ਲਾਹੌਰ ਪੁੱਜਣਾ

ਪਾਉੜੀ

ਪੁੱਜੀ ਜੰਝ ਲਾਹੌਰ ਵਿਚ, ਵਾਜੇ ਵਜਵਾਏ।
ਸ਼ਹਿਰ ਨਿਵਾਸੀ ਚਲ ਕੇ, ਸਭ ਵੇਖਣ ਆਏ।
ਮਿਲਣੀ ਕਰ ਸੁਭਿਖੀਆਂ, ਡੇਰੇ ਕਰਵਾਏ।
ਕਰ ਛੱਤੀ ਪ੍ਰਕਾਰ ਦੇ, ਭੋਜਨ ਛਕਵਾਏ।
ਚਲੀਆਂ ਆਤਿਸ਼ਬਾਜ਼ੀਆਂ, ਰੰਗ ਰਾਗ ਵਿਖਾਏ।
ਰਾਤ ਬਿਤਾਈ ਸੁਖਾਂ ਦੀ, ਉੱਠ ਸੁਬ੍ਹਾ ਨਹਾਏ।

## ਸਤਿਗੁਰੂ ਜੀ ਅਨੰਦ ਕਾਰਜ

ਤਰਨਾ

ਪਿਛਲੀ ਰਾਤੀਂ ਸੁੰਦਰ ਇਕ ਪੰਡਾਲ ਸਜਾ ਲੀਤਾ।
ਫਰਸ਼ ਕਨਾਤਾਂ ਸਾਏਵਾਨ ਬਹੁਮੁੱਲਾ ਲਾ ਲੀਤਾ।
ਕਰ ਅਰਦਾਸ ਆਦਿ ਗ੍ਰੰਥ ਪ੍ਰਕਾਸ਼ ਕਰਾਇਆ ਏ।
ਆਨੰਦਪੁਰੀ ਦੇ ਵਾਲੀ ਦਾ ਆਨੰਦ ਰਚਾਇਆ ਏ।

ਅੰਮ੍ਰਿਤ ਵੇਲੇ ਜਾਗ ਪਏ ਸਭ ਗੁਰੂ ਪਿਆਰੇ ਆ।
ਕਰ ਇਸ਼ਨਾਨ ਪਤੇਤੇ ਧੋਤੇ, ਆਏ ਸਾਰੇ ਆ।
ਪੜ੍ਹਕੇ ਆਸਾ ਵਾਰ ਰਾਗੀਆਂ, ਦਿਵਸ ਚੜ੍ਹਾਇਆ ਏ।
ਆਨੰਦਪੁਰੀ...................................... ।

ਮੂਹਰੇ ਇਕ ਸਿੰਘਾਸਨ ਤੇ ਆ ਬੈਠੀ ਜੋੜੀ ਆ।
ਚਿਹਰੇ ਚਮਕ ਨੂਰਾਨੀ ਸਿਫਤ ਜ਼ੁਬਾਨੀ ਥੋੜ੍ਹੀ ਆ।
ਥਾਉਂ ਥਾਈਂ ਸਭਨਾਂ ਨੇ ਅਨੁਮਾਨ ਲਗਾਇਆ ਏ।
ਆਨੰਦਪੁਰੀ.................................... ।

ਕੋਈ ਕਹਿੰਦਾ ਨਲ ਦਮਯੰਤੀ ਤੋਂ ਵੀ ਸੋਹਣੇ ਆ।
ਕਿਸੇ ਕਿਹਾ ਇਹ ਆਏ ਸੀਤਾ ਰਾਮ ਹੀ ਹੋਣੇ ਆ।
ਰਾਜੇ ਜਨਕ ਦੇ ਵਾਂਗੂੰ ਸਾਰਾ ਭਵਨ ਸੁਹਾਇਆ ਏ।
ਆਨੰਦਪੁਰੀ.................................... ।

ਕਿਸੇ ਕਿਹਾ ਏ ਰਾਜਾ ਇੰਦਰ ਤੇ ਇੰਦਰਾਣੀ ਏ।
ਕੋਈ ਕਹਿੰਦਾ ਕ੍ਰਿਸ਼ਨ ਮੁਰਾਰੀ ਰਾਧਾ ਰਾਣੀ ਏ।
ਵਿਸ਼ਨੂੰ ਦਾ ਅਵਤਾਰ ਤੇ ਲਕਸ਼ਮੀ ਕਿਸੇ ਅਲਾਇਆ ਏ।
ਆਨੰਦਪੁਰੀ......................................।

ਗੁਰਸਿਖ ਕਹਿੰਦੇ ਸਰਬ ਵਿਆਪੀ ਸਰਬ ਸਵਾਮੀ ਏ।
ਸਰਬ ਜੀਆ ਕਾ ਦਾਤਾ ਸਭ ਦਾ ਅੰਤਰਜਾਮੀ ਏ।
ਆਪਣੀ ਮਾਇਆ ਕੁਦਰਤ ਕਾਇਆ ਨਾਲ ਲਿਆਇਆ ਏ।
ਆਨੰਦਪੁਰੀ..................................... ।

ਕਿਸੇ ਕਿਹਾ ਏ ਬ੍ਰਹਮਾ ਦੀ ਰਚਨਾ ਤੋਂ ਨਿਆਰੇ ਆ।
ਏਹੋ ਜਿਹੇ ਨਹੀਂ ਹੋਣੇ ਤੀਨੇ ਲੋਕ ਮਝਾਰੇ ਆ।
ਸਭ ਨੇ ਆਪਣੀ-ਆਪਣੀ ਸ਼ਰਧਾ ਨਾਲ ਤਕਾਇਆ ਏ।
ਆਨੰਦਪੁਰੀ................................. ।

ਦਇਆ ਰਾਮ ਸਤਿਗੁਰ ਦੇ ਘਰ ਦਾ ਪ੍ਰੋਹਤ ਪੁਕਾਰਾ ਏ।
ਗੁਰ ਮਰਿਆਦਾ ਦਾ ਉਸਨੇ ਸਭ ਭੇਤ ਉਚਾਰਾ ਏ।
ਪਰਵਿਰਤੀ ਦਾ ਮਾਰਗ ਉਤਮ ਕਹਿ ਸਮਝਾਇਆ ਏ।
ਆਨੰਦਪੁਰੀ................................ ।

ਲਾਵਾਂ ਫੇਰੇ ਹੋਣ ਲੱਗੇ ਦੁਨੀਆਂ ਹਰਖਾਈ ਏ।
ਦੇਵਤਿਆਂ ਨੇ ਫੁੱਲਾਂ ਦੀ ਵਰਖਾ ਵਰਸਾਈ ਏ।
ਦਿਨ ਵਡਭਾਗੀ ਆਇਆ ਕਹਿਕੇ ਗਗਨ ਗੁੰਜਾਇਆ ਏ।
ਆਨੰਦਪੁਰੀ................................ ।

ਜੀਵਨ ਜੈਸੇ ਕਵੀਆਂ ਨੇ ਗੁਲਦਸਤੇ ਗਾਏ ਨੇ।
ਲਏ ਇਨਾਮ ਹਜ਼ਾਰਾਂ ਦੇ ਹਿਰਦੇ ਹੁਲਸਾਏ ਨੇ।
ਜੋੜੀ ਜੀਏ ਜੁਗ ਚਾਰ ਤਿਹਾਰੀ ਆਖ ਸੁਣਾਇਆ ਏ।
ਆਨੰਦਪੁਰੀ....................................।

ਸੰਮਤ ਸੌ ਸਤਾਰਾਂ ਚੌਂਤੀ ਤੇਈ ਹਾੜ੍ਹ ਗਿਆ।
ਚਾਵਾਂ ਖ਼ੁਸ਼ੀਆਂ ਨਾਲ ਬਸੰਤ ਬਹਾਰ ਪਛਾੜ ਗਿਆ।
ਰਾਗ ਰਤਨ ਪਰਵਾਰਕ ਪਰੀਆ ਮੰਗਲ ਗਾਇਆ ਏ।
ਆਨੰਦਪੁਰੀ................................ ।

********************

## ਪ੍ਰਸੰਗ- ਰਤਨ ਰਾਏ

ਅਸਾਮ ਦਾ ਰਾਜਾ ਰਾਮ ਰਾਏ ਸੰਤਾਨਹੀਨ ਸੀ। ਸ੍ਰੀ ਗੁਰੂ ਤੇਗ ਬਹਾਦਰ ਜੀ ਜੋਧਪੁਰ ਦੇ ਰਾਜੇ ਨਾਲ ਆਏ। ਦੋਹਾਂ ਰਾਜਿਆਂ ਦੀ ਸੁਲਾਹ ਕਰਵਾਈ।ਰਾਮ ਰਾਏ ਨੇ ਸਤਿਗੁਰੂ ਦੀ ਸ਼ਰਨ ਆ ਪੁੱਤਰ ਦੀ ਦਾਤ ਮੰਗੀ। ਗੁਰੂ ਜੀ ਵਰਦਾਨ ਦੇ ਰਾਜੇ ਦੇ ਮੱਥੇ ਤੇ ਮੁੰਦਰੀ ਦੀ ਮੋਹਰ ਲਾ ਕਿਹਾ ਬਾਲਕ ਦੇ ਮੱਥੇ ਤੇ ਇਹ ਨਿਸ਼ਾਨ ਹੋਵੇਗਾ। ਰਾਜੇ ਰਾਮ ਰਾਏ ਨੂੰ ਪੁੱਤਰ ਦੀ ਪ੍ਰਾਪਤੀ ਹੋਈ। ਪੁੱਤਰ ਰਤਨ ਰਾਏ ਮਾਤਾ ਤੋਂ ਸਾਰੀ ਪਿਛਲੀ ਕਹਾਣੀ ਸੁਣ ਸ੍ਰੀ ਅੰਨਦਪੁਰ ਸਾਹਿਬ ਆਇਆ ਕੁਝ ਅਲੌਕਿਕ ਤੇ ਅਮੋਲਿਕ ਵਸਤਾਂ ਭੇਟਾ ਕਰ ਗੁਰੂ ਜੀ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ।

## ਮਾਤਾ ਵਲੋਂ ਬਾਲਕ ਨੂੰ ਪਿਛਲੀ ਵਾਰਤਾ ਸੁਣਾਉਣੀ

ਕੋਰੜਾ

ਬਾਲਕ ਦੀ ਬਾਤ ਸੁਣ ਮਾਤਾ ਬੋਲਦੀ, ਬੀਤ ਗਏ ਸਮੇਂ ਦਾ ਪੱਤਰਾ ਫਰੋਲਦੀ।
ਵਰਤੀ ਜੋ ਵਾਰਤਾ ਕਰੇ ਬਿਆਨ ਆ, ਗੁਰੂ ਕੀ ਏ ਮੋਹਰ ਛਾਪ ਦਾ ਨਿਸ਼ਾਨ ਆ।

ਸੱਟ ਦਾ ਨਾ ਫੋੜੇ ਫਿਨਸੀਂ ਦਾ ਦਾਗ ਆ, ਸੁੱਤਾ ਹੋਇਆ ਸਾਡਾ ਜਾਗਿਆ ਏ ਭਾਗ ਆ।
ਤੇਰੇ ਬਾਪ ਦਾਦੇ ਪਿਤਰਾਂ ਦੀ ਸ਼ਾਨ ਆ, ਗੁਰੂ ਕੀਏ .....................................।

ਹੋਣਹਾਰ ਜਦੋਂ ਹੋਂਵਦੀ ਸਹਾਈ ਏ, ਵੈਰੀਆਂ ਚ ਹੋ ਕੇ ਮਿਲਦੀ ਭਲਾਈ ਏ।
ਪੱਥਰਾਂ ਨੂੰ ਪਾੜ ਪੁੱਜੇ ਭਗਵਾਨ ਆ, ਗੁਰੂ ਕੀਏ .....................................।

ਰਾਜਾ ਜੋਧਪੁਰੀ ਚੜਕੇ ਜਾ ਆਇਆ ਸੀ, ਨਾਨਕ ਦੇ ਨੌਵੇਂ ਰੂਪ ਨੂੰ ਲਿਆਇਆ ਸੀ।
ਝੁਕਿਆਂ ਉਨਾਂ ਦੇ ਚਰਨੀਂ ਜਹਾਨ ਆ, ਗੁਰੂ ਕੀਏ .....................................।

ਆਵੇ ਜੋ ਸ਼ਰਣ ਤੋੜ ਦੇਣ ਤੰਗੀਆਂ, ਪਾਂਵਦੇ ਮੁਰਾਦਾ ਲੋਕੀ ਮੂੰਹੋਂ ਮੰਗੀਆਂ।
ਰਿੱਧਾਂ ਸਿੱਧਾਂ ਸਦਾ ਹੁਕਮ ਵਜਾਣ ਆ, ਗੁਰੂ ਕੀਏ .....................................।

ਤੇਰਾ ਪਿਤਾ ਮੈਨੂੰ ਨਾਲ ਲੈ ਪਧਾਰਿਆ, ਪਕੜੇ ਚਰਨ ਵਾਸਤਾ ਗੁਜ਼ਾਰਿਆ।
ਮਹਾਰਾਜ ਅਸੀਂ ਹੀਨ ਸੰਤਾਨ ਆ, ਗੁਰੂ ਕੀਏ .....................................।

ਰੁੜੇ ਜਾਂਦੇ ਬੇੜੇ ਬੰਨੇ ਲਾਉਣ ਵਾਲਿਆ, ਮੁਰਦੇ ਦਿਲਾਂ ਚ ਜਿੰਦ ਪਾਉਣ ਵਾਲਿਆ।
ਜਿੰਦਗੀ ਅਸਾਂ ਦੀ ਮਰਿਆ ਸਮਾਨ ਆ, ਗੁਰੂ ਕੀਏ .....................................।

ਭਟਕੇ ਬਥੇਰੇ ਖੁੱਲ੍ਹਿਆ ਨਾ ਭਾਗ ਆ, ਬੀਤ ਗਈ ਜਵਾਨੀ ਤੇ ਬੁਢੇਪਾ ਆ ਗਿਆ।
ਚੜ੍ਹੀ ਚਿਖਾ ਚਿੰਤਾ ਤੇ ਸੜੇ ਜਾਨ ਆ, ਗੁਰੂ ਕੀਏ ......................................।

ਮੰਨੀ ਅਰਜੋਈ ਕੀਤੀ ਮੇਹਰ ਖਾਸ ਨੇ, ਰਾਜੇ ਰਾਮ ਰਾਏ ਨੂੰ ਬਠਾਇਆ ਪਾਸ ਨੇ।
ਖੋਲਿਆ ਭੰਡਾਰਾ ਤੁੱਠਾ ਮੇਹਰਬਾਨ ਆ, ਗੁਰੂ ਕੀਏ ......................................।

ਮੁੰਦਰੀ ਚ ਲਿਖੇ ਅੱਖਰ ਵਿਖਾਲ ਤੇ, ਆਪ ਹੱਥੀ ਰਾਜੇ ਦੇ ਲਗਾਏ ਭਾਲ ਤੇ।
ਕੀਤਾ ਫ਼ਰਮਾਨ ਦੇ ਕੇ ਮਹਾਂਦਾਨ ਆ, ਗੁਰੂ ਕੀਏ ......................................।

ਹੋਵੇ ਇਕ ਸਾਲ ਵਿੱਚ ਬਾਲ ਰਾਜਿਆ, ਹੋਣਗੇ ਅੱਖਰ ਉਹਦੇ ਭਾਲ ਰਾਜਿਆ
ਅੱਜ ਤੋਂ ਸਮਝ ਹੋਈ ਕਲਿਆਣ ਆ, ਗੁਰੂ ਕੀਏ ......................................।

ਮਾਣਿਆ ਪਰਤ ਰਾਜ ਮਹਿਲ ਸੁੱਖ ਨੂੰ, ਲੱਗ ਗਿਆ ਭਾਗ ਮੇਰੀ ਸੁੰਨੀ ਕੁੱਖ ਨੂੰ।
ਸਤਿਪੁਰਸ਼ਾਂ ਦੀ ਸਫ਼ਲੀ ਜੁਬਾਨ ਆ ਗੁਰੂ ਕੀਏ ......................................।

ਗਿਣ-ਗਿਣ ਗਿਣਤੀ ਦੇ ਦਿਨ ਬੀਤ ਗਏ, ਹਾਰ ਚੱਲੇ ਦੁੱਖ ਅਤੇ ਸੁੱਖ ਜੀਤ ਗਏ।
ਚੜ੍ਹਿਆ ਨਵੀਨ ਖੁਸ਼ੀਆਂ ਦਾ ਭਾਨ ਆ, ਗੁਰੂ ਕੀਏ ......................................।

ਹੋਈ ਸੇਵਾ ਸਮੇਂ ਤੇ ਸਫ਼ਲ ਦਾਈਆਂ ਦੀ, ਪਈ ਕੰਨੀ ਗੂੰਜ ਤੇਰੀਆਂ ਵਧਾਈਆਂ ਦੀ।
ਕੀਤਾ ਪੁੰਨ ਦਾਨ ਜੀਵਨ ਰਾਜਾਨ, ਆ ਗੁਰੂ ਕੀਏ ......................................।

## ਮਾਤਾ ਕੋਲੋਂ ਕਥਾ ਸੁਣ ਰਤਨ ਰਾਏ ਨੇ ਆਨੰਦਪੁਰ ਸਾਹਿਬ ਆਉਣ ਦਾ ਵਿਚਾਰ ਕਰਨਾ

ਮਨੋਹਰ

ਸੁਣ ਕਥਾ ਸੁਖਦਾਈ, ਖੁਸ਼ੀ ਹਿਰਦੇ ਸਮਾਈ, ਜਾਗੀ ਸ਼ਰਦਾ ਸਵਾਈ,
ਉਪਜੀ ਵਿਚਾਰ ਆ, ਚੱਲੀਏ ਗੁਰਾਂ ਦਾ ਕਰੀਏ ਦੀਦਾਰ ਆ।

ਬੋਲ ਬਾਲ ਦੇ ਪਿਆਰੇ, ਸੁਣ ਮਾਤਾ ਸਤਕਾਰੇ, ਮੱਥਾ ਚੁੰਮ ਕੇ ਉਚਾਰੇ,
ਖੋਲਦੀ ਖਲਾਸ ਆ, ਪੁੱਜਣਾ ਔਖੇਰਾ ਸਤਿਗੁਰਾਂ ਪਾਸ ਆ।

ਦੱਸੋ ਕੀ ਹੈ ਕਠਨਾਈ, ਵਾਟ ਕਿਤਨੀ ਲੰਬਾਈ, ਵਣ ਮੇਰ ਦੁਖਦਾਈ,
ਨਦੀ ਦੁਸ਼ਵਾਰ ਆ, ਚੱਲੀਏ ਗੁਰਾਂ ......................................।

ਦੂਰ ਦੇਸ਼ ਹੈ ਪੰਜਾਬ, ਔਖਾ ਪੰਧ ਬੇ ਹਿਸਾਬ, ਸਾਰੇ ਸਹਿਕੇ ਵੀ ਅਜਾਬ,
ਹੋਵਣਾ ਨਿਰਾਸ ਆ, ਪੁੱਜਣਾ ਔਖੇਰਾ ......................................।

ਗੱਲ ਕਰਦੇ ਕਿਉਂ ਗੋਲ, ਦੱਸੋ ਭਰਮ ਭੇਦ ਖੋਲ, ਕਿਵੇਂ ਪਹੁੰਚ ਕੇ ਵੀ ਕੋਲ,
ਮਿਲੇ ਨਾ ਪਿਆਰ ਆ, ਚੱਲੀਏ ਗੁਰਾਂ ......................................।

ਹਿੰਦਵਾਨ ਦੇ ਸੁਹਾਗ, ਤੇ ਲਗਾਉਣ ਵਾਲੇ ਭਾਗ, ਨੇ ਸਰੀਰ ਗਏ ਤਿਆਗ,
ਵਾਰ ਕੇ ਸੁਆਸ ਆ, ਪੁੱਜਣਾ ਔਖੇਰਾ ......................................।

ਚੱਲ ਗਏ ਜੇ ਉਹ ਆਪ, ਜਾਪ ਤਾਪ ਪ੍ਰਤਾਪ, ਪਿੱਛੇ ਕਿਸਨੂੰ ਗਏ ਥਾਪ,
ਕਰ ਗੱਦੀ ਦਾਰ ਆ, ਚੱਲੀਏ ਗੁਰਾਂ ......................................।

ਨਾਮ ਉਹਨਾਂ ਦਾ ਨਿਸ਼ਾਨ, ਇਕਬਾਲ ਤੇਰਾ ਹਾਨ, ਦੇਗੇ ਉਹਨੂੰ ਸਨਮਾਨ,
ਸ਼ਕਤੀ ਦੀ ਰਾਸ ਆ, ਪੁੱਜਣਾ ਔਖੇਰਾ ......................................।

ਚਾਹੀਏ ਦੇਰ ਨਾ ਲਗਾਉਣੀ, ਕਰ ਆਈਏ ਪ੍ਰਚਾਉਣੀ, ਜਾ ਕੇ ਭੇਟਾ ਵੀ ਟਿਕਾਉਣੀ,
ਵੇਦ ਅਨੁਸਾਰ ਆ, ਚੱਲੀਏ ਗੁਰਾਂ ......................................।

ਬੀਰ ਬਾਂਕੇ ਬਲੀ ਭਾਰੇ, ਘੋੜੇ ਸ਼ਸਤਰਾਂ ਦੇ ਪਿਆਰੇ, ਲੈ ਕੇ ਆਵੇ ਜੋ ਦੁਆਰੇ,
ਖੁਸ਼ੀਆ ਲੈ ਖਾਸ ਆ, ਪੁੱਜਣਾ ਔਖੇਰਾ ......................................।

ਜਿਵੇਂ ਖੁਸ਼ ਮਹਾਰਾਜ, ਝੱਬ ਕਰੀਏ ਸੋ ਕਾਜ, ਤਨੋ ਮਨੋ ਹੋ ਮੁਥਾਜ,
ਡਿੱਗੀਏ ਦੁਆਰ ਆ, ਚੱਲੀਏ ਗੁਰਾਂ ......................................।

ਛੰਦ ਜੀਵਨ ਜੀ ਬੋਲ, ਲੈ ਕੇ ਵਸਤਾ ਅਮੋਲ, ਆਉ ਸਤਿਗੁਰਾਂ ਕੋਲ,
ਧਰ ਵਿਸ਼ਵਾਸ ਆ, ਪੁੱਜਣਾ ਔਖੇਰਾ ......................................।

## ਰਤਨ ਰਾਏ ਦੁਆਰਾ ਭੇਟਾ ਤਿਆਰ ਕਰਵਾਉਣੀਆਂ

### ਬੈਂਤ

ਰਤਨ ਰਾਏ ਸੁਣਕੇ ਸਿਫਤ ਸਤਿਗੁਰਾਂ ਦੀ, ਮਤਾ ਨਾਲ ਵਜੀਰਾਂ ਪਕਾਂਵਦਾ ਏ।
ਬੇ ਕੀਮਤੀ ਸੁੰਦਰ ਅਮੋਲ ਵਸਤਾਂ, ਭੇਟਾ ਕਰਾਂ ਜਾਕੇ ਦਿਲੋਂ ਚਾਹਵਦਾ ਏ।
ਇਕ ਚਾਂਦੀ ਕਟੋਰਾ ਪੰਜ ਕਲਾ ਸ਼ਸਤਰ, ਕਾਰੀਗਰਾਂ ਤੋਂ ਤਿਆਰ ਕਰਾਂਵਦਾ ਏ।
ਚੌਂਕੀ ਚੰਦਨ ਦੀ ਬੇ ਮਿਸਾਲ ਅਦਭੁਤ, ਜਿਸ ਵਿੱਚ ਖੇਲ ਅਜੀਬ ਮਨ ਭਾਂਵਦਾ ਏ।
ਪੰਜ ਘੋੜੇ ਦਰਿਆਈ ਇੱਕ ਨਸਲ ਵਾਲੇ, ਉਤੇ ਜੀਨਾਂ ਸੁਨਿਹਰੀ ਪਵਾਂਵਦਾ ਏ।
ਮਧਰਾ ਕੱਦ ਹਾਥੀ ਹੈ ਸਫ਼ੈਦ ਮੱਥਾ, ਕਰਕੇ ਖੇਲਾਂ ਅਜੀਬ ਵਿਖਾਂਵਦਾ ਏ।
ਹੀਰੇ ਲਾਲ ਜਵਾਹਰ ਕਈ ਜਰੀ ਜੇਵਰ, ਲੈ ਬੇਅੰਤ ਵਸਤਾਂ ਚਾਲਾ ਪਾਂਵਦਾ ਏ।
ਦੂਰ ਦੇਸ ਪੰਜਾਬ ਦਾ ਪੰਧ ਬਿਖੜਾ, ਸ਼ਰਦਾ ਪ੍ਰੇਮ ਨਜ਼ਦੀਕ ਲੈ ਆਂਵਦਾ ਏ।
ਕੀਰਤਨ ਕਥਾ ਮਹਾਰਾਜ ਦਾ ਜੱਸ ਸੁਣਦਾ, ਚੱਲਿਆ ਮੰਜ਼ਲੋ ਮੰਜ਼ਲੀ ਆਂਵਦਾ ਏ।
ਪਹੁੰਚਾ ਪੁਰੀ ਆਨੰਦ ਆਨੰਦ ਹੋਇਆ, ਦਿਲੋਂ ਜੀਵਨ ਜੀ ਸ਼ੁਕਰ ਮਨਾਂਵਦਾ ਏ।

## ਰਤਨ ਰਾਏ ਦਾ ਗੁਰੂ ਘਰ ਆਉਣਾ

### ਕੋਰੜਾ

ਮਿਲੇ ਨੰਦ ਚੰਦ ਮਾਮਾ ਕਿਰਪਾਲ ਆ, ਡੇਰਾ ਕਰਵਾਇਆ ਆਦਰ ਦੇ ਨਾਲ ਆ।
ਵੇਦ ਅਨੁਸਾਰ ਰਾਸ਼ਨ ਪੁਚਾਇਆ ਏ, ਮਹੀਪਾਲ ਗੁਰੂ ਕੀ ਸ਼ਰਨ ਆਇਆ ਏ।

ਕਰ ਇਸ਼ਨਾਨ ਤੋੜੀਆਂ ਥਕਾਂਵਟਾ, ਗੁਰੂ ਘਰ ਦੀਆਂ ਵੇਖੀਆਂ ਸਜਾਵਟਾਂ।
ਭੋਜਨ ਭੰਡਾਰ ਛਕਿਆ ਛਕਾਇਆ ਏ, ਮਹੀਪਾਲ ਗੁਰੂ ਕੀ ਸ਼ਰਨ ਆਇਆ ਏ।

ਕਰਨਾ ਦੀਦਾਰ ਅਰਜ਼ ਪੁਚਾਈ ਆ, ਮਹਾਰਾਜ ਕੱਲ ਦੀ ਤਾਰੀਕ ਪਾਈ ਆ।
ਕਰੋ ਬਿਸ਼ਰਾਮ ਆਖਕੇ ਸੁਣਾਇਆ ਏ, ਮਹੀਪਾਲ ਗੁਰੂ ਕੀ ਸ਼ਰਨ ਆਇਆ ਏ।

ਗਿਣਤੀਆਂ ਚ ਗਿਆ ਰਾਤ ਦਾ ਅੰਧੇਰ ਆ, ਚਕਵੇ ਨੂੰ ਚੜੀ ਖੁਸ਼ੀ ਦੀ ਸਵੇਰ ਆ।
ਪੰਛੀਆਂ ਮਿਲਾਪ ਵਾਲਾ ਗੀਤ ਗਾਇਆ ਏ, ਮਹੀਪਾਲ ਗੁਰੂ ਕੀ ਸ਼ਰਨ ਆਇਆ ਏ।

ਚੜਿਆ ਦਿਵਸ ਕੀਤੀਆਂ ਤਿਆਰੀਆਂ, ਕਰ ਇਸ਼ਨਾਨ ਵਰਦੀਆਂ ਸਵਾਰੀਆਂ।
ਆਪ ਰਾਜੇ ਚੋਗਾ ਰੇਸ਼ਮੀ ਸਜਾਇਆਂ ਏ, ਮਹੀਪਾਲ ਗੁਰੂ ਕੀ ਸ਼ਰਨ ਆਇਆ ਏ।

ਹਾਥੀ ਨੂੰ ਹੰਭਾਰੀ ਪਾਇਕੇ ਸ਼ਿੰਗਾਰਿਆਂ, ਘੋੜਿਆਂ ਤੇ ਕਾਠੀਆਂ ਸੁਨਿਹਰੀ ਡਾਰਿਆ।
ਹੋਰ ਹੀਰੇ ਪੰਨੇ ਮੋਤੀਆਂ ਦੀ ਮਾਇਆ ਏ, ਮਹੀਪਾਲ ਗੁਰੂ ਕੀ ਸ਼ਰਨ ਆਇਆ ਏ।

ਭੇਟਾ ਭਰਪੂਰ ਕਰਕੇ ਅਗਾਰੀ ਆ, ਆਪ ਨੰਗੇ ਪੈਰੀ ਚੱਲਿਆ ਪਿਛਾਰੀ ਆ।
ਸ਼ਰਧਾ ਪ੍ਰੇਮ ਹਿਰਦੇ ਸਮਾਇਆ ਏ, ਮਹੀਪਾਲ ਗੁਰੂ ਕੀ ਸ਼ਰਨ ਆਇਆ ਏ।

ਆਇਆ ਨਜ਼ਦੀਕ ਚੱਲ ਦਰਬਾਰ ਦੇ, ਡਿੱਠਾ ਚੰਨ ਮੁੱਖ ਵਿੱਚ ਪਰਵਾਰ ਦੇ।
ਨੈਣਾਂ ਨਾਲ ਮੇਲ ਨੈਣਾਂ ਦਾ ਮਿਲਾਇਆ ਏ, ਮਹੀਪਾਲ ਗੁਰੂ ਕੀ ਸ਼ਰਨ ਆਇਆ ਏ।

ਪ੍ਰੇਮ ਦੇ ਹੁਲਾਰੇ ਨਾਲ ਨੇੜੇ ਢੁੱਕਿਆ, ਭਾਗਾਂ ਵਾਲਾ ਸੀਸ ਚਰਨਾਂ ਤੇ ਝੁੱਕਿਆ।
ਤਨੋਂ ਮਨੋਂ ਧਨੋਂ ਹੋ ਗਿਆ ਪਰਾਇਆ ਏ, ਮਹੀਪਾਲ ਗੁਰੂ ਕੀ ਸ਼ਰਨ ਆਇਆ ਏ।

ਦਸੋ ਦਿਸ਼ਾ ਫਿਰਦੀ ਸੁਰਤ ਰੁਕ ਗਈ, ਨਰਕਾਂ ਸਵਰਗਾਂ ਦੀ ਆਸ ਮੁੱਕ ਗਈ।
ਦਿਲੋਂ ਦੰਡ ਜਮਰਾਜ ਦਾ ਚੁਕਾਇਆ ਏ, ਮਹੀਪਾਲ ਗੁਰੂ ਕੀ ਸ਼ਰਨ ਆਇਆ ਏ।

ਸਹਿਜ ਸੁੱਖ ਰੋਮ-ਰੋਮ ਚ ਸਮਾ ਗਿਆ, ਫੁੱਲ ਵੱਸ ਭੌਰ ਨੂੰ ਆਨੰਦ ਆ ਗਿਆ।
ਕਰ ਬੈਠਾ ਭੇਟ ਜੀਵਨ ਸਬਾਇਆ ਏ, ਮਹੀਪਾਲ ਗੁਰੂ ਕੀ ਸ਼ਰਨ ਆਇਆ ਏ।

## ਗੁਰੂ ਘਰ ਚਰਨਾਂ ਵਿਚ ਵਸਤੂਆਂ ਭੇਟ ਕਰਨੀਆਂ

### ਕਲੀ

ਰਸ ਚਰਨ ਕੰਵਲ ਦਾ ਦੇਰ ਘਨੇਰੀ ਮਾਣਿਆ,
ਬਾਹੋਂ ਪਕੜ ਸਤਿਗੁਰਾਂ ਆਦਰ ਨਾਲ ਬਠਾਇਆ।
ਇਕ-ਇਕ ਕਰਕੇ ਸਭ ਦੇ ਕਿਸਬ ਕਮਾਲ ਵਖਾਉਣ ਲੱਗਾ,
ਤੋਹਫ਼ੇ ਬਹੁਮੁੱਲੇ ਜੋ ਸ਼ਰਧਾ ਵਜੋਂ ਲਿਆਇਆ।
ਹੀਰੇ ਲਾਲ ਜਵਾਹਰ ਜੜਤੀ ਚੌਂਕੀ ਚੰਦਨ ਦੀ,
ਕਾਰੀਗਰਾਂ ਨੇ ਜਿਸ ਵਿੱਚ ਨਾਟਕ ਗੁਪਤ ਰਚਾਇਆ।
ਕਲਾ ਦਬਾਇਆ ਚੜੀਆਂ ਚਾਰੇ ਕੋਨੀ ਪੁਤਲੀਆਂ,
ਚਾਰੇ ਕੰਨੀਆਂ ਫੜਕੇ ਚੋਸਰ ਚਵਾਂ ਵਿਛਾਇਆ।
ਨਰਦਾਂ ਘੁਰਿਆਂ ਵਿੱਚ ਟਕਾਕੇ ਕੋਡਾਂ ਡਾਰੀਆਂ,
ਚਲੀਆਂ ਚਾਲਾਂ ਖੇਲੀ ਬਾਜੀ ਜਿੱਤੀ ਹਾਰੀ।
ਰਾਜਾ ਰਤਨ ਰਾਏ ਹੋ ਬੈਠਾ ਪਾਤਰ ਪ੍ਰੇਮ ਦਾ,
ਹਰ ਇਕ ਵਸਤੂ ਭੇਟਾ ਕਰਦਾ ਵਾਰੋ ਵਾਰੀ।

ਸ਼ਸਤਰ ਪੰਜਾ ਕਲਾ ਕਰ ਕਬਜ਼ਾ ਪਕੜ ਸਵਾਰਿਆ,
ਨਜ਼ਰੀ ਆਈ ਮਾਰੂ ਤੇਜ ਧਾਰ ਕ੍ਰਿਪਾਨਾ।
ਕਲਾ ਦਬਾਇਆਂ ਬਣੀ ਬੰਦੂਕ ਬਦਲ ਕ੍ਰਿਪਾਨ ਤੋਂ,
ਗੋਲੀ ਸਿੱਕਾ ਪਾਕੇ ਕੀਤਾ ਫਾਇਰ ਨਿਸ਼ਾਨਾ।
ਤੀਜੀ ਵਾਰੀ ਬਰਛੀ ਜੇਤੂ ਬਣ ਗਈ ਜੰਗ ਦੀ,
ਇਕੋ ਵਾਰੀ ਪਾਰ ਹੋ ਵੈਰੀ ਹਤੇ ਪ੍ਰਾਨਾ।
ਚੌਥੀ ਕਮਰ ਕਟਾਰੀ ਛੋਟੇ ਜਹੇ ਅਕਾਰ ਦੀ,
ਜਾਪੇ ਜਮਰਾਜੇ ਦਾ ਲਿਖਿਆ ਜਿਉਂ ਪ੍ਰਵਾਨਾ।
ਪੰਜਵੀਂ ਕਲਾ ਦਬਾਇਆ ਗੁਰਜ ਬਣੀ ਜਿਉਂ ਭੀਮ ਦੀ,
ਵੇਖਣ ਵਾਲੀ ਸੰਗਤ ਵਾਹ-ਵਾਹ ਮੁੱਖੋਂ ਉਚਾਰੀ।
ਰਾਜਾ ਰਤਨ ਰਾਏ ਹੋ ਬੈਠਾ ਪਾਤਰ ਪ੍ਰੇਮ ਦਾ,
ਹਰ ਇੱਕ ਵਸਤੂ ਭੇਟਾ ਕਰਦਾ ਵਾਰੋ ਵਾਰੀ।

ਘੋੜੇ ਪੰਜ ਸੁਨੱਖੇ ਸਿਆਮ ਕਰਨ ਇੱਕ ਨਸਲ ਦੇ,
ਇਕੋ ਸ਼ਕਲ ਦੀ ਘਾੜਤ ਘੜੀ ਹੈ ਘੜਨੇ ਹਾਰੇ।
ਇਕੋ ਕੱਧ ਉਮਰ ਤੇ ਤੇਜ਼ੀ ਫੁਰਤੀ ਇਕੋ ਜਹੀ,
ਇਕੋ ਜਹੇ ਸੁਨਿਹਰੀ ਜੀਨ ਪੰਜਾਂ ਤੇ ਡਾਰੇ
ਰਲਕੇ ਕਦਮ ਉਠਾਂਦੇ ਜਿਵੇਂ ਜਵਾਨ ਪਰੇਡ ਦੇ,
ਚਾਲਾਂ ਚੌਂਕੜੀਆਂ ਤੋਂ ਮਿਰਗ ਜਾਣ ਬਲਿਹਾਰੇ।
ਜੇਤੂ ਦੋੜਾਂ ਦੇ ਤੇ ਖੈਰ ਖਾਂ ਅਸਵਾਰਾਂ ਦੇ,
ਹੁੰਦੇ ਪਾਰ ਪਲਾਂ ਵਿੱਚ ਚੀਰਕੇ ਸਾਗਰ ਖਾਰੇ।
ਗੁਰਜਣ ਸੁੰਡ ਉਠਾ ਕੇ ਇਕ ਸੁਰ ਪਏ ਘਣਘੋਰ ਇਉਂ,
ਵੱਜਦੇ ਢੋਲ ਨਗਾਰੇ ਹੋਵੇ ਖੁਸ਼ੀ ਅਪਾਰੀ।
ਰਾਜਾ ਰਤਨ ਰਾਏ ਹੋ ਬੈਠਾ ਪਾਤਰ ਪ੍ਰੇਮ ਦਾ,
ਹਰ ਇੱਕ ਵਸਤੂ ਭੇਟਾ ਕਰਦਾ ਵਾਰੋ ਵਾਰੀ।

ਚੌਥਾ ਹਾਥੀ ਸੋਨੇ ਚਾਂਦੀ ਨਾਲ ਸ਼ਿੰਗਾਰਿਆ,
ਆਉਂਦੇ ਸਾਰ ਉਸ ਗੁਰ ਚਰਨੀ ਸੀਸ ਝੁਕਾਇਆ।
ਗੰਗਾ ਸਾਗਰ ਲੈ ਕੇ ਚਰਨ ਪਖਾਰੇ ਸਤਿਗੁਰ ਦੇ,
ਨਿੱਜੀ ਸੇਵਕ ਵਾਂਗੂ ਲੈ ਕੇ ਚੌਰ ਝੁਲਾਇਆ।
ਕੜ-ਕੜ ਤੀਰ ਚਲਾਏ ਜਿਤਨੇ ਵੀ ਮਹਾਰਾਜ ਨੇ,
ਸਾਰੇ ਭਾਲ ਇਕੱਠੇ ਕਰ ਵਾਪਸ ਲੈ ਆਇਆ।
ਚਿੱਟਾ ਚੰਨ ਮੱਥੇ ਤੇ ਧਾਰੀ ਚਿੱਟੀ ਸਰੀਰ ਤੇ,
ਮਧਰਾ ਕੱਦ ਹੈ ਰੰਗ ਸਿਆਮ ਸਰੀਰ ਸਬਾਇਆ।

ਰੱਬੀ ਰਚਨਾ ਦੇ ਵਿੱਚ ਐਸਾ ਕੁੰਚਰ ਹੋਰ ਨਾ,
ਛਵੀ ਮਨ ਮੋਹਨੀ ਛਲ ਰੂਪੀ ਬਣੀ ਨਿਆਰੀ।
ਰਾਜਾ ਰਤਨ ਰਾਏ ਹੋ ਬੈਠਾ ਪਾਤਰ ਪ੍ਰੇਮ ਦਾ,
ਹਰ ਇੱਕ ਵਸਤੂ ਭੇਟਾ ਕਰਦੈ ਵਾਰੋ ਵਾਰੀ।

**********************

## ਭੰਗਾਣੀ ਦਾ ਯੁੱਧ

ਦਸਮ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਾਹੀ ਠਾਠ ਬਾਠ ਦੀ ਸੋਭਾ ਚਾਰੇ ਪਾਸੇ ਫੈਲ ਗਈ। ਇਹ ਵੇਖ ਕੇ ਕਹਿਲੂਰ ਰਿਆਸਤ ਦੀ ਰਾਜਾ ਭੀਮ ਚੰਦ ਸਤਿਗੁਰੂ ਜੀ ਨਾਲ ਈਰਖਾ ਕਰਨ ਲੱਗਾ। ਵਜ਼ੀਰ ਦੇਵੀ ਚੰਦ ਦੇ ਕਹਿਣ ਤੇ ਭੀਮ ਚੰਦ ਆਨੰਦਪੁਰ ਦਰਸ਼ਨਾ ਨੂੰ ਆਇਆ। ਗੁਰੂ ਘਰ ਦੀ ਚੜਦੀ ਕਲਾ ਅਤੇ ਅਮੋਲਕ ਵਸਤੂਆਂ ਤੱਕ ਮਨ ਵਿਚ ਈਰਖਾ ਲੈ ਵਾਪਸ ਗਿਆ। ਵਜੀਰ ਭੇਜ ਸਤਿਗੁਰਾਂ ਕੋਲੋਂ ਸਸ਼ਤਰ ਤੇ ਹੋਰ ਵਸਤੂਆਂ ਦੀ ਮੰਗ ਕੀਤੀ। ਸਤਿਗੁਰੂ ਜੀ ਨੇ ਜਵਾਬ ਦੇ ਦਿੱਤਾ। ਭੀਮ ਚੰਦ ਕ੍ਰੋਧ ਵਿਚ ਆ ਕੇ ਜੰਗ ਦੀ ਤਿਆਰੀ ਕਰਨ ਲੱਗਾ। ਰਾਣੀ ਅਤੇ ਉਸਦੇ ਭਰਾ ਕੇਸਰੀ ਚੰਦ ਦੇ ਸਮਝਾਉਣ ਨਾਲ ਭੀਮ ਚੰਦ ਦਾ ਗੁੱਸਾ ਠੰਡਾ ਹੋਇਆ। ਰਾਜੇ ਫਤੇ ਸ਼ਾਹ ਨਾਲ ਭੀਮ ਚੰਦ ਦੇ ਲੜਕੇ ਦੀ ਸਗਾਈ ਹੋਈ। ਇਸ ਦੌਰਾਨ ਰਾਜੇ ਮੇਦਨੀ ਪ੍ਰਕਾਸ਼ ਦੀ ਬੇਨਤੀ ਕਰਨ ਤੇ ਗੁਰੂ ਜੀ ਪਾਉਂਟੇ ਸਾਹਿਬ ਆ ਗਏ। ਫਤੇ ਸ਼ਾਹ ਨੇ ਲੜਕੀ ਦੇ ਵਿਆਹ ਵਿਚ ਸਤਿਗੁਰਾਂ ਨੂੰ ਸੱਦਾ ਭੇਜਿਆ। ਸਤਿਗੁਰੂ ਜੀ ਨੇ ਕੁਝ ਵਸਤਾਂ ਦੇ ਕੇ ਸਿੰਘ ਭੇਜੇ। ਸਿੰਘਾਂ ਨੂੰ ਵੇਖ ਭੀਮ ਚੰਦ ਨੇ ਕ੍ਰੋਧ ਵਿਚ ਆ ਫਤੇ ਸ਼ਾਹ ਨੂੰ ਰਿਸ਼ਤਾ ਛੱਡਣ ਦੀ ਧਮਕੀ ਦਿੱਤੀ। ਫਤੇ ਸ਼ਾਹ ਨੇ ਸਿੰਘਾਂ ਨੂੰ ਵਾਪਸ ਮੋੜ ਦਿੱਤਾ। ਭੀਮ ਚੰਦ ਨੇ ਜਮੁਨਾ ਦੇ ਘਾਟ ਤੇ ਸਿੰਘਾਂ ਦਾ ਰਸਤਾ ਰੋਕ ਵਸਤੂਆਂ ਲੁੱਟਣੀਆ ਚਾਹੀਆਂ। ਸਿੰਘਾਂ ਲੜਦੇ ਝਗੜਦੇ ਪਾਉਂਟਾ ਸਾਹਿਬ ਆ ਗੁਰੂ ਜੀ ਨੂੰ ਸਾਰੀ ਗੱਲ ਦੱਸੀ। ਦੋਵਾਂ ਧਿਰਾਂ ਵਲੋਂ ਯੁੱਧ ਦੀ ਤਿਆਰੀ ਹੋਈ । ਪਰ ਮੋਕੇ ਤੇ ਪੀਰ ਬੁਧੂ ਸ਼ਾਹ ਵਲੋਂ ਭਰਤੀ ਕਰਾਏ ਪਠਾਣ ਸਤਿਗੁਰੂ ਜੀ ਦਾ ਸਾਥ ਛੱਡ ਪਹਾੜੀਆਂ ਨਾਲ ਜਾ ਮਿਲੇ। ਭੰਗਾਣੀ ਦੀ ਧਰਤੀ ਤੇ ਘਮਸਾਨ ਦਾ ਜੰਗ ਹੋਇਆ। ਜਿਸ ਵਿਚ ਪੀਰ ਬੁਧੂ ਸ਼ਾਹ, ਭੁਆ ਵੀਰੋ ਦੇ ਪੁੱਤਰ, ਮਾਮਾ ਕਿਰਪਾਲ ਚੰਦ, ਉਦਾਸੀ ਕਿਰਪਾਲ ਦਾਸ ਆਦਿ ਨੇ ਸਤਿਗੁਰੂ ਜੀ ਦਾ ਸਾਥ ਦਿਤਾ। ਇਸ ਜੰਗ ਵਿਚ ਸਤਿਗੁਰੂ ਜੀ ਦੀ ਜਿੱਤ ਹੋਈ ।

## ਗੁਰੂ ਗੋਬਿੰਦ ਸਿੰਘ ਜੀ ਦੀ ਚੜਦੀ ਕਲਾ ਤੇ ਆਨੰਦਪੁਰ ਸਾਹਿਬ ਦਾ ਨਜ਼ਾਰਾ

### ਦਵੱਈਆ

ਰਾਜਾ ਦੁਲਾਰਾ ਗੁਜਰੀ ਦਾ ਜਾਂ ਗੁਰਗੱਦੀ ਤੇ ਸੱਜਿਆ।
ਨਿਰਭੈ ਜੋਧਾ ਮਰਦ ਹਠੀਲਾ ਸਿੰਘ ਸਾਮਾਨ ਹੋ ਗੱਜਿਆ।
ਰਾਜ ਜੋਗ ਤੇ ਭਗਤੀ ਸ਼ਕਤੀ ਮੀਰੀ ਪੀਰੀ ਤਾਰੀ।
ਆਨੰਦਪੁਰ ਦਰਬਾਰ ਦੀ ਸੋਭਾ ਤੀਨ ਲੋਕ ਸੇ ਨਿਆਰੀ।

ਬਸਤਰ ਪਹਿਨ ਸਜਾਏ ਸ਼ਸਤਰ ਤੇਗ ਢਾਲ ਲਟਕਾਈ।
ਸਵਰਨ ਮੁਖੀ ਤੀਰਾਂ ਦਾ ਭੱਥਾ ਲੀਤਾ ਧਨੁਸ਼ ਉਠਾਈ।
ਦਸਤਾਰੇ ਕਲਗੀ ਲਿਸ਼ਕਾਰੇ, ਸੂਰਜ ਕਿਰਨ ਖਿਲਾਰੀ।
ਆਨੰਦ ਪੁਰ ਦਰਬਾਰ ਦੀ ਸੋਭਾ ……………।

ਰੇਸ਼ਮ ਫਰਸ਼ ਗਲੀਚੇ ਨੀਚੇ ਬੈਠ ਸਿੰਘਾਂਸਨ ਸੋਹੇ।
ਚੌਰ ਛੱਤਰ ਸਿਰ ਉਪਰ ਝੂਲੇ ਸੇਵਕ ਜਨ ਮਨ ਮੋਹੇ।
ਬ੍ਰਹਮ ਵਿਸ਼ਨਪੁਰੀ ਸ਼ਿਵ ਇੰਦਰ ਹੋਵਨ ਸਦਕੇ ਵਾਰੀ।
ਆਨੰਦ ਪੁਰ ਦਰਬਾਰ ਦੀ ਸੋਭਾ ...............।

ਸਿਖ ਸੁਹਿਰਦ ਸਜੇ ਚੌਗਿਰਦੇ ਬੀਰ ਆਸਣ ਬਲ ਬਾਹੂ।
ਗਿਆਨ ਮਹਾਨ ਤਿਆਗ ਦੇ ਪੁਤਲੇ ਕਾਨ ਨਾ ਰਖਤੇ ਕਾਹੂ।
ਕਹਿਣੀ ਕਰਨੀ ਰਹਿਣੀ ਪੂਰੀ ਗੁਰ ਮਰਿਯਾਦਾ ਸਾਰੀ।
ਆਨੰਦ ਪੁਰ ਦਰਬਾਰ ਦੀ ਸੋਭਾ ...............।

ਅੰਮ੍ਰਿਤ ਵੇਲੇ ਕਰ ਇਸ਼ਨਾਨੇ ਆਸਾ ਵਾਰ ਲਗਾਉਂਦੇ।
ਦੇਗਾਂ ਰਗੜੇ ਛਕਣ ਦੁਪਹਿਰੇ ਜੰਗੀ ਵਾਰਾ ਗਾਉਂਦੇ।
ਨਾਮ ਰਸੀਲੇ ਸ਼ੈਲ ਸ਼ਬੀਲੇ ਰਣ ਜੇਤੂ ਬਲਿਹਾਰੀ।
ਆਨੰਦ ਪੁਰ ਦਰਬਾਰ ਦੀ ਸੋਭਾ ...............।

ਧਰਮ ਧੁਜਾ ਨਿਸ਼ਾਨ ਕੇਸਰੀ ਕਿਲ੍ਹੇ ਕੋਟ ਲਹਿਰਾਏ।
ਸਤਿ ਸ੍ਰੀ ਅਕਾਲ ਦੇ ਨਾਹਰੇ ਚੜ੍ਹਦੀ ਕਲਾ ਸੇ ਲਾਏ।
ਵਾਹਿਗੁਰੂ ਜੀ ਕੀ ਫਤਹਿ ਹਮੇਸ਼ਾ ਮੁੱਖੋਂ ਕਰਨ ਉਚਾਰੀ।
ਆਨੰਦ ਪੁਰ ਦਰਬਾਰ ਦੀ ਸੋਭਾ ...............।

ਸ਼ਸ਼ਤਰ ਅਸ਼ਤਰ ਵਿਦਿਆ ਦਾ ਸਭ ਨੂੰ ਅਭਿਆਸ ਕਰਾਉਂਦੇ।
ਆਪ ਸਤਿਗੁਰੂ ਮੂਹਰੇ ਹੋ ਕੇ ਤੇਗਾਂ ਤੀਰ ਚਲਾਉਂਦੇ।
ਪਟਾ ਭੁਲੱਥਾ ਨੇਜਾ ਬਾਜ਼ੀ ਤੇਜ ਘੋੜ ਅਸਵਾਰੀ।
ਆਨੰਦ ਪੁਰ ਦਰਬਾਰ ਦੀ ਸੋਭਾ ...............।

ਪਿਛਲੇ ਪਹਿਰੇ ਫੌਜਾਂ ਲੈ ਕੇ ਚੜਦੇ ਨਿਤ ਸ਼ਿਕਾਰੇ।
ਤੀਰ ਤੁਫੰਗ ਚੱਲਣ ਤਲਵਾਰਾਂ ਬਾਜ਼ਾਂ ਪੰਖ ਪਸਾਰੇ।
ਬਾਘ ਬਘੇਲੇ ਸ਼ੇਰ ਚਿੱਤਰੇ ਕੋਈ ਨਾ ਅੜੇ ਅਗਾਰੀ।
ਆਨੰਦ ਪੁਰ ਦਰਬਾਰ ਦੀ ਸੋਭਾ ...............।

ਚੋਟ ਲਗੇ ਰਣਜੀਤ ਨਗਾਰੇ, ਗੂੰਜ ਪਰਬਤੀ ਪੈਂਦੀ।
ਸੂਰਮਿਆਂ ਨੂੰ ਲਾਲੀ ਚੜ੍ਹਦੀ ਕਇਰਾਂ ਕਲਾ ਹੈ ਢਹਿੰਦੀ।
ਭੀਮ ਚੰਦ ਕਹਿਲੂਰ ਪਤੀ ਨੇ ਖਾਧੀ ਖੁਣਸ ਭਾਰੀ।
ਆਨੰਦ ਪੁਰ ਦਰਬਾਰ ਦੀ ਸੋਭਾ ...............।

ਲੈ ਕੇ ਨਾਲ ਵਜੀਰ ਮਸੱਦੀ ਤੱਕਿਆ ਆਣ ਨਜ਼ਾਰਾ।
ਚੰਦਨ ਨਿਕਟ ਬਾਂਸ ਜਿਉਂ ਕਪਟੀ ਖਾਲੀ ਰਿਹਾ ਨਕਾਰਾ।
ਜੀਵਨ ਜੁਗਤ ਵੇਖ ਪ੍ਰਭਤਾਈ ਜਰਿਆ ਨਾ ਹੰਕਾਰੀ।
ਆਨੰਦ ਪੁਰ ਦਰਬਾਰ ਦੀ ਸੋਭਾ ……………।

## ਰਾਜੇ ਭੀਮ ਚੰਦ ਦਾ ਪੁੱਛਣਾ ਤੇ ਵਜੀਰ ਦਾ ਸਤਿਗੁਰੂ ਜੀ ਬਾਰੇ ਦੱਸਣਾ

### ਬਿਖਮ ਡਿਓੜ

ਭੀਮ ਚੰਦ ਸੁਣੀ ਚੋਟ ਰਣਜੀਤ ਦੀ, ਤਨੋਂ ਮਨੋਂ ਲੁੱਛਦਾ।
ਛਿੜੀ ਛੇੜ ਕਿਧਰੋਂ ਏਹ ਵਿਪਰੀਤ ਦੀ, ਮੰਤਰੀ ਨੂੰ ਪੁੱਛਦਾ, ਕਰਕੇ ਇਸ਼ਾਰਾ ਏ।
ਵਜਦਾ ਵਜੀਰ ਕਿਸਦਾ ਨਗਾਰਾ ਏ।

ਦੇਵੀ ਦੰਦ ਕਿਹਾ ਖਤਰੇ ਦੀ ਗਲ ਨਹੀਂ, ਹੋਵੋ ਨਾ ਹੈਰਾਨ ਜੀ।
ਆਪਦਾ ਵਿਰੋਧੀ ਕੋਈ ਆਇਆ ਚਲ ਨਹੀਂ, ਸ਼ਾਹ ਸੁਲਤਾਨ ਜੀ, ਨਾਹੀਂ ਫ਼ੌਜਦਾਰ ਆ।
ਗੁਰੂ ਦਸਮੇਸ਼ ਖੇਡਦੇ ਸ਼ਿਕਾਰ ਆ।

ਮੇਰੀ ਰਾਜਧਾਨੀ ਚ ਫਿਰੇ ਨਿਸ਼ੰਕ ਆ, ਖੇਡਦਾ ਸ਼ਿਕਾਰ ਜੋ।
ਰਾਜੇ ਭੀਮ ਚੰਦ ਤਾਈਂ ਜਾਣੇ ਰੰਕ ਆ, ਧੌਂਸੇ ਚੋਟਾਂ ਮਾਰ ਜੋ।
ਮੁਝ ਨੂੰ ਵੰਗਾਰਾ ਏ, ਵੱਜਦਾ ……………………।

ਨਿਰਵੈਰ ਗੁਰੂ ਨਾਨਕ ਦੇ ਨਾਮ ਦੀ ਚਲੀ ਆਉਂਦੀ ਜੋਤ ਆ।
ਪਵੇ ਜੋ ਸ਼ਰਨ ਦੁੱਖੜੇ ਗਵਾਂਵਦੀ, ਸੁਣ ਲਉ ਸਰੋਤ ਆ।
ਕਰੇ ਉਪਕਾਰ ਆ, ਗੁਰੂ..................................।

ਇਹਨਾਂ ਦੇ ਵਡੇਰਿਆਂ ਨੇ ਕਿਸ ਭਾਂਤ ਆ, ਔਕੜਾਂ ਨਿਵਾਰੀਆਂ।
ਆਵੇ ਸੁਣ ਮੇਰੇ ਮਨ ਨੂੰ ਵੀ ਸ਼ਾਂਤ ਆ, ਜਾਣ ਅਵਾਜਾਰੀਆਂ।
ਖੋਲ੍ਹ ਭੇਦ ਸਾਰਾ ਏ, ਵੱਜਦਾ ……………………।

ਬੰਦੀਓਂ ਛਡਾਏ ਰਾਜੇ ਬਾਈਧਾਰ ਦੇ, ਗੁਰੂ ਹਰਿਗੋਬਿੰਦ ਨੇ।
ਨਾਵੇਂ ਗੁਰੂ ਦਿਲੀ ਵਿਚ ਸੀਸ ਵਾਰ ਕੇ, ਰੱਖ ਲੀਤੀ ਹਿੰਦ ਨੇ
ਦੁਖੜੇ ਨਿਵਾਰ ਆ,ਗੁਰੁ........................................।

ਬਾਪ ਦਾਦਿਆਂ ਦੀ ਤਵਾਰੀਖ ਪਾਇਕੇ ਭੀਮ ਚੰਦ ਠਰ ਗਿਆ।
ਮੰਤਰੀ ਦੇ ਨਾਲ ਨਜ਼ਰਾਂ ਮਿਲਾਇਕੇ, ਨੀਵੀਂ ਨੀਤ ਕਰ ਗਿਆ।
ਆਪ ਹੀ ਮੁਹਾਰਾ ਏ, ਵਜਦਾ ........................।

ਅਨੰਦਪੁਰ ਚੱਲ ਗੁਰੂ ਦਰਬਾਰ ਦਾ, ਕਰੀਏ ਦੀਦਾਰ ਜੀ।
ਲੜ ਲੱਗਿਆਂ ਦਾ ਜੀਵਨ ਸਵਾਰਦਾ, ਦੇਵੇ ਦੁੱਖ ਟਾਰ ਜੀ।
ਵਿਸ਼ਨ ਅਵਤਾਰ ਆ, ਗੁਰੁ..............................।

## ਰਾਜੇ ਭੀਮ ਚੰਦ ਦਾ ਆਨੰਦਪੁਰ ਆਉਣਾ

ਟਰਨ

ਪੂਰੀ ਆਨੰਦ ਪੁਰ ਆਣ ਰਾਜੇ ਨੂੰ ਹੋਈ ਹੈਰਾਨੀ ਆ।
ਵੇਖ ਗੁਰੂ ਦਰਬਾਰ ਗਈ ਸਭ ਆਕੜਖਾਨੀਂ ਆ।
ਪਿਆ ਓਸਦੀ ਸ਼ਾਨ ਉੱਤੇ ਕੋਈ ਭਾਰੀ ਸਾਇਆ ਏ।
ਵੇਖ ਅਮੋਲਕ ਵਸਤਾਂ ਨੂੰ ਰਾਜਾ ਲਲਚਾਇਆ ਏ।

ਦਰੀਆਂ ਫਰਸ਼ ਗਲੀਚੇ, ਰੰਗਾਂ-ਰੰਗ ਨਿਆਰੇ ਆ।
ਚਾਂਦਨੀ ਚਮਕ ਚੰਦੋਏ, ਝਾਲਰ ਨੱਗ ਲਿਸ਼ਕਾਰੇ ਆ।
ਬੀਚ ਸਿੰਘਾਸਣ ਆਸਣ ਕਲਗੀਧਰ ਦਰਸਾਇਆ ਏ।
ਵੇਖ ਅਮੋਲਕ ਵਸਤਾਂ ਨੂੰ.............................

ਸਤਿਗੁਰ ਦੇ ਚੌਗਿਰਦੇ ਸੂਰਮੇਂ ਸ਼ਸਤਰਧਾਰੀ ਏ।
ਇਕ-ਇਕ ਜਾਪੇ ਬੀਰ ਬਲੀ ਲੱਖ ਲੱਖ ਤੇ ਭਾਰੀ ਏ।
ਦੇਸ਼ ਆਜ਼ਾਦੀ ਦਾ ਜਿੰਨ੍ਹਾਂ ਬੀੜਾ ਚਾਇਆ ਏ।
ਵੇਖ ਅਮੋਲਕ ਵਸਤਾਂ ਨੂੰ..........................

ਬਹਤੁ ਸਾਰੇ ਸਤਸੰਗੀ ਵੀ ਆਤਮ ਰਸ ਮਾਣ ਰਹੇ।
ਜੀਵ ਈਸ਼ ਦਾ ਭੇਦ ਮਿਟਾ ਕੇ ਬ੍ਰਹਮ ਪਛਾਣ ਰਹੇ।
ਭਗਤੀ ਸ਼ਕਤੀ ਦੋਹਾਂ ਨੂੰ ਇਕ ਥਾਨ ਬਿਠਾਇਆ ਏ।
ਵੇਖ ਅਮੋਲਕ ਵਸਤਾਂ ਨੂੰ.......................।

ਕਵੀ ਕਵੀਸ਼ਰ ਸੂਰਬੀਰਾਂ ਦੀਆਂ ਵਾਰਾਂ ਗਾਉਂਦੇ ਨੇ।
ਬੀਰ ਬਹਾਦਰ ਅੰਗਾਂ ਦੀ ਚੁਸਤੀ ਫਰਕੋਂਦੇ ਨੇ।
ਕਵੀਆਂ ਤੋਂ ਵੀ ਜਾਂਦੀ ਘੋਲ ਘੁਮਾਈ ਮਾਇਆ ਏ।
ਵੇਖ ਅਮੋਲਕ ਵਸਤਾਂ ਨੂੰ.......................।

ਭੇਟਾ ਦੇ ਸ਼ਰਧਾਲੂ ਢੇਰ ਲਗਾਈ ਜਾਂਦੇ ਆ।
ਸਤਿਗੁਰ ਸੱਚੇਪਾਤਸ਼ਾਹ ਵਰਤਾਈ ਜਾਂਦੇ ਆ।
ਆਏ ਸਵਾਲੀ ਲੈ-ਲੈ ਕੇ ਜਾਂਦੇ ਮਨ ਭਾਇਆ ਏ।
ਵੇਖ ਅਮੋਲਕ ਵਸਤਾਂ ਨੂੰ.....................।

ਫੇਰ ਵੇਖੀ ਪ੍ਰਦਰਸ਼ਨੀ ਤੋਹਫ਼ੇ ਬਹੁਮੁੱਲੇ ਆ।
ਵੇਖ-ਵੇਖ ਕੇ ਹੋਸ਼ ਰਾਜੇ ਕਹਿਲੂਰ ਦੇ ਭੁੱਲੇ ਆ।
ਲੋਭ ਲਹਿਰ ਹਲਕਾਇਆ ਹੋ ਵਾਪਸ ਮੁੜ ਆਇਆ ਏ।
ਵੇਖ ਅਮੋਲਕ ਵਸਤਾਂ ਨੂੰ ...................

ਤ੍ਰਿਸ਼ਨਾਂ ਦੀ ਅਗਨੀ ਦਾ ਅੰਦਰ ਭਾਂਬੜ ਬਲਣ ਲੱਗਾ।
ਸਿਰ ਤੋਂ ਲੈਕੇ ਪੈਰਾਂ ਤੀਕਰ ਸਾਰਾ ਸੜਨ ਲੱਗਾ।
ਸਾੜ ਲਵੇਗਾ ਜੀਵਨ ਦਾ ਸਾਰਾ ਸਰਮਾਇਆ ਏ।
ਵੇਖ ਅਮੋਲਕ ਵਸਤਾਂ ਨੂੰ..................।

## ਰਾਜੇ ਭੀਮ ਚੰਦ ਵਾਪਸ ਆ ਕੇ ਗੁਰੂ ਦਰਬਾਰ ਦੀਆਂ ਵਸਤੂਆਂ ਲਿਆਉਣ ਲਈ ਸਭਾ ਵਿਚ ਸਲਾਹ ਕਰਨੀਂ

ਕੋਰੜਾ

ਘਰ ਆ ਕੇ ਭੇਦ ਦਿਲ ਦਾ ਹੈ ਖੋਲ੍ਹਿਆ, ਚੌਂਕੜੀ ਚੰਡਾਲ ਸੱਦ ਰਾਜਾ ਬੋਲਿਆ।
ਵੇਖੇ ਮੈਂ ਆਨੰਦਪੁਰ ਤੋਹਫ਼ੇ ਚਾਰ ਆ, ਰਾਜੇ ਭੀਮ ਚੰਦ ਦੇ ਫਿਰੇ ਵਿਚਾਰ ਆ।

ਹਾਥੀ ਪ੍ਰਸਾਦੀ ਇਕ ਸਾਏਵਾਨ ਆ, ਚੌਂਕੀ ਚੰਦਨ ਤਮਾਂਚਾ ਕਲਾਵਾਨ ਆ।
ਚਾਰੇ ਬੇਮਿਸਾਲ ਚੀਜ਼ਾਂ ਅਲੋਕਾਰ ਆ, ਰਾਜੇ ਭੀਮ ਚੰਦ .....................।

ਮੋਹ ਲੀਤਾ ਮਨ ਚੌਂਹਾ ਨੇ ਹੀ ਮੁਝ ਦਾ , ਹਾਸ ਨਾ ਬਿਲਾਸ ਖਾਣ ਪੀਣ ਸੁਝਦਾ।
ਮੇਰੇ ਰੋਗ ਦਾ ਕੋਈ ਕਰੋ ਉਪਚਾਰ ਆ, ਰਾਜੇ ਭੀਮ ਚੰਦ ..................।

ਸੋਚੋ ਕੋਈ ਢੰਗ ਤੁਰਤ ਲਿਆਉਣ ਦਾ, ਬਣੇ ਕੋਈ ਚਾਤਰ ਪੁੱਤਰ ਪੌਣ ਦਾ।
ਹੋਵੇਗਾ ਉਹ ਮੇਰੀ ਸਭਾ ਦਾ ਸ਼ਿੰਗਾਰ ਆ, ਰਾਜੇ ਭੀਮ ਚੰਦ ...............।

ਚਤਰੂ ਪੰਡਿਤ ਸਭਾ ਨੂੰ ਵੰਗਾਰ ਕੇ , ਉਠਿਆ ਏ ਛਾਤੀ ਉੱਤੇ ਹੱਥ ਮਾਰ ਕੇ।
ਇਹ ਤਾਂ ਮੇਰੇ ਬਾਏਂ ਹੱਥ ਦਾ ਵਿਹਾਰ ਆ, ਰਾਜੇ ਭੀਮ ਚੰਦ ...............।

ਅੱਖ ਦੇ ਇਛਾਰੇ ਚ ਲਿਆਵਾਂ ਛਲ ਕੇ, ਸਾਂਭ ਲੈਣਾ ਤੁਸਾਂ ਸਾਰਿਆਂ ਨੇ ਰਲ ਕੇ।
ਪਹੁੰਚਿਆ ਆਨੰਦਪੁਰ ਛਾਲਾਂ ਮਾਰ ਆ, ਰਾਜੇ ਭੀਮ ਚੰਦ ..................।

ਮਿੱਠੀ ਜੀਭ ਨਾਲ ਗੱਲ ਇਉਂ ਹਿਲਾਈ ਏ, ਗੁਰੂ ਜੀ ਕੰਵਰ ਸਾਹਿਬ ਦੀ ਸਗਾਈ ਏ।
ਹੋਵਣੇ ਇਕੱਠੇ ਰਾਜੇ ਬਾਈਧਾਰ ਆ, ਰਾਜੇ ਭੀਮ ਚੰਦ ..................।

ਲੱਗਣੀ ਨੁਮਾਇਸ਼ ਹਰ ਪ੍ਰਕਾਰ ਦੀ, ਵਧੇਗੀ ਤਾਰੀਫ਼ ਹੋਰ ਸਰਕਾਰ ਦੀ।
ਤੁਸਾਂ ਤੋਂ ਮੰਗਾਏ ਕੁੱਲ ਤੋਹਫ਼ੇ ਚਾਰ ਆ, ਰਾਜੇ ਭੀਮ ਚੰਦ ............।

ਥੋੜੇ ਦਿਨਾਂ ਤੱਕ ਰਾਜਾ ਆਪ ਆਵੇਗਾ, ਬਹੁਤ ਸਾਰੀ ਭੇਟਾ ਹੋਰ ਵੀ ਲਿਆਵੇਗਾ।
ਜਾਵੇਗਾ ਸਮਾਨ ਤੁਸਾਂ ਦਾ ਸੰਭਾਰਿਆ, ਰਾਜੇ ਭੀਮ ਚੰਦ ..................।

ਜਾਣੀ ਜਾਣ ਉਹਦੇ ਜਾਣ ਕੇ ਬਿਆਨ ਨੂੰ, ਕਹਿੰਦੇ ਪੰਡਤਾਂ ਕਿਉਂ ਤੋਲਦਾ ਤੂਫ਼ਾਨ ਨੂੰ।
ਇਥੇ ਹੁੰਦਾ ਝੂਠ ਸੱਚ ਦਾ ਨਿਤਾਰ ਆ, ਰਾਜੇ ਭੀਮ ਚੰਦ ..................।

ਉਥੇ ਕੁਝ ਹੋਰ ਏਥੇ ਬਕੇਂ ਹੋਰ ਆ, ਸ਼ਕਲ ਕਮਾਲ ਸੱਪ ਖਾਣਾ ਮੋਰ ਆ।
ਤੱਤ ਛਿਣ ਹੋਇਆ ਜੀਵਨ ਫਰਾਰ ਆ, ਰਾਜੇ ਭੀਮ ਚੰਦ ..................।

## ਵਸਤੂਆਂ ਵਲੋਂ ਜਵਾਬ ਦੇਣ ਤੇ ਭੀਮ ਚੰਦ ਵਲੋਂ ਗੁਰੂ ਜੀ ਨੂੰ ਚਿਠੀ ਲਿਖਣੀ

### ਬੈਂਤ

ਭੀਮ ਚੰਦ ਜਵਾਬ ਦੀ ਗਲ ਸੁਣ ਕੇ, ਤਨੋਂ ਮਨੋਂ ਕ੍ਰੋਧ ਵਿੱਚ ਆਇਆ ਏ।
ਨਿੱਜੀ ਸਾਥੀਆਂ ਨਾਲ ਸਲਾਹ ਕਰਕੇ, ਪੱਤਰ ਸਤਿਗੁਰੂਾਂ ਵੱਲ ਪਠਾਇਆ ਏ।
ਜੇ ਕਰ ਮਿੱਤਰਤਾ ਨਹੀਂ ਕਬੂਲ ਤੈਨੂੰ, ਤਾਂ ਫਿਰ ਵੈਰੀਆਂ ਵਿਚ ਸ਼ੁਮਾਰ ਹੋ ਜਾ।
ਮੇਰੇ ਹੁਕਮ ਦੀ ਨਹੀਂ ਤਾਮੀਲ ਕਰਨੀ, ਮੇਰੀ ਰਾਜਧਾਨੀ ਵਿਚੋਂ ਬਾਹਰ ਹੋ ਜਾ।

ਬਾਈਧਾਰ ਪਹਾੜੀਏ ਕੁੱਲ ਰਾਜੇ, ਮੇਰੀ ਮਿਹਰ ਦੇ ਪਾਤਰ ਸਦਾਵੰਦੇ ਨੇ।
ਮੇਰੇ ਨਾਲ ਇਸ਼ਾਰੇ ਦੇ ਚਲਦੇ ਨੇ, ਉਠਦੇ ਬੈਠਦੇ ਸੀਸ ਝੁਕਾਵੰਦੇ ਨੇ।
ਹੁਕਮਰਾਨ ਮੈਂ ਪਰਬਤੀਂ ਵਸਦਿਆਂ ਦਾ, ਏਥੇ ਰਹਿਣਾ ਤਾਂ ਮੇਰੇ ਅਨੁਸਾਰ ਜੋ ਜਾ।
ਮੇਰੇ ਹੁਕਮ ਦੀ .........................................................।

ਬਾਲਣ ਘਾਸ ਪੱਠਾ ਮੇਰੇ ਜੰਗਲਾਂ ਚੋਂ ਨਿੱਤ ਲੋੜ ਅਨੁਸਾਰ ਲਿਆਵੰਦੇ ਹੋ।
ਮੇਰੀ ਜੂਹ ਦੇ ਵਿਚ ਸ਼ਿਕਾਰ ਖੇਡੋ, ਅੰਨਪਾਣੀ ਵੀ ਛੱਕਦੇ ਛਕਾਵੰਦੇ ਹੋ।
ਦਿਲੋਂ ਅੜੀ ਉਪਾਧੀ ਨੂੰ ਦੂਰ ਕਰਕੇ ਮੇਰੀ ਮਿਹਰ ਦਾ ਸ਼ੁਕਰ ਗੁਜ਼ਾਰ ਹੋ ਜਾ।
ਮੇਰੇ ਹੁਕਮ ਦੀ .........................................................।

ਭੀਮ ਚੰਦ ਦੇ ਤਾਈਂ ਠੁਕਰਾਉਣ ਵਾਲਾ, ਜਿਹੜਾ ਪਰਬਤਾਂ ਵਿਚ ਆ ਬੋਲਿਆ ਏ।
ਸੁਤਾ ਕਾਲ ਭਗਵਾਨ ਜਗਾ ਲਿਆ ਏ, ਘੁੰਢ ਆਪਣੀ ਮੌਤ ਦਾ ਖੋਲ੍ਹਿਆ ਏ।
ਯਮ ਬਾਣ ਦਾ ਰੂਪ ਕਰੋਪ ਮੇਰਾ, ਰਣ ਭੂਮਿਕਾ ਆਣ ਅਸਵਾਰ ਹੋ ਜਾ।
ਮੇਰੇ ਹੁਕਮ ਦੀ ...........................................................।

ਇਕ ਸੱਥ ਵਿਚ ਰਹਿਣ ਨਾ ਦੋ ਢੱਟੇ, ਜੰਗਲ ਇਕ ਵਿਚ ਸ਼ੇਰ ਦੋ ਗਜਦੇ ਨਹੀਂ।
ਇਕ ਦੇਸ਼ ਵਿਚ ਰਹਿਣ ਨਾ ਦੋ ਰਾਜੇ, ਰਾਜ ਇਕ ਨਗਾਰੇ ਦੋ ਵੱਜਦੇ ਨਹੀਂ।
ਖਹਿਕੇ ਬਾਂਸ ਦੇ ਵਾਂਗ ਨਾ ਅੱਗ ਲਾਵੀਂ, ਚੰਦਨ ਬ੍ਰਿਸ਼ ਵਾਂਗੂੰ ਮਹਿਕਦਾਰ ਹੋ ਜਾ।
ਮੇਰੇ ਹੁਕਮ ਦੀ .........................................................।

ਮਹਿਰੇ ਜੱਟ ਤੇ ਨਾਈ ਤਰਖਾਣ ਛੀਂਬੇ, ਇਹਨਾਂ ਸਾਥ ਕੀ ਤੇਰਾ ਨਿਭਾਵਣਾ ਏਂ।
ਰਾਜਪੂਤਾਂ ਦੇ ਧਨੁਸ਼ ਦੀ ਧਾਰ ਅੱਗੇ , ਸੁੱਕੇ ਪੱਤਿਆਂ ਵਾਂਗ ਉੱਡ ਜਾਵਣਾ ਏਂ।
ਮਾਣ ਕਰੀਂ ਨਾਂ ਇਹਨਾਂ ਦੀ ਸ਼ੈਹ ਉੱਤੇ, ਵੇਲਾ ਸਾਂਭ ਕੇ ਤੇ ਪੱਬਾਂ ਭਾਰ ਹੋ ਜਾ।
ਮੇਰੇ ਹੁਕਮ ਦੀ .......................................................।

ਸਾਧ ਸਾਦਗੀ ਵਿਚ ਹੀ ਸੋਭਦੇ ਨੇ, ਰੰਗ ਰਾਗ ਨੇ ਵਿਚ ਦਰਬਾਰ ਹੁੰਦੇ।
ਦੋਹਾਂ ਬੇੜੀਆਂ ਤੇ ਪੈਰ ਧਰਨ ਵਾਲੇ, ਸਦਾ ਡੁੱਬਦੇ ਅੱਧ ਵਿਚਕਾਰ ਹੁੰਦੇ।
ਮੋਹ ਮਾਇਆ ਦੇ ਮੋਹ ਦੀਆਂ ਤੋੜ ਤਾਰਾਂ, ਮੈਂ ਮੇਰੀ ਤਿਆਗ ਉਦਾਰ ਹੋ ਜਾ।
ਮੇਰੇ ਹੁਕਮ ਦੀ .........................................................।

ਚੌਂਕੀ ਚੰਦਨ ਦੀ ਚਾਨਣੀ ਰੇਸ਼ਮੀਂ ਜੋ ਸ਼ਸਤਰ ਪੰਜ ਕਲਾ ਹੈ ਈ ਮੰਗ ਮੇਰੀ।
ਚੌਥਾਂ ਹਾਥੀ ਪ੍ਰਸ਼ਾਦੀ ਜੇ ਭੇਜਿਆ ਨਾ ਤੇਰੇ ਨਾਲ ਹੋਸੀ ਫੇਰ ਜੰਗ ਮੇਰੀ।
ਮੇਰੀ ਕਲਮ ਹੈ ਜੀਵਨ ਦੀ ਕਰਮ ਰੇਖਾ , ਚਾਹੇ ਉਰਾਰ ਹੋ ਜਾ ਚਾਹੇ ਪਾਰ ਹੋ ਜਾ।
ਮੇਰੇ ਹੁਕਮ ਦੀ .......................................................।

## ਸਤਿਗੁਰੂ ਜੀ ਵਲੋਂ ਭਾਮ ਚੰਦ ਨੂੰ ਜਵਾਬ

### ਕੋਰੜਾ

ਗੁਰੂ ਦਸਮੇਸ਼ ਵਾਚਿਆ ਜਾਂ ਖਤ ਆ, ਲਾਲੋ ਲਾਲ ਚੜ੍ਹੀ ਨੇਤਰਾਂ ਚ ਰੱਤ ਆ।
ਲਿਖਦੇ ਨੇ ਆਪ ਉੱਤਰ ਸਵਾਲ ਦੇ, ਅਸੀਂ ਰਾਜਿਆਂ ਹਾਂ ਆਸਰੇ ਅਕਾਲ ਦੇ।

ਰਚਿਆ ਏ ਜਿਸ ਨੇ ਜਹਾਨ ਰਾਜਨਾ, ਜੀਦ੍ਹੇ ਵੱਸ ਖਾਨ ਸੁਲਤਾਨ ਰਾਜਨਾ।
ਜਿੰਨੇ ਲਿਖੇ ਲੇਖ ਬਾਦਸ਼ਾਹ ਕੰਗਾਲ ਦੇ, ਅਸੀਂ..........................।

ਚਾਹੇ ਕੰਗਲੇ ਨੂੰ ਦੇਵੇ ਸਿਕਦਾਰੀ ਆ, ਬਾਦਸ਼ਾਹ ਨੂੰ ਤੋਰੇ ਕਰਕੇ ਭਿਖਾਰੀ ਆ।
ਨਦੀਆਂ ਚ ਟਿੱਬੇ ਟਿਬਿਆਂ ਉਛਾਲ ਦੇ, ਅਸੀਂ..........................।

ਜੇਹੜੇ ਰਾਜ ਭਾਗ ਉੱਤੇ ਫਿਰੇਂ ਫੁਲਿਆ, ਰਾਜਧਾਨੀ ਤੇਰੀ ਸੁਪਨੇ ਦੇ ਤੁੱਲ ਆ।
ਤੁਰ ਗਏ ਵਜਾਕੇ ਵਾਜੇ ਤੇਰੇ ਨਾਲ ਦੇ, ਅਸੀਂ..........................।

ਤੇਰੀ ਭਾਵਨਾ ਹੈ ਮੁਝ ਨੂੰ ਡਰਾਉਣ ਦੀ, ਮੇਰੀ ਹੈ ਡਰਾਕਲਾਂ ਦਾ ਡਰ ਲਾਹੁਣ ਦੀ।
ਤੇਰੇ ਮੇਰੇ ਬੜੇ ਫਰਕ ਖਿਆਲ ਦੇ, ਅਸੀਂ..........................।

ਪਹਿਲਾਂ ਅਸੀਂ ਕਰਦੇ ਕਿਸੇ ਤੇ ਵਾਰ ਨਹੀਂ, ਕਰ ਜੇ ਕੋਈ ਪਹਿਲ ਰਖਦੇ ਉਧਾਰ ਨਹੀਂ।
ਸਮਝੀ ਨਾ ਏਸਨੂੰ ਤੂੰ ਖੇਲ ਬਾਲ ਦੇ , ਅਸੀਂ..........................।

ਪੈਰਾਂ ਥੱਲੇ ਧੂੜ ਸਦਾ ਹੈ ਰਹਾਂਵਦੀ, ਠੁੱਡਾ ਮਾਰੀਏ ਤਾਂ ਸਿਰ ਨੂੰ ਹੈ ਆਂਵਦੀ।
ਅਸੀਂ ਕੁਲ ਛਤਰੀ ਧਰਮ ਪਾਲਦੇ,ਅਸੀਂ..........................।

ਵੱਜੇਗਾ ਨਗਾਰਾ ਖੇਡਾਂਗੇ ਸ਼ਿਕਾਰ ਵੀ, ਮੰਨਾਂਗੇ ਨਾ ਕੋਈ ਤੁਝ ਦੀ ਵੰਗਾਰ ਵੀ।
ਸਿੰਘ ਸੂਰਮੇਂ ਹਾਂ ਨਹੀਂ ਬਟੇਰੇ ਜਾਲ ਦੇ, ਅਸੀਂ..........................।

ਆਨੰਦਪੁਰ ਸਾਡੇ ਬਾਪ ਦੀ ਹੈ ਜ਼ਰ ਓਏ, ਜਿਊਂਦੀ ਜਾਨ ਕੌਣ ਛੱਡਦਾ ਹੈ ਘਰ ਓਏ।
ਹੱਕ ਉੱਤੇ ਯੋਧੇ ਘਾਲਣਾ ਨੇ ਘਾਲਦੇ, ਅਸੀਂ..........................।

ਰੋਹਬ ਦਾਬ੍ਹ ਨਾਲ ਕੁਝ ਵੀ ਨਹੀਂ ਮਿਲਣਾ, ਭੀਮ ਚੰਦਾ ਸਾਡੇ ਉੱਤੇ ਕਰੀਂ ਢਿੱਲ ਨਾ।
ਰੰਗ ਰਣਭੂਮੀ ਅਸਾਂ ਨੂੰ ਵਿਖਾਲ ਦੇ, ਅਸੀਂ..........................।

ਕਰੀ ਪੂਰਾ ਬੋਲ ਜੀਵਨ ਜ਼ੁਬਾਨ ਦਾ, ਤੇਰਾ ਮੇਰੇ ਹੋਣਾ ਫੈਸਲਾ ਮੈਦਾਨ ਦਾ।
ਵੇਖ ਫਲ ਕਰਮ ਬਿਰਸ਼ ਡਾਲ ਦੇ, ਅਸੀਂ..........................।

## ਭੀਮ ਚੰਦ ਦਾ ਜੰਗ ਬਾਰੇ ਸੋਚਣਾ ਤੇ ਰਾਣੀ ਵਲੋਂ ਰੋਕਣਾ

ਝੋਕ

ਭੀਮ ਚੰਦ ਰਾਜਾ ਪੜਕੇ ਪਾਪੀ ਫੁੰਕਾਰਿਆ।
ਚੜਿਆ ਕ੍ਰੋਧ ਹੋਇਆ ਜਾਮੇਂ ਤੋਂ ਬਾਹਰ ਆ।
ਧਰ ਕੇ ਹੱਥ ਤੇਗ ਦੇ ਕਬਜ਼ੇ, ਬੋਲੇ ਭਬਕਾਰ ਆ।
ਮੈਨੂੰ ਠੁਕਰਾਕੇ ਸੁਖ ਦੇ ਦਿਨ ਨਹੀਂ ਗੁਜਾਰਦੇ।
ਲੁੱਟ ਕੇ ਲੈ ਆਵਾਂ ਸਭ ਕੁਝ ਜ਼ੋਰ ਤਲਵਾਰ ਦੇ।
ਹੁਣ ਨਹੀਂ ਲਿਹਾਜ਼ ਕਰਾਂਗਾ।

ਉਠ ਕੇ ਤੇ ਰਾਣੀ ਬੋਲੀ ਵਕਤ ਸੰਭਾਲ ਆ।
ਸੁਣ ਲਉ ਅਰਜੋਈ ਮੇਰੀ ਕਰਕੇ ਖਿਆਲ ਆ।
ਸੋਭਦੇ ਵੈਰ ਮਿੱਤਰਤਾ ਆਪ ਜਹੇ ਨਾਲ ਆ।
ਚਾਹੀਦਾ ਨੀਤੀ ਦੇ ਵਿਚ ਕਾਲ੍ਹੇ ਨਹੀਂ ਪੈਣਾ ਜੀ।
ਚੰਗਾ ਨਹੀਂ ਦੁਨੀਆਦਾਰ ਨੂੰ ਸਾਧੂ ਨਾਲ ਖਹਿਣਾ ਜੀ।
ਸੱਚੀ ਗਲ ਕਹਿਣ ਸਿਆਣੇ।

ਤੈਨੂੰ ਨਹੀਂ ਪਤਾ ਰਾਣੀਏਂ ਵਿਚਲੀਆਂ ਗੱਲਾਂ ਦਾ।
ਕਹਿੰਦੀ ਜੋ ਸਾਧ ਮੰਡਲੀ ਟੋਲਾ ਹੈ ਮੱਲਾਂ ਦਾ।
ਮੈਂ ਵੀ ਹਾਂ ਦੇਸ ਦਾ ਰਾਜਾ ਗਿੱਦੜ ਨਹੀਂ ਝੱਲਾਂ ਦਾ।
ਹੱਥੋ ਹੱਥ ਹੋਣ ਨਬੇੜੇ ਕੀਤੇ ਤਕਰਾਰ ਦੇ।
ਲੁੱਟ ਕੇ ਲੈ ਆਵਾਂ ਸਭ ...............।

ਵੈਰੀ ਨੂੰ ਜਾਣੀਏ ਨਾਂ ਕਰਕੇ ਕਮਜੋਰ ਜੀ।
ਅੱਗੇ ਨੇ ਸ਼ੇਰ ਪੰਜਾਬੀ ਸਮਝੋ ਨਾ ਢੋਰ ਜੀ।
ਭਾਣੇ ਪ੍ਰਮੇਸ਼ਰ ਕਿਹਦੀ ਕੱਟੀ ਜਾਏ ਡੋਰ ਜੀ।
ਗੱਦੀ ਗੁਰ ਨਾਨਕ ਦੀ ਹੈ ਸ਼ਕਤੀ ਦਾ ਗਹਿਣਾ ਜੀ।
ਚੰਗਾ....................................।

ਦੇਵੀ ਦੀ ਆਸ ਓਟ ਤੇ ਮੇਰੀ ਤਿਆਰੀ ਏ।
ਤੇਗ ਤ੍ਰਸ਼ੂਲ ਹੱਥਾਂ ਵਿੱਚ ਸ਼ੇਰ ਅਸਵਾਰੀ ਏ।
ਜੇਤੂ ਰਣਭੂਮੀ ਦੀ ਤੇ ਇਸ਼ਵਰ ਪਿਆਰੀ ਏ।
ਭਗਤਾਂ ਦੀ ਕਰੇ ਸਹਾਇਤਾ ਦੁਸ਼ਟਾਂ ਨੂੰ ਮਾਰ ਦੇ।
ਲੁੱਟ ਕੇ ਲੈ ਆਵਾਂ ........................।

ਕਿਹੜੀ ਰਾਜਧਾਨੀ ਉਹਦੀ ਜਿਤ ਕੇ ਲੈ ਆਉਗੇ।
ਹਰ ਗਏ ਤਾਂ ਹਾਰ ਖਾ ਕੇ ਕਿਧਰ ਨੂੰ ਜਾਉਗੇ।
ਦੁਨੀਆਂ ਦੀ ਚਰਚਾ ਦੇ ਵਿਚ ਭੰਡੀ ਕਰਵਾਉਗੇ।
ਏਹ ਤਾਂ ਜਿਤ ਹਾਰ ਦਾ ਸੌਦਾ ਮਹਿੰਗੇ ਭਾਅ ਪੈਣਾ ਜੀ।
ਚੰਗਾ.......................................

ਸੌਖਾ ਨਹੀਂ ਭੀਮ ਚੰਦ ਨਾਲ ਪੰਜਾ ਅੜਾਣਾ ਏਂ।
ਸਾਗਰ ਦੀਆਂ ਛਲਾਂ ਨੂੰ ਕੀ ਕੱਖਾਂ ਅਟਕਾਣਾ ਏਂ।
ਕਟਕ ਕਹਿਲੂਰੀ ਅੱਗੇ ਉਹ ਕੀ ਨਿਮਾਣਾ ਏਂ।
ਔਖਾ ਖਲੋਣਾ ਅੱਗੇ ਪਰਬਤ ਦੀ ਧਾਰ ਦੇ।
ਲੁੱਟ ਕੇ ਲੈ ਆਵਾਂ ........................।

ਮਰਜ਼ੀ ਤੁਸਾਡੀ ਤੁਸਾਂ ਜੇ ਲੜਨਾ ਜ਼ਰੂਰ ਆ।
ਸ਼ਗਨਾ ਵਿਚ ਪਾਓ ਨਾ ਏ ਭੈੜਾ ਫਤੂਰ ਆ।
ਮਾਰੂ,ਮਲਹਾਰ ਨਾ ਇਕੋ ਵੇਲੇ ਮਨਜ਼ੂਰ ਆ।
ਜਰ ਲੋ ਦਿਨ ਥੋੜੇ ਤਾਂ ਫਿਰ ਬੇਸ਼ੱਕ ਜਾ ਡਹਿਣਾ ਜੀ।
ਚੰਗਾ...............................................।

ਕੇਸਰੀ ਸਿੰਘ ਵੀ ਦੇ ਕੇ ਇਹੋ ਵਿਚਾਰ ਆ।
ਥੋੜਾ ਜਿਹਾ ਭੀਮ ਚੰਦ ਦਾ ਗੁੱਸਾ ਉਤਾਰਿਆ।
ਐਪਰ ਨਈ ਲੱਥਾ ਪੂਰਾ ਹਿਰਦੇ ਤੋਂ ਭਾਰ ਆ।
ਮੰਨਿਆ ਕੱਟ ਲੈਂਦਾ ਹਾਂ ਮੈ ਥੋੜੇ ਦਿਨ ਟਾਰ ਦੇ।
ਲੁੱਟ..............................................।

ਡਿੱਠਾ ਜਾ ਰਾਜੇ ਦਾ ਕੁਝ ਟਲਿਆ ਕ੍ਰੋਪ ਆ।
ਰਾਣੀ ਦੀ ਹੋ ਗਈ ਸਾਰੀ ਚਿੰਤਾ ਅਲੋਪ ਆ।
ਸ਼ਗਨਾਂ ਦੇ ਕਾਰਜ ਸਭੇ ਕੀਤੇ ਅਛੋਪ ਆ।
ਜੀਵਨ ਸੁਖਦਾਈ ਹੁੰਦਾ ਰਲ ਕੇ ਹੀ ਬਹਿਣਾ ਜੀ।
ਚੰਗਾ ..........................................।

## ਰਾਜਿਆਂ ਦੀ ਸੁਲਾਹ ਕਰਾ ਪਾਉਂਟਾ ਸਾਹਿਬ ਕਿਲੇ ਨੂੰ ਉਸਾਰਣਾ

ਵਾਰ

ਰਾਜੇ ਫਤੇਸ਼ਾਹ ਗੜਵਾਲ ਦਾ, ਹੋਇਆ ਮੇਲ ਕਹਿਲੂਰੀਏ ਨਾਲ।
ਉਹਨੇ ਨਾਹਨ ਰਿਆਸਤ ਵਿੱਚ ਆਕੇ, ਧੱਕੇ ਜੋਰ ਦਾ ਪਾਇਆ ਭੂਚਾਲ।
ਉਸਤੋਂ ਤੋਂ ਡਰ ਕੇ ਰਾਜੇ ਮੇਦਨੀ, ਲੀਤੀ ਸ਼ਰਨ ਗੁਰੂ ਤਤਕਾਲ।
ਉਨ੍ਹੇ ਭੇਜ ਵਜ਼ੀਰ ਆਨੰਦਪੁਰ, ਸਾਰਾ ਖੋਲ੍ਹ ਸੁਣਾਇਆ ਹਾਲ।
ਮਹਾਰਾਜ ਲੈ ਫੌਜ ਅਕਾਲ ਦੀ, ਤੁਰੇ ਬੋਲ ਅਕਾਲ ਅਕਾਲ।
ਰਣਜੀਤ ਨਗਾਰਾ ਵੱਜਿਆ, ਪਈ ਗੂੰਜ਼ ਅਕਾਸ਼ ਪਤਾਲ।
ਮਿਲ ਨਾਹਨਪਤੀ ਸਤਿਗੁਰਾਂ ਨੂੰ, ਸਾਰੇ ਦੁਖੜੇ ਲੀਤੇ ਟਾਲ।
ਇਥੇ ਨਿਉਂ ਕੇ ਭਰਦੀਆ ਝੋਲੀਆਂ, ਫਲ ਪੂਰ ਭਰੇ ਜਿਉਂ ਡਾਲ।
ਹੁਣ ਡਰਿਆ ਰਾਜਾ ਫਤਹਿ ਸ਼ਾਹ, ਆ ਚਰਨੀਂ ਟੇਕੇ ਭਾਲ।
ਗੁਰਾਂ ਸੁਲਹਾ ਕਰਾ ਕੇ ਦੋਹਾਂ ਦੀ ਕਰ ਦਿੱਤਾ ਅਮਨ ਬਹਾਲ।
ਕਿਲ੍ਹਾ ਪਾਉਂਟਾ ਸਾਹਿਬ ਉਸਾਰਿਆ, ਕੰਡੇ ਜਮਨਾਂ ਨਦੀ ਵਿਸਾਲ।
ਇਥੇ ਰਚੀਆਂ ਪੁਰਾਤਨ ਪੁਸਤਕਾਂ, ਕਰ ਭਾਸ਼ਾ ਸਹਿਜ ਸੁਖਾਲ।
ਇਥੇ ਕਾਵ ਕਲਾਂ ਦੇ ਜੌਹਰੀਆਂ, ਪਾਏ ਰੁਤਬੇ ਜੌਹਰ ਵਿਖਾਲ।
ਇਥੇ ਸਾਹਿਬਜਾਦਾ ਅਜੀਤ ਸਿੰਘ, ਮਾਤਾ ਸੁੰਦਰੀ ਜਾਇਆ ਬਾਲ।
ਇਥੇ ਭਗਤੀ ਤੇ ਰਸ ਬੀਰਤਾ, ਕੀਤੀ ਤੇਜ਼ ਦੋਹਾਂ ਦੀ ਚਾਲ।
ਨਿੱਤ ਅੰਮ੍ਰਿਤ ਵੇਲੇ ਉਠ ਕੇ, ਹੋਵੇ ਕੀਰਤਨ ਮਧੁਰ ਮੁਰਾਲ।
ਦਿਨੇ ਢਾਢੀ ਵਾਰਾਂ ਗਾਂਵਦੇ, ਰਸਬੀਰ ਦੇ ਉਠਣ ਉਛਾਲ।
ਇਥੇ ਜੀਵਨ ਦੇ ਦਿਨ ਇਸ ਤਰ੍ਹਾਂ,ਪੂਰੇ ਪੰਜ ਬਿਤਾਏ ਸਾਲ।

## ਫਤੇ ਸ਼ਾਹ ਬਈਮਾਨ ਹੋਣਾ

ਕੋਰੜਾ

ਨੰਦ ਚੰਦ ਖਬਰ ਸੁਣਾਈ ਆਣਕੇ, ਛੇੜਿਆ ਪਹਾੜੀਆਂ ਨੇ ਵੈਰ ਜਾਣ ਕੇ।
ਹੋਈ ਜਿਵੇਂ ਵਾਰਤਾ ਕਰਾ ਬਿਆਨ ਆ, ਫਤੇ ਸ਼ਾਹ ਦਾ ਕਾਇਮ ਰਿਹਾ ਨਾ ਈਮਾਨ ਆ।

ਘਰੇ ਜਾਂਦਿਆਂ ਨੂੰ ਮਿਲਿਆ ਪਿਆਰ ਸੇ, ਡੇਰਾ ਕਰਵਾਇਆ ਰੀਝ ਸਤਿਕਾਰ ਸੇ।
ਰਾਤਰੀ ਗੁਜ਼ਾਰੀ ਕਰ ਖਾਨ ਪਾਨ ਆ, ਫਤੇ ਸ਼ਾਹ.....................................।

ਆਈ ਜਾਂ ਬਰਾਤ ਗਈ ਉਲਟ ਖੇਲ ਆ, ਧੇਤਿਆਂ ਭਤੇਤਿਆਂ ਦਾ ਹੋਇਆ ਮੇਲ ਆ।
ਭੁੱਲ ਗਈ ਅਸਾਡੀ ਉਸ ਨੂੰ ਪਛਾਣ ਆ, ਫਤੇ ਸ਼ਾਹ...................................।

ਲੱਗੀ ਪ੍ਰਦਰਸ਼ਨੀ ਜਾਂ ਦਾਜ ਦੌਣ ਦੀ, ਹੋਣ ਲੱਗੀ ਸੋਭਾ ਰਾਜਨ ਦੇ ਭੌਨ ਦੀ।
ਲੱਗਿਆ ਪ੍ਰੋਤ ਜਾਂ ਸਿਫ਼ਤ ਗਾਣ ਆਂ, ਫਤੇ ਸ਼ਾਹ...........................।

ਦਾਨੀਆਂ ਦੇ ਨਾਮ ਵੱਖੋ ਵੱਖ ਬੋਲਦਾ, ਹੋਇਆ ਜਾਂ ਜਿਕਰ ਆਪ ਦੇ ਤੰਬੋਲ ਦਾ।
ਭੀਮ ਚੰਦ ਹੋ ਗਿਆ ਕ੍ਰੋਧਵਾਨ ਆ, ਫਤੇ ਸ਼ਾਹ..................................।

ਫਤੇ ਸ਼ਾਹ ਨੂੰ ਘੂਰੀ ਵੱਟ ਕੇ ਸੁਨਾਂਵਦਾ, ਮੇਰੇ ਨਾਲ ਸਾਂਝ ਰੱਖਣੀ ਜੇ ਚਾਂਹਵਦਾ।
ਮੋੜਦੇ ਗੁਰੂ ਦਾ ਸਾਰਾ ਹੀ ਸਮਾਨ ਹੈ, ਫਤੇ ਸ਼ਾਹ...............................।

ਮੇਰੇ ਵੈਰੀ ਨਾਲ ਰੱਖੇਂਗਾ ਜੇ ਯਾਰੀਆਂ, ਮੇਰੇ ਨਾਲ ਰਹਿਣੀਆਂ ਨਹੀਂ ਸਾਕਾਦਾਰੀਆਂ।
ਛੱਡ ਦਿਆਂਗਾ ਤੇਰੀ ਕੰਨਿਆ ਨਾਦਾਨ ਆਂ, ਫਤੇ ਸ਼ਾਹ...............................।

ਸੁਣ ਫਤੇ ਸ਼ਾਹ ਉਸਦੇ ਕੁਬੋਲ ਨੂੰ, ਤੋਰ ਤਾਂ ਅਸਾਨੂੰ ਮੋੜ ਕੇ ਤੰਬੋਲ ਨੂੰ।
ਮਗਰੋਂ ਲੁਟੇਰੇ ਚਾੜ੍ਹ ਤੇ ਜਵਾਨ ਆਂ, ਫਤੇ ਸ਼ਾਹ........................।

ਯਮਨਾ ਦਾ ਘਾਟ ਰੋਕ ਕੇ ਖਲੋ ਗਏ, ਸੂਰਮੇ ਅਸਾਡੇ ਵੀ ਤਿਆਰ ਹੋ ਗਏ।
ਚੱਲੀ ਤਲਵਾਰ ਹੋਇਆ ਘਮਸਾਨ ਆ, ਫਤੇ ਸ਼ਾਹ..........................।

ਜੀਵਨ ਜੀ ਵਾਰ ਕਰ ਦੇ ਸਹਾਰਦੇ, ਲੰਘ ਆਏ ਪਾਰ ਮਰਦੇ ਤੇ ਮਾਰਦੇ।
ਆਉਣ ਵਾਲੇ ਸਮੇਂ ਦਾ ਕਰੋ ਧਿਆਨ ਆ, ਫਤੇ ਸ਼ਾਹ..................।

## ਪਠਾਣਾ ਦਾ ਸਤਿਗੁਰਾਂ ਨੂੰ ਛੱਡ ਕੇ ਜਾਣਾ

### ਕਮਾਨੀ

ਸਾਰੀ ਸੁਣੀ ਪਠਾਣਾਂ ਗੱਲ, ਮੱਚੀ ਦਿਲਾਂ ਦੇ ਵਿਚ ਤਰਥੱਲ।
ਆਏ ਪਾਸ ਗੁਰਾਂ ਦੇ ਚੱਲ, ਲੱਗੇ ਕਰਨ ਬਿਆਨਾ ਏ।
ਸਾਡੀ ਤਲਬ ਛਿਮਾਹੀ ਤਾਰੋ, ਅਸਾਂ ਘਰ ਵਾਪਸ ਜਾਣਾ ਏ।

ਸਤਿਗੁਰ ਕਹਿੰਦੇ ਧੀਰਜ ਨਾਲੇ, ਪੈਂਦੇ ਕਿਹੜੀ ਗੱਲੋਂ ਕਾਲ੍ਹੇ
ਆਏ ਦਿਲ ਮੇਂ ਕਿਆ ਖਿਆਲੇ, ਚਿਹਰੇ ਪਏ ਨਕਾਰੇ ਆ।
ਇਹ ਨਹੀ ਛੱਡ ਜਾਣ ਦਾ ਵੇਲਾ, ਵੈਰੀ ਖੜ੍ਹਾ ਪੁਕਾਰੇ ਆ।

ਚਿੱਠੀ ਪੱਤਰ ਘਰਾਂ ਤੋਂ ਆਏ, ਜਾਣੇ ਸੁੰਨਤ ਬਾਲ ਪਠਾਏ।
ਸੱਦੇ ਰਿਸ਼ਤੇਦਾਰ ਸਬਾਏ, ਰਲਮਿਲ ਜਸ਼ਨ ਮਨਾਣਾ ਏ।
ਸਾਡੀ.................................................।

ਡਰ ਗਏ ਜੰਗ ਦਾ ਸੁਣ ਕੇ ਸ਼ੋਰ, ਕਰ ਗਏ ਮਨ ਡਾਹਡੇ ਕਮਜ਼ੋਰ।
ਅੰਦਰੋਂ ਹੋਰ ਤੇ ਬਾਹਰੋਂ ਹੋਰ, ਇਹ ਕਾਇਰਾਂ ਦੇ ਕਾਰੇ ਆ।
ਇਹ ਨਹੀਂ.................................................।

ਮੋਮਨ ਮੱਤ ਦਾ ਇਹ ਰਿਵਾਜ਼, ਇਹੋ ਦਿਨ ਸਾਡਾ ਸਿਰਤਾਜ।
ਜਾਈਏ ਘਰੀਂ ਨਾ ਲੱਗਦੀ ਲਾਜ਼, ਮਿਹਣੇ ਦਏ ਜ਼ਮਾਨਾ ਏ।
ਸਾਡੀ.....................................................।

ਬੁੱਧੂ ਸ਼ਾਹ ਦੇ ਵੱਲ ਤਕਾਵੋ, ਮਿੱਤਰਤਾ ਨੂੰ ਲਾਜ ਨਾ ਲਾਵੋ।
ਯਾਰੀ ਦਾ ਅੰਗਪਾਲ ਵਿਖਾਵੋ, ਸਾਂਝੀ ਬਣੋ ਹਮਾਰੇ ਆ
ਇਹ..................................................।

ਵਾਧਾ ਕਰੋ ਨਾ ਸਮਾਂ ਵਿਚਾਰੋ, ਮਿਹਣੇ ਪੀਰਾਂ ਦੇ ਨਾ ਮਾਰੋ।
ਸਾਡਾ ਤੁਰਤ ਹਿਸਾਬ ਨਕਾਰੋ, ਸਾਡੀ ਕਰੋ ਨਾਂ ਹਾਨਾ ਏ।
ਸਾਡੀ...................................................।

ਬਦਲੀ ਨੀਤ ਤੁਸਾਂ ਦੀ ਖਾਨੋਂ, ਕਾਫ਼ਰ ਡੋਲੇ ਧਰਮ ਇਮਾਨੋਂ।
ਲਾਹਨਤ ਲੈ ਕੇ ਤੁਰੇ ਜਹਾਨੋਂ, ਦੋਜ਼ਕ ਦੇ ਹਕਦਾਰੇ ਆ।
ਇਹ..................................................।

ਗੱਲਾਂ ਨਾਲ ਨਾ ਗੱਲ ਵਧਾਓ, ਨਾਹੀਂ ਖਪੋ ਨਾ ਸਾਨੂੰ ਖਪਾਓ।
ਸਾਡੀ ਖੁਸ਼ੀ ਚ ਭੰਗ ਨਾ ਪਾਓ, ਬੇਸ਼ੱਕ ਦਿਓ ਨਾ ਆਨਾ ਏ।
ਸਾਡੀ.....................................................।

ਜੀਵਨ ਸਿੰਘ ਇਉਂ ਕਰੇ ਬਿਆਨ, ਦੇ ਕੇ ਧੋਖਾ ਤੁਰੇ ਪਠਾਨ।
ਯਾਰੀ ਦੇ ਗੁਣ ਪਰਖੇ ਜਾਣ, ਪੈਣ ਜਾਂ ਸੰਕਟ ਭਾਰੇ ਆ।
ਇਹ..................................................।

## ਸਤਿਗੁਰਾਂ ਵਲੋਂ ਬੁਧੂ ਸ਼ਾਹ ਨੂੰ ਪੱਤਰ ਲਿਖਣਾ

ਬੈਂਤ

ਤੁਰ ਗਏ ਪਠਾਣ ਤਾਂ ਸਤਿਗੁਰਾਂ ਨੇ, ਬੁੱਧੂ ਸ਼ਾਹ ਨੂੰ ਪੱਤਰ ਪਠਾਇਆ ਏ।
ਧੋਖਾ ਦੇ ਕੇ ਗਏ ਮੁਰੀਦ ਤੇਰੇ, ਜੰਗ ਯੁੱਧ ਦਾ ਸਮਾਂ ਜਾ ਆਇਆ ਏ।
ਭੀਖਣ ਖਾਂ ਨਜ਼ਾਬਤ ਖਾਂ ਹੋਏ ਬਾਗ਼ੀ, ਤੀਜਾ ਖ਼ਾਨ ਹਯਾਤ ਰਲਾਇਆ ਏ।
ਇੱਕੋ ਰਹਿ ਗਿਆ ਏ ਕਾਲੇ ਖਾਂ ਕੱਲਾ, ਮਨ ਉਸ ਨੇ ਨਹੀਂ ਡੁਲਾਇਆ ਏ।
ਤਿੰਨੇ ਰਲੇ ਪਹਾੜੀਆਂ ਨਾਲ ਜਾ ਕੇ, ਮਾਲ ਲੁੱਟ ਦਾ ਮੁਆਫ਼ ਕਰਾਇਆ ਏ।
ਚਾਅ ਚੜ੍ਹ ਗਿਆ ਰਾਜੇ ਪਹਾੜੀਆਂ ਨੂੰ, ਉਨ੍ਹਾਂ ਜੰਗ ਦਾ ਬਿਗਲ ਵਜਾਇਆ ਏ।
ਫਤੇ ਸ਼ਾਹ ਤੇ ਭੀਮ ਚੰਦ ਹੋਏ ਆਗੂ, ਸੈਨਾਪਤੀ ਹੰਡੂਰ ਠਹਿਰਾਇਆ ਏ।
ਯੋਧਾ ਸੂਰਮਾ ਤੀਰ ਅੰਦਾਜ਼ ਪੂਰਾ, ਸਾਨੀ ਅਰਜਨ ਦਾ ਆਪ ਕਹਾਇਆ ਏ।
ਜੱਸੋਵਾਲ ਚੰਦੇਲ ਗੁਲੇਰ ਰਾਜਾ, ਡਡਵਾਲ ਕਟੋਚ ਰਲਾਇਆ ਏ।
ਅੱਠਾਂ ਰਾਜਿਆਂ ਦਾ ਦਲ ਹੋ ਕੱਠਾ, ਰਣ ਭੂਮਿਕਾ ਵੱਲ ਸਧਾਇਆ ਏ।

## ਸਤਿਗੁਰਾਂ ਵੱਲੋਂ ਜੰਗ ਦੀ ਤਿਆਰੀ

ਵਾਰ

ਏਧਰ ਕਰੀ ਤਿਆਰੀ ਜੰਗ ਦੀ, ਸੱਚੇ ਸਤਿਗੁਰ ਸ਼ਾਹ ਸੁਲਤਾਨ।
ਲੀਤੇ ਨਿਰਭੈ ਨਿਰਛਲ ਸੂਰਮੇ, ਜਤੀ ਸਤੀ ਹਠੀ ਬਲਵਾਨ।
ਪਹਿਲਾਂ ਦਇਆ ਰਾਮ ਪ੍ਰੋਤ ਹੈ, ਦੂਜਾ ਨੰਦ ਚੰਦ ਪ੍ਰਧਾਨ।
ਤੀਜਾ ਤਕ ਮਾਮਾ ਕਿਰਪਾਲ ਚੰਦ, ਹਰ ਸ਼ਸਤਰ ਦਾ ਕਲਾਵਾਨ।
ਮਾਨੋ ਪੰਜੇ ਪੁੱਤਰ ਭੂਆ ਦੇ, ਸ਼ਸਤਰ ਧਾਰੀਆਂ ਦੀ ਸੰਤਾਨ।
ਸੰਗੋਸ਼ਾਹ ਜੀਤ ਮੱਲ ਸੂਰਮਾ, ਤੀਜਾ ਮਾਹਰੀ ਚੰਦ ਵਖਾਨ।
ਚੌਥਾ ਗੰਗਾ ਰਾਮ ਗੁਲਾਬ ਚੰਦ, ਪੰਜੇ ਪਾਂਡਵਾਂ ਵਾਂਗ ਦਿਸਾਨ।
ਦਲ ਜੁੜਿਆ ਮਾਝਾ ਮਾਲਵਾ, ਸਾਢੇ ਛੇ-ਛੇ ਫੁੱਟ ਜਵਾਨ।
ਮੱਥੇ ਚੌੜੇ ਮੁੱਛਾਂ ਕੁੰਢੀਆਂ, ਨੇਤਰ ਚਮਕਣ ਸ਼ੇਰ ਸਮਾਨ।

ਅੰਗ ਫੁਰਤੀ ਦੇ ਨਾਲ ਫਰਕਦੇ, ਬਾਹੀਂ ਡੌਲੇ ਭਰੇ ਤੂਫ਼ਾਨ।
ਭੱਥੇ ਤੀਰਾਂ ਦੇ ਨਾਲ ਭਰ ਲਏ, ਮੋਢੇ ਲਟਕਣ ਸਬਜ਼ ਕਮਾਨ।
ਹੱਥੀਂ ਤੇਗਾਂ ਢਾਲਾਂ ਬਰਛੀਆਂ, ਨੇਜ਼ੇ ਨੌਂ ਨੌਂ ਫੁੱਟੇ ਉਚਾਣ।
ਜਦੋਂ ਆਵਣ ਵਿਚ ਮੈਦਾਨ ਦੇ, ਹਾਥੀ ਮਸਤੇ ਵਿੰਨ ਵਖਾਨ।
ਰਲ ਛੱਡੇ ਜੈਕਾਰੇ ਫਤੇ ਦੇ, ਕੰਬੇ ਪਰਬਤ ਸੁਣ ਗਰਜਾਨ।
ਲੈ ਹੁਕਮ ਤੁਰੇ ਸਤਿਗੁਰਾਂ ਦਾ, ਅੱਗੇ ਕੇਸਰੀ ਝੁਲ੍ਹੇ ਨਿਸ਼ਾਨ।
ਲੱਗੀ ਚੋਟ ਡਬਲ ਰਣਜੀਤ ਤੇ, ਪਈਆਂ ਗੂੰਜਾਂ ਵਿੱਚ ਅਸਮਾਨ।
ਰਲ ਕਦਮ ਉਠਾਏ ਰਾਕੀਆਂ, ਚਾਲੋ ਚਾਲੀ ਸੁੰਭ ਖੜਕਾਨ।
ਲੈ ਕੇ ਫ਼ੌਜ ਗੁਰੂ ਦਸਮੇਸ਼ ਜੀ, ਜੀਵਨ ਮੱਲਿਆ ਆਣ ਮੈਦਾਨ।

## ਸਿੰਘਾਂ ਤੇ ਪਹਾੜੀਆਂ ਵਿਚ ਘਮਸਾਨ ਦਾ ਜੰਗ

ਲਹਿਰੀਆ

ਦੋਵੇਂ ਦਲ ਚੋਟਾਂ ਧੌਂਸਿਆਂ ਤੇ ਮਾਰ ਕੇ।
ਇਕ ਦੂਜੇ ਦੀਆਂ ਤਾਕਤਾਂ ਵੰਗਾਰ ਕੇ।
ਤੇਗਾਂ ਤੀਰ ਭਾਲੇ ਬਰਛੀਆਂ ਸੰਭਾਰ ਕੇ।
ਆਹਮੋਂ ਸਾਹਮਣੀ ਬਰਾਬਰ ਦੀ ਹੋਈ ਵੰਡ ਆ।
ਵੱਡੇ ਯੋਧਿਆਂ ਦੇ ਜਾਣੇ ਪਰਖੇ ਘਮੰਡ ਆ।

ਜੈ ਦੇਵਾ ਦੇ ਪਹਾੜੀ ਨਾਹਰੇ ਮਾਰਦੇ।
ਫਤੇ ਖ਼ਾਲਸੇ ਅਕਾਲ ਦੀ ਉਚਾਰਦੇ।
ਚਾੜ੍ਹ ਤੰਦੀਆਂ ਤੋਂ ਧਨੁਸ਼ ਟਣਕਾਰ ਦੇ।
ਫਾਇਰ ਕੱਢਿਆ ਬੰਦੂਕਾਂ ਹੋਈਆਂ ਧੂੰਆਂ ਧਾਰੀਆਂ।
ਗੰਗਾਂ ਖ਼ੂਨ ਦੀ ਵਗਾਈ ਜੰਗ ਦੇ ਖਿਡਾਰੀਆਂ।

ਜੁਟੇ ਆਪੋ ਵਿੱਚ ਘੋੜ ਅਸਵਾਰ ਨੇ।
ਕੀਤੇ ਪੈਦਲਾਂ ਤੇ ਪੈਦਲਾਂ ਨੇ ਵਾਰ ਨੇ।
ਚੱਲੇ ਖ਼ੂਨ ਦੇ ਫੁਹਾਰੇ ਧਾਰੋ ਧਾਰ ਨੇ।
ਖ਼ੂਨੀ ਤੀਰ ਫੁੰਕਾਰੇ ਕੜਕੇ ਕੁਵੰਢ ਆ।
ਵੱਡੇ......................................।

ਪਾ ਕੇ ਸੂਰਮੇ ਰਕਾਬਾਂ ਉਤੇ ਭਾਰ ਆ।
ਭਾਲੇ ਨੇਜ਼ਿਆਂ ਦੇ ਕਰਦੇ ਨੇ ਵਾਰ ਆ।
ਵਿੰਨ ਛਾਤੀਆਂ ਨੂੰ ਲੰਘ ਜਾਂਦੇ ਪਾਰ ਆ।
ਤੇਗਾਂ ਮਾਰ ਕੇ ਸਰੀਰ ਕਰਦੇ ਨੇ ਫਾੜੀਆਂ।
ਗੰਗਾ........................................।

ਮਾਣ ਰਾਜਿਆਂ ਨੂੰ ਬਾਗ਼ੀਆਂ ਪਠਾਣਾਂ ਦਾ।
ਰਾਜਪੂਤਾਂ ਫੌਜੀਆਂ ਦੇ ਭਾਰੇ ਬਾਣਾਂ ਦਾ।
ਬਹੁ ਗਿਣਤੀ ਦੇ ਜੰਗੀਆਂ ਜਵਾਨਾਂ ਦਾ ।
ਸਤਿਗੁਰੂ ਖਾਲਸੇ ਦਾ ਥਾਪੜ ਦੇ ਕੰਡ ਆ।
ਵੱਡੇ.......................................।

ਚਾਅ ਬਾਗ਼ੀਆਂ ਪਠਾਣਾਂ ਨੂੰ ਹੈ ਲੁਟਦਾ ।
ਹੱਲਾ ਬੋਲਿਆ ਕਰੋਧੀ ਕੜ ਕੁੱਟਦਾ ।
ਅੱਗੇ ਮੋਰਚਾ ਭਿਆਨਕ ਨਹੀਂ ਟੁੱਟਦਾ।
ਫੜ ਚਿੜੀਆਂ ਦੇ ਬਾਜ਼ਾਂ ਦੀਆਂ ਝੰਡਾਂ ਝਾੜੀਆਂ।
ਗੰਗਾ........................................।

ਸੰਗੋਸ਼ਾਹ ਨੇ ਨਜ਼ਾਬਤ ਖ਼ਾਂ ਰੋਕਿਆ ।
ਨੇਜ਼ਾ ਰੰਗਲਾ ਕਲੇਜੇ ਵਿਚ ਠੋਕਿਆ ।
ਪੁੱਠਾ ਡਿੱਗਿਆ ਚੁਫਾਲ ਸਾਹ ਰੋਕਿਆ।
ਇਹਦੇ ਪਾਛੂਆਂ ਨੂੰ ਪੈ ਗਈ ਇਹ ਤੁਰਤ ਠੰਢ ਆਂ।
ਵੱਡੇ.............................................।

ਹਰੀ ਚੰਦ ਅੱਗੇ ਵਧਿਆ ਹੰਡੂਰੀਆ ।
ਜੀਤ ਮੱਲ ਸੂਰਮੇ ਨੇ ਅੱਗੋਂ ਘੂਰਿਆ ।
ਵਾਰ ਦੋਹਾਂ ਨੇ ਚਲਾਏ ਭਰਭੂਰ ਆ ।
ਗਿਰੇ ਮੂਰਛਾ ਹੋ ਦੋਹਾਂ ਸੁਰਤਾਂ ਵਿਸਾਰੀਆਂ ।
ਗੰਗਾ..........................................।

ਬੁੱਧੂ ਸ਼ਾਹ ਪੀਰ ਫ਼ੌਜ ਲੈ ਕੇ ਵੱਜਿਆ।
ਗਾਜ਼ੀ ਰਣ ਭੂਮਿਕਾ ਚ ਸ਼ੇਰ ਗੱਜਿਆ ।
ਨਾਲੀ ਭਰਕੇ ਬੰਦੂਕਾਂ ਫਾਇਰ ਤੱਜਿਆ ।
ਪੈਂਦੀ ਕਾਲੀਆਂ ਘਟਾਵਾਂ ਚੋਂ ਗੜਿਆਂ ਦੀ ਫੰਡ ਆ ।
ਵੱਡੇ..............................................।

ਭਾਨ ਛਿਪਿਆ ਅੰਧੇਰ ਹੋਣ ਡਹਿ ਗਿਆ ।
ਘੋਲ ਜੀਵਨ ਬਰਾਬਰ ਦਾ ਰਹਿ ਗਿਆ ।
ਗੁਣਾ ਅਗਲੇ ਸਵੇਰੇ ਉੱਤੇ ਪੈ ਗਿਆ ।
ਚਾਰ ਪਹਿਰ ਰਾਤ ਦੀਆਂ ਘੜੀਆਂ ਉਧਾਰੀਆਂ।
ਗੰਗਾ.........................................।

## ਦੂਸਰੇ ਦਿਨ ਦੀ ਜੰਗ ਦਾ ਹਾਲ

### ਕੋਰੜਾ

ਅਗਲੀ ਸਵੇਰ ਦੀ ਸੁਣਾਵਾਂ ਵਾਰਤਾ, ਰਣ ਭੂਮਿਕਾ ਨੂੰ ਯੋਧਿਆਂ ਸ਼ਿੰਗਾਰਤਾ ।
ਬੀਰ ਰਸ ਬੋਲੇ ਵਿੱਚ ਅੰਗ ਅੰਗ ਦੇ, ਦੋਹੀਂ ਪਾਸੀਂ ਸੂਰਮੇ ਖਿਲਾਰੀ ਜੰਗ ਦੇ।

ਪੈਂਦੇ ਚਮਕਾਰੇ ਨੇਜ਼ਿਆਂ ਨਿਸ਼ਾਨਾਂ ਦੇ, ਸ਼ੋਭਨੀਕ ਤਾਰੇ ਜਿਵੇਂ ਅਸਮਾਨਾਂ ਦੇ ।
ਵਿੰਨਕੇ ਕਲੇਜੇ ਅਸਮਾਨੀ ਟੰਗਦੇ, ਦੋਹੀਂ ਪਾਸੀਂ...........................।

ਇੱਕ ਦੂਸਰੇ ਨੂੰ ਪਹਿਲਾਂ ਲਲਕਾਰ ਕੇ, ਕਰਦੇ ਨੇ ਵਾਰ ਫੇਰ ਬਲ ਧਾਰ ਕੇ ।
ਮਾਰਨੋਂ ਨਾ ਢਿੱਲ ਮਰਨੋਂ ਨਾ ਸੰਗਦੇ, ਦੋਹੀਂ ਪਾਸੀਂ...........................।

ਪਟੇ ਜਿਉਂ ਮਸ਼ੀਨਾਂ ਤੇ ਚਲਣ ਆਰੀਆਂ, ਪਟੇਬਾਜ਼ ਤੇਜ਼ ਫੇਰਦੇ ਕਟਾਰੀਆ
ਜਾਂਵਦੇ ਜਵਾਨਾਂ ਚੋਂ ਦੋਧਾਰੇ ਲੰਘਦੇ, ਦੋਹੀਂ ਪਾਸੀਂ...........................।

ਬਾਜ਼ਾਂ ਨਾਲ ਬਾਜ਼ ਸ਼ੇਰਾਂ ਨਾਲ ਸ਼ੇਰ ਜਿਉਂ, ਨਿਰਭੈ ਦਲੇਰਾਂ ਨਾਲ ਜੁਟੇ ਦਲੇਰ ਇਉਂ।
ਵਧਦੇ ਅਗੇਰੇ ਪਿਛਾ ਨਾ ਉਲੰਘਦੇ, ਦੋਹੀਂ ਪਾਸੀਂ...........................।

ਢਾਲਾਂ ਉੱਤੇ ਫੱਟ ਪੈਂਦੇ ਤਲਵਾਰਾਂ ਦੇ, ਘਾੜਤ ਘੜਨ ਸੰਦ ਠਠਿਆਰਾਂ ਦੇ ।
ਸਾਜ਼ ਸੁਰ ਵੱਜਦੇ ਨੇ ਮਰਦੰਗ ਦੇ, ਦੋਹੀਂ ਪਾਸੀਂ...........................।

ਕੱਟੀ ਜਾਣ ਅੰਗ ਵਾਰ ਤਲਵਾਰਾਂ ਦੇ, ਝਾੜਦੀ ਹਨੇਰੀ ਫੁੱਲ ਜੋ ਅਨਾਰਾਂ ਦੇ।
ਵਿਛਣ ਵਿਛਾਉਣੇ ਰੰਗਲੇ ਪਲੰਘ ਦੇ, ਦੋਹੀਂ ਪਾਸੀਂ..........................।

ਧਨੁਸ਼ ਧਾਰੀਆਂ ਨੇ ਛੱਡੇ ਤੀਰ ਚਾੜ੍ਹ ਕੇ, ਧੱਸਦੇ ਸਰੀਰਾਂ ਚ ਸੰਜੋਆਂ ਪਾੜ ਕੇ ।
ਉੱਡਣੇ ਸਪੋਲੀਏ ਜਿਉਂ ਜਾਣ ਡੰਗ ਦੇ, ਦੋਹੀਂ ਪਾਸੀਂ..........................।

ਸਾਧ ਕਿਰਪਾਲ ਕੁਤਕਾ ਸੰਭਾਰਿਆ, ਕੱਸ ਕੇ ਹਯਾਤ ਖਾਂ ਦੇ ਸਿਰ ਮਾਰਿਆ।
ਚਿਣੀ ਚਿਣੀ ਹੋਇਆ ਵਾਂਗ ਕੱਚ ਵੰਗ ਦੇ, ਦੋਹੀਂ ਪਾਸੀਂ........................।

ਸੰਗੋ ਸ਼ਾਹ ਨਜ਼ਾਬਤ ਖ਼ਾਂ ਲੜੇ ਡਟ ਕੇ, ਸਾਂਝੇ ਵਾਰ ਨਾਲ ਗਿਰੇ ਸੀਸ ਕੱਟ ਕੇ।
ਸੌਂ ਗਏ ਸਾਰੇ ਨਾਲੇ ਸੁਪਨੇ ਉਮੰਗ ਦੇ, ਦੋਹੀਂ ਪਾਸੀਂ..........................।

ਮੰਨ ਦੇ ਨੇ ਮੋਮਨ ਜੋ ਦਿਨ ਈਦ ਦਾ, ਜੀਵਨ ਸਫ਼ਲ ਮਰਨਾ ਸ਼ਹੀਦ ਦਾ ।
ਗਾੜ੍ਹੀ ਰੱਤ ਨਾਲ ਇਤਿਹਾਸ ਰੰਗਦੇ, ਦੋਹੀਂ ਪਾਸੀਂ..........................।

## ਖਾਲਸੇ ਦੀ ਜੰਗ ਵਿੱਚ ਫਤੇ

### ਦਵੱਈਆ

ਦਿਵਸ ਤੀਸਰੇ ਦੋਵੇਂ ਫ਼ੌਜਾਂ, ਆਈਆਂ ਉਸ ਟਿਕਾਣੇ ।
ਜਿੱਥੇ ਕਾਵਾਂ ਇੱਲਾਂ ਗਿਰਝਾਂ, ਪੇਟ ਭਰੇ ਮਨ ਭਾਣੇ।
ਭੂਤ ਪ੍ਰੇਤ ਪਿਸ਼ਾਚ ਪਸੀਜੇ, ਖੱਪਰ ਪੂਰ ਚੜ੍ਹਾਏ ।
ਗਿੱਦੜ ਕੁੱਤੇ ਗੋਸਤ ਖਾਣੇ, ਆਏ ਦੂਰੋਂ ਧਾਏ।

ਭੈਂਰੋਂ ਜਤੀ ਸਤੀ ਗੌਰਜਾ, ਤਿਲਕ ਸ਼ਿਵਾ ਨੂੰ ਲਾਇਆ ।
ਭੋਲੇ ਨਾਥ ਨੇ ਰਣ ਭੂਮੀ ਵਿੱਚ, ਡੌਰੂ ਆਣ ਵਜਾਇਆ।
ਸੂਰਮਿਆਂ ਦੀ ਰੱਤ ਦੇ ਖੱਪਰ, ਜੋਗਨੀਆਂ ਭਰ ਪੀਤੇ ।
ਸੂਹੇ ਸਿਰਾਂ ਦੇ ਹਾਰ ਪਰੋ ਕੇ, ਭੇਟ ਚੰਡੀ ਦੀ ਕੀਤੇ।

ਰਣ ਭੂਮੀ ਦਾ ਰੰਗ ਵੇਖ ਕੇ, ਕਾਇਰਾਂ ਦੇ ਮਨ ਕੰਬੇ।
ਲਾਲੋ ਲਾਲ ਸੂਰਮੇ ਗਰਜੇ, ਕਰ ਧਰ ਸ਼ਸਤਰ ਥੰਭੇ ।
ਸੈਨਾਪਤੀ ਹਰੀ ਚੰਦ ਓਧਰ, ਏਧਰ ਕਲਗੀ ਵਾਲਾ ।
ਦੋਨਾਂ ਦੇ ਹੀ ਬਾਹੂ ਬਲ ਦਾ, ਲੱਗਾ ਹੋਣ ਵਿਖਾਲਾ।

ਸਤਿਗੁਰ ਕਹਿੰਦੇ ਰਾਜੇ ਤਾਈਂ, ਕਰ ਲੈ ਵਾਰ ਜਵਾਨਾਂ ।
ਕੱਢ ਲੈ ਹਰਖ ਦਿਲੇ ਦਾ ਸਾਰਾ, ਪਵੇ ਨਾ ਫਿਰ ਪਛਤਾਣਾ ।
ਚਾੜ੍ਹ ਕੇ ਬਾਣ ਧਨੁਸ਼ ਤੇ ਰਾਜੇ, ਛੱਡਿਆ ਤਾਣ ਲਗਾ ਕੇ ।
ਦਸਤਾਰੇ ਦੇ ਪੇਚ ਚੀਰ ਕੇ. ਪਿਆ ਅਗੇਰੇ ਜਾ ਕੇ।

ਦੂਜਾ ਫੇਰ ਨਿਸ਼ਾਨਾ ਲੈ ਕੇ, ਨਾਲ ਕ੍ਰੋਧ ਚਲਾਇਆ ।
ਕਾਠੀ ਦੇ ਹੰਨੇ ਵਿੱਚ ਜਾ ਕੇ, ਉਸ ਨੇ ਮੂੰਹ ਛੁਪਾਇਆ ।
ਛੱਡਿਆ ਤੀਜਾ ਵਾਰ ਆਖ਼ਰੀ, ਪੇਟੀ ਵਿੱਚ ਜਾ ਲੱਗਾ ।
ਹਰੀ ਚੰਦ ਰਾਜੇ ਦਾ ਚਿਹਰਾ, ਹੋ ਗਿਆ ਪੀਲਾ ਬੱਗਾ।

ਸ਼ਾਹ ਅਸਵਾਰ ਸਵਰਨ ਮੁੱਖੀ ਦਾ, ਮੂੰਹ ਰਾਜੇ ਵੱਲ ਕੀਤਾ ।
ਮੱਥਾ ਚੀਰ ਕੇ ਪਾਰ ਸਿਧਾਇਆ, ਸਾਹ ਰਾਜੇ ਦਾ ਪੀਤਾ ।
ਪਿਆ ਪਲਾਣੋ ਸਿਰ ਤਲਵਾਏ, ਬੀਰ ਗਤੀ ਪਾ ਲੀਤੀ ।
ਲੈ ਕੇ ਫ਼ੌਜ ਪਹਾੜੀਏ ਨੱਸੇ, ਕਿਸੇ ਸੰਭਾਲ ਨਾ ਕੀਤੀ।

ਚੋਟ ਲਗੀ ਰਣਜੀਤ ਨਗਾਰੇ, ਜੀਤ ਪਈ ਗੁਰ ਕੇਰੀ ।
ਸੰਖਨ ਕੀ ਧੁਨ ਘੰਟਨ ਕੀ ਸੇ, ਬੋਲੀ ਫ਼ਤੇ ਉਚੇਰੀ।
ਹੋਏ ਸ਼ਹੀਦ ਤੇ ਜ਼ਖ਼ਮੀ ਜਿਤਨੇ, ਸਾਰੇ ਤੁਰਤ ਸੰਭਾਰੇ ।
ਜੀਵਨ ਸਤਿਗੁਰ ਫਤੇ ਗਜਾਉਂਦੇ ਪਾਉਂਟਾ ਸਾਹਿਬ ਪਧਾਰੇ।

********************

## ਚੇਤੋ ਮਸੰਦ

ਚੇਤੋ ਨਾਮ ਦਾ ਮਸੰਦ ਗੁਰੂ ਘਰ ਵਿੱਚ ਸਾਰਿਆਂ ਮਸੰਦਾ ਦਾ ਪ੍ਰਧਾਨ ਸੀ। ਉਸ ਦਾ ਜੀਵਨ ਗੁਰਸਿੱਖਾਂ ਵਾਲਾ ਨਹੀਂ ਰਿਹਾ। ਉਹ ਬਹੁਤ ਵੱਡਾ ਹੰਕਾਰੀ ਅਤੇ ਬਈਮਾਨ ਸੀ। ਦੂਜੇ ਮਸੰਦ ਵੀ ਉਸ ਵਰਗੇ ਹੀ ਹੋ ਗਏ ਸਨ। ਸੰਗਤਾ ਵੱਲੋਂ ਗੁਰੂ ਗੋਬਿੰਦ ਸਿੰਘ ਜੀ ਨੂੰ ਮਸੰਦਾ ਦੀਆਂ ਵਧੀਕੀਆਂ ਦੀਆਂ ਨਿੱਤ ਖਬਰਾਂ ਆ ਰਹੀਆਂ ਸਨ। ਸਤਿਗੁਰੂ ਜੀ ਨੇ ਵੈਸਾਖੀ ਦੇ ਮੇਲੇ ਤੇ ਸਾਰੇ ਮਸੰਦਾ ਨੂੰ ਝਿੜਕਿਆ ਕਿ ਉਹ ਸੰਗਤ ਨੂੰ ਖੱਜਲ ਖੁਆਰ ਨਾ ਕਰਨ ਅਤੇ ਪੂਰੀ ਉਗਰਾਹੀ ਗੁਰੂ ਘਰ ਜਮਾਂ ਕਰਵਾਉਣ। ਮਸੰਦਾ ਨੇ ਸਾਰੀ ਗਲ ਚੇਤੋ ਨੂੰ ਦੱਸੀ। ਅਗਲੇ ਦਿਨ ਚੇਤੋ ਸਾਰੇ ਮਸੰਦ ਸਾਥੀਆਂ ਨੂੰ ਨਾਲ ਲੈ ਕੇ ਗੁਰੂ ਦਰਬਾਰ ਗਿਆ ਅਤੇ ਬੋਲ ਕੁਬੋਲ ਬੋਲਿਆ। ਸਤਿਗੁਰੂ ਜੀ ਨੇ ਸੰਗਤ ਨੂੰ ਸੰਬੋਧਨ ਕਰ ਕੇ ਕਿਹਾ ਅੱਜ ਤੋਂ ਬਾਅਦ ਕੋਈ ਵੀ ਇੰਨ੍ਹਾ ਨੂੰ ਮੂੰਹ ਨਾ ਲਾਵੇ। ਆਪਣਾ ਦਸਵੰਧ ਖੁਦ ਆ ਕੇ ਭੇਟਾ ਕਰਿਆ ਕਰੋ। ਇਕ ਸੇਠ ਨੇ ਬਹੁਤ ਸੁੰਦਰ ਕੰਗਣ ਮੱਥਾ ਟੇਕਿਆ ਅਤੇ ਆਖਿਆ ਇਸ ਨਾਲ ਦਾ ਮੈਂ ਪਿਛਲੀ ਵਾਰ ਚੇਤੋ ਮਸੰਦ ਨੂੰ ਫੜਾਇਆ ਸੀ। ਗੁਰੂ ਜੀ ਚੇਤੋ ਨੂੰ ਸੱਦਿਆ ਤੇ ਕੰਗਣ ਬਾਰੇ ਪੁੱਛਿਆ ਪਰ ਉਹ ਝੂਠ ਬੋਲਿਆ ਮੈਂ ਤਾਂ ਵੇਖੇ ਨਹੀਂ। ਸਤਿਗੁਰੂ ਜੀ ਨੇ ਸਾਰੇ ਮਸੰਦਾ ਨੂੰ ਵਾਰੀ-ਵਾਰੀ ਸੱਦ ਉਹਨਾਂ ਦੇ ਪਾਜ ਖੋਲੇ।

## ਚੇਤੋ ਮਸੰਦ ਦਾ ਜੀਵਨ

### ਕੋਰੜਾ

ਨੌਵੇਂ ਸਤਿਗੁਰਾਂ ਦੇ ਸਮੇ ਤੋਂ ਆ ਰਿਹਾ, ਗੁਰੂ ਘਰ ਵਿਚ ਐਸ਼ ਸੀ ਉਡਾ ਰਿਹਾ।
ਸੰਗਤਾ ਦੇ ਵਿਚ ਪੂਰਾ ਮਾਣ ਤਾਣ ਸੀ, ਸਾਰਿਆਂ ਮਸੰਦਾ ਦਾ ਹੁਕਮਰਾਨ ਸੀ

ਪੂਰਾ ਸੱਤ ਫੁੱਟ ਸੀ ਅਕਾਰ ਬਾਡੀ ਦਾ, ਘੋੜੀ ਚੁੱਕ ਸਕਦੀ ਨਹੀਂ ਭਾਰ ਬਾਡੀ ਦਾ।
ਧਰਤੀ ਤੇ ਪੈਰ ਅੱਖਾਂ ਅਸਮਾਨ ਸੀ, ਸਾਰਿਆਂ ........................।

ਹਾਥੀ ਜਿਹਾ ਕੱਦ ਹੈ ਸੀ ਜਟਾ ਜੂਟ ਦਾ, ਸੁਬਾ ਉਠ ਖਾਵੇ ਟੋਕਰਾ ਫਰੂਟ ਦਾ।
ਦੁਧ ਦੀ ਕੜਾਹੀ ਇਹਦਾ ਜਲ ਪਾਣ ਸੀ, ਸਾਰਿਆਂ ........................।

ਮਿਲਿਆ ਰਹਾਇਸ਼ ਲਈ ਸੁਨਹਿਰੀ ਬੰਗਲਾ, ਰੇਸ਼ਮੀ ਵਛਾਉਣਾ ਤੇ ਪਲੰਗ ਰੰਗਲਾ।
ਘਰ ਵਾਲੀ ਦੀ ਵੀ ਵੱਖਰੀ ਹੀ ਸ਼ਾਨ ਸੀ, ਸਾਰਿਆਂ ........................।

ਹਾਜ਼ਰ ਪਦਾਰਥ ਹੋਏ ਮੂੰਹੋਂ ਬੋਲਿਆਂ, ਛਕਦਾ ਤਿਹਾਵਲ ਸੀ ਅਣ-ਤੋਲਿਆ।
ਚੋਂਕੜੇ ਤੋਂ ਦੂਣਾ ਪੇਟ ਦਾ ਵਦਾਨ ਸੀ, ਸਾਰਿਆਂ ........................।

ਸੇਵਾਦਾਰ ਧੂੜੀ ਚਰਨਾਂ ਦੀ ਝਾੜ ਦੇ, ਅੱਖਾਂ ਦੇ ਇਸ਼ਾਰਿਆਂ ਨੂੰ ਰਹਿਣ ਤਾੜਦੇ।
ਛਕਦੇ ਛਕੋਂਦੇ ਪੱਕਾ ਪਕਵਾਨ ਸੀ, ਸਾਰਿਆਂ ........................।

ਦੇਵ ਲੋਕ ਵਿਚ ਪੂਜਾ ਜਿਉਂ ਗਨੇਸ਼ ਦੀ, ਗੁਰੂ ਘਰ ਵਿਚ ਇਓਂ ਚੜਤ ਏਸ ਦੀ
ਏ ਵੀ ਇਕ ਨਿਕਾ ਜਿਹਾ ਭਗਵਾਨ ਸੀ, ਸਾਰਿਆਂ ........................।

ਖੀਸੇ ਸਤਿਗੁਰੂ ਦੇ ਤੇ ਹੱਥ ਏਸ ਦੇ, ਸਾਰੇ ਕੰਮ ਕਰੇ ਸਮਰੱਥ ਏਸ ਦੇ।
ਖਾਣਾ ਪੀਣਾ ਸੋਣਾ ਏਸ ਦਾ ਈਮਾਨ ਸੀ, ਸਾਰਿਆਂ ........................।

ਬੇਖੌਫ਼ ਐਹਿਦੀਆ ਜਿਉਂ ਸਰਕਾਰ ਦਾ, ਸੰਗਤਾਂ ਚ ਫਿਰੇ ਜਿਵੇਂ ਸਾਨ੍ਹ ਮਾਰਕਾ।
ਅਰਲ ਬਰਲ ਬੋਲਦਾ ਜ਼ੁਬਾਨ ਸੀ, ਸਾਰਿਆਂ ........................।

ਟਾਇਮ ਜੇ ਕੋਈ ਚਾਹੇ ਗੁਰਾਂ ਦੀ ਹਜ਼ੂਰੀ ਦਾ, ਸਾਇਨ ਕਰਵਾਵੇ ਇਹਦੀ ਮਨਜ਼ੂਰੀ ਦਾ।
ਇਸਦੇ ਅਧੀਨ ਸਾਰਾ ਭੁਗਤਾਨ ਸੀ, ਸਾਰਿਆਂ ........................।

ਗੁਰੂ ਪਰਵਾਰ ਤੇ ਵੀ ਰੋਹਬ ਰੱਖਦਾ, ਦੇਂਵਦਾ ਡਰਾਵਾ ਜਿਹਨੂੰ ਗਹਿਰੀ ਅੱਖ ਦਾ।
ਮੁੱਠੀ ਵਿਚ ਆਂਉਦੀ ਓਹਦੀ ਜਿੰਦ ਜਾਨ ਸੀ, ਸਾਰਿਆਂ ........................।

ਚੇਤੋ ਚਿਤ ਹਾਨ ਲਾਭ ਨਾ ਵਿਚਾਰਦਾ, ਆਪ ਨੂੰ ਜਣਾਵੇ ਜੇਤੂ ਸੰਸਾਰ ਦਾ।
ਜੀਵਨ ਜੀ ਪ੍ਰਭਤਾ ਚ ਗਲਤਾਨ ਸੀ, ਸਾਰਿਆਂ ........................।

## ਆਨੰਦਪੁਰ ਵਿੱਚ ਵਿਸਾਖੀ ਦਾ ਮੇਲਾ ਤੇ ਮਸੰਦਾ ਨੂੰ ਤਾੜਨਾ

### ਬੈਂਤ

ਆਪੋ ਆਪਣੇ ਨਗਰ ਇਲਾਕਿਆਂ ਚੋਂ, ਲੈ ਕੇ ਸੰਗਤਾਂ ਨਾਲ ਅਗਵਾਨ ਚੱਲੇ।
ਦਿਲੀਂ ਚਾਅ ਉਤਸ਼ਾਹ ਉਮਾਹ ਖੇੜੇ, ਗੁਰੂ ਦਰਸ਼ਨਾਂ ਨੂੰ ਸ਼ਰਧਾਵਾਨ ਚੱਲੇ।
ਚੜਦੇ ਲਹਿੰਦਿਓਂ ਦੱਖਣ ਪਹਾੜ ਵਲੋਂ, ਚਲੇ ਆਂਵਦੇ ਪੈਦਲ ਸਵਾਰੀਆਂ ਨੇ।
ਮੇਲਾ ਕਰਨ ਵਿਸਾਖੀ ਮਸੰਦ ਆਏ, ਆਨੰਦ ਪੁਰੀ ਵਿਚ ਰੋਣਕਾਂ ਭਾਰੀਆਂ ਨੇ।

ਰੋਣਕ ਵਿਚ ਬਜਾਰਾਂ ਦੇ ਹੋਣ ਲੱਗੀ, ਖੁਲ੍ਹ ਗਏ ਨੇ ਹੱਟ ਹਲਵਾਂਈਆਂ ਦੇ।
ਲੱਡੂ ਪੇੜੇ ਜਲੇਬੀਆਂ ਥਾਲ ਪੂਰੇ, ਦੇਸੀ ਘਿਉ ਮਹਿਕੇ ਮਠਿਆਈਆਂ ਦੇ।
ਸੋਗੀ ਗਿਰੀ ਬਦਾਮ ਖਰੋਟ ਸੁੱਕਾ, ਤੋੜੇ ਪੂਰ ਸਜਾਏ ਪਨਸਾਰੀਆਂ ਨੇ।
ਮੇਲਾ ਕਰਨ ........................................................।

ਕਲਾਕਾਰਾਂ ਨੇ ਪਿੜਾਂ ਵਿਚ ਲਾਈ ਰੌਣਕ, ਤੀਰਾਂ ਤੇਗਾਂ ਦੇ ਜੋਹਰ ਵਿਖਾਉਣ ਲੱਗੇ।
ਸ਼ਸਤਰ ਵਿਦਿਆ ਦੇ ਧਨੀ ਧਨੁਸ਼ਧਾਰੀ, ਅੱਖਾਂ ਮੀਟ ਨਿਸ਼ਾਨੇ ਲਗਾਉਣ ਲੱਗੇ।
ਨੇਜੇਬਾਜ ਅਸਵਾਰਾਂ ਦੇ ਤੇਜ ਰਾਕੀ, ਲਾਉਂਦੇ ਹਵਾ ਦੇ ਵਿਚ ਉਡਾਰੀਆਂ ਨੇ।
ਮੇਲਾ ਕਰਨ .......................................................।

ਖੁਲ੍ਹੇ ਵਿੱਚ ਮੈਦਾਨ ਪੰਡਾਲ ਸੱਜਿਆ, ਫਰਸ਼ ਦਰੀਆਂ ਗਲੀਚੇ ਵਿਛਾ ਦਿਤੇ।
ਚਾਰੇ ਤਰਫ਼ ਕਨਾਤਾਂ ਚੰਦੋਏ ਉਪਰ, ਆਉਣ ਜਾਣ ਲਈ ਗੇਟ ਬਣਾ ਦਿਤੇ।
ਉੱਚਾ ਆਸਣ ਸਿੰਘਾਸਣ ਦਸ਼ਮੇਸ਼ ਜੀ ਦਾ, ਚੜਤਾਂ ਜੱਗ ਨਾਲੋਂ ਅਲੋਕਾਰੀਆਂ ਨੇ।
ਮੇਲਾ ਕਰਨ .......................................................।

ਜੋਬਨ ਨਵੀਂ ਜਵਾਨੀ ਪ੍ਰਭਾਵ ਦਰਸ਼ਨ, ਖੇੜੇ ਚਿਹਰੇ ਤੋਂ ਕਮਲ ਸ਼ਰਮਾ ਰਹੇ ਨੇ।
ਪਲਕ ਨੇਤ੍ਰਾਂ ਦੀ ਝਲਕ ਪਏ ਜਿਸ ਤੇ, ਸੋਮੇਂ ਅਮ੍ਰਿਤ ਦੇ ਠੰਢ ਵਰਤਾ ਰਹੇ ਨੇ।
ਰੋਗ ਸੋਗ ਹੁੰਦੇ ਦੂਰ ਦਰਸ਼ਕਾਂ ਦੇ, ਜਾਣ ਦੁੱਖ ਦਰਿੱਦਰ ਬਿਮਾਰੀਆਂ ਨੇ ।
ਮੇਲਾ ਕਰਨ .......................................................।

ਭੇਟਾ ਆਈ ਮਸੰਦਾ ਦੇ ਰਾਂਹੀ ਜਿਤਨੀ, ਸੱਚੇ ਪਾਤਸ਼ਾਹ ਆਪ ਤਕਾਣ ਲੱਗੇ।
ਅਗਲੇ ਭਲਕ ਮਸੰਦ ਬੁਲਾ ਸਾਰੇ, ਜਾਣੀਜਾਣ ਇਓਂ ਗੱਲ ਜਨਾਣ ਲੱਗੇ।
ਮੇਲਾ ਵਧੀ ਜਾਵੇ ਭੇਟਾ ਘਟੀ ਜਾਵੇ, ਖੇਡਾਂ ਹੋਣ ਕੀ ਇਹ ਨਿਆਰੀਆਂ ਨੇ।
ਮੇਲਾ ਕਰਨ .......................................................।

ਆਪੋ ਵਿਚ ਮਸੰਦਾ ਮਿਲਾਏ ਨੇਤ੍ਰ, ਉੱਤਰ ਘੜਿਆ ਘੜਾਇਆ ਸੁਣਾ ਦਿੱਤਾ
ਧਨੀ ਸਿੱਖ ਸਭ ਗਮਨ ਪ੍ਰਲੋਕ ਕਰ ਗਏ, ਦਿੱਤਾ ਨਿਰਧਨਾਂ ਜੋ ਲਿਆ ਦਿੱਤਾ।
ਸੱਚੇ ਪਾਤਸ਼ਾਹ ਜੀ ਆਪ ਕਰੋ ਕ੍ਰਿਪਾ, ਘਰੋਂ ਸੰਗਤਾਂ ਹੋਣ ਸੁਖਾਰੀਆਂ ਨੇ।
ਮੇਲਾ ਕਰਨ .......................................................।

ਘੂਰੀ ਵੱਟਕੇ ਗੁਰੂ ਦਸ਼ਮੇਸ਼ ਬੋਲੇ, ਛਲ ਛਿਦਰ ਵਿਖਾਉਣ ਦੀ ਲੋੜ ਕੋਈ ਨਹੀਂ।
ਨੀਤ ਤੁਸਾਂ ਦੀ ਹੋਈ ਬਦਨੀਤ ਜਾਪੇ, ਗੁਰਸਿਖਾਂ ਦੇ ਘਰਾਂ ਵਿਚ ਥੋੜ ਕੋਈ ਨਹੀਂ।
ਤੱਕੋ ਆਪਣੇ ਜੀਵਨ ਨੂੰ ਮਾਰ ਝਾਤੀ, ਛੱਡੋ ਕਰਨੀਆਂ ਕੋਝੀਆਂ ਕਾਰੀਆਂ ਨੇ।
ਮੇਲਾ ਕਰਨ .......................................................।

## ਮਸੰਦਾ ਨੇ ਸਾਰੀ ਗੱਲ ਚੇਤੋਂ ਮਸੰਦ ਨੂੰ ਦੱਸਣੀ

### ਮਿਸ਼ਰਤ ਛੰਦ (ਕਮਾਨੀ)

ਸੁਨ ਕੇ ਖੁਨਸ ਮਸੰਦਾ ਖਾਧੀ, ਸਾਰੇ ਰੋਹਬ ਪਉਣ ਦੇ ਆਦੀ।
ਚੇਤੋਂ ਪਾਸ ਹੋਏ ਫਰਿਆਦੀ, ਆਕੇ ਕਰਨ ਪੁਕਾਰਾ ਏ।
ਗੁਰ ਨੇ ਬੋਲ ਕੁਬੋਲ ਸੁਣਾਏ, ਕੀਆ ਅਪਮਾਨ ਹਮਾਰਾ ਏ।

ਚੇਤੋਂ ਸਭ ਨੂੰ ਦਏ ਦਿਲਾਸਾ, ਕਰਿਓ ਚਿੰਤਾ ਫਿਕਰ ਨਾ ਮਾਸਾ।
ਰੱਖੋ ਮੇਰੇ ਤੇ ਪ੍ਰਵਾਸਾ, ਸਾਰਾ ਜਿੰਮਾ ਮੇਰਾ ਏ।
ਪਹਿਲੀ ਉਮਰ ਨਵੀਨ ਜਵਾਨੀ, ਹੋਸ਼ ਨਈ ਜੋਸ਼ ਘਨੇਰਾ ਏ।

ਵੱਡੇ ਸਤਿਗੁਰ ਤੇਗ ਬਹਾਦਰ, ਸਾਡਾ ਕਰਦੇ ਰਹੇ ਨੇ ਆਦਰ।
ਕੀਤਾ ਇਸਨੇ ਜਿਵੇਂ ਨਿਰਾਦਰ, ਹੁੰਦਾ ਨਹੀਂ ਸਹਾਰਾ ਏ।
ਗੁਰ..............................................।

ਹੋਇਆ ਜੋ ਤਕਰਾਰ ਬਤਾਓ, ਖੋਲ ਖੁਲਾਸਾ ਕਰ ਸਮਝਾਓ।
ਥੋੜੀ ਗੱਲੋਂ ਨਾ ਘਬਰਾਓ, ਰੱਖੋ ਤਕੜਾ ਜੇਰਾ ਏ।
ਪਹਿਲੀ ......................................।

ਸਾਨੂੰ ਸਭਨੂੰ ਪਾਸ ਬੁਲਾ ਕੇ, ਕਹਿੰਦਾ ਨੇਤ੍ਰ ਲਾਲ ਵਿਖਾਕੇ।
ਭੇਟਾ ਦੇਂਦੇ ਘੱਟ ਲਿਆ ਕੇ, ਉੱਤਰ ਕਰੋ ਉਚਾਰਾ ਏ।
ਗੁਰ..............................................।

ਇਸਦੇ ਉੱਤਰ ਵਿੱਚ ਕੀ ਬੋਲੇ, ਬੈਠੇ ਰਹੇ ਜਾਂ ਬਣਕੇ ਭੋਲੇ।
ਕੀਤੇ ਕਿਹੜੇ ਟਾਲ ਮਟੋਲੇ, ਟਲਿਆ ਸਮਾਂ ਔਖੇਰਾ ਏ ।
ਪਹਿਲੀ ......................................।

ਜੋ ਸੀ ਮਾਲਕ ਸਿਖ ਜਗੀਰ, ਗੁਜਰੇ ਸ਼ਰਧਾਵਾਨ ਅਮੀਰ।
ਭੁਖੇ ਕੰਗਲੇ ਰਹਿ ਗਏ ਕੀਰ, ਮੁਸ਼ਕਲ ਕਰਨ ਗੁਜ਼ਾਰਾ ਏ।
ਗੁਰ..............................................।

ਸੰਗਤਾਂ ਦਾ ਸਤਿਗੁਰੂ ਸਹਾਈ, ਦੇਦੇਂ ਵੱਧ ਚੜ ਕੇ ਉਗਰਾਈ।
ਨੀਅਤ ਤੁਸਾਂ ਸਾਫ਼ ਨਾ ਕਾਈ, ਦਿਲ ਮੇਂ ਖੋਟ ਮੰਦੇਰਾ ਏ ।
ਪਹਿਲੀ .....................................।

ਬਹੁਤਾ ਸ਼ੋਰ ਨਾ ਪਵੇ ਖਲਾਰਾ, ਤੂੰ ਹੈ ਇਜ਼ਤ ਦਾ ਰਖਵਾਰਾ।
ਤੇਰੇ ਤੱਕ ਹੈ ਜੋਰ ਹਮਾਰਾ, ਕਰ ਲੈ ਤੁਰਤ ਸੰਭਾਰਾ ਏ।
ਗੁਰ............................................।

ਜੀਵਨ ਸਿੰਘਾ ਵੇਖ ਕਮਾਲ, ਤਣਦੀ ਜਿਵੇਂ ਮਕੜੀ ਜਾਲ।
ਲੱਗੇ ਫਸਣ ਮਸੰਦ ਕੰਗਾਲ, ਵਲਦੇ ਜਾਂਦੇ ਘੇਰਾ ਏ ।
ਪਹਿਲੀ .....................................।

## ਚੇਤੋ ਮਸੰਦ ਨੇ ਸਤਿਗੁਰੂ ਜੀ ਨਾਲ ਸਵਾਲ-ਜਵਾਬ ਕਰਨੇ

### ਦਵੱਈਆ

ਅਗਲੇ ਦਿਨ ਚੇਤੋ ਚਲ ਆਇਆ, ਮਗਰ ਮਸੰਦ ਨੇ ਸਾਥੀ।
ਡੀਲ ਡੋਲ ਤੋਂ ਏਂਦਾ ਜਾਪੇ, ਜਿਉਂ ਕਲਬੂਤ ਦਾ ਹਾਥੀ।

ਰਸਮ ਰਿਵਾਜ਼ੀ ਸਤਿਗੁਰ ਦੇ ਆ, ਚਰਨੀਂ ਸੀਸ ਝੁਕਾਇਆ।
ਆ ਪ੍ਰਧਾਨ ਦੇ ਖੁਸ਼ਖਬਰੀ, ਕਿਸ ਕਾਰਨ ਹੈਂ ਆਇਆ।

ਚੇਤੋ ਕਹਿੰਦਾ ਗੁਰ ਘਰ ਦੀ ਹੈ, ਮੇਰੇ ਹੱਥ ਵਜੀਰੀ।
ਮੇਰੀ ਨਾਲ ਸਲਾਹ ਦੇ ਚਲਦੀ, ਆਦੋਂ ਗੱਲ ਅਖੀਰੀ।

ਕਿਹੜੀ ਗੱਲ ਦਾ ਰੋਸਾ ਤੈਨੂੰ, ਕੀ ਤੇਰਾ ਗਿਆ ਖੋਇਆ।
ਤੇਰੀ ਪੁਛ ਪ੍ਰਤੀਤ ਦੇ ਬਾਝੋਂ, ਕਹੋ ਕਾਰਜ ਕੀ ਹੋਇਆ।

ਕੁਲ ਮਸੰਦ ਬੁਲਾ ਕੇ ਆਪ ਨੇ, ਕਰਤੇ ਸਭੇ ਨਕਾਰੇ।
ਝੂਠੇ ਮੂਠੇ ਦੋਸ਼ ਲਗਾਏ, ਬੋਲ ਕੁਬੋਲ ਉਚਾਰੇ।

ਇਹਨਾਂ ਦੀਆਂ ਕਰਤੂਤਾਂ ਦੀ ਜੇ, ਜਾਵੇ ਲਿਸਟ ਵਿਖਾਲੀ।
ਅੱਖਰਾਂ ਦੇ ਵਿਚ ਅੰਕਿਤ ਸਾਰੇ, ਤੂੰ ਵੀ ਰਹੇ ਨਾ ਖਾਲੀ।

ਤੀਜੇ ਸਤਿਗੁਰ ਬਖ਼ਸ਼ੀ ਸਾਡੇ, ਵੱਡਿਆਂ ਨੂੰ ਵਡਿਆਈ।
ਜੱਦੀ ਪੁਸ਼ਤੀ ਚਲਦੀ ਆਉਂਦੀ, ਤੇਰੀ ਦੇਣ ਨਾ ਕਾਈ।

ਵੱਡੇ ਵਡੇਰੇ ਨੇ ਸਤਸੰਗੀ, ਪੂਰਨ ਗੁਰਸਿਖ ਪਿਆਰੇ।
ਚੰਦਨ ਨਿਕਟ ਬਾਂਸ ਜਿਉਂ ਖਾਲੀ, ਲੈਂਦੇ ਤੁਸੀਂ ਹੁਲਾਰੇ।

ਜੋਸ਼ ਜਵਾਨੀ ਦਾ ਨਾ ਵਰਤੋ, ਆਪਣਾ ਥਾਨ ਸੰਭਾਰੋ।
ਸਾਡੇ ਨਾਲ ਬਣੀ ਗੁਰਆਈ, ਸਾਨੂੰ ਨਾ ਦੁਰਕਾਰੋ।

ਤੁਸਾਂ ਦੀਆਂ ਕਰਤੂਤਾਂ ਦੀ ਇਹ, ਗਠੜੀ ਗੁਪ ਨਹੀਂ ਰਹਣੀ।
ਜੀਵਨ ਸਿੰਘਾ ਖੁਲੇਗੀ ਜਦ, ਸਜ਼ਾ ਭੁਗਤਨੀ ਪੈਣੀ।

## ਸਤਿਗੁਰੂ ਜੀ ਵਲੋਂ ਸੰਗਤਾਂ ਨੂੰ ਹੁਕਮ

ਵਾਰ

ਦਿਲੀਂ ਖਾ ਕੇ ਵਟ ਮਸੰਦ ਜਾਂ ਸਭੇ ਤੁਰ ਗਏ ਕਰ ਤਤਕਾਰ।
ਫਿਰ ਸਤਿਗੁਰ ਸਚੇ ਪਾਤਸ਼ਾਹ ਕਿਹਾ ਸੰਗਤਾਂ ਤਾਂਈ ਉਚਾਰ।
ਭੇਟਾ ਆਪ ਲਿਆਓ ਆਪੋ ਆਪਣੀ ਕੀਤੀ ਦਸਾਂ ਨਵਾਂ ਦੀ ਕਾਰ।
ਪੈਸਾ ਪਾਈ ਮਸੰਦਾ ਨੂੰ ਦਿਓ ਨਾ ਬੇਈਮਾਨੀ ਦੇ ਵਡੇ ਭੰਡਾਰ।
ਲੁਟ ਲੁਟ ਸ਼ਰਧਾਲੂ ਸੰਗਤਾ ਇਹਨਾਂ ਲੀਤੇ ਮਹਿਲ ਉਸਾਰ।
ਕੰਮ ਕਾਰ ਸਾਰੇ ਗੁਰੂ ਘਰ ਦਾ ਕਹਿੰਦੇ ਰੱਖਿਆ ਅਸਾਂ ਸੰਭਾਰ।

## ਸੰਗਤਾਂ ਵਲੋਂ ਗੁਰੂ ਘਰ ਆਪ ਉਗਰਾਹੀ ਦੇਣੀ

ਗੱਡੀ

ਗੱਲ ਤੋਰਕੇ ਸੁਨਾ ਦਿਆਂ ਅਗਾਰੀ, ਲਿਖੀ ਜਿਓਂ ਲਖਾਰੀਆਂ ਨੇ
ਮੂਹਰੇ ਸੰਗਤ ਬੁਲਾਕੇ ਸਾਰੀ, ਕਹਿੰਦੇ ਦਸ਼ਮੇਸ਼ ਗੁਰੂ ਜੀ
ਸਭੇ ਹੋ ਗਏ ਮਸੰਦ ਹੰਕਾਰੀ, ਇਹਨਾਂ ਦਾ ਨਾ ਤਕੋ ਆਸਰਾ
ਆਪੋ ਆਪਣੇ ਹੀ ਬਲ ਅਨੁਸਾਰੀ ਭੇਟਾ ਸਾਰੀ ਗੁਰੂ ਘਰ ਦੀ
ਹੱਥੀਂ ਆਪਣੇ ਲਿਆਓ ਨਰ ਨਾਰੀ, ਇਹਨਾਂ ਦੀ ਨਾ ਭਰੋ ਭਾਵਨਾ
ਤਨੋਂ ਮਨੋਂ ਖੁਸ਼ੀ ਸੰਗਤਾਂ ਚਿਤਾਰੀ, ਸ਼ੁਕਰ ਮਨਾਕੇ ਚਲ ਪਏ

ਕਾਰ ਘਰਾਂ ਦੀ ਨੇ ਆਣ ਕੇ ਸੰਭਾਰੀ, ਗਿਣਤੀ ਦੇ ਦਿਨ ਬੀਤ ਗਏ
ਹੋਈ ਅਗਲੀ ਵੈਸਾਖੀ ਦੀ ਤਿਆਰੀ, ਸੰਗਤਾ ਦੇ ਜਥੇ ਚਲ ਪਏ
ਗੁਰੂ ਘਰ ਦੇ ਆ ਪੁੱਜੇ ਹਿਤਕਾਰੀ, ਮੰਜਲਾਂ ਮੁਕਾਕੇ ਸਾਰੀਆਂ
ਰੱਖ ਭੇਟ ਸਤਿਗੁਰੂ ਦੇ ਅਗਾਰੀ, ਚਰਨਾਂ ਤੇ ਸੀਸ ਧਰਦੇ
ਗਿਹਣੇ ਕੱਪੜੇ ਤੇ ਨਕਦੀ ਅਪਾਰੀ, ਲੱਗ ਗਏ ਅੰਬਾਰ ਸਾਹਮਣੇ
ਇਕ ਕੰਗਣਾ ਦਾ ਜੋੜਾ ਅਲੋਕਾਰੀ, ਸੇਠ ਸ਼ਰਧਾਲੂ ਰੱਖਦਾ
ਜੜਤ ਹੀਰਿਆਂ ਦੀ ਜੜੀ ਅਲੋਕਾਰੀ, ਚਮਕ ਨਗੀਨਿਆਂ ਦੀ
ਵਾਹ ਵਾਹ ਸਭ ਸੰਗਤ ਉਚਾਰੀ, ਵਸਤੂ ਅਮੋਲਕ ਨੂੰ
ਕਿਹਾ ਸਿਖ ਨੇਂ ਮੈਂ ਪਿਛਲੀ ਵਾਰੀ, ਦੇ ਗਿਆਂ ਸਾਂ ਏਸ ਨਾਲ ਦਾ
ਚੇਤੋ ਤੁਸਾਂ ਦਾ ਮਸੰਦ ਇਤਬਾਰੀ, ਉਹਨੇ ਬਾਹਰੋ ਬਾਹਰ ਲੈ ਲਿਆ
ਪੁੱਛੋ ਸੱਦਕੇ ਜਾਏ ਗੱਲ ਨਿਤਾਰੀ, ਰੱਖਿਆ ਸੰਭਾਰ ਉਸਨੇ
ਚੇਤੋ ਆ ਕੇ ਹੋਇਆ ਇਨਕਾਰੀ, ਮੈਨੂੰ ਨਈਂ ਫੜਾਇਆ ਏਸ ਨੇ
ਇਹਦੀ ਮੱਤ ਹੈ ਗੁਰੂ ਨੇ ਮਾਰੀ, ਬੋਲੇ ਝੂਠ ਗੁਰੂ ਮਾਰਿਆ
ਸਿੱਖ ਸਹਿਮ ਕੇ ਹਿੰਮਤ ਹੈ ਹਾਰੀ, ਬੋਲਣੋ ਜ਼ੁਬਾਨ ਰੁਕ ਗਈ
ਇਓਂ ਜਾਪਦਾ ਏ ਸ਼ੇਰ ਭਬਕਾਰੀ, ਬਕਰੀ ਦੇ ਮੂਹਰੇ ਗੱਜਦਾ
ਮਨੋਂ ਮਨੀ ਉਸ ਅਰਜ਼ ਗੁਜਾਰੀ, ਰੱਖੀ ਮੇਰੀ ਲਾਜ ਪਾਤਸ਼ਾਹ
ਮੇਰੇ ਜੀਵਨ ਦੀ ਆਪ ਰਖਵਾਰੀ, ਕਰਨੀ ਹੈ ਬਾਜਾਂ ਵਾਲਿਆ
ਪਿਆਰਿਆ – ਪਿਆਰਿਆ
ਸੱਚਾ ਹੁੰਦਾ ਕੂੜ ਕਾਲ ਤੋਂ ਨਾ ਜਾਵਾਂ ਮਾਰਿਆ।

## ਮਸੰਦਾ ਦੇ ਪਾਜ ਖੁੱਲ੍ਹਣੇ

### ਬੈਂਤ

ਆਗੂ ਸਾਰਿਆਂ ਦਾ ਸਾਹਵੇਂ ਸਾਰਿਆਂ ਦੇ, ਪਲੋ ਪਲੀ ਅੰਦਰ ਗਿਆ ਸਾੜਿਆ ਏ।
ਔਖੀ ਬਣੀ ਮਸੰਦਾ ਦੀ ਜਾਨ ਨੂੰ ਆ, ਆਪੋ ਆਪਣੇ ਦਿਲਾਂ ਨੂੰ ਹਾੜਿਆ ਏ।
ਨਜ਼ਰਾਂ ਨੀਵੀਆਂ ਦਿਲਾਂ ਵਿਚ ਹੌਲ ਪੈਂਦੇ, ਇਕ ਦੂਸਰੇ ਵਲ ਤਕਾਂਵਦੇ ਨੇ।
ਇਕ ਭੁਗਤਿਆ ਦੂਜੇ ਦੀ ਆਈ ਵਾਰੀ, ਖੁੱਲ੍ਹੀ ਪਾਜ ਮਸੰਦਾ ਦੇ ਜਾਂਵਦੇ ਨੇ।

ਕਹਿੰਦੇ ਇਹਨਾਂ ਦੇ ਵੱਡ ਵਡੇਰਿਆਂ ਨੇ, ਵੱਡੇ ਸਤਿਗੁਰਾਂ ਦੇ ਨਾਲ ਲਾਈਆਂ ਸੀ।
ਤਨ ਮਨ ਤੇ ਧਨ ਦੀ ਕਰ ਸੇਵਾ, ਗੁਰੂ ਘਰ ਚੋਂ ਪਦਵੀਆਂ ਪਾਈਆਂ ਸੀ।
ਏਥੇ ਮਿਲਦਾ ਏ ਮਾਣ ਨਿਮਾਣਿਆ ਨੂੰ, ਫਲੇ ਬਿਰਛ ਤੇ ਸੀਸ ਝੁਕਾਂਵਦੇ ਨੇ।
ਇਕ ਭੁਗਤਿਆ ਦੂਜੇ ਦੀ ਆਈ ਵਾਰੀ, ਖੁੱਲ੍ਹੀ ......................................।

ਪਰ ਇਹ ਭੁੱਲ ਗਏ ਪੂਜਾ ਦਾ ਧਾਨ ਖਾ ਕੇ, ਜੱਦੀ ਆਪਣਾ ਵਿਰਸਾ ਬਣਾ ਬੈਠੇ।
ਹੈਂਕੜਬਾਜ ਹੋ ਗਏ ਪ੍ਰਭਤਾ ਪਾ ਕੇ ਤੇ, ਦੇਣ ਵਾਲਾ ਦਾਤਾਰ ਭੁਲਾ ਬੈਠੇ।
ਖੌਫ਼ ਗੁਰੂ ਦਾ ਦਿਲੋਂ ਵਿਸਾਰ ਕੇ ਤੇ, ਮਨ ਆਈ ਸੋ ਕਾਰ ਕਰਾਂਵਦੇ ਨੇ।
ਇਕ ਭੁਗਤਿਆ ਦੂਜੇ ਦੀ ਆਈ ਵਾਰੀ, ਖੁੱਲ੍ਹੀ ......................................।

ਸਿਮਰਨ ਨਿਮਰਤਾ ਛੱਡ ਕੇ ਰਹਿਤ ਗੁਰ ਕੀ, ਸੇਵਾ ਨਾਮ ਵਲੋਂ ਬੇ ਧਿਆਨ ਹੋਏ।
ਚਿੱਚੜ ਵਾਂਗ ਨਾ ਦੁਧ ਦੀ ਸਾਰ ਕੋਈ, ਖੂਨ ਪੀਣ ਦੇ ਵਿਚ ਗਲਤਾਨ ਹੋਏ।
ਹਰੀ ਚਰਦਿਆਂ ਨੂੰ ਕੇਲਾਂ ਕਰਦਿਆਂ ਨੂੰ, ਪੈ ਕੇ ਬਾਜ਼ ਅਚਿੰਤ ਦਬਾਂਵਦੇ ਨੇ।
ਇਕ ਭੁਗਤਿਆ ਦੂਜੇ ਦੀ ਆਈ ਵਾਰੀ, ਖੁੱਲ੍ਹੀ ......................................।

ਚੰਦਨ ਨਾਲ ਲਿਪਟੇ ਜਿਵੇਂ ਨਾਗ ਜ਼ਹਿਰੀ, ਸ਼ਰਧਾ ਸਾੜਦੇ ਨਾਲ ਫੁੰਕਾਰਿਆਂ ਦੇ।
ਪਾਣ ਪੱਤ ਲਉਂਦੇ ਆਈਆਂ ਸੰਗਤਾਂ ਦੀ, ਨਾ ਕੋਈ ਬੋਲਦਾ ਅੱਗੇ ਹੰਕਾਰਿਆਂ ਦੇ।
ਭੱਜ ਗਿਆ ਕਰਤੂਤਾਂ ਦਾ ਰੜੇ ਭਾਂਡਾ, ਸਮੇਂ ਬੀਤ ਗਏ ਨੂੰ ਪਛੋਤਾਂਵਦੇ ਨੇ।
ਇਕ ਭੁਗਤਿਆ ਦੂਜੇ ਦੀ ਆਈ ਵਾਰੀ, ਖੁੱਲ੍ਹੀ ......................................।

ਪੂਰਬ ਦਿਸ਼ਾ ਬਿਹਾਰ ਬੰਗਾਲ ਵੱਲੋਂ, ਲੈ ਕੇ ਸੰਗਤਾਂ ਦੋ ਮਸੰਦ ਆਏ।
ਚੱਈਆ ਮੱਈਆ ਬੁਲਾਕੀ ਦੇ ਲਾਲ ਦੋਵੇਂ, ਭੇਟਾ ਲੈ ਕੇ ਪੁਰੀ ਆਨੰਦ ਆਏ।
ਅਗਲੀ ਵਾਰਤਾ ਕਰੋ ਉਚਾਰ ਜੀਵਨ, ਫਲ ਕਰਨੀਆਂ ਦਾ ਕਿਵੇਂ ਪਾਂਵਦੇ ਨੇ।
ਇਕ ਭੁਗਤਿਆ ਦੂਜੇ ਦੀ ਆਈ ਵਾਰੀ, ਖੁੱਲ੍ਹੀ ......................................।

**ਨੋਟ:-ਇਸ ਪ੍ਰਸੰਗ ਦੀਆਂ ਅਗਲੀਆਂ ਕਵਿਤਾਵਾਂ ਉਪਲਬਧ ਨਹੀਂ ਹੋ ਸਕੀਆਂ।**

******************************

## ਪ੍ਰਸੰਗ ਪੰਜ ਪਿਆਰੇ

ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਤੋਂ ਬਆਦ ਭਾਈ ਜੈਤਾ ਸੀਸ ਆਨੰਦਪੁਰ ਲੈ ਆਇਆ। ਧੜ ਦਾ ਸੰਮਕਾਰ ਕਰਨ ਲਈ ਭਾਈ ਲੱਖੀ ਸ਼ਾਹ ਵਣਜਾਰੇ ਨੇ ਆਪਣੇ ਘਰ ਨੂੰ ਅੱਗ ਲਾ ਦਿੱਤੀ। ਹਕੂਮਤ ਤੋਂ ਡਰੀ ਹੋਈ ਖਲਕਤ ਅੰਦਰ ਨਵਾਂ ਜੋਸ਼ ਭਰਨ ਲਈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖ ਪੰਥ ਨੂੰ ਨਵਾਂ ਰੂਪ ਦੇਣ ਦਾ ਫੈਸਲਾ ਕੀਤਾ। ਆਖਿਰ ਉਹ ਦਿਨ ਆਇਆ 1699 ਈ. ਨੂੰ ਸੰਗਤਾਂ ਨੂੰ ਥਾਓਂ ਥਾਈਂ ਸੁਨੇਹੇ ਭੇਜ ਵਿਸਾਖੀ ਵਾਲੇ ਦਿਨ ਆਨੰਦਪੁਰ ਦੀ ਧਰਤੀ ਤੇ ਬੁਲਾਇਆ। ਹਜ਼ਾਰਾਂ ਦੀ ਗਣਤੀ ਵਿੱਚ ਸੰਗਤਾਂ ਇੱਕਠੀਆਂ ਹੋਈਆਂ। ਗੁਰੂ ਗੋਬਿੰਦ ਸਿੰਘ ਜੀ ਸਟੇਜ ਤੇ ਆ ਕੇ ਗਰਜਵੀਂ ਅਵਾਜ਼ ਵਿੱਚ ਇਕ ਸੀਸ ਦੀ ਮੰਗ ਕੀਤੀ। ਸਤਿਗੁਰਾਂ ਦੀ ਗੱਲ ਸੁਣ ਚਾਰੇ ਪਾਸੇ ਸਨਾਟਾ ਛਾਹ ਗਿਆ, ਕੋਈ ਨਾ ਉਠਿਆ। ਦੂਜੀ ਅਵਾਜ਼ ਫਿਰ ਓਵੇਂ ਹੀ ਮਾਰੀ। ਆਖਿਰ ਤੀਜੀ ਆਵਾਜ਼ ’ਤੇ ਭਾਈ ਦਇਆ ਰਾਮ ਖੱਤਰੀ ਲਾਹੌਰ ਦੇ ਰਹਿਣ ਵਾਲਾ ਅੱਗੇ ਆਇਆ। ਸਤਿਗੁਰੂ ਜੀ ਸਟੇਜ ਤੇ ਸਾਰਿਆਂ ਦੇ ਸਾਹਮਣੇ ਦਇਆ ਰਾਮ ਦਾ ਸੀਸ ਧੜ ਨਾਲੋਂ ਵੱਖ ਕਰ ਦਿੱਤਾ। ਇਸੇ ਤਰਾਂ ਵਾਰੋ-ਵਾਰੋ ਵਾਰੀ ਧਰਮ ਚੰਦ, ਹਿੰਮਤ ਰਾਏ, ਭਾਈ ਮੋਹਕਮ ਚੰਦ, ਭਾਈ ਸਾਹਿਬ ਦਾਸ ਦਾ ਸੀਸ ਵੀ ਧੜ ਨਾਲੋਂ ਵੱਖ ਕੀਤਾ। ਸਤਿਗੁਰੂ ਜੀ ਸਤਿਲੁਜ ਤੋਂ ਜਲ ਮੰਗਵਾਇਆ ਤੇ ਸਰਬ ਲੋਹ ਦੇ ਬਾਟੇ ਵਿੱਚ ਪਾ ਬਾਣੀਆਂ ਪੜ੍ਹ ਅੰਮ੍ਰਿਤ ਤਿਆਰ ਕੀਤਾ। ਪੰਜਾ ਨੂੰ ਅੰਮ੍ਰਿਤ ਛਕਾ ਸੁਰਜੀਤ ਕੀਤਾ ਤੇ ਸਿੰਘ ਨਾਮ ਦੇ ਕੇ ਖਾਲਸਾ ਸਾਜਿਆ। ਪੰਜ ਕਕਾਰ ਕੰਘਾ, ਕੜਾ, ਕਛਹਿਰਾ, ਕੇਸ, ਕ੍ਰਿਪਾਨ, ਖਾਲਸੇ ਨੂੰ ਬਖ਼ਸ਼ੇ।

## ਲੱਖੀ ਵਣਜਾਰੇ ਨੇ ਸਤਿਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਤੇ ਧੜ ਦੇ ਸਸਕਾਰ ਦੀ ਜਾਣਕਾਰੀ ਦੇਣੀ

ਕਾਫ਼ੀ

ਲੱਖੀ ਵਣਜਾਰਾ ਕਹਿਣ ਲੱਗਾ, ਮਹਾਰਾਜ ਜੀ ਮੰਦ ਦਿਹਾੜਾ ਸੀ ।
ਖ਼ੂਨੀ ਇਤਿਹਾਸ ਦਾ ਵਰਕਾ ਸੀ, ਇਕ ਧਰਤ ਅਕਾਸ਼ ਦਾ ਪਾੜਾ ਸੀ।
ਉਸ ਪਰ ਉਪਕਾਰੀ ਸੀਸ ਉੱਤੇ, ਜਾਂ ਚੱਲੀ ਕਹਿਰ ਕਟਾਰੀ ਸੀ
ਤਾਂ ਕੰਬੇ ਧਰਤ ਆਕਾਸ਼ ਦੋਵੇਂ, ਇਕ ਤੇਜ਼ ਵਗੀ ਅੰਧਿਆਰੀ ਸੀ।

ਉਸ ਦੇ ਵਿਚ ਸੀਸ ਅਲੋਪ ਹੋਇਆ, ਲੱਭਾ ਨਾ ਸ਼ਾਹ ਅਸਵਾਰਾਂ ਨੂੰ ।
ਕੋਈ ਕੁਝ ਆਖੇ ਕੋਈ ਕੁਝ ਆਖੇ, ਸਮਝਣ ਨਾ ਗੁਰ ਦੀਆਂ ਕਾਰਾਂ ਨੂੰ ।
ਧੜ ਪਿਆ ਚਾਂਦਨੀ ਚੌਂਕ ਅੰਦਰ, ਪਹਿਰਾ ਕਰੜਾ ਸਰਕਾਰੀ ਸੀ ।
ਰੱਬ ਜਾਣੇ ਉਸ ਦੇ ਦਿਲ ਦੀ ਕੀ, ਜੋ ਔਰੰਗਜ਼ੇਬ ਵਿਚਾਰੀ ਸੀ।

ਉਸ ਸ਼ਹਿਰ ਢੰਡੋਰਾ ਫੇਰ ਕਿਹਾ, ਕੋਈ ਸਿੱਖ ਸਵਲੀ ਕਾਰ ਕਰੇ ।
ਲੈ ਜਾਵੇ ਲਾਸ਼ ਉਠਾ ਕੇ ਤੇ, ਆਦਰ ਸਿਓਂ ਜਾ ਸਸਕਾਰ ਕਰੇ ।
ਇਹ ਹਿੰਮਤ ਕਿਸੇ ਵੀ ਕੀਤੀ ਨਾ, ਸਭ ਸਹਿਮੀ ਲੁਕੀ ਲੁਕਾਈ ਰਹੀ ।
ਸਾਰਾ ਦਿਨ ਦਿੱਲੀ ਸ਼ਹਿਰ ਅੰਦਰ, ਇਕ ਰਾਤ ਜਹੀ ਚੁੱਪ ਛਾਈ ਰਹੀ।

ਸੂਰਜ ਵੀ ਅੱਖ ਉਘਾੜੀ ਨਾ, ਉਹ ਡਰਦਾ ਡਰਦਾ ਡਰ ਗਿਆ ਸੀ ।
ਕਾਲੀ ਕਰਤੂਤ ਦੀ ਕਾਲਖ ਤੇ, ਇਓਂ ਹੋਰ ਅੰਧੇਰਾ ਕਰ ਗਿਆ ਸੀ ।
ਜਾਂ ਭਾਰ ਉਤਾਰਕੇ ਬੈਲਾਂ ਦਾ, ਮੈਂ ਵਾਪਸ ਘਰ ਨੂੰ ਆ ਰਿਹਾ ਸਾਂ ।
ਬਲ ਬਖ਼ਸ਼ੇ ਸਤਿਗੁਰ ਸੇਵਾ ਦਾ, ਇਹ ਮੰਨਤਾ ਦਿਲੋਂ ਮਨਾ ਰਿਹਾ ਸਾਂ।

ਲੰਘੇ ਜਾਂ ਚਾਂਦਨੀ ਚੌਂਕ ਵਿੱਚੋਂ, ਗੱਡਿਆਂ ਨੇ ਗਰਦ ਉਠਾਈ ਸੀ ।
ਇਉਂ ਕਰੀਂ ਸਹਾਇਤਾ ਸਤਿਗੁਰ ਨੇ, ਕੁਝ ਹੋ ਗਏ ਦੂਰ ਸਿਪਾਹੀ ਸੀ ।
ਕਰ ਫੁਰਤੀ ਦੇਹ ਸੰਭਾਰ ਲਈ, ਬੈਲਾਂ ਨੂੰ ਤੁਰਤ ਦੁੜਾ ਲੀਤਾ ।
ਘਰ ਜਾ ਕੇ ਚਿਖਾ ਬਣਾਈ ਨਾ, ਘਰ ਨੂੰ ਹੀ ਲਾਂਬੂ ਲਾ ਦਿੱਤਾ।

ਜਾਂ ਸੁਣਿਆ ਔਰੰਗ ਪਾਪੀ ਨੇ, ਧੜ ਵੀ ਹੋ ਗਿਆ ਅਲੋਪ ਓਵੇਂ ।
ਉਸ ਚਾੜ੍ਹੇ ਸ਼ਾਹ ਅਸਵਾਰ ਕਈ, ਕਰਕੇ ਤੇ ਕਹਿਰ ਕਰੋਪ ਓਵੇਂ ।
ਦਿੱਲੀ ਦੇ ਗਲੀ ਬਾਜ਼ਾਰਾਂ ਵਿੱਚ, ਭਾਲੂ ਚੜ ਪਏ ਹਜ਼ਾਰਾਂ ਸੀ ।
ਯਮਰਾਜ ਦੇ ਹੇਰੂ ਫਿਰਨ ਜਿਵੇਂ, ਇਉਂ ਕਰਦੇ ਮਾਰੋ ਮਾਰਾਂ ਸੀ।

ਇੱਕ ਟੋਲਾ ਸ਼ਾਹ ਅਸਵਾਰਾਂ ਦਾ, ਸ਼ੱਕੋ ਸ਼ੱਕ ਇਧਰ ਆਇਆ ਸੀ ।
ਘਰ ਸੜਦਾ ਵੇਖ ਕੇ ਪਰਤ ਗਏ, ਮੈਨੂੰ ਨਾ ਕਿਸੇ ਬੁਲਾਇਆ ਸੀ ।
ਇਓਂ ਧੜ ਦਾ ਹੋ ਸਸਕਾਰ ਗਿਆ, ਸਤਿਗੁਰ ਨੇ ਪਰਦੇ ਪਾ ਰੱਖੇ ।
ਫੁੱਲ ਅਰਥੀ ਗਾਗਰ ਪਾ ਕੇ ਤੇ, ਮੈਂ ਧਰਤੀ ਵਿਚ ਦਬਾ ਰੱਖੇ।

ਸਾਬਰ ਦੀ ਸਬਰੀ ਸ਼ਕਤੀ ਤੋਂ, ਇਉਂ ਹਾਰੀ ਜ਼ੁਲਮ ਕਟਾਰੀ ਏ ।
ਉਸ ਜੀਵਨ ਵਾਰਨ ਵਾਲੇ ਦੀ, ਏ ਰਿਣੀ ਹੋਈ ਹਿੰਦ ਸਾਰੀ ਏ।

## ਸਤਿਗੁਰੂ ਗੋਬਿੰਦ ਸਿੰਘ ਜੀ ਨੇ ਮੋਈ ਹੋਈ ਕੌਮ ਨੂੰ ਸੁਰਜੀਤ ਕਰਨ ਦਾ ਵਿਚਾਰ ਕਰਨਾ

ਦੋਤਾਰਾ

ਦਿੱਲੀ ਵਿੱਚ ਸਿੱਖੀ ਦਾ, ਦਾਅਵੇਦਾਰ ਨਾ ਬਣਿਆ ਕਾਈ ।
ਇਹ ਸੁਣਕੇ ਸਤਿਗੁਰ ਦੇ, ਨੇਤਰ ਅਣਖ ਅੰਗਾਰ ਲਿਆਈ ।
ਫਰਕੇ ਅੰਗ ਜੋਸ਼ ਭਰੇ, ਹੋ ਕੇ ਲਾਲੋ ਲਾਲ ਉਚਾਰਾ ।
ਬਡ ਯੋਧਾ ਬੀਰ ਬਲੀ ਕਰਾਂਗਾ ਪੰਥ ਖਾਲਸਾ ਨਿਆਰਾ।

ਭਾਰਤ ਦੇ ਭਗਤਾਂ ਦਾ, ਬਲ ਬੁੱਧ ਸ਼ੁੱਧ ਕਰਾਂ ਇੱਕ ਵਾਰੀ ।
ਮਨ ਮੰਦਰ ਅੰਦਰ ਦੀ, ਸਹਿਮੀ ਸੁਰਤ ਹਲੂਣਾ ਸਾਰੀ ।
ਸਦੀਆਂ ਦੇ ਸੁਤਿਆਂ ਦਾ, ਸਰਕੇ ਖ਼ੂਨ ਮਾਰੇ ਛਲਕਾਰਾ ।
ਬਡ.................................

ਧੋਤੀ ਜੰਜੂ ਬੋਧੀ ਤੇ, ਵਰਦੀ ਬੋਲ ਤੋਲ ਬਦਲਾਕੇ ।
ਸਾਬਤ ਸੂਰਤ ਸਾਹਿਬ ਦੀ, ਸ਼ਾਹੀ ਜਾਮਾ ਸ਼ੇਰ ਪੁਆ ਕੇ ।
ਮਿੱਠੀ ਗੁੜ੍ਹਤੀ ਵਿੱਚ ਮਿਲਾ, ਭਗਤੀ ਸ਼ਕਤੀ ਦਿਆਂ ਭੰਡਾਰਾ ।
ਬਡ.......................................

ਨਿਰਭੈ ਨਿਰਸੰਕ ਕਰਾਂ, ਲੱਖਾਂ ਤੋਂ ਭੈਅ ਖੌਫ਼ ਨਾ ਖਾਵੇ ।
ਲੱਖਾਂ ਦੀ ਗਿਣਤੀ ਚੋਂ, ਇਕ ਇਕੱਲਾ ਨਜ਼ਰੀਂ ਆਵੇ ।
ਮਿਰਗਾਂ ਵਿੱਚ ਸ਼ੇਰ ਜਿਵੇਂ, ਤਾਰਾਗਨ ਮੇਂ ਚੰਨ ਚਮਕਾਰਾ ।
ਬਡ.............................................

ਸੰਤ ਸਿਪਾਹੀ ਸਤਿਗੁਰ ਦਾ, ਕੰਠੇ ਮਾਲਾ ਸ਼ਸਤਰਧਾਰੀ ।
ਪੂਰਾ ਕਹਿ ਕਰਨੀ ਦਾ, ਰਾਜਾ ਜੋਗੀ ਬ੍ਰਹਮ ਬਿਚਾਰੀ ।
ਇਕ ਆਸ ਅਕਾਲ ਰਹੇ, ਜਾਚੇ ਹੋਰ ਨਾਂ ਕੋਈ ਦਵਾਰਾ ।
ਬਡ................................................

ਰਣ ਤੱਤੇ ਅੰਦਰ ਵੀ, ਰਸਤਾ ਮੌਤ ਰੋਕ ਨਾ ਸਕੇ ।
ਸਿਰ ਬਾਝੋਂ ਧੜ ਖਾਲੀ, ਖੰਡਾ ਵਾਹੁੰਦਾ ਜਰਾ ਨਾ ਅੱਕੇ ।
ਸਜਦਾ ਯਮਰਾਜ ਕਰੇ, ਵੈਰੀ ਮਾਨੁਖ ਕਿਆ ਵਿਚਾਰਾ ।
ਬਡ.............................................।

ਡਰੇ ਨਾ ਚਰਖੀ ਚੜ੍ਹ ਕੇ ਵੀ, ਹਰੇ ਨਾ ਖੋਪਰ ਸਿਰੋਂ ਲੁਹਾ ਕੇ।
ਵੈਰੀ ਨੂੰ ਰੱਖੇਗਾ, ਫਿਰ ਵੀ ਜੁੱਤੀ ਅੱਗੇ ਲਾ ਕੇ ।
ਰਹੇ ਵਿੱਚ ਰਜਾ ਰਾਜ਼ੀ, ਸਿਰ ਤੇ ਤਾਜ ਟਿਕੇ ਜਾਂ ਆਰਾ।
ਬਡ.............................................।

ਪਰ ਸੰਪਤ ਪਰ ਦਾਰਾ, ਪਰ ਧੰਨ ਚੀਤ ਡੁਲਾਵੇ ਨਾਹੀਂ ।
ਸਗਲੇ ਸੁਖ ਵਾਰ ਦਏ, ਸੁਣ ਕੇ ਦਰਦਵੰਦਾਂ ਦੀਆਂ ਆਹੀਂ ।
ਤਜ ਲੋਭ ਸੁਆਰਥ ਨੂੰ, ਮੁੱਖ ਨਿਸ਼ਾਨਾ ਪਰਉਪਕਾਰਾ ।
ਬਡ.....................................।

ਮੇਲੀ ਮਨੁੱਖੀ ਮਨ ਦਾ, ਜ਼ਾਲਮ ਲਈ ਦ੍ਰਿਸ਼ਟ ਕਰੂਰਾ ।
ਭੈ ਦੇਤ ਨਾ ਭੈ ਮਾਨੇ, ਜੀਵਨ ਜੁਗਤੀ ਦੇ ਵਿਚ ਪੂਰਾ ।
ਦੇਗੋਂ ਤੇਗੋਂ ਫ਼ਤੇ ਲਵੇ, ਲੌਂਦਾ ਰਹੇ ਫਤੇ ਦਾ ਨਾਅਰਾ।
ਬਡ..........................................।

## ਵਿਸਾਖੀ ਵਾਲੇ ਦਿਨ ਪੰਡਾਲ ਦੀ ਸੋਭਾ

ਦੋਤਾਰਾ

ਆਇਆ ਦਿਨ ਵਿਸਾਖੀ ਦਾ, ਅੰਮ੍ਰਿਤ ਵੇਲੇ ਦੀਵਾਨ ਸਜਾਇਆ ।
ਲਾ ਤੰਬੂ ਕਨਾਤਾਂ ਨੂੰ, ਅਗੇ ਸੁੰਦਰ ਗੇਟ ਬਣਾਇਆ।
ਲਿਖ ਬੋਰਡ ਲਗਾ ਦਿੱਤਾ, ਅੱਖਰ ਪਾਏ ਸੀ ਇਓਂ ਕਰਕੇ ।
ਆ ਗਲੀ ਪਿਆਰੇ ਦੀ, ਸੋਹਣਿਆ ਸੀਸ ਤਲੀ ਤੇ ਧਰਕੇ।

ਆਵੇ ਘਰ ਘੁਮਿਆਰਾਂ ਦੇ, ਘੜਾ ਮਾਰ ਕਹੀਆਂ ਦੀ ਖਾਕੇ ।
ਪੈ ਭੱਠੀ ਸੜ ਜਾਂਦਾ, ਚੜਦਾ ਢਾਕ ਮਸ਼ੂਕ ਦੀ ਜਾਕੇ।
ਤਾਂ ਪੌਦਾ ਫਲਦਾ ਏ, ਦਾਣਾ ਮਿੱਟੀ ਦੇ ਵਿੱਚ ਰਲਕੇ ।
ਆ ਗਲੀ ..............................................।

ਵਿਛੜ ਪਰਿਵਾਰ ਨਾਲੋਂ, ਬੰਸਰੀ ਅੰਗ ਅੰਗ ਕਟਵਾਂਦੀ
ਤਨ ਛੇਕ ਪਵਾ ਲੈਂਦੀ, ਤਾਂ ਉਹ ਗੀਤ ਹਰੀ ਦਾ ਗਾਂਉਦੀ।
ਫੁੱਲ ਗਲ ਦਾ ਹਾਰ ਬਣੇ, ਪਹਿਲਾਂ ਸੂਲੀ ਉਤੇ ਚੜਕੇ।
ਆ ਗਲੀ ..............................................।

ਗਲ ਪਾਣੀ ਹੁੰਦਾ ਏ, ਸੋਨਾਂ ਵਿੱਚ ਕੁਠਾਲੀ ਪੈ ਕੇ।
ਸੱਟਾਂ ਉਸਤਾਦ ਦੀਆਂ, ਖਾਂਦਾ ਐਰਨ ਉੱਤੇ ਬਹਿਕੇ।
ਤਾਂ ਗਹਿਣਾ ਬਣਦਾ ਏ, ਲੱਖਾਂ ਦੁੱਖ ਦੇਹੀ ਤੇ ਜਰਕੇ।
ਆ ਗਲੀ ..............................................।

ਸੀ ਵੇਲਾ ਅੰਮ੍ਰਿਤ ਦਾ, ਨਫਰੀ ਚਾਲੀ ਹਜ਼ਾਰ ਦੀ ਹੋਈ।
ਤਿਲ ਧਰਨਾਂ ਨਈਂ ਮਿਲਦਾ, ਢੁਕੀ ਆਣ ਚੋਂ ਤਰਫ਼ੋਂ ਲੋਈ।
ਬਣੀ ਠਾਠ ਦੀਵਾਨ ਦੀ ਏ, ਮਾਨੋ ਚਿੜੀ ਮੂਲ ਨਾ ਫਰਕੇ।
ਆ ਗਲੀ ..............................................।

ਬੈਠਾ ਭਰਿਆ ਸਿੰਘਾਸਣ ਤੇ, ਸੀ ਰਸਬੀਰ ਦਾ ਇਉਂ ਧਨਧਾਰੀ।
ਤੱਕ ਝਲਕ ਨਿਰਾਲੀ ਸੀ, ਜਾਂਦੇ ਚੰਦ ਸੂਰਜ ਬਲਿਹਾਰੀ।
ਨੇਤਰ ਅਰਣ ਜੋਸ਼ੀਲੇ ਸੀ, ਵੇਖਕੇ ਦਿਲ ਸ਼ਭਨਾਂ ਦਾ ਜਰਕੇ।
ਆ ਗਲੀ ..............................................।

ਪੜ੍ਹ ਵਾਰ ਆਸਾ ਦੀ ਜਾਂ, ਰਾਗੀਆਂ ਭੋਗ ਦੀਵਾਨ ਦਾ ਪਾਇਆ।
ਇਸ ਸਭਾ ਨਿਰਾਲੀ ਨੂੰ, ਵੇਖਕੇ ਇੰਦਰ ਵੀ ਸ਼ਰਮਾਇਆ।
ਤੂੰ ਕਾਵਿ ਦੇ ਸਾਗਰ ਨੂੰ, ਜੀਵਣ ਸਿੰਘਾ ਲੰਘਣਾ ਤਰਕੇ।
ਆ ਗਲੀ ..............................................।

## ਸਤਿਗੁਰੂ ਜੀ ਦੀ ਸੀਸ ਦੀ ਮੰਗ ਤੇ ਦਇਆ ਰਾਮ ਦਾ ਆਉਣਾ

ਝੋਕ

ਤੀਸਰੀ ਵਾਰ ਗੁਰਾਂ ਨੇ ਕਿਹਾ ਲਲਕਾਰ ਓਏ ।
ਸੋਚ ਦਿਲ ਦਇਆ ਰਾਮ ਨੇ ਕੀਤੀ ਵਿਚਾਰ ਓਏ ।
ਛੱਡ ਦਿਲਗਿਰੀ ਦਿਲਾ ਹਿੰਮਤ ਨਾ ਹਾਰ ਓਏ ।
ਸੌਦਾ ਸਵੱਲਾ ਖੁੱਲੀ ਸਤਿਗੁਰ ਦੀ ਹੱਟੀ ਏ ।
ਸਿੱਖੀ ਦੇ ਪਰਖਣ ਬਦਲੇ ਤੇਗ ਕਸਵੱਟੀ ਏ।
ਸਿੱਖੀ ਦੇ ਪਰਖਣ ਖਾਤਰ।

ਉਠਿਆ ਹੱਥ ਜੋੜ ਦੋਵੇਂ ਪੱਲਾ ਗਲ ਪਾਇਕੇ ।
ਕਰ ਅਰਜੋਈ ਚਰਨੀ ਸੀਸ ਨਿਵਾਇਕੇ ।
ਬਖਸ਼ੋ ਗੁਨਾਹ ਮੇਰੇ ਡਿੱਗਾ ਦਰ ਆਇਕੇ ।
ਤੇਰਾ ਨਾ ਸਾਨੀ ਕੋਈ ਦਿਸਦਾ ਜਗਦੀਸ ਜੀ ।
ਲੇਖੇ ਵਿੱਚ ਲਾ ਲਉ ਮੇਰਾ ਹਾਜ਼ਰ ਹੈ ਸੀਸ ਜੀ।।
ਲੇਖੇ ਵਿਚ ਲਾ ਲੋ ਦਾਤਾ।

ਕੂੜ ਦੀ ਦੁਨੀਆਂ ਸਾਰੀ ਕੂੜਾ ਸੰਸਾਰ ਹੈ ।
ਭੈਣਾ ਭਾਈ ਧੀਆਂ ਪੁੱਤਰ ਕੂੜਾ ਪਰਵਾਰ ਹੈ ।
ਖਾਣ ਦੇ ਯਾਰ ਦੋਸਤਾ ਸਭੇ ਨਰ ਨਾਰ ਹੈ ।
ਲੱਗੇ ਜਿੰਦ ਗੁਰਾਂ ਦੇ ਲੇਖੇ ਇਹੋ ਹੀ ਖੱਟੀ ਏ ।
ਸਿੱਖੀ ਦੇ...............................।

ਮੇਰਾ ਨਾ ਮੁੱਝ ਮੇ ਦਾਤਾ ਕੁੱਝ ਨਹੀਂ ਹੈ ਮੇਰਾ ਜੀ ।
ਏਹੋ ਅਰਦਾਸ ਜੀ ਏ ਪਿੰਡ ਹੈ ਤੇਰਾ ਜੀ ।
ਆਪਣਾ ਸਰੂਪ ਬਣਾ ਲੈ ਪਵੇ ਨਾ ਫੇਰਾ ਜੀ ।
ਕਰ ਲਓ ਨਾ ਦਫ਼ਤਰ ਦਾਖਲ ਲੈ ਲੋ ਏ ਫੀਸ ਜੀ ।
ਲੇਖੇ ਵਿੱਚ..................................।

ਭਾਂਡਾ ਮਲ ਮੂਤਰ ਦਾ ਇਸ ਦੇਹੀ ਦਾ ਮਾਣ ਕੀ ।
ਇਸ ਦੇ ਪਿਆਰ ਪਿੱਛੇ ਛੱਡਣਾ ਈਮਾਨ ਕੀ ।
ਦੋ ਦਿਨ ਦੇ ਜੀਵਨ ਬਦਲੇ ਹੋਣਾ ਹੈਰਾਨ ਕੀ ।
ਕਾਲ ਭਗਵਾਨ ਨੇ ਕਰਨੀ ਚੋੜ ਤਰੱਟੀ ਏ ।
ਸਿੱਖੀ ਦੇ ...............................।

ਤਨ ਮਨ ਹੈ ਤੇਰਾ ਸਾਰਾ ਤੇਰਾ ਸਰੀਰ ਜੀ ।
ਇਹਦੇ ਵਿੱਚ ਹੋਰ ਨਾ ਕੋਈ ਕਿਸੇ ਦੀ ਸੀਰ ਜੀ ।
ਕਰਦੇ ਮਨ ਨਿਰਮਲ ਜਿਵੇਂ ਗੰਗਾ ਦਾ ਨੀਰ ਜੀ ।
ਮੁੱਕੇ ਯਮਰਾਜ ਦਾ ਲੇਖਾ ਲੱਗੇ ਨਾ ਠੀਸ ਜੀ ।
ਲੇਖੇ ਵਿੱਚ ....................................।

ਮੂਰਖ ਅਗਿਆਨੀ ਬੰਦਾ ਗਿਆਨ ਵਿਚਾਰੇ ਜੋ ।
ਨਿੰਦਰਾ ਭੈ ਭੋਗ ਭੋਜਨ ਇਕੋ ਜਹੇ ਚਾਰੇ ਜੋ ।
ਦੇ ਕੇ ਸਿਰ ਮਿਲਦੇ ਤੈਨੂੰ ਰਾਮ ਪਿਆਰੇ ਜੋ ।
ਏਸ ਤੋਂ ਵਧਕੇ ਹੋਰ ਪੜ੍ਹਨੀ ਕੀ ਪੱਟੀ ਏ ।
ਸਿੱਖੀ ਦੇ...............................।

ਜਿੰਦੜੀ ਇੱਕ ਗੱਲ ਮਾਮੂਲੀ ਵਾਰਾਂ ਪਰਿਵਾਰ ਮੈਂ।
ਤੇਰੀ ਇਸ ਤੇਗ ਤੋਂ ਵਾਰਾਂ ਕਈ ਹਜ਼ਾਰ ਮੈਂ।
ਜੀਵਨ ਜੀ ਹੋਵਾਂ ਤੇਰਾ ਸ਼ੁੱਕਰ ਗੁਜ਼ਾਰ ਮੈਂ।
ਗਿਣਤੀ ਵਿੱਚ ਹੋਵਣ ਜੇਕਰ ਕਰ ਮੇਰੇ ਜਹੇ ਕੀਸ ਜੀ।
ਲੇਖੇ ਵਿੱਚ ................................।

## ਦੂਸਰੀ ਮੰਗ ਤੇ ਧਰਮ ਚੰਦ ਦਾ ਸੀਸ ਭੇਟ ਕਰਨਾ

ਤਰਨਾ

ਧਰਮ ਚੰਦ ਹੱਥ ਜੋੜ ਕੇ ਦੂਜੀ ਵਾਰ ਪੁਕਾਰੇ ਆ ।
ਤੇਰੇ ਬਾਜ ਨਾ ਆਉਂਦੇ ਨਜ਼ਰੀ ਹੋਰ ਸਹਾਰੇ ਆ।
ਦੋ ਨੰਬਰ ਦੀ ਸੀਟ ਤੇ ਕਰਕੇ ਮੇਹਰ ਖਿਲਾਰ ਲਵੋ ।
ਮਾਰ ਕਟਾਰ ਦਤਾਰ ਦਾਸ ਦਾ ਸੀਸ ਉਤਾਰ ਲਵੋ।

ਮੋਹ ਮਾਇਆ ਦੀ ਨੀਂਦ ਦੇ ਅੰਦਰ ਰੁੜ ਨਾ ਜਾਂਵਾ ਮੈਂ।
ਬਖ਼ਸ਼ੋ ਧੁਰ ਦਾ ਪਾਸ ਤੇ ਬੇੜੇ ਕਦਮ ਟਕਾਵਾਂ ਮੈ।
ਭਵ ਸਾਗਰ ਚੋਂ ਬਾਹੋਂ ਫੜਕੇ ਪਾਰ ਉਤਾਰ ਲਵੋ ।
ਮਾਰ ਕਟਾਰ.......................................।

ਇਸ ਦੁਨੀਆਂ ਤੇ ਹੋ ਗਏ ਕਈ ਰਾਜੇ ਰਾਣੇ ਆ ।
ਸਤ ਸੰਗਤ ਤੋਂ ਬਾਜ ਨਾ ਮਿਲਦੇ ਅਸਲ ਟਿਕਾਣੇ ਆ।
ਹੰਸ ਬਗਲਿਓ ਕਰ ਲੋ ਦਯਾ ਦ੍ਰਿਸ਼ਟੀ ਧਾਰ ਲਵੋ ।
ਮਾਰ ਕਟਾਰ .......................................।

ਇਹ ਦੁਨੀਆਂ ਜੱਗ ਫ਼ਾਨੀ ਦਿਸਦਾ ਕੂੜ ਪਸਾਰਾ ਏ ।
ਜਾਚਕ ਮੰਗੇ ਨਾਮ ਦਾਨ ਜੋ ਵਸਤੂ ਸਾਰਾ ਏ।
ਨਿਗ੍ਹਾ ਮੇਹਰ ਦੀ ਕਰਕੇ ਜੋ ਦਿਲ ਚਾਹੁੰਦਾ ਕਾਰ ਲਵੋ ।
ਮਾਰ ਕਟਾਰ ........................................।

ਮਲ ਮੂਤਰ ਦਾ ਭਾਂਡਾ ਇਸਨੇ ਰਹਿਣਾ ਮੂਲ ਨਹੀਂ ।
ਇਸਦੇ ਨਾਲ ਪਿਆਰ ਕਰਾਂ ਮੇਰੇ ਅਨਕੂਲ ਨਹੀਂ।
ਲਾ ਕਸਵੱਟੀ ਉੱਤੇ ਝੂਠ ਤੇ ਸੱਚ ਨਤਾਰ ਲਵੋ ।
ਮਾਰ ਕਟਾਰ .......................................।

ਚਹੁੰਦਾ ਏ ਦਿਲ ਹੱਡ ਪੀਸ ਕੇ ਬਣਜਾਂ ਚੂਨਾ ਮੈਂ ।
ਰਕਤ ਮਿਝ ਦਾ ਗਾਰਾ ਹੋ ਜਾਂ ਰਹਾਂ ਨਾ ਊਣਾ ਮੈਂ।
ਧਰਕੇ ਨੀਂਹ ਵਿੱਚ ਸੀਸ ਦੇਸ਼ ਦਾ ਮਹਿਲ ਉਸਾਰ ਲਵੋ।
ਮਾਰ ਕਟਾਰ..........................................।

ਬਾਹੋਂ ਫੜਕੇ ਉਸਨੂੰ ਆਪਣੇ ਕੋਲ ਖਿਲਾਰ ਲਿਆ ।
ਮਾਰ ਕਟਾਰੀ ਆਪ ਏਸਦਾ ਸੀਸ ਉਤਾਰ ਲਿਆ।
ਵਾਰ ਤੀਸਰੀ ਕਹਿੰਦੇ ਸਿੱਖੋ ਸੁਣ ਪੁਕਾਰ ਲਵੋ ।
ਮਾਰ ਕਟਾਰ ...................................।

ਜੀਵਨ ਸਿੰਘਾ ਹਿੰਮਤ ਚੰਦ ਨੇ ਹਿੰਮਤ ਧਾਰੀ ਏ ।
ਕਹਿੰਦਾ ਕਵੀ ਸਵਿੰਦਰ ਸਿੰਘ ਏਹ ਤਾਂ ਅਸਲ ਵਪਾਰੀ ਏ।
ਥਰਡ ਕਲਾਸ ਤੋਂ ਚੋਥਾ ਕੋਈ ਉਧਮ ਮਾਰ ਲਵੋ ।
ਮਾਰ ਕਟਾਰ ...........................................।

## ਤੀਜੀ ਵਾਰੀ ਹਿੰਮਤ ਚੰਦ ਦਾ ਸੀਸ ਭੇਟ ਕਰਨਾ

### ਮਨੋਹਰ

ਤੀਜੀ ਵਾਰ ਗੁਰੂ ਖੜ, ਹੱਥ ਤੇਗ ਤਾਂਈ ਫੜ, ਬੀਰ ਰਸ ਗਿਆ ਚੜ,
ਬੋਲਦੇ ਮੁਖਾਰ ਚੋਂ, ਲੈ ਲੋ ਨਵੀਂ ਜਿੰਦਗੀ ਖੰਡੇ ਦੀ ਧਾਰ ਚੋਂ।

ਸੁਣ ਸਤਿਗੁਰਾਂ ਦੇ ਬੋਲ, ਜਿਹੜੇ ਬੈਠੇ ਕੋਲ ਕੋਲ, ਕਹਿੰਦੇ ਮਾਰਨਗੇ ਰੋਲ,
ਡਾਢੀ ਪਾਕੇ ਭੰਡੀ ਏ, ਜਾਪਦੀ ਗੁਰਾਂ ਤੇ ਪੁੱਠੀ ਪੈ ਗਈ ਚੰਡੀ ਏ।

ਗੁਰਾਂ ਮਾਰ ਲਲਕਾਰਾ, ਵਾਕ ਇਸ ਤਰਾਂ ਉਚਾਰਾ, ਵੇਖੋ ਅਜ਼ਬ ਨਜ਼ਾਰਾ,
ਏਸ ਗੂੜੇ ਪਿਆਰ ਚੋਂ, ਲੈ ਲੋ ਨਵੀਂ .............................।

ਚੁੱਪਚਾਨ ਸਾਰੇ ਛਾਈ, ਫਿਰੀ ਇਸ ਤਰਾਂ ਦੁਹਾਈ, ਜਿਵੇਂ ਬੈਠਾ ਨਹੀਂ ਕਾਈ,
ਗੱਲ ਪੈ ਗਈ ਠੰਡੀ ਏ, ਜਾਪਦੀ ................................।

ਹੋਇਆ ਹਿੰਮਤ ਤਿਆਰ, ਅੱਗੇ ਆਇਆ ਛਾਲ ਮਾਰ, ਉੱਚੀ ਆਖਦਾ ਪੁਕਾਰ,
ਨਿਖੜ ਕੇ ਡਾਰ ਚੋਂ, ਲੈ ਲੋ ਨਵੀਂ................................।

ਕਹਿੰਦਾ ਸੀਸ ਗੁਰੂ ਤੇਰਾ, ਰਿਹਾ ਕਬਜਾ ਨਾ ਮੇਰਾ, ਮੈਨੂੰ ਜਾਣ ਤੁਛ ਚੇਰਾ,
ਹਉਮੇਂ ਭੀਤ ਖੰਡੀ ਏ, ਜਾਪਦੀ ............................।

ਫੜ ਮੰਚ ਉਤੇ ਲੈ ਗਏ, ਸੀਸ ਧੜ ਉੱਤੋਂ ਲਹਿ ਗਏ, ਪ੍ਰਨਾਲੇ ਖੂਨ ਵਹਿ ਗਏ,
ਪਾਣੀ ਜਿਓਂ ਨਿਸਾਰ ਚੋਂ, ਲੈ ਲੋ ਨਵੀਂ ........................।

ਜੇਹੜੇ ਖਾਂਦੇ ਸੀ ਕੜਾਹ, ਖੱਬੇ ਸੱਜੇ ਬਹਿੰਦੇ ਆ, ਉਹ ਤੇ ਉਗਲਾਂ ਮੂੰਹ ਪਾ,
ਨੱਸ ਗਏ ਪਖੰਡੀ ਏ, ਜਾਪਦੀ ................................।

ਆਕੇ ਖੜ ਗਏ ਹਰੀ ਹੈ, ਚੰਡੀ ਖੂਨ ਸੇ ਭਰੀ ਹੈ, ਲੋੜ ਸੀਸ ਦੀ ਪੜੀ ਹੈ,
ਏਸ ਦਰਬਾਰ ਚੋਂ, ਲੈ ਲੋ ਨਵੀਂ ............................।

ਸਿੱਖ ਚੌਥਾ ਹੁਣ ਆਵੇ, ਨਾਮ ਮੋਹਕਮ ਅਲਾਵੇ, ਅਤੇ ਪੱਲਾ ਗਲ ਪਾਵੇ,
ਮੇਰੀ ਕਰੋ ਵੰਡੀ ਏ, ਜਾਪਦੀ................................ ।

## ਚੌਥੀ ਵਾਰੀ ਮੋਹਕਮ ਚੰਦ ਦਾ ਅੱਗੇ ਆਉਣਾ

ਕੋਰੜਾ

ਮੋਹਕਮ ਜੋ ਚੌਥਾ ਸੂਰਬੀਰ ਸੂਰਾ ਏ, ਬੋਲ ਤੋਲ ਚੋਹਾਂ ਕੰਨੀਆਂ ਤੋਂ ਪੂਰਾ ਏ।
ਲੜ ਗਈ ਰਮਜ਼ ਨਾਲ ਇਹਦੀ ਅੱਖ ਲੈ, ਜਿਵੇਂ ਦਿਲ ਚਾਹੁੰਦਾ ਉਵੇਂ ਹੀ ਪਰਖ ਲੈ।

ਸਾਂਭ ਲੈ ਮਨਾ ਕਿਉਂ ਵਖਤ ਗਵਾਉਣਾ ਏ, ਬੀਤਿਆ ਸਮਾਂ ਨਾ ਫੇਰ ਹੱਥ ਆਉਣਾ ਏ
ਜਿੰਦਗੀ ਦਾ ਮੌਤ ਚੋਂ ਸਵਾਦ ਚੱਖ ਲੈ, ਜਿਵੇਂ ..............................।

ਐਵੇਂ ਨਈਂ ਪ੍ਰੇਮ ਦੇ ਬਜ਼ਾਰ ਖੁੱਲ੍ਹਦੇ, ਪ੍ਰੇਮੀਆਂ ਦੇ ਸੌਦੇ ਸਿਰਾਂ ਨਾਲ ਤੁਲਦੇ।
ਆਖਦਾ ਖਲੋਕੇ ਸਾਹਵੇਂ ਪ੍ਰਤੱਖ ਲੈ, ਜਿਵੇਂ .............................।

ਸੀਸ ਲੈ ਕੇ ਜੇ ਤੂੰ ਰੀਝ ਜਏਂ ਪਿਆਰਿਆ, ਇਸ ਤੋਂ ਸਵੱਲਾ ਹੋਣਾ ਕੀ ਵਪਾਰ ਆ
ਖੱਟਿਆ ਸਮਝ ਲਾਂਗਾ ਮੈ ਵੀ ਲੱਖ ਲੈ, ਜਿਵੇਂ .................................।

ਤਪਦੇ ਕੜਾਹੇ ਵਿੱਚ ਪਾਕੇ ਕਾੜ੍ਹ ਲੈ, ਲਾਹ ਲੈ ਪੁੱਠੀ ਖੱਲ ਸੂਲੀ ਉਤੇ ਚਾੜ ਲੈ।
ਬੋਟੀਆਂ ਉਡਾ ਦੇ ਚਾੜਕੇ ਚਰੱਖ ਲੈ, ਜਿਵੇਂ .................................।

ਚੀਰ ਲੈ ਤੂੰ ਸੀਸ ਉੱਤੇ ਆਰਾ ਧਰਕੇ, ਬੰਦ ਬੰਦ ਕੱਟ ਲੈ ਵਖਾਂਵਾਂ ਜਰਕੇ
ਕੱਢ ਲੈ ਜੋ ਰਹਿੰਦਾ ਦਿਲ ਦਾ ਹਰੱਖ ਲੈ, ਜਿਵੇਂ ............................।

ਪਲਾਂ ਵਿੱਚ ਸਾਰਾ ਕੋਰਸ ਮੁਕਾਵਾਂਗਾ, ਦਾਖਲੇ ਚ ਸੀਸ ਹਾਜ਼ਰ ਕਰਵਾਂਗਾ।
ਮਾਰ ਤਲਵਾਰ ਇਹਨੂੰ ਕਰ ਵੱਖ ਲੈ, ਜਿਵੇਂ ............................।

ਦਰ ਤੋਂ ਨਾ ਮੋੜੀਂ ਦਰਸ ਦਿਵਾਨੇ ਨੂੰ, ਸਾੜ ਲੈ ਸ਼ਮਾਂ ਦੇ ਉੱਤੇ ਪ੍ਰਵਾਨੇ ਨੂੰ,
ਕੁੱਲੀ ਦੇ ਉਡਾ ਕੇ ਆ ਗਿਆ ਮੈ ਕੱਖ ਲੈ, ਜਿਵੇਂ ..........................।

ਜੀਵਨ ਨਾਂ ਪਿਛੇ ਕਦਮ ਹਟਾਵਾਂਗਾ, ਜਾਨ ਨਾਲ ਬਾਜੀ ਖੇਲਕੇ ਵਿਖਾਵਾਂਗਾ
ਲੱਗੀਆਂ ਦੀ ਲਾਜ ਪ੍ਰੀਤਮਾਂ ਤੂੰ ਰੱਖ ਲੈ, ਜਿਵੇਂ.................................।

## ਪੰਜਵੀਂ ਵਾਰੀ ਸਾਹਿਬ ਚੰਦ ਨੇ ਸੀਸ ਦੇਣਾ

### ਕੋਰੜਾ

ਮੋਹਕਮ ਦੇ ਚਲੀ ਸੀਸ ਤੇ ਕਟਾਰੀ ਏ, ਪੰਜਵੇਂ ਸਾਹਿਬ ਦੀ ਵੀ ਆਈ ਵਾਰੀ ਏ।
ਸਾਹਿਬ ਦੇ ਹਜ਼ੂਰ ਸਾਹਿਬ ਆ ਪੁਕਾਰਦਾ, ਕਰ ਇੱਕ ਵਾਰ, ਵਾਰ ਤਲਵਾਰ ਦਾ।

ਪੈਣ ਨਾ ਗਲੇ ਚ ਜਮਾਂ ਦੀਆਂ ਫਾਂਸੀਆਂ, ਜੂਨਾਂ ਵਿੱਚ ਪੈਕੇ ਭੋਗਾਂ ਨਾ ਚੋਰਾਸੀਆਂ।
ਆਉਣਾ ਜਾਣਾ ਮੁੱਕ ਜਾਵੇ ਵਾਰ ਵਾਰ ਦਾ, ਕਰ ਇੱਕ ..........................।

ਵਿਸ਼ੇ ਰੂਪੀ ਸੁੱਕੇ ਸੜੇ ਡਾਲ ਝਾੜਕੇ, ਹਰਾ ਭਰਾ ਕਰ ਲੈ ਪਿਉਂਦ ਚਾੜਕੇ।
ਮਾਲਕ ਹੈ ਮਾਲੀਆਂ ਤੂੰ ਗੁਲਜ਼ਾਰ ਦਾ, ਕਰ ਇੱਕ ...............................।

ਕਰ ਚੁੱਕਾ ਭੇਟ ਸੀਸ ਮੈਂ ਹਜ਼ੂਰ ਦੀ, ਸਿੰਜ ਲਵੋ ਵੇਲ ਕਰਮ ਅੰਗੂਰ ਦੀ।
ਸੋਮਾ ਕੱਢ ਲੈ ਪ੍ਰੀਤਮਾ ਪਿਆਰ ਦਾ, ਕਰ ਇੱਕ ............................।

ਪੁਰਸਲਾਤ ਦਾ ਜੋ ਪੰਧ ਹੈ ਦੁਹੇਲੜਾ, ਇਹਦੇ ਉੱਤੋਂ ਦੁਖੀ ਲੰਘਣਾ ਅਕੇਲੜਾ।
ਕਰਨਾ ਪਵੇ ਨਾ ਪੰਧ ਤੇਜਧਾਰ ਦਾ, ਕਰ ਇੱਕ................................।

ਪਹਿਲਾਂ ਵੱਡ ਸੀਸ ਤਲੀ ਤੇ ਟਕਾਈ ਦਾ, ਮਾਹੀ ਦੀ ਗਲੀ ਚ ਫਿਰ ਪੈਰ ਪਾਈਦਾ।
ਗੱਲਾਂ ਨਾਲ ਹੁੰਦਾ ਨੀ ਦੀਦਾਰ ਯਾਰ ਦਾ, ਕਰ ਇੱਕ .............................।

ਮੰਚ ਉਤੇ ਲੈ ਗੇ ਕੀਤਾ ਨਾ ਦਰੇਗ ਨੂੰ, ਕੱਟ ਲਿਆ ਸੀਸ ਤੇ ਉਠਾ ਕੇ ਤੇਗ ਨੂੰ।
ਪੰਜ ਪੂਰੇ ਕਰ ਸ਼ੁਕਰ ਗੁਜਾਰ ਦਾ, ਕਰ ਇੱਕ............................।

ਜਾਣ ਲੈ ਜਿਉਣ ਸਿੰਘ ਭੇਦ ਵੱਖ ਦਾ, ਪਰਦਾ ਉਠਾਕੇ ਦੂਈ ਵਾਲੀ ਅੱਖ ਦਾ।
ਹਰ ਹਰ ਵਿੱਚ ਹਰ ਰੂਪ ਧਾਰਦਾ, ਕਰ ਇੱਕ..................................।

## ਅੰਮ੍ਰਿਤ ਤਿਆਰ ਕਰਨਾ

### ਪਿਸਤੋਲ

ਸਤਿਲੁਜ ਦਾ ਜਲ ਮੰਗਵਾਕੇ, ਫਿਰ ਬਾਟੇ ਦੇ ਵਿੱਚ ਪਾ ਕੇ, ਦੋਧਾਰਾ ਖੰਡਾ ਵਾਹਕੇ,
ਪੜ੍ਹ ਬਾਣੀ ਕਰਨ ਸੁਧਾਰ ਲੱਗੇ, ਹੁਣ ਅੰਮ੍ਰਿਤ ਕਰਨ ਤਿਆਰ ਲੱਗੇ।

ਪੜ੍ਹ ਜਪੁਜੀ ਜਾਪ ਦੀ ਬਾਣੀ, ਆਨੰਦ ਸਾਹਿਬ ਤੇ ਚੌਪਈ ਜਾਣੀ, ਤੇ ਸਵੱਈਏ ਆਪ ਵਖਾਣੀ,
ਸਭ ਦੁਨੀਆਂ ਦੇ ਰਸ ਭਰਨੇ ਨੇ, ਹੁਣ ਮੁਰਦੇ ਜਿਉਂਦੇ ਕਰਨੇ ਨੇ।

ਦੇ ਵਿੱਦਿਆਂ ਗਿਆ ਏ ਬਰਮਾਂ, ਲਿਆ ਵਿਸ਼ਨੂੰ ਕੋਲੋਂ ਧਰਮਾਂ, ਸਭ ਹੁਨਰ ਦਿੱਤੇ ਵਿਸ਼ਕਰਮਾਂ,
ਪਾ ਚੰਦਨ ਦੀ ਠੰਡ ਠਾਰ ਲੱਗੇ, ਹੁਣ ਅੰਮ੍ਰਿਤ ........................।

ਫੁੱਲਾਂ ਦਾ ਖੇੜਾ ਪਾ ਕੇ, ਮਿੱਠਾ ਕੋਇਲ ਦਾ ਬੋਲ ਲਿਆਕੇ, ਦਿੱਤੀ ਚੰਨ ਨੇ ਨਰਮੀ ਆਕੇ,
ਤੇ ਤੇਜੀ ਸੂਰਜ ਅਰਨੇ ਨੇ, ਹੁਣ ਮੁਰਦੇ ..............................।

ਮਹਾਂ ਬੀਰ ਦੀ ਬੀਰਤਾ ਪਾਈ, ਦਿਲ ਲਿਆ ਹਿਮਾਲਿਓ ਜਾਈ, ਕਰ ਦਾਸ ਕੁਬੇਰ ਸੁਨਾਈ
ਅਣਧੂਤ ਉਦਾਰਤਾ ਵਾਰ ਲੱਗੇ, ਹੁਣ ਅੰਮ੍ਰਿਤ ...........................।

ਕਰ ਲਿਆ ਤਿਆਰ ਬਣਾਕੇ, ਅਰਦਾਸਾ ਸੋਧ ਸੁਧਾਕੇ, ਸਾਹ ਰਗ ਪੰਜਾਂ ਦੀ ਪਾਕੇ,
ਸਿਰ ਜੋੜ ਪਿਉਂਦੀ ਧਰਨੇ ਨੇ, ਹੁਣ ਮੁਰਦੇ ............................।

ਚੂਲੇ ਪੰਜ ਪੰਜ ਛਕਵਾਏ, ਪੰਜ ਨੇਤਰਾਂ ਦੇ ਵਿੱਚ ਪਾਏ, ਪੰਜ ਪਾਕੇ ਕੇਸ ਸੁਧਾਏ,
ਮੁੱਖੋਂ ਇਉ ਕਰਨ ਉਚਾਰ ਲੱਗੇ, ਹੁਣ ਅੰਮ੍ਰਿਤ ..........................।

ਫਿਰ ਆਪ ਉਹਨਾਂ ਤੋਂ ਛਕਿਆ, ਨਹੀਂ ਚੇਲਾ ਬਣਨੋ ਝਕਿਆ, ਵਾਹ ਦੇਸ਼ ਕੌਮ ਦਿਆ ਸਕਿਆ,
ਜੀਵਨ ਦੇ ਚਲੇ ਝਰਨੇ ਨੇ ਹੁਣ, ਮੁਰਦੇ .......................।

## ਸਤਿਗੁਰੂ ਜੀ ਵਲੋਂ ਖਾਲਸੇ ਨੂੰ ਸਿੱਖਿਆ

### ਡਿਉੜ

ਕਰਕੇ ਮੁਖਾਤਬ ਕਿਹਾ ਦਿਆਲ ਨੇ, ਅੱਖੀਆਂ ਦੇ ਤਾਰਿਓ ।
ਸੁਣ ਲੋ ਹੁਕਮ ਦਿੱਤਾ ਜੋ ਅਕਾਲ ਨੇ, ਏਸ ਨੂੰ ਚਿਤਾਰਿਓ।
ਰੂਪ ਰੰਗ ਭੇਸ ਤਾਂਈ ਬਦਲਾਇਕੇ, ਸੀਤਲਾ ਜਬਾਨ ਦੇ ।
ਸਿੱਖਿਆ ਸੁਣਾਉਂਦੇ ਖਾਲਸਾ ਸਜਾਇਕੇ, ਵਾਲੀ ਦੋ ਜਹਾਨ ਦੇ।

ਕੱਛ ਕੇਸ ਕੜਾ ਕੰਘਾ ਕਿਰਪਾਨ ਜੋ, ਵਰਦੀ ਤੁਮਾਰੀ ਏ ।
ਏਹਦੇ ਨਾਲ ਵਧਣੀ ਤੁਸਾਂ ਦੀ ਸ਼ਾਨ ਜੋ, ਦਾਤ ਏਹ ਨਿਆਰੀ ਏ।
ਦੱਸਦੇ ਨੇ ਰਹਿਤਾਂ ਸਭ ਸਮਝਾਇਕੇ, ਬਲ ਬੁੱਧ ਤਾਨ ਦੇ ।
ਸਿੱਖਿਆ .....................................................।

ਉੱਠ ਪ੍ਰਭਾਤ ਕਰ ਇਸ਼ਨਾਨ ਹੈ, ਬੰਦਗੀ ਵੀ ਕਰਨੀ ।
ਪੜ੍ਹ ਗੁਰਬਾਣੀ ਛੱਡ ਮਾਨ ਤਾਣ ਹੈ, ਸੰਕਟ ਦੇ ਹਰਨੀ।
ਕਾਮ ਕ੍ਰੋਧ ਲੋਭ ਤਾਂਈ ਮਾਰੋ ਧਾਇਕੇ, ਜੋ ਵੈਰੀ ਇਨਸਾਨ ਦੇ ।
ਸਿੱਖਿਆ .....................................................।

ਕੁੜੀ ਨੜੀ ਮਾਰ ਠੱਗ ਚੋਰ ਯਾਰ ਦੀ, ਸੰਗਤ ਨਾ ਕਰਨੀਂ ।
ਲੋਭ ਵਿੱਚ ਆਕੇ ਝੂਠੇ ਨਰ ਨਾਰ ਦੀ, ਨਾ ਗਵਾਹੀ ਭਰਨੀਂ।
ਭਾਰਤ ਦੀ ਸੇਵਾ ਮਨ ਚਿੱਤ ਲਾਇਕੇ, ਕਰੋ ਜਰ ਜਾਨ ਦੇ ।
ਸਿੱਖਿਆ .....................................................।

ਨਾਮ ਦਾਨ ਛਿਮਾਂ ਇਸ਼ਨਾਨ ਸੀਤਲਾ, ਸਦਾ ਸੱਚ ਬੋਲਣਾ ।
ਸੂਰ ਸਿੱਧ ਸਾਧ ਭਗਤੀ ਤੇ ਬੀਰਤਾ, ਕਰ ਪੜ੍ਹਚੋਲਣਾ।
ਧਰਮ ਅੰਗ ਸਾਰੇ ਰਖਣੇ ਬਨਾਇਕੇ, ਸਦਾ ਦੀ ਧਿਆਨ ਦੇ ।
ਸਿੱਖਿਆ .....................................................।

ਕਿਸੇ ਇਨਸਾਨ ਦਾ ਨ੍ਹੀਂ ਦਿਲ ਢਾਹਣਾ, ਮਾਣਕ ਦੇ ਮੁੱਲ ਦਾ ।
ਰੱਬ ਰੂਪ ਬੰਦਾ ਜਾਣਕੇ ਦੁਖਾਉਣਾ ਨਹੀਂ, ਖਾਲਕ ਜੋ ਕੁਲ ਦਾ।
ਖਾਲਕ ਕਰੋਪ ਹੋਵੇ ਖੁਨਸਾਇਕੇ, ਖਲਕ ਦੁਖਾਨ ਦੇ ।
ਸਿੱਖਿਆ .....................................................।

ਭੁੱਖਿਆਂ ਨੂੰ ਅੰਨ ਨੰਗਿਆ ਨੂੰ ਚੀਰ ਓਏ, ਦਿਲਬਰੀ ਉਦਾਸੇ ਨੂੰ ।
ਜਗ ਅਸਮੇਧ ਜੋ ਪਿਲਾਵੇ ਨੀਰ ਓਏ, ਮਰਦੇ ਪਿਆਸੇ ਨੂੰ।
ਲੱਖਾਂ ਪੁੰਨ ਦੁਖੀ ਗਲੇ ਨਾਲ ਲਾਇਕੇ, ਦੁਖੜੇ ਵੰਡਾਣ ਦੇ ।
ਸਿੱਖਿਆ ...........................................................।

ਇਕੋ ਹੀ ਅਕਾਲ ਪੂਜਣਾ ਪੁਜਾਵਣਾ, ਮੰਨਣਾ ਪਖੰਡ ਨਾ ।
ਐਰ ਗੈਰ ਥਾਂ ਤੇ ਸੀਸ ਨਾ ਝੁਕਾਵਣਾਂ, ਦੇ ਵੇ ਯਮ ਡੰਡ ਨਾ।
ਗੋਰ ਮੜੀ ਮੱਟ ਪੂਜਨਾ ਨਾ ਜਾਇਕੇ, ਮੂਰਤ ਪਥਾਨ ਦੇ ।
ਸਿੱਖਿਆ ...........................................................।

ਚੋਹਾਂ ਵਰਨਾਂ ਨੂੰ ਇਕੋਂ ਉਪਦੇਸ਼ ਹੈ, ਜਪਣਾ ਪਿਆਰਿਓ ।
ਵਾਹਿਗੁਰੂ ਦਾ ਨਾਮ ਸਭ ਤੋਂ ਵਿਸ਼ੇਸ਼ ਹੈ, ਮਨੋ ਨਾ ਵਿਸਾਰਿਓ।
ਜਪੋ ਨਾਮ ਆਪ ਹੋਰਾਂ ਨੂੰ ਜਪਾਇਕੇ, ਤਾਰਨਾ ਗਿਆਨ ਦੇ ।
ਸਿੱਖਿਆ ...........................................................।

ਕਿਸੇ ਅੱਗੇ ਪਾਵਣਾ ਸਵਾਲ ਮੂਲ ਨਾ, ਜਾਕੇ ਅੱਡਣੀ ਤਲੀ ।
ਮੰਗ ਖਾਣਾ ਗੁਰ ਸਿੱਖ ਦਾ ਅਸੂਲ ਨਾ, ਹੋਕੇ ਸੂਰਮੇ ਬਲੀ।
ਖਾਓ ਹੱਥੀ ਆਪ ਕਿਰਤ ਕਮਾਇਕੇ, ਆਸ ਭਗਵਾਨ ਦੇ ।
ਸਿੱਖਿਆ ...........................................................।

ਬੋਹੜ ਵਾਂਗ ਜੜਾਂ ਲੰਮੀਆਂ ਵਧੋਣੀਆਂ, ਧਰਨਾਂ ਪਖੰਡ ਨਾ ।
ਮਲਣੀ ਬਿਭੂਤ ਧੂਣੀਆਂ ਤਪੋਣੀ ਨਾ, ਦੇਵੇ ਯਮ ਡੰਡ ਨਾ।
ਹਿਰਦੇ ਚੋ ਰੱਬ ਲੱਭ ਲਉ ਖੁਜਾਇਕੇ, ਪ੍ਰਕਾਸ਼ ਭਾਨ ਦੇ ।
ਸਿੱਖਿਆ ਸੁਣਾਉਦੇ ਖਾਲਸਾ ਸਜਾਇਕੇ ਵਾਲੀ ਦੋ ਜਹਾਨ ਦੇ।

ਇਹਨਾਂ ਰਹਿਤਾਂ ਉੱਤੇ ਚਲਦਾ ਪਿਆਰਾ ਜੋ, ਮੇਰਾ ਹੀ ਸਰੂਪ ਹੈ ।
ਤਪ ਤੇਜ ਉਸਨੂੰ ਦਿਆਂਗਾ ਸਾਰਾ ਜੋ, ਦੁਨੀਆ ਦਾ ਭੂਪ ਹੈ।
ਜੀਵਨ ਦੇ ਸਾਥੀ ਦਸਦੇ ਨੇ ਗਾਇਕੇ, ਵਾਕ ਜਾਨੀ ਜਾਨ ਦੇ ।
ਸਿੱਖਿਆ ...........................................................।

**********************************

## ਜੋਗਾ ਸਿੰਘ

ਪਿਸ਼ੋਰ ਸ਼ਹਿਰ ਤੋਂ ਸੰਗਤ ਸ੍ਰੀ ਆਨੰਦਪੁਰ ਸਾਹਿਬ ਦਸ਼ਮੇਸ਼ ਪਾਤਸ਼ਾਹ ਦੇ ਦਰਸ਼ਨਾ ਨੂੰ ਆਈ। ਇਕ ਛੋਟਾ ਬਾਲਕ ਵੀ ਨਾਲ ਸੀ। ਸਤਿਗੁਰੂ ਜੀ ਨੇ ਬੱਚੇ ਦਾ ਨਾਮ ਪੁੱਛਿਆ ਬੱਚੇ ਕਿਹਾ ਜੀ ਜੋਗਾ ਸਿੰਘ। ਗੁਰੂ ਜੀ ਕਿਹਾ ਕਿਸ ਜੋਗਾ ? ਜੀ ਤੁਹਾਡੇ ਜੋਗਾ। ਇਸ ਤਰਾਂ ਓਦੋਂ ਤੋਂ ਹੀ ਜੋਗਾ ਸਿੰਘ ਆਨੰਦਪੁਰ ਸਾਹਿਬ ਰਹਿਣ ਲੱਗਾ। ਸਮਾਂ ਪਾ ਮਾਪਿਆਂ ਪਿਸ਼ੌਰ ਸੱਦਿਆ ਵਿਆਹ ਵਾਸਤੇ। ਵਿਆਹ ਦੀ ਰਸਮ ਹੋ ਰਹੀ ਸੀ। ਇਕ ਸਿੱਖ ਨੇ ਆ ਕੇ ਸਤਿਗੁਰੂ ਜੀ ਦੀ ਚਿੱਠੀ ਦਿੱਤੀ। ਚਿੱਠੀ ਵਿੱਚ ਲਿਖਿਆ ਸੀ ਚਿੱਠੀ ਮਿਲਦੇ ਸਾਰ ਜੋ ਕੰਮ ਕਰਦਾ ਹੋਵੇ ਵਿੱਚੇ ਛੱਡ ਆਨੰਦਪੁਰ ਸਹਿਬ ਨੂੰ ਆ ਜਾਣਾ। ਜੋਗਾ ਸਿੰਘ ਫੇਰੇ ਵਿਚੇ ਛੱਡ ਆਨੰਦਪੁਰ ਨੂੰ ਚੱਲ ਪਿਆ। ਰਸਤੇ ਵਿਚ ਜਾਂਦੇ ਨੂੰ ਹੰਕਾਰ ਆ ਗਿਆ ਕਿ ਮੇਰੇ ਵਰਗਾ ਹੋਰ ਕੌਣ ਹੋ ਸਕਦਾ ਹੈ ਜੋ ਫੇਰੇ ਛੱਡ ਗੁਰੂ ਦਾ ਹੁਕਮ ਮੰਨ ਤੁਰ ਪਿਆ। ਹੁਸ਼ਿਆਰਪੁਰ ਸ਼ਹਿਰ ਪੁੱਜ ਵੇਸਵਾ ਦਾ ਅਖਾੜਾ ਵੇਖਿਆ। ਕਾਮ ਵੱਸ ਹੋਇਆ ਉਥੇ ਹੀ ਰੁਕ ਗਿਆ। ਰਾਤ ਨੂੰ ਵੇਸਵਾ ਦੇ ਕੋਠੇ ਤੇ ਜਾਣ ਦੀ ਤਿਆਰੀ ਕੀਤੀ। ਕਲਗੀਧਰ ਪਾਤਸ਼ਾਹ ਆਪ ਪਹਿਰੇਦਾਰ ਬਣ ਸਿੱਖ ਦੀ ਰੱਖਿਆ ਕੀਤੀ। ਜਦੋਂ ਆਨੰਦਪੁਰ ਪੁੱਜਿਆ ਤਾਂ ਉਸ ਨੂੰ ਗਲਤੀ ਦਾ ਅਹਿਸਾਸ ਕਰਵਾਇਆ।

### ਜੋਗਾ ਸਿੰਘ ਦਾ ਵਿਆਹ ਛੱਡ ਆਨੰਦਪੁਰ ਸਾਹਿਬ ਲਈ ਰਵਾਨਾ ਹੋਣਾ

### ਡਿਓੜ

ਅੰਗ ਸਾਕ ਚਾਚੇ ਤਾਏ ਸਮਝਾਂਵਦੇ ਮੰਨਦਾ ਨਾ ਮੂਲ ਆ।
ਰੱਖਣ ਦਾ ਜੋਰ ਸਾਰੇ ਹੀ ਲਗਾਂਵਦੇ ਦੇਵਦਾ ਅਦੂਲ ਆ।
ਛੱਡਿਆ ਏ ਮੋਹ ਸਾਰੇ ਪਰਵਾਰ ਦਾ ਗੁਰਾਂ ਵੱਲ ਚੱਲਿਆ।
ਚੱਲਿਆ ਪਿਸ਼ੌਰੋਂ ਮੰਜਿਲਾਂ ਨੂੰ ਮਾਰਦਾ ਰਸਤਾ ਹੈ ਮੱਲਿਆ

ਦਿਲ ਵਿੱਚ ਹੋ ਗਿਆ ਏ ਮਾਨ ਸਿੱਖ ਦੇ ਭਾਈ ਗੁਰਦਾਸ ਜਿਓਂ।
ਅਗੇ ਸੁਣੋ ਹਾਲ ਸੰਗਤੇ ਭਵਿੱਖ ਦੇ ਦੱਸੇ ਇਤਹਾਸ ਜਿਓਂ।
ਮਨ ਉਤੇ ਡੇਰਾ ਹੋਇਆ ਹੰਕਾਰ ਦਾ ਜੀ ਸੁਣਾਵਾ ਗੱਲ ਆ।
ਚੱਲਿਆ ਪਿਸ਼ੌਰੋਂ ਮੰਜ਼ਿਲਾਂ ....................................।

ਗਿਆਨ ਤੇ ਬਿਬੇਕ ਮਨ ਵਿਚੋਂ ਨੱਸ ਗਏ ਸੀ ਹੰਕਾਰ ਵੱਸਿਆ।
ਕਾਮ ਕ੍ਰੋਧ ਲੋਭ ਮੋਹ ਸਾਰੇ ਧੱਸ ਗਏ ਕਰ ਲਿਆ ਵੱਸ ਆ।
ਮਾਨ ਦੇ ਮਹੱਲ ਦਿਲ ਚ ਉਸਾਰਦਾ ਪੈਂਤੜੇ ਤੋਂ ਹੱਲਿਆ।
ਚੱਲਿਆ ਪਿਸ਼ੌਰੋਂ ਮੰਜਿਲਾਂ ....................................।

ਭੁੱਲ ਗਈ ਏ ਬਾਜਾਂ ਵਾਲੇ ਦੀ ਜੋ ਸਿਖਿਆ ਜਾਂਵਦਾ ਏ ਤੁਰਿਆ।
ਆਇਆ ਸ਼ਹਿਰ ਜਿਹਦੇ ਗੇਟ ਉਤੇ ਲਿਖਿਆ ਹੁਸ਼ਿਆਰਪੁਰ ਆ।
ਇਸ ਥਾਂ ਤੇ ਕਿਦਾਂ ਪੈਰ ਹੈ ਪਸਾਰਦਾ ਵਿਚ ਘੜੀ ਪਲ ਆ।
ਚੱਲਿਆ ਪਿਸ਼ੌਰੋਂ ਮੰਜਿਲਾਂ ..................................।

ਅੱਖਰਾਂ ਨੂੰ ਪੜ ਕੇ ਅੰਦਰ ਆਇਆ ਏ ਰੋਣਕਾਂ ਨੂੰ ਵੇਖਿਆ।
ਮੱਥੇ ਉਤੇ ਅੱਖਰ ਵਿਧਾਤਾ ਪਾਇਆ ਏ ਮਿਟਦਾ ਨਾ ਲਿਖਿਆ।
ਖੁਸ਼ੀ ਨਾਲ ਸੈਰ ਕਰਦਾ ਬਜ਼ਾਰ ਦਾ ਸਮਾਂ ਨਾ ਮੂਲ ਟਲਿਆ।
ਚੱਲਿਆ ਪਿਸ਼ੌਰੋਂ ਮੰਜਿਲਾਂ ..................................।

ਕਰਦੇ ਜਾਂ ਸੈਰ ਚਲ ਓਥੇ ਆਏ ਆ ਗਾਉਂਦੀ ਗਨਕਾ ਪਈ।
ਨੈਣਾ ਵਾਲੇ ਤੀਰ ਓਸ ਨੇ ਚਲਾਏ ਆ ਕੱਢ ਦਿਲ ਲੈ ਗਈ।
ਜਿਤੀ ਹੋਈ ਬਾਜੀ ਜਾਂਵਦਾ ਏ ਹਾਰਦਾ ਦੂਤਾਂ ਲਿਆ ਦਲ ਆ।
ਚੱਲਿਆ ਪਿਸ਼ੌਰੋਂ ਮੰਜਿਲਾਂ ..................................।

ਕੰਬਿਆਂ ਸਰੀਰ ਵਾਸੀ ਹੋਇਆ ਕਾਮ ਦਾ ਤੁਰਿਆ ਹੀ ਜਾਂਦਾ ਏ।
ਪਾਪ ਨਦੀ ਵਿਚ ਪਿਆ ਗੋਤੇ ਖਾਂਵਦਾ ਕੰਢਾ ਨਾ ਥਿਆਂਦਾ ਏ।
ਲਗਦਾ ਨਾ ਪਤਾ ਰਾਰ ਅਤੇ ਪਾਰ ਦਾ ਚੜ ਗਈ ਉੱਛਲ ਆ।
ਚੱਲਿਆ ਪਿਸ਼ੌਰੋਂ ਮੰਜਿਲਾਂ ..................................।

ਹੰਗਤਾ ਨਾ ਰਹਿ ਗਈ ਕਦਮ ਉਠਾਣ ਦੀ ਦੱਸਾਂ ਕੀ ਸੁਣਾਕੇ ਤੇ।
ਦਿਲ ਵਿਚ ਚਾਹ ਸਾਖੀ ਹੈ ਸੁਨੌਣ ਦੀ ਜੀਵਣ ਜੀ ਗਾ ਕੇ ਤੇ।
ਚੋਜੀਆ ਤੂੰ ਚੋਜ ਕਰਦਾ ਅਪਾਰ ਦਾ ਹਿਰਦਾ ਏ ਜਲਿਆ।
ਚੱਲਿਆ ਪਿਸ਼ੌਰੋਂ ਮੰਜਿਲਾਂ ..................................।

## ਜੋਗਾ ਸਿੰਘ ਦਾ ਵੇਸਵਾ ਦੁਆਰੇ ਤੇ ਜਾਣਾ

### ਨਵੀਨ ਛੰਦ

ਕਾਮ ਨੇ ਮਾਰੇ ਬਾਣ, ਸੀਨੇ ਵਿਚ ਲਗੇ ਆਣ, ਨਸ ਗਏ ਨੇ ਗਿਆਨ ਧਿਆਨ,
ਮੁਸ਼ਕਲ ਜਾਪਦਾ ਏ ਲੰਘਣਾ ਬਜਾਰ ਦਾ।
ਰੁੜਿਆ ਜਾਵੇ ਮਨ ਸਿੱਖ ਦਾ, ਕੰਢਾ ਲੱਭਦਾ ਨਹੀਂ ਰਾਰ ਅਤੇ ਪਾਰ ਦਾ।

ਘਾਇਲ ਹੋ ਗਇਆ ਬਿਬੇਕ, ਲਗੀ ਨਹੀਂ ਘੜੀ ਏਕ, ਆਨੰਦਪੁਰ ਦੀ ਰੱਖੀ ਟੇਕ ,
ਜਾਕੇ ਚਰਨਾਂ ਚ ਅਰਜ਼ ਗੁਜ਼ਾਰੀ ਆ ।
ਲੱਜਿਆ ਤੂੰ ਰੱਖ ਪ੍ਰੀਤਮਾ, ਜੋਗਾ ਸਿੰਘ ਦੀ ਕਿਸਮਤ ਹਾਰੀ ਆ।

ਦਿਲ ਦੇ ਵਿਚ ਕਰੇ ਵਿਚਾਰਾਂ,ਕਿਦਾਂ ਏ ਕੰਮ ਸਵਾਰਾਂ, ਕਿਸਮਤ ਨੇ ਦਿੱਤੀਆਂ ਹਾਰਾਂ,
ਮਹਿਲ ਆਸਾਂ ਦੇ ਢਾਹੁੰਦਾ ਤੇ ਉਸਾਰਦਾ।
ਰੁੜਿਆ..............................।

ਓਥੋਂ ਮੁੜ ਪਿੱਛੇ ਆਇਆ,ਡੇਰਾ ਸਰਾਂ ਵਿਚ ਲਾਇਆ, ਸੂਰਜ ਨੇ ਮੁੱਖ ਛੁਪਾਇਆ,
ਕਰ ਬੈਠੇ ਆਰਾਮ ਨਰ ਨਾਰੀ ਆ।
ਲੱਜਿਆ..............................।

ਸੌਂ ਗਈ ਜਾਂ ਖਲਕਤ ਸਾਰੀ,ਸਿਖ ਨੇ ਫਿਰ ਕਰੀ ਤਿਆਰੀ, ਦਿਲ ਵਿਚ ਹੈ ਬਹੁਤ ਲਾਚਾਰੀ,
ਨੀਤਾਂ ਖੋਟੀਆਂ ਹੈ ਦਿਲ ਵਿਚ ਧਾਰਦਾ
ਰੁੜਿਆ...................................

ਕਲਗੀਧਰ ਧਿਆਨ ਦੁੜਾਇਆ, ਜੋਗਾ ਸਿੰਘ ਫਾਹੀ ਚ ਆਇਆ, ਨੀਲੇ ਤੇ ਜੀਨ ਕਸਾਇਆ,
ਝੱਟ ਪਹੁੰਚ ਗਏ ਨੇ ਮਾਰ ਕੇ ਉਡਾਰੀ।
ਲੱਜਿਆ..................................।

ਬੈਠਾ ਸਰਾਂ ਵਿੱਚ ਆਣ, ਦੁੱਖਾਂ ਵਿਚ ਪੈ ਗਈ ਜਾਨ, ਸੁਝਦਾ ਨਾ ਖਾਣ ਪਾਣ,
ਮੁਸ਼ਕਲ ਵੈਦ ਨੂੰ ਮਿਲਣਾ ਬਿਮਾਰ ਦਾ।
ਰੁੜਿਆ..................................।

ਦਾਸਾਂ ਦਾ ਸਹਾਈ ਹੋਤਾ, ਪੈਹਰੇ ਤੇ ਆਣ ਖਲੋਤਾ,ਖਾਣ ਨਹੀਂ ਦੇਂਦਾ ਗੋਤਾ,
ਲਿਆ ਭਗਤਾਂ ਦੇ ਹਿਤ ਅਵਤਾਰੀ ਆ।
ਲੱਜਿਆ................................।

ਵੇਸਵਾ ਦੇ ਦਰ ਤੇ ਆਇਆ, ਪਹਿਰੇਦਾਰ ਖੜਾ ਤਕਾਇਆ, ਪਿਛੇ ਨੂੰ ਮੂੰਹ ਪਰਤਾਇਆ,
ਫੇਰਾ ਦੂਸਰਾ ਜਾਂ ਆਣ ਕੇ ਮਾਰਦਾ,
ਰੁੜਿਆ..............................

ਅਧੀਓਂ ਜਾਂ ਢਲ ਗਈ ਰੈਣ, ਦਿਲ ਵਿਚ ਨਹੀਂ ਆਉਂਦਾ ਚੈਨ, ਪਹਿਰਾ ਹੈ ਖੜਾ ਐਨ,
ਤੀਜੀ ਵਾਰ ਆਇਆ ਹੌਂਸਲੇ ਨੂੰ ਧਾਰੀ ਆ।
ਲੱਜਿਆ................................।

ਖੜ ਗਿਆ ਦਰਵਾਜੇ ਅੱਗੇ, ਲੰਘਣ ਨੂੰ ਦਾਅ ਨਾ ਲਗੇ, ਕਾਮ ਅੰਧੇਰੀ ਵਗੇ,
ਪਹਿਰੇਦਾਰ ਅਗੇ ਅਰਜ਼ ਗੁਜਾਰਦਾ।
ਰੁੜਿਆ........................।

ਜੀਵਣ ਮੈਂ ਅਗੇ ਜਾਣਾ, ਹੋਇਆ ਹਾਂ ਬਹੁਤ ਦੀਵਾਨਾ, ਮੈਨੂੰ ਕੋਈ ਦੱਸ ਬਹਾਨਾਂ,
ਡਾਢੀ ਹੋ ਰਹੀ ਦਿਲ ਨੂੰ ਲਚਾਰੀ ਆ।
ਲੱਜਿਆ..................................।

## ਪਹਿਰਦਾਰ ਦਾ ਜੋਗਾ ਸਿੰਘ ਨੂੰ ਰੋਕਣਾ

### ਬੈਂਤ

ਸੂਰਜ ਆਪਣੀ ਸੇਜ ਤੇ ਜਾ ਸੁਤਾ ਹੋਏ ਬੰਦ ਬਜ਼ਾਰ ਸੀ ਸਾਮ ਹੋਈ।
ਚੰਨ ਆਣ ਡਿਉਟੀ ਤੇ ਹੋਇਆ ਹਾਜ਼ਰ ਖੁਸ਼ੀ ਮਨ ਚਕੋਰ ਦੇ ਆਮ ਹੋਈ।
ਕੰਮਾ ਕਾਰਾਂ ਤੋ ਦੁਨੀਆਂ ਅਰਾਮ ਕੀਤਾ ਚੰਨ ਭਾਨ ਮਿਟ ਗਈ ਰਾਤ ਜਾਮ ਹੋਈ।
ਪਾਪ ਨਦੀ ਵਿਚ ਡੁੱਬਣ ਲਈ ਸਿੱਖ ਤੁਰਿਆ ਕਲਗੀ ਵਾਲੇ ਦੀ ਬਿਰਤੀ ਉਪਰਾਮ ਹੋਈ।
ਅੱਖਾਂ ਲਾਲ ਕਰਕੇ ਪੈਹਰੂ ਕਹਿਣ ਲੱਗਾ ਸਿੱਖਾ ਹੋਸ਼ ਕਰ ਹੋ ਹੁਸ਼ਿਆਰ ਤੇ ਸਹੀ।
ਮੋਤੀ ਹਾਰ ਦਾ ਡਿਗੇ ਪਿਆ ਵਿੱਚ ਵੈਹਣੀ ਸੰਭਲ ਪੈਰ ਜਰਾ ਕਰ ਵਿਚਾਰ ਤੇ ਸਹੀ।
ਦਸਵੇਂ ਪਾਤਸ਼ਾਹ ਦਾ ਸਿਖ ਜਾਪਨਾ ਏ ਮੂੰਹ ਖੋਲਕੇ ਦੇ ਦੀਦਾਰ ਤੇ ਸਹੀ।
ਵਿਚ ਅੰਮ੍ਰਿਤ ਦੇ ਜਹਿਰ ਕਿਉਂ ਘੋਲਨਾ ਏ ਝਾਤੀ ਦਿਲ ਅੰਦਰ ਜਰਾ ਮਾਰ ਤੇ ਸਹੀ।
ਚਲ ਕਰ ਇਸ਼ਨਾਨ ਤੇ ਪੜ੍ਹ ਬਾਣੀ ਜਿੱਤੀ ਹੋਈ ਬਾਜੀ ਕਾਹਨੂੰ ਹਾਰਨਾ ਏ।
ਜੀਵਣ ਛੱਡ ਸਵਰਗਾਂ ਦੇ ਸੁੱਖ ਸਾਰੇ ਵਿਚ ਦੋਜਖਾਂ ਦੇ ਛਾਲਾਂ ਮਾਰਨਾ ਏ।

## ਪਹਿਰੇਦਾਰ ਦੀ ਗੱਲ ਸੁਣ ਜੋਗਾ ਸਿੰਘ ਦੀ ਦਸ਼ਾ

### ਮਨੋਹਰ ਛੰਦ

ਪਹਿਰੇਦਾਰ ਕਹਿੰਦਾ ਗੱਜ, ਤੈਨੂੰ ਆਵਦੀ ਨੀ ਲੱਜ, ਜਰਾ ਦਾੜੇ ਤਾਈਂ ਕੱਜ,
ਗਲ ਕਿਰਪਾਨ ਆ, ਮੋਮਨਾ ਦੀ ਸ਼ਕਲ ਦਿਲ ਬਈਮਾਨ ਆ।

ਸੁਣ ਗਿਆ ਏ ਜਰਕ, ਵੱਜੀ ਦਿਲ ਨੂੰ ਤਰਕ, ਅੰਗ ਰਹੇ ਨੇ ਫਰਕ,
ਵਾਂਗਰਾ ਬੀਮਾਰਾਂ ਏ, ਹੋ ਗਿਆ ਹੈਰਾਨ ਕਰਦਾ ਵਿਚਾਰਾਂ ਏ।

ਪਹਿਰੇਦਾਰ ਦਬਕਾਇਆ, ਮੂੰਹ ਪਿੱਛੇ ਪਰਤਾਇਆ, ਝੱਟ ਕਦਮ ਹਟਾਇਆ,
ਡੇਰੇ ਵਿੱਚ ਆ ਗਿਆ, ਸਮਾਂ ਸੀ ਅਮੋਲਕ ਹੱਥੋਂ ਖੁੰਝਾ ਲਿਆ।

ਜਿਵੇਂ ਮੀਨ ਬਿਨਾਂ ਨੀਰ, ਦਿਲ ਧਰ ਦਾ ਨਹੀਂ ਧੀਰ, ਗੱਲ ਹੋ ਗਈ ਏ ਅਖੀਰ,
ਦੁੱਖੜੇ ਹਜ਼ਾਰਾਂ ਏ, ਹੋ ਗਿਆ ..............।

ਆ ਕੇ ਕੀਤਾ ਇਸ਼ਨਾਨ, ਟੁੱਟ ਗਿਆ ਸਾਰਾ ਮਾਣ, ਧਰ ਗੁਰਾਂ ਦਾ ਧਿਆਨ,
ਬਿਰਤੀ ਟਿਕਾਈ ਏ, ਦੁੱਖਾਂ ਵਾਲੀ ਰਾਤ ਸਿੱਖ ਉੱਤੇ ਆਈ ਏ।

ਦਿਲ ਕਰਦਾ ਨਹੀਂ ਚੈਨ, ਲੱਗਾ ਦੁੱਖੜੇ ਹੈ ਸਹਿਣ, ਅਤੇ ਮੁੱਕਦੀ ਨਹੀਂ ਰੈਣ,
ਔਖੀਆਂ ਹੀ ਕਾਂਰਾ ਏ, ਹੋ ਗਿਆ..................।

ਦਿਨ ਚੜ੍ਹਿਆ ਤਕਾਇਆ, ਝੱਟ ਬਿਸਤਰਾ ਉਠਾਇਆ, ਰਾਹ ਆਪਣੇ ਤੇ ਆਇਆ,
ਮੰਜ਼ਿਲ ਤਕਾਈ ਏ, ਪੁਰੀ ਅਨੰਦ ਵੱਲ ਕਰ ਲੈਂਦਾ ਧਾਈ ਏ।

ਕਰਕੇ ਤੇ ਵਾਹੋ ਦਾਹੀ, ਜਾਂਦਾ ਮੰਜ਼ਿਲ ਮੁਕਾਈ, ਧਿਆਨ ਗੁਰਾਂ ਦਾ ਲਗਾਈ,
ਲੰਘ ਗਿਆ ਬਾਰਾਂ ਏ, ਹੋ ਗਿਆ ....................

ਪਹੁੰਚਾ ਆਨੰਦਪੁਰ ਆਣ, ਅੱਗੇ ਲੱਗਾ ਸੀ ਦੀਵਾਨ, ਗੁਰ ਬੈਠੇ ਸੋਭਾ ਪਾਣ,
ਰਾਗੀ ਲਾਂਵਦੇ ਸੁਰਾਂ ਆਕੇ ਮੱਥਾ ਟੇਕ ਦਿਤਾ ਭਾਈ ਜੀ ਹੁਰਾਂ।

## ਜੋਗਾ ਸਿੰਘ ਨੇ ਗੁਰੂ ਜੀ ਤੋਂ ਭੁਲ ਬਖ਼ਸ਼ਾਣੀ

### ਮਨੋਹਰ ਛੰਦ

ਜੋਗਾ ਸਿੰਘ ਨੂੰ ਤਕਾਕੇ, ਗੁਰੂ ਅੱਖੀਆਂ ਮਿਲਾ ਕੇ, ਮੁੱਖੋਂ ਆਖਦੇ ਸੁਣਾ ਕੇ,
ਹੌਂਸਲਾ ਜੇ ਧਾਰਦੋਂ ਕਾਹਨੂੰ ਜਾਨੋਂ ਹਾਰ ਓਏ।
ਵੇਸਵਾ ਦੇ ਦਰ ਉੱਤੇ ਨਾ ਖਿਲਾਰ ਦੋਂ ਕਰ ਦੋਂ ਵਿਚਾਰ ਓਏ।

ਸੁਣੀ ਗੁਰਾਂ ਦੀ ਜਾਂ ਗੱਲ, ਵਿੱਚੋਂ ਗਿਆ ਦਿਲ ਹੱਲ, ਪਿਆ ਕਾਲਜੇ ਨੂੰ ਸੱਲ,
ਹੈ ਦੁਹਾਈ ਮਾਲਕਾ ਮੈਂ ਵੇਲਾ ਨਾ ਸੰਭਾਲਿਆ।
ਲੋਕ ਪਰਲੋਕ ਦੇ ਸਹਾਈ ਮਾਲਕਾ ਤੇਰਾ ਭੇਦ ਪਾ ਲਿਆ।

ਦੱਸ ਜੋਗਾ ਸਿੰਘ ਭਾਈ, ਕਿੱਥੇ ਰਾਤ ਹੈ ਬਤਾਈ,ਸਾਡੀ ਸਿੱਖਿਆ ਭੁਲਾਈ,
ਮਨ ਨੂੰ ਜੇ ਮਾਰਦੋਂ ਬੇੜਾ ਹੁੰਦਾ ਪਾਰ ਓਏ।
ਵੇਸਵਾ ਦੇ ਦਰ..................।

ਵੱਸ ਹੋਇਆ ਹੰਕਾਰ, ਟੁੱਟੀ ਤੇਰੇ ਵੱਲੋਂ ਤਾਰ, ਪੁੱਜਾ ਪੁਰ ਹੁਸ਼ਿਆਰ,
ਲੱਗੀ ਫਾਹੀ ਮਾਲਕਾ ਪੈਰ ਮੈਂ ਫਸਾ ਲਿਆ।
ਲੋਕ ਪ੍ਰਲੋਕ ਦੇ ..................।

ਕਿਤੇ ਥੰਮ ਨੂੰ ਤਪਾ ਕੇ, ਅਤੇ ਜੱਫੀ ਨਾਲ ਪਾਕੇ, ਖ਼ੂਨੀ ਹਾਥੀ ਅੱਗੇ ਡਾਹਕੇ,
ਮੈਨੂੰ ਜੇ ਵੰਗਾਰਦੋਂ ਆਕੇ ਲੈਂਦਾ ਸਾਰ ਓਏ।
ਵੇਸਵਾ ਦੇ ਦਰ ......................।

ਸੋਲਾਂ ਲਾਕੇ ਤੇ ਸ਼ਿੰਗਾਰ, ਚੜਿਆ ਏ ਫ਼ੌਜਦਾਰ, ਹੱਥ ਲੈ ਕੇ ਤਲਵਾਰ,
ਕਾਮ ਦਾ ਈ ਮਾਲਕਾ ਵਾਰ ਜੋ ਚਲਾ ਲਿਆ।
ਲੋਕ ਪ੍ਰਲੋਕ ਦੇ.....................।

ਮੱਥਾ ਸ਼ਾਹ ਨਾਲ ਲਾਉਨੋ, ਮੋਈ ਗਊ ਨੂੰ ਜਵੋਨੋਂ, ਭਾਵੇਂ ਸੂਲੀ ਤੇ ਚੜ੍ਹਾਉਨੋਂ,
ਜ਼ੁਲਮ ਨਾ ਗੁਜ਼ਾਰਦੋਂ ਦਿਲ ਆਵਾਜਾਰ ਓਏ।
ਵੇਸਵਾ ਦੇ ਦਰ ......................।

ਤੇਰਾ ਭਗਤ ਵਛਲ ਨਾਂ, ਅਤੇ ਸੱਚ ਕਹਾਂ ਸੁਣਾ, ਫੜ੍ਹ ਜੀਵਨ ਦੀ ਬਾਂਹ,
ਬੰਨੇ ਲਾਈਂ ਮਾਲਕਾ ਡੁੱਬਦਾ ਤਰਾ ਲਿਆ ।
ਲੋਕ ਪ੍ਰਲੋਕ ਦੇ.....................।

************************************

# ਚਮਕੌਰ ਦੀ ਗੜ੍ਹੀ

ਆਨੰਦਪੁਰ ਸਾਹਿਬ ਦੇ ਕਿਲੇ ਨੂੰ ਪਹਾੜੀ ਰਾਜੇ ਅਤੇ ਮੁਗਲ ਫ਼ੌਜ ਦਾ ਘੇਰਾ ਪਿਆਂ ਲਗਭਗ ਇਕ ਸਾਲ ਹੋ ਗਿਆ। ਕਿਲੇ ਅੰਦਰ ਸਿੱਖਾਂ ਦੀ ਰਸਦ ਖਤਮ ਹੋ ਚੁੱਕੀ ਸੀ। ਪਹਾੜੀ ਰਾਜਿਆਂ ਨੇ ਗੁਰੂ ਜੀ ਨੂੰ ਕਿਲਾ ਛੱਡਣ ਵਾਸਤੇ ਆਖਿਆ ਗੁਰੂ ਸਾਹਿਬ ਨਹੀਂ ਮੰਨੇ। ਉਧਰ ਕੁਝ ਸਿੰਘ ਬੇਦਾਵਾ ਲਿਖ ਕੇ ਚਲੇ ਗਏ। ਪਹਾੜੀਆਂ ਨੇ ਆਟੇ ਦੀ ਗਊ ਬਣਾ ਹਮਲਾ ਨਾ ਕਰਨ ਦੀ ਕਸਮ ਖਾਧੀ। ਸਤਿਗੁਰੂ ਜੀ ਨੇ ਕਿਲਾ ਛੱਡਣ ਦਾ ਹੁਕਮ ਦਿੱਤਾ। ਮੁਗਲਾਂ ਦੀ ਫ਼ੌਜ ਨੇ ਅਤੇ ਪਹਾੜੀ ਰਾਜਿਆਂ ਨੇ ਸਭ ਕਸਮਾਂ ਤੋੜ ਸਤਿਗੁਰੂ ਜੀ ਦਾ ਪਿੱਛਾ ਕੀਤਾ। ਸਰਸਾ ਨਦੀ ਪਾਰ ਕਰਦਿਆਂ ਪਰਿਵਾਰ ਦਾ ਵਿਛੋੜਾ ਪਿਆ। ਸਤਿਗੁਰੂ ਜੀ ਨਾਲ ਸਿੰਘਾਂ ਨੇ ਸਰਸਾ ਨਦੀ ਪਾਰ ਕਰ ਚਮਕੌਰ ਸਾਹਿਬ ਆ ਗੜੀ ਵਿਚ ਡੇਰਾ ਕੀਤਾ। ਇਸ ਗੜੀ ਵਿੱਚ ਸਾਹਿਬਜਾਦਿਆਂ ਸਮੇਤ 35 ਸਿੰਘ ਸ਼ਹੀਦ ਹੋ ਗਏ। ਸਿੰਘਾਂ ਨੇ ਸਤਿਗੁਰੂ ਜੀ ਨੂੰ ਚਲੇ ਜਾਣ ਦੀ ਬੇਨਤੀ ਕੀਤੀ। ਅਰਜ਼ ਮੰਨ ਸਤਿਗੁਰੂ ਜੀ ਮਾਛੀਵਾੜੇ ਆ ਗਏ।

## ਆਨੰਦਪੁਰ ਕਿਲਾ ਛੱਡ ਚਮਕੌਰ ਗੜੀ ਵਿਚ ਆਉਣਾ

### ਦਵੱਈਆ

ਕਿਲਾ ਅਨੰਦਪੁਰ ਛੱਡ ਕੇ ਸਤਿਗੁਰ, ਨਿਕਲੇ ਜਦ ਅਗੇਰੇ।
ਰਾਤ ਅੰਧੇਰੀ ਕਹਿਰ ਦੀ ਸਰਦੀ, ਦੁਸ਼ਮਨ ਚਾਰ ਚੁਫੇਰੇ।
ਵਗਦੀ ਵਾ ਪੁਰੇ ਦਾ ਠੱਕਾ, ਚੀਰ ਕਾਲਜਾ ਜਾਵੇ।
ਨਾਲ ਸਹਿਮ ਦੇ ਹਰ ਹਿਰਦੇ ਚੋਂ, ਸੋ ਸੋ ਨਿਕਲਣ ਹਾਵੇ।

ਐਪਰ ਏਹ ਅਣਖੀਲੇ ਪਾਂਧੀ, ਪੰਧ ਅਨੋਖੇ ਪੈਂਦੇ।
ਖੁਸ਼ੀ ਗਮੀ ਨਾ ਦਿਲ ਵਿੱਚ ਕੋਈ, ਦੁਖ ਸੁਖ ਸਮ ਕਰ ਸੈਂਹਦੇ।
ਦੁਸ਼ਮਨ ਦਲ ਨੂੰ ਹੋਈਆਂ ਖਬਰਾਂ, ਮਗਰੇ ਕਰਦੇ ਧਾਈਆਂ।
ਫੜ ਲੌ ਮਾਰੋ ਜਾਣ ਨਹੀਂ ਦੇਣਾ, ਫੌਜਾਂ ਤੁਰਤ ਚੜ੍ਹਾਈਆਂ।

ਡਟ ਗਏ ਅੱਗੇ ਸਿੰਘ ਸੂਰਮੇ, ਸੂਤ ਲਈਆਂ ਤਲਵਾਰਾਂ।
ਕੱਲਾ ਕੱਲਾ ਰੋਕ ਖਲੋਤੇ, ਵੈਰੀ ਕੇਈ ਹਜਾਰਾਂ।
ਸਾਹਿਬਜ਼ਾਦੇ ਅਜੀਤ ਸਿੰਘ ਨੇ, ਐਸਾ ਜੰਗ ਮਚਾਇਆ।
ਇੱਕੇ ਵਾਰ ਨਾਲ ਪਾਰ ਲੰਘਾਇਆ, ਜਿਹੜਾ ਅੱਗੇ ਆਇਆ।

ਕਸਮਾਂ ਖਾ ਕੇ ਫਿਰੇ ਜ਼ਬਾਨੋਂ, ਦੀਨ ਦੁਨੀ ਦੇ ਧੱਕੇ।
ਸਿੰਘਾਂ ਦੀ ਤਲਵਾਰ ਦੇ ਅੱਗੇ, ਮੂਲ ਠਹਿਰ ਨਾ ਸੱਕੇ।
ਰੋਕੀ ਫ਼ੌਜ ਸਿੰਘਾਂ ਨੇ ਸਾਰੀ, ਲਾ ਕੇ ਹੱਥ ਕਰਾਰੇ।
ਪਹੁੰਚ ਗਏ ਸਤਿਗੁਰ ਜੀ ਆ ਕੇ, ਸਰਸਾ ਨਦੀ ਕਿਨਾਰੇ।

ਸਰਸਾ ਨਦੀ 'ਚ ਮਾਰੀਆਂ ਛਾਲਾਂ, ਜਾਂ ਅਰਦਾਸਾ ਕਰਕੇ।
ਚਾਲੀ ਸਿੰਘ ਤਾਂ ਨਾਲ ਗੁਰਾਂ ਦੇ, ਪਾਰ ਲੱਗੇ ਸੀ ਤਰਕੇ।
ਰੁੜ ਗਏ ਬਹੁਤੇ ਵਿੱਚ ਨਦੀ ਦੇ, ਪਾਰ ਲੱਗੇ ਸੀ ਥੋਹੜੇ।
ਮਾਤਾ ਗੁਜਰੀ ਤੇ ਲਾਲਾਂ ਦੇ, ਪੈ ਗਏ ਯਾਰ ਵਿਛੋੜੇ।

ਰੋਪੜ ਵਾਲੇ ਰਸਤੇ ਥਾਈਂ, ਜਾਂ ਚਮਕੌਰ 'ਚ ਆਏ।
ਬਾਗ 'ਚ ਬੈਠ ਅਰਾਮ ਨੇ ਕੀਤਾ, ਜੰਗ ਦੇ ਮਤੇ ਪਕਾਏ।
ਏਥੇ ਖਬਰ ਸੁਣੀ ਫਿਰ ਸਾਰੀ, ਸੂਹੀਏ ਆਖ ਸੁਣਾਇਆ।
ਦੁਸ਼ਮਨ ਦਲ ਆ ਪਹੁੰਚਾ ਨੇੜੇ, ਕਟਕ ਨਾ ਜਾਏ ਗਨਾਇਆ।

ਵੇਖ ਕੇ ਇਕ ਹਵੇਲੀ ਚੰਗੀ, ਡੇਰੇ ਤੁਰਤ ਲਗਾਏ।
ਸ਼ਸਤਰ ਦੇ ਕੇ ਸਿੰਘ ਖਲਾਰੇ, ਬੂਹੇ ਬੰਦ ਕਰਾਏ।
ਰਾਜੇ ਕੁਲ ਪਹਾੜੀ ਜਿਤਨੇ, ਦਲ ਤੁਰਕਾਂ ਦਾ ਭਾਰਾ।
ਘੇਰ ਲਿਆ ਚਮਕੌਰ ਗੜ੍ਹੀ ਨੂੰ, ਹੋ ਸੀ ਜੰਗ ਕਰਾਰਾ।

ਵੱਜੇ ਆਣ ਦਵੱਲੀ ਵਾਜੇ, ਸੂਰਮਿਆਂ ਨੂੰ ਲਾਲੀ।
ਪਰਲੈ ਕਾਲ ਦੇ ਘਨੀਅਰ ਕਾਲੇ, ਗੱਜੇ ਸਿੰਘ ਅਕਾਲੀ।
ਦਸ ਲੱਖ ਵੈਰੀ ਸਿੰਘ ਨੇ ਚਾਲੀ, ਵੇਖ ਰਜਾ ਦੇ ਕਾਰੇ।
'ਜੀਵਨ ਸਿੰਘਾ' ਹਾਰ ਨਹੀਂ ਸਕਦਾ, ਜੋ ਹਿੰਮਤ ਨਾ ਹਾਰੇ।

## ਘਮਸਾਨ ਦੇ ਜੰਗ ਵਿਚ ਸਾਹਿਬਜਾਦੇ ਅਜੀਤ ਸਿੰਘ ਦੀ ਸ਼ਹੀਦੀ

### ਕੋਰੜਾ

ਮੱਕੜੀ ਦੇ ਦਲ ਆ ਕੇ ਵੈਰੀ ਟੁੱਟ ਪਏ, ਮੀਂਹ ਵਾਂਗ ਤੀਰ ਖਾਲਸੇ ਦੇ ਛੁੱਟ ਪਏ।
ਸ਼ਮਾ ਉੱਤੇ ਲੱਗੇ ਭੁੱਜਣ ਪਤੰਗ ਆ, ਹੋਇਆ ਚਮਕੌਰ ਦਾ ਅਨੋਖਾ ਜੰਗ ਆ।

ਹੱਲੇ ਉੱਤੇ ਹੱਲਾ ਜਾਲਮ ਗੁਜ਼ਾਰਦੇ, ਮਾਰ ਮਾਰ ਸਿੰਘ ਧਰਤ ਲਟਾਂਵਦੇ।
ਸ਼ੇਰਾਂ ਪਾਸ ਕਦੋਂ ਪਹੁੰਚੇ ਕਰੰਗ ਆ, ਹੋਇਆ.........................................।

ਗੁਰੂ ਦਸਮੇਸ਼ ਛੱਡਦੇ ਨੇ ਤੀਰ ਜੀ, ਸੈਂਕੜੇ ਕਲੇਜਿਆਂ ਨੂੰ ਜਾਵੇ ਚੀਰ ਜੀ।
ਡੰਗ ਜਾਵੇ ਜਿਵੇਂ ਉਠਣਾ ਭੁਜੰਗ ਆ, ਹੋਇਆ.........................................।

ਲਾਇਆ ਤਾਂ ਪਹਾੜੀਆਂ ਬੇਅੰਤ ਜੋਰ ਸੀ, ਚਲਿਆ ਨਾ ਚਾਰਾ ਹੋਏ ਕਮਜ਼ੋਰ ਸੀ।
ਦਿਸਦਾ ਨਾ ਸਿਰੇ ਚੜ੍ਹਦਾ ਕੋਈ ਢੰਗ ਆ, ਹੋਇਆ.........................................।

ਦੋ-ਦੋ ਚਾਰ-ਚਾਰ ਸਿੰਘ ਬਾਹਰ ਆਂਵਦੇ, ਕੱਲਾ ਕੱਲਾ ਸਵਾ-ਸਵਾ ਲੱਖ ਢਾਂਹਵਦੇ।
ਭੰਗਾਂ ਪੀ ਕੇ ਜਿਵੇਂ ਡਿਗਦੇ ਮਲੰਗ ਆ, ਹੋਇਆ.........................................।

ਵੈਰੀ ਦਲ ਫਿਰੇ ਜਿੰਦੜੀ ਸੰਭਾਲਦਾ, ਇੱਕ-ਇੱਕ ਸਿੰਘ ਦਿਸੇ ਰੂਪ ਕਾਲ ਦਾ।
ਟੁੱਟੇ ਹੌਂਸਲੇ ਤੇ ਧੁੰਧਲੇ ਨੇ ਰੰਗ ਆ, ਹੋਇਆ.........................................।

ਪੈਂਤੀਆਂ ਸਿੰਘਾਂ ਨੇ ਪਾ ਲਈਆਂ ਸ਼ਹੀਦੀਆਂ, ਕਈ ਲੱਖ ਜਾਨਾਂ ਦਿੱਤੀਆਂ ਨੇ ਗੀਦੀਆਂ।
ਸਾਹਿਬਜ਼ਾਦਿਆਂ ਨੇ ਪਕੜੇ ਤੁਫੰਗ ਆ, ਹੋਇਆ.........................................।

ਅਜੀਤ ਸਿੰਘ ਲੈ ਕੇ ਪਿਤਾ ਕੋਲੋਂ ਆਗਿਆ, ਰਣ ਵਿੱਚ ਆਇਆ ਬੀਰ ਰਸ ਜਾਗਿਆ।
ਹੌਂਸਲੇ ਨੂੰ ਵੇਖ ਹੋਣੀ ਹੋ ਗਈ ਦੰਗ ਆ, ਹੋਇਆ.........................................।

ਛੇਲਿਆਂ ਦੀ ਜਿੰਦਾਂ ਜਿਵੇਂ ਸ਼ੇਰ ਕੱਢਦਾ, ਛੋਹਲਾ ਕਿਰਸਾਨ ਖੇਤੀਆਂ ਨੂੰ ਵੱਢਦਾ।
ਫਿਰੇ ਬਾਜ ਜਿਵੇਂ ਮਾਰਦਾ ਬਿਹੰਗ ਆ, ਹੋਇਆ.........................................।

ਸ਼ਿਵ ਜੀ ਵੀ ਛੱਡ ਨੱਸਿਆ ਕੈਲਾਸ਼ ਨੂੰ,, ਭੁੱਲ ਗਿਆ ਮਹਾਂਭਾਰਤ ਇਤਿਹਾਸ ਨੂੰ।
ਖ਼ੂਨ ਦੀ ਵਗਾਈ ਰਣ ਵਿੱਚ ਗੰਗ ਆ, ਹੋਇਆ.........................................।

ਲੋਥਾਂ ਉੱਤੇ ਢੇਰ ਲੋਥਾਂ ਦੇ ਖਲੋ ਗਏ, ਧਰਤੀ ਅਕਾਸ਼ ਦੋਵੇਂ ਲਾਲ ਹੋ ਗਏ।
ਅਰਜਨ ਕਰਨ ਜਹੇ ਹੋ ਗਏ ਦੰਗ ਆ, ਹੋਇਆ.........................................।

ਵੱਜ-ਵੱਜ ਕੇ ਤੇ ਜਾਲਮਾਂ ਦੇ ਤੀਰ ਜੀ, ਛਾਨਣੀ ਹੋ ਗਿਆ ਆਪਣਾ ਸਰੀਰ ਜੀ।
ਡਿਗ ਪਿਆ ਆਖਰੀ ਮੁਕਾ ਕੇ ਕੰਗ ਆ, ਹੋਇਆ.........................................।

'ਜਿਓਣ ਸਿੰਘਾ' ਗੁਰਾਂ ਛੱਡਿਆ ਜੈਕਾਰਾ ਏ, ਹੋ ਗਿਆ ਜੁਝਾਰ ਸਿੰਘ ਨੂੰ ਇਸ਼ਾਰਾ ਏ।
ਹੋ ਪਿਆ ਤਿਆਰ ਵੱਡੇ ਵੀਰ ਸੰਗ ਆ, ਹੋਇਆ.........................................।

## ਸਾਹਿਬਜਾਦਾ ਜੁਝਾਰ ਸਿੰਘ ਦੀ ਸ਼ਹੀਦੀ

### ਵਾਰ

ਲੈ ਕੇ ਆਗਿਆ ਪਿਤਾ ਤੋਂ, ਆ ਚੜਿਆ ਸਿੰਘ ਜੁਝਾਰ।
ਆ ਵੜਿਆ ਵਿੱਚ ਦਲਾਂ ਦੇ, ਸ਼ੇਰ ਤਰ੍ਹਾਂ ਭਬਕਾਰ।
ਖਿੱਚ ਲਈ ਮਿਆਨ ’ਚੋਂ, ਇੱਕ ਸ਼ੀਹਣੀ ਜਿਹੀ ਤਲਵਾਰ।
ਉਹ ਇੱਕੋ ਵਾਰੀ ਫਿਰ ਗਈ, ਜਿਉਂ ਬਿਜਲੀ ਦੀ ਤਾਰ।
ਵੈਰ ਵੀਰ ਦਾ ਲੈਣ ਨੂੰ, ਖਾ ਕੇ ਆਇਆ ਖਾਰ।
ਅੱਖ ਫਰਕਣੀ ਨਾ ਮਿਲੇ, ਜਿਹੜਾ ਚੜੇ ਅਗਾਰ।
ਧਨੁਸ਼ ਚੜਾਇਆ ਭਵਾਂ ਦਾ, ਅਤੇ ਨੈਣ ਭਖੇ ਅੰਗਾਰ।
ਉਹ ਜਿੱਧਰ ਨਿਗਾਹ ਦੁੜਾਂਵਦਾ, ਵੈਰੀ ਲੈਹਣ ਸਥਾਰ।
ਜਿਉਂ ਅਭਮੰਨੂੰ ਬੀਰ ਆ, ਮਹਾਭਾਰਤ ਵਿੱਚਕਾਰ।
ਜਿਉਂ ਚਿਤਰ ਕੇਤੂ ਬਾਣ ਲੈ, ਸੁਟੇ ਧਰਤ ਪਹਾੜ।
ਥਰ-ਥਰ ਕੰਬੀ ਪ੍ਰਿਥਵੀ, ਲਾਸ਼ਾਂ ਚੜ੍ਹੇ ਅੰਬਾਰ।
ਭੈਰੋਂ ਨਾਚ ਵਖਾਲਿਆ, ਆਏ ਭੂਤ ਪ੍ਰੇਤ ਹਜਾਰ।
ਖਪਰ ਭਰ ਕਲਯੋਗਣਾਂ, ਪੀਵਣ ਖੂਨ ਡਕਾਰ।
ਸ਼ਿਵ ਜੀ ਦੇ ਗਲ ਸਿਰਾਂ ਦੇ, ਪਾਏ ਪਰੋ ਕੇ ਹਾਰ।
ਬ੍ਰਹਮਾ ਵਿਸ਼ਨੂੰ ਵੇਖ ਕੇ, ਸਭ ਜਾਣ ਲੱਗੇ ਬਲਿਹਾਰ।
ਜਿਉਂ ਕਾਲ ਮਦਾਨੇ ਆ ਗਿਆ, ਰੂਪ ਬਾਲ ਦਾ ਧਾਰ।
ਲੱਖਾਂ ਪੂਰ ਖਪਾ ਕੇ, ਜਾ ਹੋਇਆ ਆਪ ਤਿਆਰ।
ਉਹਦਾ ਜਾਮਾ ਹੋਇਆ ਕੇਸਰੀ, ਖਾ ਦੁਸ਼ਮਨ ਦੇ ਵਾਰ।
ਫਿਰ ਘੋੜੀ ਚੜ੍ਹਿਆ ਮੌਤ ਦੀ, ਵਰ੍ਹੀ ਆਜ਼ਾਦੀ ਨਾਰ।
ਸੂਰਜ ਮੁੱਖ ਛੁਪਾ ਲਿਆ, ਆ ਮੱਚੀ ਹਾਹਾਕਾਰ।
ਬੱਦਲ ਚੜ੍ਹਿਆ ਕੈਹਰ ਦਾ, ਹੋਇਆ ਅੰਧ ਗੁਬਾਰ।
ਉਹ ਥੱਕੇ ਟੁੱਟੇ ਬੈਹ ਗਏ, ਵੈਰੀ ਹਿੰਮਤ ਹਾਰ।
ਪਾਸ ਗੁਰਾਂ ਦੇ ਰਹਿ ਗਏ, ਪੰਜ ਸਿੰਘ ਸਰਦਾਰ।
ਉਹ ‘ਜੀਵਨ ਸਿੰਘਾ’ ਗੁਰਾਂ ਨੂੰ, ਇਉਂ ਲੱਗੇ ਕਹਿਣ ਪੁਕਾਰ।

## ਸਿੰਘਾਂ ਦੀ ਸਤਿਗੁਰੂ ਜੀ ਨੂੰ ਗੜੀ ਛੱਡ ਜਾਣ ਦੀ ਬੇਨਤੀ ਕਰਨੀ

### ਪਸਤੋਲ

ਰਾਤਰ ਨੇ ਜਾਲ ਵਛਾਇਆ, ਸਿੰਘਾਂ ਨੇ ਮਤਾ ਪਕਾਇਆ, ਸਤਿਗੁਰ ਨੂੰ ਆਖ ਸੁਣਾਇਆ।
ਸਾਡੀ ਅਰਜ਼ ਕਰੋ ਪ੍ਰਵਾਨ ਗੁਰੂ, ਹੁਣ ਛੱਡ ਜੋ ਏਹ ਅਸਥਾਨ ਗੁਰੂ।

ਸਤਿਗੁਰ ਜੀ ਮੁੱਖੋਂ ਬੋਲੇ, ਕਦੇ ਸਿੰਘ ਦਿਲੋਂ ਨਹੀਂ ਡੋਲੇ, ਏਹ ਨੇ ਗਿੱਦੜਾਂ ਦੇ ਟੋਲੇ।
ਨਾ ਇਹਨਾਂ ਤੋਂ ਘਬਰਾਵਾਂਗਾ, ਨਹੀਂ ਰਣ ਨੂੰ ਪਿੱਠ ਵਖਾਵਾਂਗਾ।

ਇਸ ਸਮੇਂ ਦੀ ਕਰੋ ਵਿਚਾਰ, ਹੋ ਜ਼ਾਲਮ ਕਈ ਹਜ਼ਾਰ, ਹੋ ਮੁਸ਼ਕਲ ਜਾਊ ਦਤਾਰ।
ਹੋਈ ਸੁਭਾਹ ਜਾ ਚੜ੍ਹਿਆ ਭਾਨ ਗੁਰੂ, ਹੁਣ ..................................।

ਤੁਸੀਂ ਜਾਣੂ ਮੇਰੇ ਹਾਲੋਂ, ਮੈ ਮੰਗਿਆ ਇੱਕ ਅਕਾਲੋਂ, ਨਿਕਲਾਂ ਜਾ ਏਸ ਜੰਜਾਲੋਂ।
ਰਣ ਜੂਝ ਪਰਾਣ ਤਜਾਵਾਂਗਾ, ਨਹੀਂ ..........................................।

ਕਿਉਂ ਪੈਂਦੇ ਇਤਨੇ ਕਾਹਲੇ, ਨਹੀਂ ਪੰਥ ਨੇ ਪੈਰ ਸੰਭਾਲੇ, ਛੱਡੋ ਨਾ ਵਿੱਚ ਵਿਚਾਲੇ।
ਹੈ ਖਾਲਸਾ ਅਜੇ ਨਦਾਨ ਗੁਰੂ, ਹੁਣ ..........................................।

ਸਾਥੀ ਮਰਵਾ ਕੇ ਸਾਰੇ, ਪੁੱਤਰ ਵੀ ਇਸ ਥਾਂ ਵਾਰੇ, ਮੈਂ ਕਰਜਾਂ ਕਿਵੇਂ ਕਨਾਰੇ।
ਦੁਨੀਆਂ ਤੋਂ ਕੀ ਅਖਵਾਵਾਂਗਾ, ਨਹੀਂ ..........................................।

ਨਹੀਂ ਸਾਨੂੰ ਜਿੰਦ ਪਿਆਰੀ, ਸਹਿ ਲਈਏ ਮੁਸੀਬਤ ਸਾਰੀ, ਪਰ ਮੰਗਦੇ ਖੈਰਾ ਤੁਮਾਰੀ।
ਵਸੇ ਨਾਲ ਤੁਸਾਂ ਜਹਾਨ ਗੁਰੂ, ਹੁਣ ..........................................।

ਤਨ ਹੋਮ ਕਰਾਂਗਾ ਏਸ ਥਾਂ, ਮਾਰਾਂ ਤੇ ਮਰਾਂਗਾ ਏਸ ਥਾਂ, ਨੀਂਹ ਹੋਰ ਧਰਾਂਗਾ ਏਸ ਥਾਂ।
ਆਜ਼ਾਦੀ ਮਹਿਲ ਬਣਾਵਾਂਗਾ, ਨਹੀਂ ..........................................।

ਸਾਡੀ ਖਲ ਪੁੱਠੀ ਲਾਹ ਲੋ, ਚਰਬੀ ਦੀ ਜੋਤ ਜਗਾ ਲੋ, ਹੱਡੀਆਂ ਦਾ ਚੂਨਾ ਲਾ ਲੋ।
ਬਚ ਜਾਏ ਤੁਸਾਂ ਦੀ ਜਾਨ ਗੁਰੂ, ਹੁਣ ..........................................।

ਮੇਰੇ ਖੂਨ ਦੇ ਬਨਣ ਸਤਾਰੇ, ਥਾਂ-ਥਾਂ ਮਾਰਨ ਚਮਕਾਰੇ, ਜੰਤਾ ਵਿੱਚ ਭਖਣ ਅੰਗਾਰੇ।
ਅੱਗ ਜੁਲਮ ਰਾਜ ਨੂੰ ਲਾਵਾਂਗਾ, ਨਹੀਂ ..........................................।

ਹੁਣ ਅਰਜਾਂ ਨਹੀਂ ਬਨੌਂਦੇ, ਹਾਂ ਪੰਥ ਦਾ ਹੁਕਮ ਸਨੌਂਦੇ, ਕਿਉਂ ਦੇਰੀ ਤੁਸੀਂ ਲਗੌਂਦੇ।
ਪੰਜਾਂ ਦਾ ਚੇਲਾ ਠਾਨ ਗੁਰੂ, ਹੁਣ ......................................।

ਇੱਕ ਮੇਰੀ ਮੰਨੋ ਪੁਕਾਰ, ਦੋ ਇਸ ਥਾਂ ਕਰੋ ਸੰਭਾਰ, ਤਿੰਨ ਹੋ ਜੋ ਨਾਲ ਤਿਆਰ।
ਦੁਸ਼ਮਨ ਦਲ ਚੀਰ ਸਧਾਵਾਂਗਾ, ਨਹੀਂ ......................................।

ਚਾਹੇ ਭੇਸ ਵਟਾ ਕੇ ਤੁਰ ਜਾਹ, ਚਾਹੇ ਵੈਰੀ ਖਪਾ ਕੇ ਤੁਰ ਜਾਹ, ਤੁਰਜਾ ਬਸ ਏਥੋਂ ਤੁਰ ਜਾਹ।
ਤੁਰ ਜਾਓ ਲਗਾ ਕੇ ਤਾਨ ਗੁਰੂ, ਹੁਣ ......................................।

'ਜੀਵਨ ਸਿੰਘ' ਕਹੇ ਸੁਣਾ ਕੇ, ਸਿੰਘ ਤਿੰਨੇ ਨਾਲ ਰਲਾ ਕੇ, ਨਿਕਲੇ ਦਲ ਦੁਸ਼ਮਨ ਘਾ ਕੇ।
ਚੱਲ ਮਾਛੀਵਾੜੇ ਗਾਵਾਂਗਾ, ਨਹੀਂ ......................................।

## ਸਤਿਗੁਰੂ ਜੀ ਦਾ ਮਾਛੀਵਾੜੇ ਦੇ ਜੰਗਲ ਵਿਚ ਜਾਣਾ

### ਕਾਫ਼ੀ

ਕੋਈ ਹੱਥ ਲੇਫ ਚੋਂ ਕੱਢਦਾ ਨਹੀਂ ਕਹਿਰਾਂ ਦਾ ਕੱਕਰ ਪੈਂਦਾ ਏ।
ਥਰ ਹੋਇਆ ਪਾਣੀ ਨਦੀਆਂ ਦਾ ਅੱਗੇ ਨੂੰ ਮੂਲ ਨਾ ਵਹਿੰਦਾ ਏ।
ਹਰ ਇੱਕ ਨੂੰ ਸੀਤ ਸਤਾਇਆ ਏ ਅੰਬਰ ਦੇ ਹੰਝੂ ਚੋਂਦੇ ਨੇ।
ਇੱਕ ਮਾਨਸ ਕੀ ਹੈ ਬਾਤ ਕਹਾਂ ਹੋ ਬਿਰਛ ਨਿਮਾਣੇ ਰੋਂਦੇ ਨੇ।
ਹਰ ਪੈਰ ਤੇ ਠੇਡੇ ਲੱਗਦੇ ਨੇ ਜੰਗਲ ਦਾ ਪੰਧ ਦੁਹੇਲਾ ਏ।
ਸਭ ਇਸਦੇ ਰਾਹ ਨਿਰਾਲੇ ਨੇ ਏਹ ਰਾਹੀ ਇੱਕ ਅਕੇਲਾ ਏ।

ਕਿਤੇ ਹੱਥ ਪਸਾਰਿਆ ਦਿਸਦਾ ਨਹੀਂ ਰਾਤਰ ਨੇ ਤੰਬੂ ਤਾਣੇ ਨੇ।
ਕੋਈ ਪੱਗ ਡੰਡੀ ਰਾਹ ਖੈਹੜਾ ਨਹੀਂ, ਅੱਜ ਮੋੜੇ ਕਿਧਰ ਮੁਹਾਣੇ ਨੇ।
ਹੈ ਤਖ਼ਤ ਤਾਜ ਤੇ ਬਾਜ਼ ਕਿੱਥੇ, ਕਿੱਥੇ ਪ੍ਰਸਾਦੀ ਹਾਥੀ ਏ।
ਅਜੀਤ ਕਿੱਥੇ ਜੁਝਾਰ ਕਿੱਥੇ, ਕਿੱਥੇ ਉਹ ਸੰਗੀ ਸਾਥੀ ਏ।
ਮਾਤ ਤੇ ਛੋਟੇ ਲਾਲਾਂ ਦਾ ਹੁਣ ਹੋਣਾ ਫੇਰ ਨਾ ਮੇਲਾ ਏ।
ਲਾਹ ਭਾਰ ਸੀਸ ਤੋਂ ਤੁਰ ਆਇਆ ਏਹ .......................।

ਨਾ ਜਿਗਾ ਨਾ ਕਲਗੀ ਤੋੜਾ ਏ ਦਿਸਦਾ ਨਾ ਸਬਜਾ ਘੋੜਾ ਏ।
ਕੋਈ ਯਹਾਂ ਗਿਰਾ ਕੋਈ ਵਹਾਂ ਗਿਰਾ ਸਭ ਹੋ ਕੇ ਥੋੜ੍ਹਾ ਥੋੜ੍ਹਾ ਏ।
ਝਾੜਾਂ ਨਾਲ ਅੜ ਕੇ ਚੋਗਾ ਵੀ ਸਭ ਲੀਰਾਂ ਲੀਰਾਂ ਹੋਇਆ ਏ।
ਹੈ ਫੁੱਲ ਗੁਲਾਬੀ ਸੋਹਲ ਜਿਹਾ ਸੂਲਾਂ ਨੇ ਬਦਨ ਪਰੋਇਆ ਏ।
ਸਤਲੁਜ ਨੂੰ ਦੇ ਕੇ ਤੁਰ ਆਇਆ ਧਨ ਮਾਲ ਜੋ ਪੈਸਾ ਧੇਲਾ ਏ।
ਰਫ਼ਤਾਰ ਸਮੇਂ ਦੀ ਦੱਸਦੀ ਏ, ਏਹ .........................।

ਜਿਸ ਕੰਵਲ ਸੁਰੀਖੇ ਚਰਨਾਂ ਨੂੰ ਦਿਓਤੇ ਵੀ ਛੋਹਣਾ ਚਾਹੁੰਦੇ ਸੀ।
ਵੱਡੇ ਰਾਜੇ ਮਹਾਰਾਜੇ ਵੀ ਆ ਆ ਕੇ ਸੀਸ ਝੁਕੌਂਦੇ ਸੀ।
ਰੇਸ਼ਮ ਦੇ ਵਿੱਚ ਲਪੇਟੇ ਜੋ ਹਰ ਵੇਲੇ ਹਰ ਦਮ ਰਹਿੰਦੇ ਸੀ।
ਸੇਵਾ ਕਈ ਸੇਵਕ ਕਰਦੇ ਸੀ ਜਾਂ ਜਰਾ ਥਕਾਵਟ ਕਹਿੰਦੇ ਸੀ।
ਗਏ ਨਾਲ ਪਰੋਤੇ ਸੂਲਾਂ ਦੇ ਵਾਹ ਤੇਰੀ ਕੁਦਰਤ ਖੇਲਾ ਏ।
ਫਿਰ ਵਿੱਚ ਰਜਾ ਦੇ ਰਾਜੀ ਏ, ਏਹ .........................।

ਕਰਨਾ ਸੀ ਵਾਂਗ ਫਕੀਰਾਂ ਦੇ ਇਸ ਨੂੰ ਜੇ ਯਾਰ ਜਮਾਨੇ ਨੇ।
ਕੌਡੀ ਤੇ ਖੋਟੇ ਹੀਰੇ ਨੇ ਫਿਰ ਕੰਮ ਨਾ ਕਿਸੇ ਖ਼ਜਾਨੇ ਨੇ।
ਜੇ ਏਸ ਵਿਯੋਗੀ ਹੋਣਾ ਸੀ ਕੀ ਲੋੜ ਸੀ ਫੇਰ ਸੰਜੋਗਾਂ ਦੀ।
ਕਿਉਂ ਲਿਖੇ ਸੰਜੋਗ ਵਿਧਾਤਾ ਨੇ ਵੈਹ ਜਾਂਦੀ ਕਲਮ ਵਿਯੋਗਾਂ ਦੀ।
ਤਨ ਤੇ ਇਸ ਲੀਰਾਂ ਪਾ ਕੇ ਜੇ ਫਿਰਨਾ ਸੀ ਹੋ ਅਲਬੇਲਾ ਏ।
ਸੜ ਜਾਣ ਦੁਸ਼ਾਲੇ ਰੇਸ਼ਮ ਦੇ, ਏਹ .........................।

ਪਿਆ ਵਿੱਚ ਮੁਸੀਬਤ ਹੱਸਦਾ ਏ ਦਿਲ ਇਸਦਾ ਅਸਲ ਫੌਲਾਦੀ।
ਹਰ ਕੀਮਤ ਤੋਂ ਮਨਜੂਰ ਏਹਨੂੰ ਸੌਦੇ ਵਿੱਚ ਲਈ ਆਜ਼ਾਦੀ ਏ।
ਇਓਂ ਥੱਕਾ ਟੁੱਟਾ ਮਾਂਦਾ ਏ ਇੱਕ ਬਿਰਛ ਦੇ ਥੱਲੇ ਆਇਆ ਏ।
ਰੱਖ ਢੀਮ ਸਰਾਣੇ ਲੇਟ ਗਿਆ, ਘਾਹੀ ਦਾ ਲੇਫ਼ ਵਿਛਾਇਆ ਏ
ਆਪਣੇ ਉਸ ਮਿੱਤਰ ਪਿਆਰੇ ਦੀ ਇਓਂ ਰੰਗਣ ਵਿੱਚ ਰੰਗੇਲਾ ਏ।
ਹੁਣ ਗੀਤ ਪ੍ਰਭੂ ਦੇ ਗੌਣ ਲੱਗਾ, ਏਹ .........................।

ਸਾਡਾ ਮਿੱਤਰ ਪਿਆਰੇ ਨੂੰ ਜਾ ਹਾਲ ਫਕੀਰਾਂ ਦਾ ਕਹਿਣਾ ਏ।
ਤੁਧ ਬਿਨ ਰੋਗ ਰਜਾਈਆਂ ਦਾ ਓਡਣ ਨਾਗ ਨਿਵਾਸਾਂ ਦੇ ਰਹਿਣਾ ਏ।
ਸੂਲ ਸੁਰਾਹੀ ਖੰਜਰ ਪਿਆਲਾ ਬਿੰਗ ਕਸਾਈਆਂ ਦਾ ਸਹਿਣਾ ਏ।
ਯਾਰੜੇ ਦਾ ਸਾਨੂੰ ਸੱਥਰ ਚੰਗਾ ਭੱਠ ਖੇੜਿਆਂ ਦਾ ਰਹਿਣਾ ਏ।
ਇਹ ਮੰਜਲ ਇਸ਼ਕ ਹਕੀਕੀ ਦੀ ਇੱਕੋ ਜਿਹਾ ਦੁੱਖ ਸੁਖੇਲਾ ਏ।
ਕੋਈ ਇਸ ਦਾ ਸਾਨੀ ਹੋਰ ਨਹੀਂ, ਏਹ ........................।

ਰਾਜਾ ਹੈ ਕੁਦਰਤ ਰਾਣੀ ਦਾ ਏਹ ਤੀਨ ਲੋਕ ਦਾ ਵਾਲੀ ਏ।
ਬ੍ਰਹਮਾ ਤੇ ਵਿਸ਼ਨੂੰ ਸ਼ਿਵ ਜੀ ਜੋ ਇਸਦੇ ਦਰ ਖੜ੍ਹੇ ਸਵਾਲੀ ਏ।
ਆਪੇ ਹੈ ਮਾਲਕ ਭਾਣੇ ਦਾ ਫਿਰ ਨਰ ਲੀਲਾ ਪਿਆ ਕਰਦਾ ਏ।
ਪਿਆ ਆਪ ਮੁਸੀਬਤ ਜਰਦਾ ਏ ਦੁਖੀਆਂ ਦੇ ਦੁਖੜੇ ਹਰਦਾ ਏ।
'ਜੀਵਨ' ਜੀ ਦਾਤਾ ਜੀਵਨ ਦਾ ਜੀਵਨ ਦਾ ਰਾਹ ਵਖੇਲਾ ਏ।
ਪਾ ਪੂਰਨੇ ਪੂਰਨ ਪੁਰਖ ਰਿਹਾ, ਏਹ ........................।

*********************

## ਪ੍ਰਸੰਗ- ਸਾਕਾ ਸਰਹਿੰਦ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਨੰਦਪੁਰ ਸਾਹਿਬ ਨਿਵਾਸ ਕਰ ਰਹੇ ਸਨ। ਇੱਕ ਦਿਨ ਮਾਤਾ ਜੀਤੋ ਨੇ ਸਤਿਗੁਰੂ ਜੀ ਨੂੰ ਆ ਕੇ ਅਰਜ਼ ਕੀਤੀ ਤੇ ਆਪਣੇ ਸੁਪਨੇ ਬਾਰੇ ਦੱਸਿਆ। ਸਤਿਗੁਰੂ ਜੀ ਦੇ ਪੁੱਛਣ ਤੇ ਮਾਤਾ ਜੀ ਨੇ ਕਿਲਾ ਛੱਡਣ ਤੋਂ ਲੈ ਕੇ ਸ਼ਾਹਿਬਜ਼ਾਦਿਆ ਦੀ ਸ਼ਹੀਦੀ ਬਾਰੇ ਸਾਰਾ ਹਾਲ ਦੱਸਿਆ। ਸਤਿਗੁਰੂ ਜੀ ਬਚਨ ਕੀਤਾ ਪ੍ਰਮੇਸ਼ਰ ਦੀ ਇਸੇ ਤਰਾਂ ਹੀ ਰਜ਼ਾ ਹੈ। ਮਾਤਾ ਜੀ ਕਿਹਾ ਮੈਂ ਇਹ ਸਭ ਨਹੀਂ ਵੇਖ ਸਕਦੀ। ਸਤਿਗੁਰੂ ਜੀ ਬਚਨ ਕੀਤਾ ਤੁਸੀਂ ਅਰਦਾਸ ਕਰੋ ਕਿ ਤੁਹਾਨੂੰ ਇਹ ਕੁਝ ਵੇਖਣਾ ਹੀ ਨਾ ਪਵੇ। ਕਿਲਾ ਛੱਡਣ ਤੋਂ ਸਾਲ ਕੁ ਪਹਿਲਾਂ ਮਾਤਾ ਜੀ ਸਰੀਰ ਤਿਆਗ ਗਏ। ਸਮੇਂ ਅਨੁਸਾਰ ਕਿਲਾ ਛੱਡਣਾ ਪਿਆ। ਸਰਸਾ ਨਦੀ ਤੇ ਪਰਿਵਾਰ ਖੇਰੂੰ- ਖੇਰੂੰ ਹੋ ਗਿਆ। ਮਾਤਾ ਗੁਜਰੀ ਜੀ ਤੇ ਛੋਟੇ ਸਾਹਿਬਜ਼ਾਦਿਆਂ ਨੂੰ ਗੰਗੂ ਰਸੋਈਆ ਆਪਣੇ ਘਰ ਲੈ ਗਿਆ। ਮਾਤਾ ਜੀ ਕੋਲ ਮਾਇਆ ਵੇਖ ਗੰਗੂ ਦਾ ਮਨ ਬੇਈਮਾਨ ਹੋ ਗਿਆ। ਰਾਤ ਨੂੰ ਮਾਇਆ ਚੁੱਕ ਕੇ ਘਰ ਵਿਚ ਚੋਰੀ ਹੋਣ ਦਾ ਰੋਲਾ ਪਾਉਣ ਲੱਗਾ। ਮਾਤਾ ਜੀ ਦੇ ਰੋਕਣ ਤੇ ਗੁੱਸੇ ਵਿਚ ਆ ਕੇ ਸਵੇਰੇ ਮੁਰਿੰਡੇ ਥਾਣੇ ਇਤਲਾਹ ਦਿੱਤੀ। ਸਿਪਾਹੀਆਂ ਨੇ ਆ ਨੇ ਸਾਹਿਬਜ਼ਾਦਿਆਂ ਤੇ ਮਾਤਾ ਜੀ ਨੂੰ ਗ੍ਰਿਫ਼ਤਾਰ ਕਰ ਕੇ ਸਰਹੰਦ ਲਿਜਾ ਸੂਬੇ ਵਜੀਦ ਖਾਂ ਦੀ ਕਚਿਹਰੀ ਵਿੱਚ ਪੇਸ਼ ਕੀਤਾ। ਸਾਹਿਬਜ਼ਾਦਿਆਂ ਨੇ ਜਾਂਦਿਆਂ ਹੀ ਗੱਜ ਨੇ ਫਤੇ ਬੁਲਾਈ। ਸੂਬੇ ਨੇ ਕ੍ਰੋਧ ਵਿੱਚ ਆ ਠੰਡੇ ਬੁਰਜ ਵਿਚ ਬੰਦ ਕਰਨ ਦਾ ਹੁਕਮ ਦਿੱਤਾ। ਅਗਲੇ ਦਿਨ ਫਿਰ ਪੇਸ਼ੀ ਹੋਈ। ਸਾਹਿਬਜ਼ਾਦਿਆਂ ਨੂੰ ਇਸਲਾਮ ਮੰਨਣ ਲਈ ਬੜੇ ਲਾਲਚ ਅਤੇ ਡਰਾਵੇ ਦਿੱਤੇ ਗਏ ਪਰ ਸਾਹਿਬਜ਼ਾਦੇ ਨਾ ਡੋਲੇ। ਸ਼ੇਰ ਖਾਨ ਮਲੇਰ ਕੋਟਲੇ ਵਾਲੇ ਨੇ ਮਾਸੂਮਾਂ ਨੂੰ ਛੱਡਣ ਲਈ ਹਾਂ ਦਾ ਨਾਹਰਾ ਮਾਰਿਆ ਪਰ ਦੀਵਾਨ ਸੁੱਚਾ ਨੰਦ ਦੇ ਸੂਬੇ ਨੂੰ ਫਿਰ ਤੋਂ ਭੜਕਾ ਦਿੱਤਾ। ਕਾਜੀ ਨੇ ਦੋਹਾਂ ਲਾਲਾਂ ਨੂੰ ਦਿਵਾਰਾਂ ਵਿਚ ਚਿੰਨਵਾਉਣ ਦਾ ਫ਼ਤਵਾ ਲਾਇਆ। ਸਾਹਿਬਜ਼ਾਦਿਆਂ ਨੂੰ ਦੀਵਾਰ ਵਿੱਚ ਚਿਣਵਾ ਦਿੱਤਾ ਮੋਢਿਆਂ ਤੱਕ ਆ ਕੇ ਕੰਧ ਡਿੱਗ ਗਈ ਤੇ ਸਾਹਿਬਜ਼ਾਦੇ ਬੇਹੋਸ਼ ਹੋ ਗਏ। ਜਲਾਦਾਂ ਨੇ ਕਟਾਰਾਂ ਨਾਲ ਸ਼ਹੀਦ ਕੀਤੇ। ਮਾਤਾ ਜੀ ਸਾਹਿਬਜ਼ਾਦਿਆਂ ਦੀ ਖਬਰ ਸੁਣ ਸਰੀਰ ਤਿਆਗ ਦਿੱਤਾ। ਟੋਡਰ ਮੱਲ ਨੇ ਮੋਹਰਾਂ ਵਿਛਾ ਜਮੀਨ ਖਰੀਦੀ ਤੇ ਤਿੰਨਾ ਦਾ ਸਸਕਾਰ ਕੀਤਾ।

## ਮਾਤਾ ਜੀਤੋ ਦਾ ਸੁਪਨਾ

### ਕਾਫ਼ੀ

ਉੱਠ ਸਵੇਰੇ ਜੀਤੋ ਨੇ, ਗੁਰ ਚਰਨੀ ਸੀਸ ਝੁਕਾਇਆ ਏ ।
ਮੇਰੇ ਮਾਲਕ ਅਰਜ ਕਰਾਂ, ਮੈਂ ਖੁਆਬ ਅਜੀਬ ਤਕਾਇਆ ਏ।
ਪੈਂਦੇ ਪਏ ਨੇ ਹੌਲ ਦਿਲੇ ਵਿੱਚ, ਸੁਰਤ ਸਰੀਰ ਵਿਸਾਰੀ ਏ।
ਸੁਪਨੇ ਦੇ ਵਿਚ ਪੂੰਜੀ ਸਾਰੀ, ਲੁੱਟੀ ਗਈ ਹਮਾਰੀ ਏ।

ਦੁਸ਼ਮਣ ਦਲ ਕੇ ਘੇਰੇ ਪਾਏ, ਸਾਡੇ ਕਿਲੇ ਦੁਆਲੇ ਆ।
ਤੀਰ ਤੁਫੰਗ ਚਲਣ ਤਲਵਾਰਾਂ, ਤੋਪਾਂ ਫਾਇਰ ਉਛਾਲੇ ਆ।

ਲੱਥੇ ਘਾਣ ਜਵਾਨਾ ਦੇ, ਰਣ ਮੱਚੀ ਮਾਰ ਕਰਾਰੀ ਏ।
ਸੁਪਨੇ.........................................।

ਰਸਤੇ ਰੋਕ ਖੜੇ ਦਲ ਵੈਰੀ, ਬਾਹਰੋਂ ਰਸਤ ਨਾ ਆਵੇਗੀ।
ਖਾਣਾ ਦਾਣਾ ਖਤਮ ਹੋ ਗਿਆ, ਭੁੱਖ ਕਾਲਜੇ ਖਾਵੇਗੀ।
ਤੁਰ ਗਏ ਸਿੰਘ ਬਦਾਵਾ ਦੇ ਕੇ, ਡਾਢੀ ਬਣੀ ਲਾਚਾਰੀ ਏ।
ਸੁਪਨੇ.........................................।

ਤੁਸੀਂ ਵੀ ਨਿਕਲੇ ਭਾਜੜ ਲੈ ਕੇ, ਸਰਸਾ ਵੱਲ ਵਹੀਰ ਗਿਆ।
ਸਰਸਾ ਤੋਂ ਪਰੀਵਾਰ ਅਸਾਡਾ, ਹੋ ਕੇ ਲੀਰੋ ਲੀਰ ਗਿਆ।
ਨਦੀ ਨੀਚ ਨੇ ਕਹਿਰ ਕਮਾਇਆ, ਰੋੜ ਲਿਆ ਸੰਗ ਕਾਰੀ ਏ।
ਸੁਪਨੇ.........................................।

ਸ਼ਾਹੀ ਫੌਂਜਾਂ ਦੇ ਨਾਲ ਲੜਦੇ, ਵੇਖੇ ਲਾਲ ਵਡੇਰੇ ਜੀ।
ਵੱਡਦੇ ਫੱਟਦੇ ਮਾਰਦੇ ਮਰਦੇ, ਹੋ ਕੇ ਗਿਰੇ ਅਗੇਰੇ ਜੀ।
ਲਾਸ਼ਾਂ ਉੱਤੇ ਲਾਸ਼ਾਂ ਚੜੀਆਂ, ਲਾਸ਼ ਨਾ ਕਿਸੇ ਸੰਭਾਰੀ ਏ।
ਸੁਪਨੇ.........................................।

ਇਕ ਉਜਾੜ ਭਿਆਨਕ ਅੰਦਰ, ਗਰਜਣ ਬਾਘ ਬਘੇਲੇ ਜੀ।
ਤਾਜ ਨਾ ਬਾਜ ਨਾ ਸੰਗ ਨਾ ਸਾਥੀ, ਫਿਰਦੇ ਤੁਸੀਂ ਅਕੇਲੇ ਜੀ।
ਨਾਗਾਂ ਵਾਂਗੂ ਬਿਰਛ ਛੂਕਦੇ, ਸੂਲਾਂ ਫੱਨ ਖਿਲਾਰੀ ਏ।
ਸੁਪਨੇ.........................................।

ਸੰਘਣੇ ਝਾੜਾਂ ਦੇ ਨਾਲ ਅੜਕੇ, ਚੋਲਾ ਲੀਰੋ ਲੀਰ ਹੋਇਆ।
ਪੱਛਿਆ ਗਿਆ ਝਰੀਟਾਂ ਦੇ ਨਾਲ, ਲਹੂ ਲੁਹਾਣ ਸਰੀਰ ਹੋਇਆ।
ਨੰਗੇ ਪੈਰਾਂ ਦੇ ਵਿਚ ਛਾਲੇ, ਸੂਲਾਂ ਪਾਰ ਦੂਸਾਰੀ ਏ।
ਸੁਪਨੇ ..............................................।

ਅੰਬਰ ਤੋਂ ਕੱਕਰ ਕਹਿਰਾਂ ਦਾ, ਰੁੱਤ ਰਾਣੀ ਬਰਸਾਂਦੀ ਏ।
ਤੁਰਨਾ ਵੀ ਦੁਸ਼ਵਾਰ ਹੋ ਗਿਆ, ਪੇਸ਼ ਨਾ ਕੋਈ ਜਾਂਦੀ ਏ।
ਸੱਥਰ ਸੇਜ ਤੇ ਢੀਮ ਸਿਰਾਹਣਾ, ਕਰਕੇ ਰਾਤ ਗੁਜ਼ਾਰੀ ਏ।
ਸੁਪਨੇ..................................................।

ਛੋਟੇ ਲਾਲ ਤੇ ਮਾਤਾ ਗੁਜਰੀ, ਪੁਲਿਸ ਅਗੇਰੇ ਲਾਏ ਆ।
ਜੋਰ ਜੁਲਮ ਦੀ ਵਿੱਚ ਕਚਹਿਰੀ, ਦੋਸ਼ੀ ਕਰ ਭੁਗਤਾਏ ਆ।
ਫਤਵੇ ਲਾਵੇ ਕਾਜੀ ਪਾਜੀ, ਸ਼ਰਾ ਛੁਰੀ ਕਰ ਧਾਰੀ ਏ।
ਸੁਪਨੇ.......................................।

ਨੀਹਾਂ ਵਿਚ ਚਿਣੀਂਦੇ ਵੇਖੇ, ਦੋ ਅੱਖੀਆਂ ਦੇ ਤਾਰੇ ਜੀ।
ਇਕ ਜਲਾਦ ਨੇ ਮਾਰ ਕਟਾਰੀ, ਦੋਹਾਂ ਦੇ ਸੀਸ ਉਤਾਰੇ ਜੀ।
ਨਾਲ ਪੋਤਿਆਂ ਮਾਤਾ ਗੁਜਰੀ, ਜਾ ਗੁਰ ਪੁਰੀ ਪਧਾਰੀ ਏ।
ਸੁਪਨੇ..........................................।

ਨਜਰੀਂ ਆਏ ਦਾਦੀ ਪੋਤੇ, ਇਕੋ ਚਿਖਾ ਤੇ ਸੜਦੇ ਜੀ।
ਕੁਦਰਤ ਕੜਕੀ ਸਹਿਮ ਗਈ ਮੈਂ, ਅੱਖ ਖੁੱਲੀ ਦਿਨ ਚੜਦੇ ਜੀ।
ਝੱਲੀ ਗਈ ਨਾ ਝਲਕ ਡਰਾਉਣੀ, ਝਾਕੀ ਇਹ ਨਿਆਰੀ ਏ।
ਸੁਪਨੇ................................................।

ਕਹੋ ਸੁਆਮੀ ਇਹ ਕਾਰਨ ਹੈ ਕੀ, ਨਿਰਨਾ ਕਰ ਸਮਝਾਵੋ ਜੀ ।
ਸਾਗਰ ਸੋਗ ਚ ਰੁੜਦੀ ਨੂੰ, ਕਰ ਕ੍ਰਿਪਾ ਪਾਰ ਲੰਘਾਵੋ ਜੀ।
ਮੇਰੇ ਜੀਵਣ ਦਾਤਾ ਮੇਰਾ, ਟਾਰੋ ਸੰਕਟ ਭਾਰੀ ਏ।
ਸੁਪਨੇ........................................।

## ਗੰਗੂ ਦਾ ਮਾਇਆ ਵੇਖ ਮਨ ਬਈਮਾਨ ਹੋਣਾ

### ਕੋਰੜਾ

ਛੋਟੇ ਸਾਹਿਬਜ਼ਾਦੇ ਅਤੇ ਵੱਡੀ ਮਾਤ ਨੂੰ, ਤੁਰ ਪਿਆ ਗੰਗੂ ਲੈ ਕੇ ਪ੍ਰਭਾਤ ਨੂੰ ।
ਖੇੜੀ ਪਿੰਡ ਵੱਲ ਨੂੰ ਰਵਾਨ ਹੋ ਗਿਆ, ਮਾਇਆ ਵੇਖ ਗੰਗੂ ਬੇਈਮਾਨ ਹੋ ਗਿਆ।

ਖੇੜੀ ਪਿੰਡ ਘਰ ਜਾਂ ਗੰਗੂ ਦੇ ਅੱਪੜੇ, ਕੀਤਾ ਇਸ਼ਨਾਨ ਬਦਲਾ ਕੇ ਕੱਪੜੇ ।
ਇੰਨੇ ਚਿਰ ਤੱਕ ਉਦੇ ਭਾਨ ਹੋ ਗਿਆ, ਮਾਇਆ..........................।

ਮੋਹਰਾਂ ਦੀ ਜਾਂ ਭਰੀ ਖੁਰਜੀ ਤਕਾਂਵਦਾ, ਦਿਲ ਚ ਅਨੇਕ ਬਣਤਾਂ ਬਨਾਂਵਦਾ ।
ਧਰਮੋਂ ਬੇਮੁੱਖ ਇਨਸਾਨ ਹੋ ਗਿਆ, ਮਾਇਆ..............................।

ਕਹਿੰਦਾ ਹੱਥ ਆਇਆ ਸਮਾਂ ਨਾ ਗਵਾਂ ਲਵਾਂ, ਕਿਸੇ ਢੰਗ ਨਾਲ ਮੋਹਰਾਂ ਨੂੰ ਛੁਪਾ ਲਵਾਂ।
ਜਾਪਦਾ ਏ ਖ਼ੁਸ਼ ਭਗਵਾਨ ਹੋ ਗਿਆ, ਮਾਇਆ..............................।

ਵਿਸ਼ਨੂੰ ਬ੍ਰਹਮਾ ਜਾਪਦੇ ਨੇ ਵੱਲ ਆ, ਤਾਂਹੀਓਂ ਘਰ ਲਕਸ਼ਮੀ ਵੀ ਆ ਗਈ ਚੱਲ ਆ।
ਜਪ ਤਪ ਮੇਰਾ ਪਰਵਾਨ ਹੋ ਗਿਆ, ਮਾਇਆ ..........................।

ਹਕੂਮਤਾਂ ਦੇ ਬਾਗ਼ੀ ਫਿਰਨ ਨਿਆਸਰੇ, ਇਨ੍ਹਾਂ ਤਾਈਂ ਕਿਸ ਦੇਵਣੇ ਨੇ ਆਸਰੇ ।
ਵੈਰੀ ਧਰਤੀ ਤੇ ਅਸਮਾਨ ਹੋ ਗਿਆ, ਮਾਇਆ...........................।

ਸਦਕੇ ਪੁਲੀਸ ਨੂੰ ਹੁਣੇ ਫੜਾ ਦਿਆਂ, ਨਹੀਂ ਤੇ ਖਾਣੇ ਵਿੱਚ ਜ਼ਹਿਰ ਨੂੰ ਮਿਲਾ ਦਿਆਂ।
ਬੁੱਕਲ ਦਾ ਨਾਗ ਕਹਿਰਵਾਨ ਹੋ ਗਿਆ, ਮਾਇਆ...........................।

ਧਰਤੀ ਚ ਖਾਤਾ ਖੱਟ ਕੇ ਦਬਾ ਦਿਆਂ, ਰਾਤੋ ਰਾਤ ਖੁਰਾ ਖੋਜ ਹੀ ਮਿਟਾ ਦਿਆਂ।
ਸੇਵਕ ਸਦਾ ਦਾ ਜਰਵਾਨ ਹੋ ਗਿਆ, ਮਾਇਆ...........................।

ਸੁੱਤੇ ਪਿਆਂ ਰਾਤ ਗਰਦਨਾਂ ਨੂੰ ਤੋੜ ਦਾਂ, ਬੰਨ ਕੇ ਤੇ ਲਾਸ਼ਾਂ ਨਦੀ ਵਿੱਚ ਰੋੜ੍ਹ ਦਾਂ।
ਪੈ ਗਈਆਂ ਤਕਾਲਾਂ ਘਮਸਾਨ ਹੋ ਗਿਆ, ਮਾਇਆ.....................।

ਇਨਾਂ ਸੋਚਾਂ ਵਿੱਚ ਅੱਧੀ ਰਾਤ ਲੰਘ ਗਈ, ਲੱਭ ਗਿਆ ਹੱਲ ਪੂਰੀ ਹੋ ਉਮੰਗ ਗਈ।
ਸੋਚਾਂ ਫਿਕਰਾਂ ਤੋਂ ਬੇ ਧਿਆਨ ਹੋ ਗਈ, ਮਾਇਆ..............................।

ਮੋਹਰਾਂ ਵਾਲੀ ਪਹਿਲਾਂ ਖੁਰਜੀ ਛੁਪਾਂਵਦਾ, ਚੋਰ-ਚੋਰ ਆਖ ਫੇਰ ਰੌਲਾ ਪਾਂਵਦਾ।
ਆਖੇ ਲੋਕੋ ਮੇਰਾ ਨੁਕਸਾਨ ਹੋ ਗਿਆ, ਮਾਇਆ.................।

ਜੇਹਾ ਕੋਈ ਬੀਜਦਾ ਉਹ ਤੇਹਾ ਵੱਡ ਦਾ, ਜਿਊਣ ਸਿੰਘਾਂ ਸਮਾਂ ਬਦਲਾ ਨੀਂ ਛੱਡਦਾ।
ਗੁਰਬਾਣੀ ਵਿਚ ਫ਼ਰਮਾਨ ਹੋ ਗਿਆ, ਮਾਇਆ...................................।

## ਗੰਗੂ ਤੇ ਮਾਤਾ ਜੀ ਦੇ ਸਵਾਲ ਜਵਾਬ

ਮਨੋਹਰ ਡਿਓੜ

ਮਾਤਾ ਆਖਦੀ ਬਹੋਰ, ਅਸਾਂ ਡਿੱਠਾ ਨਾ ਕੋਈ ਚੋਰ, ਐਵੇਂ ਪਾ ਨਾ ਗੰਗੂ ਸ਼ੋਰ,
ਰੋਕ ਲੈ ਜ਼ੁਬਾਨ ਤੂੰ, ਝੂਠ ਨਾ ਉਚਾਰ ਵੇ।
ਕਿਹੜੀ ਗੱਲ ਉੱਤੇ ਹੋਵੇਂ ਬਈਮਾਨ ਤੂੰ ਧਰਮੋ ਨਾ ਹਾਰ ਵੇ।

ਗੰਗੂ ਤੈਸ਼ ਵਿੱਚ ਆ ਕੇ, ਦਿਲੋਂ ਛੱਡਦਾ ਭੰਬਾਕੇ, ਅੱਗੇ ਆਖਦਾ ਸੁਣਾ ਕੇ,
ਝੂਠਾ ਇਲਜ਼ਾਮ ਜੇ, ਦਿਲ ਨਹੀਂ ਸਹਾਰ ਦਾ।
ਬੜਾ ਸੋਹਣਾ ਮੈਨੂੰ ਤਾਰਿਆ ਇਨਾਮ ਜੇ, ਮੇਰੇ ਉਪਕਾਰ ਦਾ।

ਵੇ ਤੂੰ ਛਲ ਬਾਜ਼ੀ ਨਾਲ, ਮਾਇਆ ਰੱਖ ਲਈ ਸੰਭਾਲ, ਗੱਲੀਂ ਬਾਤੀ ਸਾਨੂੰ ਟਾਲ
ਲਗਾਂ ਏ ਪਚਾਣ ਤੂੰ, ਕਰ ਬੁਰੀ ਕਾਰ ਵੇ,। ਕਿਹੜੀ.........................।.

ਔਖੇ ਵੇਲੇ ਫੜੀ ਬਾਂਹ, ਦਿੱਤੀ ਸ਼ਾਬਾਸ਼ ਜੇ ਤਾਂ, ਉਦੋਂ ਕਰ ਦਿੰਦਾ ਨਾਂ,
ਨਾ ਵਖਾਉਂਦਾ ਧਾਮ ਜੇ, ਪਰੇ ਦੁਰਕਾਰਦਾ। ਬੜਾ...................।

ਜੀਹਦੇ ਉੱਤੇ ਲਲਚਾਇਆ, ਇਹ ਹੈ ਛਲ ਰੂਪ ਮਾਇਆ, ਜਿਵੇਂ ਬੱਦਲਾਂ ਦੀ ਛਾਇਆ
ਮਾਰ ਲੈ ਧਿਆਨ ਤੂੰ, ਰਹੂ ਦਿਨ ਚਾਰ ਵੇ। ਕਿਹੜੀ...................।

ਬਚੀ ਵੈਰੀਆਂ ਤੋਂ ਜਾਨ, ਤਾਂਹੀਓਂ ਚੱਲ ਪਈ ਜ਼ੁਬਾਨ, ਲੱਗੇ ਕਰਨ ਗਿਆਨ
ਮਿਲਿਆ ਆਰਾਮ ਜੇ, ਗਿਆ ਦੁੱਖ ਟਾਰਦਾ। ਬੜਾ............................।

ਸਾਨੂੰ ਵੇਖ ਕਮਜ਼ੋਰ, ਬਣ ਗਿਆ ਚਤਰ ਚੋਰ, ਤੇ ਵਿਖਾਉਣ ਲੱਗਾ ਜੋਰ,
ਸਾਡੀ ਕਰੇਂ ਹਾਨ ਤੂੰ, ਕਰਦਾ ਖਵਾਰ ਵੇ। ਕਿਹੜੀ............................।

ਜਾਇਕੇ ਮੋਰਿੰਡੇ ਥਾਣੇ, ਇਹ ਫੜਾ ਦਿਆ ਅੰਞਾਂਣੇ, ਆਏ ਹੋਸ਼ ਤਾਂ ਟਿਕਾਣੇ,
ਪੜ੍ਹਨ ਕਲਾਮ ਜੇ, ਡੰਨ ਸਰਕਾਰ ਦਾ। ਬੜਾ.....................।

ਏਡਾ ਕਹਿਰ ਨਾ ਕਮਾਈਂ, ਵੇਖੀਂ ਗੱਲ ਨਾ ਹਲਾਈਂ, ਭੇਦ ਅਸਾਂ ਦਾ ਛੁਪਾਈਂ,
ਲੈ ਲਈ ਹੋਰ ਦਾਨ ਤੂੰ, ਲੱਖ ਤੇ ਹਜ਼ਾਰ ਵੇ। ਕਿਹੜੀ ..........................।

ਕੀਤੀ ਪਿਛਲੀ ਜੋ ਸੇਵਾ, ਉਹਦਾ ਮਿਲ ਗਿਆ ਏ ਮੇਵਾ, ਪਾ ਕੇ ਬਹਿ ਗਈ ਅੜੇਵਾ,
ਕੀਤਾ ਬਦਨਾਮ ਜੇ, ਵੰਡਾਏ ਦੁੱਖ ਭਾਰ ਦਾ। ਬੜਾ..............।

ਬਿਰਧ ਉਮਰਾ ਪਛਾਣ, ਮੇਰੀ ਥਿੜਕ ਗਈ ਜ਼ੁਬਾਨ, ਵੇ ਤੂੰ ਪੁਤਰਾਂ ਸਮਾਨ,
ਛੱਡਦੇ ਧਿਆਨ ਤੂੰ ਗਲਤੀ ਵਿਸਾਰ ਵੇ। ਕਿਹੜੀ................।

ਕਰੇ ਜੀਵਨ ਬਿਆਨ, ਛੱਡ ਧਰਮ ਇਨਸਾਨ, ਹੋਇਆ ਥਾਣੇ ਨੂੰ ਰਵਾਣ,
ਕਰ ਦਾ ਸਲਾਮ ਜੇ, ਜਾਇ ਕੇ ਪੁਕਾਰਦਾ। ਬੜਾ.........................।

## ਸਾਹਿਬਜ਼ਾਦਿਆਂ ਦੀ ਗ੍ਰਿਫ਼ਤਾਰੀ

### ਵਾਰ

ਗੰਗੂ ਜਾ ਕੇ ਮੋਰਿੰਡੇ ਥਾਣਿਓਂ ਲੈ ਆਇਆ ਪੁਲਸ ਚੜਾ ।
ਉਨ੍ਹਾਂ ਪਿੰਡ ਖੇੜੀ ਵਿੱਚ ਆਣ ਕੇ ਲਈ ਨਾਕਾਬੰਦੀ ਕਰਾ ।
ਲੱਗੀ ਹੋਣ ਤਲਾਸ਼ੀ ਘਰਾਂ ਦੀ ਸਭ ਲੋਕਾਂ ਦੇ ਸੁੱਕ ਗਏ ਸਾਹ ।
ਧਨ ਮਾਲ ਬੇਦੋਸ਼ਿਆਂ ਦਾ ਲੁੱਟਦੇ ਗਏ ਗੰਗੂ ਦੇ ਘਰ ਆ ।
ਮਾਤਾ ਗੁਜਰੀ ਲਾਲ ਦਸਮੇਸ਼ ਦੇ ਲਏ ਪੁਲੀਸ ਨੇ ਆਣ ਦਬਾਅ।
ਮਾਸੂਮ ਫੁੱਲਾਂ ਜਹੇ ਲਾਡਲੇ ਲਏ ਬੰਨ੍ਹ ਕੇ ਅੱਗੇ ਲਾ ।
ਹਾਹਾਕਾਰ ਨਗਰ ਵਿੱਚ ਮੱਚ ਗਈ ਹੌਕੇ ਭਰਦੀ ਖਲਕ ਖ਼ੁਦਾ ।
ਬੇੜਾ ਗਰਕ ਗੰਗੂ ਦਾ ਹੋ ਜਾਏ ਪੈ ਜਾਏ ਮਸੂਮਾਂ ਦੀ ਹਾਅ ।
ਲੈ ਕੇ ਹੋ ਗੇ ਰਵਾਨਾ ਪੁਲਸੀਏ ਪੈ ਗਏ ਸਰਹਿੰਦ ਦੇ ਰਾਹ ।
ਰਾਹ ਵਿੱਚੋਂ ਜਿਧਰ ਦੀ ਲੰਘਦੇ ਲੋਕੀਂ ਮੂੰਹ ਵਿੱਚ ਉਂਗਲਾਂ ਪਾ ।
ਪਾ ਕੇ ਉਂਗਲਾਂ ਮੂੰਹ ਵਿੱਚ ਆਖਦੇ ਹੱਦ ਜ਼ੁਲਮ ਗਿਆ ਜੇ ਢਾਹ।
ਢਾਹ ਜ਼ੁਲਮ ਰਾਜ ਪ੍ਰਮਾਤਮਾ ਇਹਦੀ ਜੱਗ ਤੋਂ ਸਫ਼ਾ ਉਠਾ ।
ਉੱਠ ਜਾਵਣਗੇ ਚੰਦ ਰੋਜ਼ ਨੂੰ ਇਹ ਜ਼ਾਲਮ ਨੇ ਬਾਦਸ਼ਾਹ ।
ਬਾਦਸ਼ਾਹੀ ਗਰਕ ਹੋ ਜਾਊਗੀ ਦੇਊ ਬੇੜਾਂ ਪਾਪ ਡੁਬਾ ।
ਇਹ ਤਾਂ ਡੁੱਬੇ ਕਦੀਂ ਨਾ ਤਰਨਗੇ ਦੋਜਕਾਂ ਵਿੱਚ ਮਾਰਨ ਧਾਹ ।
ਜਾ ਵਿੱਚ ਸਰਹਿੰਦ ਦੇ ਅੱਪੜੇ ਦਿੱਤੇ ਪੇਸ਼ ਮਸੂਮ ਕਰਾ ।
ਕਰ ਰਿਹਾ ਇਨਸਾਫ਼ ਵਜੀਦ ਖਾਂ ਸਭਾ ਕੂੜ ਕੁਸੱਤ ਦੀ ਲਾ ।
ਲਾ ਕੇ ਨਾਅਰਾ ਸ਼ੇਰ ਬਹਾਦਰਾਂ ਦਿੱਤੀ ਫ਼ਤਿਹ ਅਕਾਲ ਗੁੰਜਾ ।
ਗਰਜ ਸੂਬਾ ਸਹਿ ਨਾ ਸੱਕਿਆ ਲੈ ਵੱਟ ਮੱਥੇ ਤੇ ਪਾ ।
ਪਾ ਕੇ ਵੱਟ ਮੱਥੇ ਤੇ ਆਖਦਾ ਦਿਓ ਮੱਤ ਇਨ੍ਹਾਂ ਨੂੰ ਜਾਹ ।
ਜਾ ਕੇ ਠੰਢੇ ਬੁਰਜ ਵਿੱਚ ਦੇ ਦਿਓ ਅੱਗੇ ਪਹਿਰਾ ਸਖ਼ਤ ਲਗਾ ।
ਜੇ ਜੀਵਨ ਲੋੜਣ ਜੱਗ ਤੇ ਕਲ ਦੇਣ ਸਲਾਮ ਬੁਲਾ।

## ਪੇਸ਼ੀ ਤੋਂ ਪਹਿਲਾਂ ਮਾਤਾ ਜੀ ਦੀ ਬੱਚਿਆਂ ਨੂੰ ਸਿੱਖਿਆ

ਕੋਰੜਾ

ਮਾਤਾ ਬੱਚਿਆਂ ਨੂੰ ਹੈ ਤਿਆਰ ਕਰਦੀ, ਹੱਥੀਂ ਆਪ ਸੁੰਦਰ ਸਜਾ ਕੇ ਵਰਦੀ।
ਕਰ ਜਾਣਾ ਸਫ਼ਲ ਜਨਮ ਲਾਲ ਵੇ, ਸਿਰ ਜਾਵੇ ਜਾਵੇ ਨਾ ਧਰਮ ਲਾਲ ਵੇ।

ਵਾਰ ਵਾਰ ਮੱਥਾ ਚੁੰਮਦੀ ਤਕਾਂਵਦੀ, ਘੁੱਟ ਘੁੱਟ ਕੇ ਕਲੇਜੇ ਨਾਲ ਲਾਂਵਦੀ।
ਸਿੱਖੀ ਦਾ ਅਸੂਲ ਏ ਪਰਮ ਲਾਲ ਵੇ, ਸਿਰ..........................।

ਦਾਦੇ ਦਿਆਂ ਵਾਕਾਂ ਤਾਈਂ ਯਾਦ ਰੱਖਣਾ, ਮੌਤ ਦਾ ਪਿਆਲਾ ਖ਼ੁਸ਼ੀ ਨਾਲ ਚੱਖਣਾ।
ਵੱਡਿਆਂ ਦੀ ਪਾਲਣੀ ਸ਼ਰਮ ਲਾਲ ਵੇ, ਸਿਰ ..............................।

ਕਈਆਂ ਢੰਗਾਂ ਨਾਲ ਵੈਰੀ ਥੜਕਾਉਣਗੇ, ਝੂਠੇ ਲੋਭ ਲਾਲਚਾਂ ਦੇ ਜਾਲ ਪਾਉਣਗੇ।
ਤਮਾ ਵੇਖ ਹੋਣਾ ਨੀ ਨਰਮ ਲਾਲ ਵੇ, ਸਿਰ.................................।

ਤਖ਼ਤਾਂ ਤੇ ਤਾਜਾ ਦੇ ਭੁਲੇਖੇ ਪਾਉਣਗੇ, ਅਪਸਰਾਂ ਤੇ ਹੂਰਾਂ ਦੇ ਡੋਲੇ ਵਖਾਉਣਗੇ।
ਬੇਗਮਾਂ ਤੇ ਜਾਣਾ ਨਾ ਭਰਮ ਲਾਲ ਵੇ, ਸਿਰ..........................।

ਮਨ ਮਰਜ਼ੀ ਦੇ ਦੇਣਗੇ ਅਜ਼ਾਬ ਤਾਂ, ਫਤਵੇ ਲਗਾਉਣ ਕਾਜੀ ਬੇਹਿਸਾਬ ਤਾਂ।
ਕਾਲਜੇ ਚ ਪਾਉਣਗੇ ਵਰਮ ਲਾਲ ਵੇ, ਸਿਰ.............................।

ਵਾਂਗ ਮਨਸੂਰ ਸੂਲੀ ਤੇ ਚੜ੍ਹਾਉਣਗੇ, ਚਰਖੜੀ ਚੜਾ ਕੇ ਪੁੱਠੀ ਖੱਲ ਲਾਹੁਣਗੇ।
ਕਮਚਾਂ ਨਾਲ ਤੋੜਨਗੇ ਚਰਮ ਲਾਲ ਵੇ, ਸਿਰ.............................।

ਮੁੜ ਕੇ ਤੁਸਾਂ ਦਾ ਆਉਣਾ ਮੇਰੇ ਪਾਸ ਵੇ, ਜਾਪਦਾ ਕਠਨ ਮੈਨੂੰ ਹੈ ਅਹਿਸਾਸ ਵੇ।
ਦਿਲਾਂ ਦੇ ਦਿਲਾਂ ਨੂੰ ਨੇ ਪਰਮ ਲਾਲ ਵੇ, ਸਿਰ.................................।

ਦੇਸ਼ ਕੌਮ ਤੋਂ ਜੋ ਹੁੰਦੇ ਕੁਰਬਾਨ ਨੇ, ਦੁਨੀਆਂ ਤੇ ਰਹਿੰਦੇ ਉਨ੍ਹਾਂ ਦੇ ਨਿਸ਼ਾਨ ਨੇ।
ਪੂਜੇ ਜਾਂਦੇ ਜੱਗ ਤੇ ਕਰਮ ਲਾਲ ਵੇ, ਸਿਰ..............................।

ਜਾਓ ਚੰਨਾ ਖ਼ੂਨ ਆਪਣਾ ਵਹਾ ਦਿਓ ਕੌਮ ਦੀਆਂ ਨੀਂਹਾਂ ਪੱਕੀਆਂ ਬਣਾ ਦਿਓ।
ਸ਼ਰ੍ਹਾ ਦਾ ਬਾਜ਼ਾਰ ਰਹੇ ਗਰਮ ਲਾਲ ਵੇ, ਸਿਰ..............................।

ਜਿਓਣ ਸਿੰਘ ਲੈ ਜੋ ਆਖ਼ਰੀ ਅਸੀਸ ਵੇ, ਹੋ ਜੋ ਪਾਸ ਦੇ ਕੇ ਤੇ ਸਿਰਾਂ ਦੀ ਫ਼ੀਸ ਵੇ।
ਬ੍ਰਹਮ ਨਾਲ ਮਿਲੇ ਜੋ ਬ੍ਰਹਮ ਲਾਲ ਵੇ, ਸਿਰ...................................।

## ਬੱਚਿਆ ਦੀ ਪੇਸ਼ੀ ਦਾ ਹਾਲ

### ਫਿਰਨਾ

ਮਾਤਾ ਨੂੰ ਸੀਸ ਝੁਕਾਏ, ਹੋ ਸੰਤਰੀ ਨਾਲ ਸਿਧਾਏ, ਜਾਂ ਵਿੱਚ ਕਚਹਿਰੀ ਆਏ,
ਸ਼ੇਰਾਂ ਜੋ ਗਰਜ਼ ਸੁਣਾਉਂਦੇ ਆ, ਸਤਿ ਸ੍ਰੀ ਅਕਾਲ ਗਜਾਂਉਦੇ ਆ।

ਸੁਣ ਕੇ ਤੇ ਸੂਬਾ ਸੜ ਗਿਆ, ਕ੍ਰੋਧ ਓਸ ਨੂੰ ਚੜ੍ਹ ਗਿਆ, ਪਰ ਫੇਰ ਹਲੀਮੀ ਫੜ੍ਹ ਗਿਆ
ਕਹਿੰਦਾ ਏਹ ਰੌਂ ਬਦਲਾਉਣਾ ਪਊ, ਇਸਲਾਮ ਨੂੰ ਸੀਸ ਝਕਾਉਣਾ ਪਊ।

ਖੜ੍ਹੇ ਨਿਰਭੈ ਬਾਲ ਅਡੋਲ, ਨਾ ਖ਼ੌਫ਼ ਨਾ ਚਿੰਤਾ ਹੌਲ, ਡਲ੍ਹਕਣ ਜਿਉਂ ਲਾਲ ਅਮੋਲ,
ਮਿੱਠ ਬੋਲੀ ਬੋਲਣ ਮੋਰ ਜਿਵੇਂ, ਚੜ੍ਹ ਪਏ ਦੋ ਸੂਰਜ ਹੋਰ ਜਿਵੇਂ।

ਕਹੇ ਸੂਬਾ ਮਧੁਰ ਜ਼ੁਬਾਨ, ਗੱਲ ਸੁਣਿਓ ਨਾਲ ਧਿਆਨ, ਹੋ ਬਾਲਕ ਤੁਸੀਂ ਨਾਦਾਨ,
ਸਿੱਖੀ ਤੋਂ ਮੁੱਖ ਭੁਆਉਣਾ ਪਊ, ਇਸਲਾਮ..............................।

ਅੱਗੋਂ ਸ਼ੇਰ ਗੁਰੂ ਦੇ ਬੋਲੇ, ਸਾਨੂੰ ਬਾਲ ਨਾ ਸਮਝੀਂ ਭੋਲੇ, ਸਭ ਸਿੱਖਿਆ ਸਾਡੇ ਕੋਲੇ,
ਸਿਖਿਆਂ ਨੂੰ ਹੋਰ ਸਿਖਾਉਣਾ ਕੀ, ਤੇ ਮਗਜ਼ ਫ਼ਜ਼ੂਲ ਖਪਾਉਣਾ ਕੀ।

ਬੱਚਿਓ ਕੁਝ ਕਰੋ ਵੀਚਾਰ, ਨਹੀਂ ਆਨੰਦਪੁਰ ਦਾ ਦਰਬਾਰ, ਹੈ ਸੂਬੇ ਦੀ ਸਰਕਾਰ,
ਇੱਥੇ ਸ਼ਰਾ ਦਾ ਢੋਲ ਵਜਾਉਣਾ ਪਊ, ਇਸਲਾਮ...........................।

ਅਸੀਂ ਇੱਕ ਅਕਾਲ ਧਿਆਉਂਦੇ, ਨਹੀਂ ਗੈਰ ਨੂੰ ਸੀਸ ਝੁਕਾਉਂਦੇ, ਸਤਿਗੁਰ ਸਾਡੇ ਫ਼ਰਮਾਉਂਦੇ,
ਗੈਰਾਂ ਦੀ ਕਰਨੀ ਪੂਜ ਨਹੀਂ, ਕੋਈ ਤੁਲ ਉਸਦੇ ਦੂਜ ਨਹੀਂ।

ਜੇ ਸ਼ਰ੍ਹਾ ਦੇ ਅੰਦਰ ਆਓ, ਰੁਤਬੇ ਮਨਮਰਜ਼ੀ ਪਾਓ, ਤੇ ਬੇਗਮਾਂ ਸੁੰਦਰ ਵਿਆਹੋ,
ਰੋਜ਼ਾ ਨਮਾਜ਼ ਕਮਾਉਣਾ ਪਊ, ਇਸਲਾਮ..................................।

ਇੱਕ ਸੌ ਦੀ ਸੁਣ ਲੈ ਗੱਲ, ਮਨ ਸਾਡਾ ਸਦਾ ਅਚੱਲ, ਪਰਬਤ ਵੀ ਜਾਵੇ ਹੱਲ,
ਝੁੱਕਦੇ ਨਹੀਂ ਅਸੀਂ ਨਮਾਜ਼ਾਂ ਤੇ, ਥੁੱਕਦੇ ਨ੍ਹੀਂ ਤਖ਼ਤਾਂ ਤਾਜਾਂ ਤੇ।

ਅੱਗੇ ਬਾਪ ਤੁਸਾਂ ਦੇ ਅੜਕੇ, ਕੀ ਖੱਟਿਆ ਹੈ ਜਿੱਦ ਚੜਕੇ, ਤੇ ਨਾਲ ਹਕੂਮਤ ਲੜ ਕੇ,
ਜਿੰਦ ਦਾ ਨੁਕਸਾਨ ਉਠਾਉਣਾ ਪਊ, ਇਸਲਾਮ।

ਕਿਉਂ ਊਲ ਜਲੂਲ ਸੁਣਾਵੇਂ,ਐਵੇਂ ਬਕਵਾਸ ਅਲਾਵੇਂ, ਜਾ ਕੇ ਤੇ ਉਸਦੇ ਸਾਹਵੇਂ,
ਖਾ ਕੇ ਤੇ ਮੂੰਹ ਦੀ ਆਇਆਂ ਏਂ, ਕੀ ਜਿੱਤ ਮੈਦਾਨ ਲਿਆਇਆਂ ਏਂ।

ਨਹੀਂ ਅਕਲ ਤੁਸਾਂ ਨੂੰ ਮੂਲ, ਮੇਰੇ ਹੁਕਮ ਨੂੰ ਕਰੋ ਅਦੂਲ, ਜਾਂ ਮੌਤ ਜਾਂ ਸ਼ਰਾ ਕਬੂਲ,
ਇੱਕ ਨੂੰ ਮਨ ਵਿੱਚ ਵਸਾਉਣਾ ਪਊ, ਇਸਲਾਮ..........................।

ਅਸਾਂ ਮੌਤ ਚੋਂ ਲਈ ਜ਼ਿੰਦਗਾਨੀ, ਅੰਮ੍ਰਿਤ ਦਾ ਪੀਤਾ ਪਾਣੀ, ਤੇ ਨਾਰੀ ਮੌਤ ਵਿਆਹੁਣੀ,
ਨਾੜਾਂ ਵਿੱਚ ਲਹੂ ਦਸਮੇਸ਼ ਦਾ ਏ, ਤੇ ਪਿਆਰ ਦਿਲੇ ਵਿੱਚ ਦੇਸ਼ ਦਾ ਏ।

ਮੈਂ ਧਰਤੀ ਵਿੱਚ ਗਢਾਵਾਂ, ਕੁੱਤਿਆਂ ਤੋਂ ਮਾਸ ਤੁੜਾਵਾਂ, ਟੰਗ ਪੁੱਠੇ ਖੱਲੜੀ ਲਾਹਵਾਂ,
ਦੁੱਖ ਸਹਿ ਕੇ ਏਧਰ ਆਉਣਾ ਪਊ, ਇਸਲਾਮ................................।

ਤਨ ਚੀਰ ਕੇ ਕਰ ਦੋ ਫਾੜ, ਸਾਨੂੰ ਵਿਚ ਕੜਾਹੇ ਕਾੜ੍ਹ, ਲੈ ਸਿਦਕ ਅਸਾਂ ਦਾ ਹਾੜ,
ਚੜ੍ਹ ਸੂਲੀ ਤੇ ਨਾ ਡੋਲਾਂਗੇ, ਤੇਰਾ ਭਾਣਾ ਮਿਠਾ ਬੋਲਾਂਗੇ।

ਹੋ ਸੁੱਚਾ ਲਾਲੋ ਲਾਲ, ਕਹਿੰਦਾ ਲਓ ਵਕਤ ਸੰਭਾਲ, ਹੁਣੇ ਆਇਆ ਸਮਝੋ ਕਾਲ,
ਇਸ ਵੇਲੇ ਨੂੰ ਪਛਤਾਉਣਾ ਪਊ, ਇਸਲਾਮ................................।

ਤੂੰ ਰੀਝ ਦਿਲੇ ਦੀ ਲਾਹ ਲੈ, ਜੋ ਲੱਗਦਾ ਜ਼ੋਰ ਲਗਾ ਲੈ, ਰੱਜ ਰੱਜ ਕੇ ਜ਼ੁਲਮ ਕਮਾ ਲੈ,
ਪਾਪਾਂ ਦੀ ਪੜ੍ਹ ਲੈ ਪੱਟੀ ਓਏ, ਲਾਹਨਤ ਦੀ ਖੱਟ ਲੈ ਖੱਟੀ ਓਏ।

ਕਹੇ ਸੂਬਾ ਜਲਾਦੋ ਆਓ, ਮੇਰੇ ਸਾਹਵੇਂ ਕਤਲ ਕਰਾਓ, ਆਕੜ ਦਾ ਮਜ਼ਾ ਚਖਾਓ,
ਛੰਦ ਜੀਵਨ ਸਿੰਘ ਨੂੰ ਗਾਉਣਾ ਪਊ, ਇਸਲਾਮ...............................।

## ਸੁੱਚਾ ਨੰਦ ਦੇ ਭੜਕਾਉਣ ਤੇ ਸਾਹਿਬਜ਼ਾਦਿਆਂ ਨੂੰ ਦਿਵਾਰਾਂ ਵਿੱਚ ਚਿਣਵਾਉਣ ਦੀ ਸਜਾ

### ਵਾਰ

ਸੂਬਾ ਹੋਣ ਲੱਗਾ ਕੁਝ ਨਰਮ ਜਾਂ ਸੁੱਚਾ ਨੰਦ ਦਿੱਤਾ ਚਮਕਾ।
ਕਿਉਂ ਗਲਤੀ ਕਰਦਾ ਏਂ ਸੂਬਿਆ ਇਹ ਵਕਤ ਨਾ ਹੱਥੋਂ ਗਵਾ।
ਬੱਚੇ ਸੱਪਾਂ ਦੇ ਮਿੱਤ ਨਹੀ ਹੋਂਵਦੇ ਕਿਉਂ ਪਾਲ਼ੇ ਦੁੱਧ ਪਿਲਾ।
ਅੱਜ ਕਰਕੇ ਰਹਿਮ ਜੇ ਛੱਡ ਤਾ ਕੱਲ੍ਹ ਮਾਰਨਗੇ ਡੰਗ ਆ।
ਹੁਣ ਉੱਠਦਾ ਵੈਰੀ ਮਾਰ ਲੈ ਇਹ ਨੀਤੀ ਦਏ ਸਲਾਹ ।
ਬਚ ਗਿਆ ਕ੍ਰਿਸ਼ਨ ਸੀ ਕੰਸ ਤੋਂ ਉਸਨੇ ਕੰਸ ਨੂੰ ਦਿੱਤਾ ਖਪਾ।

ਗੱਲ ਸੁਣ ਲੈ ਪ੍ਰਿਥਵੀਰਾਜ ਦੀ ਅਜੇ ਹੈ ਇਤਹਾਸ ਗਵਾਹ।
ਉਹਨੇ ਗੋਰੀ ਦੀ ਬਖ਼ਸ਼ੀ ਜਾਨ ਸੀ ਲਿਆ ਗੌਰੀ ਨੇ ਉਸਨੂੰ ਖਾ।
ਕਰੇ ਵੈਰੀ ਨਾਲ ਲਿਹਾਜ਼ ਜੇ ਜਾਣੀ ਮੌਤ ਨੂੰ ਲਿਆ ਬੁਲਾ।
ਸੂਬਾ ਫਿਰ ਤਮਕ ਵਿੱਚ ਆ ਗਿਆ ਕਹਿੰਦਾ ਕਾਜੀ ਨੂੰ ਫਤਵਾ ਲਾ।
ਕਾਜੀ ਖੋਲ੍ਹ ਕੇ ਲਾਲ ਕਿਤਾਬ ਨੂੰ ਕਹਿੰਦਾ ਨੀਂਹਾਂ ਚ ਦਿਓ ਚਿਣਾ।
ਜਿੱਥੇ ਰੱਖੀ ਸੀ ਨੀਂਹ ਕਿਲ੍ਹੇ ਦੀ ਵਿੱਚ ਬਾਲ ਦਿੱਤੇ ਖਲਾਅ।
ਲੱਗੀ ਹੋਣ ਚਿਣਾਈ ਦਿਵਾਲੀਓਂ ਆਈ ਦੁਨੀਆਂ ਹੁਮ ਹੁਮਾ।
ਦੋਹਾਂ ਪੜ੍ਹ ਕੇ ਜਪੁਜੀ ਜਾਪ ਨੂੰ ਜਦ ਭੋਗ ਲਿਆ ਸੀ ਪਾ।
ਜਰਾ ਤਕ ਲਓ ਔਲਾਦਾਂ ਵਾਲਿਓ ਡਾਢਾ ਜਿਗਰਾ ਲਓ ਬਣਾ।
ਕੰਧ ਛੋਟੇ ਦੇ ਗਲ ਤੱਕ ਅੱਪੜੀ ਵੱਡਾ ਰੋਇਆ ਨੈਣ ਵਹਾਅ।

## ਦੋਹਾਂ ਸਾਹਿਬਜ਼ਾਦਿਆਂ ਦੀ ਆਪਸੀ ਗੱਲਬਾਤ

### ਝੋਕ

ਛੋਟੇ ਚੰਨ ਤਾਈਂ ਲੱਗਾ ਲੱਗਣ ਗ੍ਰਹਿਣ ਜਾਂ।
ਖਾਵਣ ਕਲੇਜਾ ਲੱਗੀ ਸ਼ਾਹੀ ਸੀ ਡੈਣ ਜਾਂ।
ਸ਼ਮਾ-ਸ਼ਮ ਵੀਰ ਵੱਡੇ ਦੇ ਵਗ ਪਏ ਸੀ ਨੈਣ ਜਾਂ।
ਪਰਖ ਕਸਵੱਟੀ ਉੱਤੇ ਜ਼ਾਲਮ ਸੀ ਤੋਲ ਗਿਆ।
ਜਾਪੇ ਜੋ ਮੌਤ ਵੇਖ ਕੇ ਉਸ ਦਾ ਦਿਲ ਡੋਲ ਗਿਆ।
ਜਾਪੇ ਜਿਉਂ ਮੌਤ ਵੇਖ ਕੇ।

ਵੱਡੇ ਦੇ ਨੈਣੋਂ ਵਗਦਾ ਤੱਕਿਆ ਜਾ ਨੀਰ ਆ।
ਛੋਟਾ ਬਨਾਵਣ ਲੱਗਾ ਵੱਡੇ ਨੂੰ ਧੀਰ ਆ।
ਕਿਹੜੀ ਗੱਲ ਵੀਰਾ ਕੀਤਾ ਤੈਨੂੰ ਦਿਲਗੀਰ ਆ।
ਵੇਖ ਮੁਸੀਬਤ ਆਈ ਦਿਲ ਨੂੰ ਡੁਲਾਈਏ ਨਾ।
ਪਿਤਾ ਪਿਤਾਮਾ ਦੀ ਜੋ ਸਿੱਖਿਆ ਭੁਲਾਇਏ ਨਾ।
ਰੱਖੀਏ ਦਿਲ ਡਾਢਾ ਕਰਕੇ।

ਜ਼ੋਰਾਵਰ ਕਹਿੰਦਾ ਮੈਂ ਨੀਂ ਦਿਲ ਨੂੰ ਡੁਲਾਂਵਦਾ।
ਦੁੱਖਾਂ ਤਕਲੀਫ਼ਾਂ ਤੋਂ ਨਈਂ ਹਿਰਦਾ ਘਬਰਾਂਵਦਾ।
ਝੋਰਾ ਇਕ ਗੱਲ ਦਾ ਜਿਹੜਾ ਮੈਨੂੰ ਹੈ ਖਾਂਵਦਾ।
ਹੁੰਦੀ ਪਈ ਬੇਇਨਸਾਫ਼ੀ ਜਰੀ ਨਾ ਜਾਂਦੀ ਏ।
ਇਸੇ ਹੀ ਦੁੱਖੋਂ ਮੇਰੀ ਜਿੰਦੜੀ ਘਬਰਾਉਂਦੀ ਏ।
ਇਸੇ ਹੀ ਦੁੱਖੋ ਵੀਰਾ।

ਜ਼ਾਲਮ ਨੇ ਲੱਖਾਂ ਵੀਰਾ ਕਹਿਰ ਗੁਜ਼ਾਰਦੇ।
ਸੂਲੀ ਤੇ ਚਾੜ੍ਹ ਪੁੱਠੀਆਂ ਖੱਲਾਂ ਉਤਾਰਦੇ।
ਸੱਚੇ ਪ੍ਰਵਾਨੇ ਹੱਸ ਹੱਸ ਸਭ ਕੁਝ ਸਹਾਰ ਦੇ।
ਆਪਾਂ ਸ਼ਹੀਦਾਂ ਵਿੱਚੋਂ ਨਾਵਾਂ ਕਟਵਾਈਏ ਨਾ
ਪਿਤਾ ਪਿਤਾਮਾ..........................।

ਤੇਰੇ ਦਿਲ ਹੋਰ ਭੁਲੇਖਾ ਮੇਰੇ ਦਿਲ ਹੋਰ ਆ।
ਤੇਰੇ ਦਿਲ ਅੰਦਰ ਹੈ ਇਹ ਹੋਇਆ ਕਮਜ਼ੋਰ ਆ।
ਸੁਣ ਲੈ ਜੇ ਮੇਰੀ ਸਾਰਾ ਮੁੱਕ ਜਾਏ ਤਾਂ ਸ਼ੋਰ ਆ।
ਮੇਰੇ ਤੇ ਹੋਰ ਕਿਸਮ ਦਾ ਪੈਂਦਾ ਜਾਏ ਭਾਰ ਆ।
ਜਿਹੜੀ ਗੱਲ ਮੈਨੂੰ ਕਰਦੀ ਜਾਂਦੀ ਆਵਾਜ਼ਾਰ ਆ।
ਜਿਹੜੀ ਗੱਲ ਮੈਨੂੰ ਵੀਰਾ।

ਦੱਸਦਾ ਨਹੀਂ ਮੈਨੂੰ ਭੰਬਲ ਭੂਸੇ ਭਵਾਉਨਾ ਏਂ।
ਮੈਨੂੰ ਭੁਲੇਖੇ ਦੇ ਵਿੱਚ ਵੀਰਾ ਕਿਉਂ ਪਾਉਣਾ ਏਂ।
ਮੇਰੇ ਤੋਂ ਭੇਦ ਆਪਣਾ ਕਾਹਨੂੰ ਛੁਪਾਉਣਾ ਏਂ।
ਆਪਾਂ ਇਕ ਦੂਜੇ ਤੋਂ ਹੁਣ ਬਦ ਜਨ ਹੋ ਜਾਈਏ ਨਾ।
ਪਿਤਾ ਪਿਤਾਮਾ...............................।

ਸੁਣ ਲੈ ਗੱਲ ਮੇਰੀ ਜਿੱਥੇ ਮੇਰਾ ਧਿਆਨ ਆ।
ਜੰਮਿਆ ਮੈਂ ਪਹਿਲਾਂ ਪਹਿਲਾਂ ਡਿੱਠਾ ਜਹਾਨ ਆਂ।
ਖਾਇਆ ਹੰਢਾਇਆ ਪਹਿਲਾਂ ਹੋਇਆ ਜੁਆਨ ਆਂ।
ਵੇਲੇ ਅਖੀਰ ਦੇ ਮੈਂ ਪਿੱਛੇ ਪਈ ਜਾਨਾ ਏਂ।
ਜਿੱਤਦਾ ਤੂੰ ਬਾਜ਼ੀ ਮੈਥੋਂ ਅੱਗੇ ਲਈ ਜਾਨਾ ਏਂ।
ਜਿੱਤਦਾ ਤੂੰ ਬਾਜ਼ੀ ਮੈਥੋਂ।

ਤੇਰੇ ਤੇ ਅੰਦਰ ਵੀਰਾ ਵਹਿਮ ਅਜੀਬ ਆ।
ਕੁਦਰਤ ਦੇ ਰੰਗ ਨਿਆਰੇ ਲੜਦੇ ਨਸੀਬ ਆ।
ਬਹਿਣਾ ਇੱਕ ਥਾਂ ਤੇ ਜਾ ਕੇ ਆਪਾਂ ਕਰੀਬ ਆ।
ਅੱਗੇ ਤੇ ਪਿੱਛੇ ਦਾ ਕੋਈ ਫ਼ਰਕ ਤਕਾਈਏ ਨਾ।
ਪਿਤਾ ਪਿਤਾਮਾ..............................।

ਮੈਨੂੰ ਜੇ ਪਿੱਛੇ ਛੱਡ ਕੇ ਪਹਿਲਾਂ ਸਿਧਾਵੇਂਗਾ।
ਦਾਦੇ ਦੀ ਗੋਦੀ ਦੇ ਵਿੱਚ ਪਹਿਲਾਂ ਬਹਿ ਜਾਵੇਂਗਾ।
ਮੇਰੇ ਨਾਲ ਬੇਇਨਸਾਫ਼ੀ ਪੁੱਜ ਕੇ ਕਮਾਵੇਂਗਾ।
ਦੋਹਾਂ ਤੇ ਚਲਦੀ ਜੇਕਰ ਕੱਠੀ ਸ਼ਮਸ਼ੀਰ ਓਏ।
ਹੁੰਦਾ ਨਾ ਫੇਰ ਕਦੀ ਮੈਂ ਏਦਾਂ ਦਿਲਗੀਰ ਓਏ।
ਹੁੰਦਾ ਨਾ ਫੇਰ ਕਦੀ ਮੈਂ।

ਕਰੀਂ ਨਾ ਫਿਕਰ ਤੂੰ ਵੀਰਾ ਪਿੱਛੇ ਰਹਿ ਜਾਂਦਾ ਨਹੀਂ।
ਤੇਰੇ ਤੋਂ ਬਾਅਦ ਮੈਂ ਵੀ ਕਦਮ ਉਠਾਉਂਦਾ ਨਹੀਂ।
ਚੱਲਾਂਗੇ ਦੋਵੇਂ ਮੈਂ ਤੇ ਕੱਲਾ ਸਿਦਾਦਾਂ ਨਹੀਂ।
ਜੀਵਨ ਸਿੰਘ ਦਿਲਾਂ ਦੇ ਅੰਦਰ ਦੁਬਿਧਾ ਵਧਾਈਏ ਨਾ।
ਪਿਤਾ ਪਿਤਾਮਾ .................................।

## ਸ਼ਾਹਿਬਜ਼ਾਦਿਆਂ ਦੀ ਸ਼ਹੀਦੀ

### ਕਾਫ਼ੀ

ਗਈ ਪੇਸ਼ ਨਾ ਸੂਬੇ ਕਾਜੀ ਦੀ ਜਾਂ ਲਾ ਬੈਠੇ ਸਭ ਚਾਰਾ ਨੇ।
ਤਾਂ ਪਿੱਛੇ ਖੜ੍ਹੇ ਜਲਾਦ ਤਾਈਂ ਇਕ ਕੀਤਾ ਤੁਰਤ ਇਸ਼ਾਰਾ ਨੇ।
ਉਸ ਕੀਤਾ ਵਾਰ ਕਟਾਰੀ ਦਾ ਇੱਕ ਦਾ ਸਿਰ ਲਾਹ ਕੇ ਧਰ ਦਿੱਤਾ।
ਫਿਰ ਦੂਜੇ ਵਾਰ ਨਾ ਦੂਜੇ ਦਾ ਧੜ ਤੋਂ ਸਿਰ ਵੱਖਰਾ ਕਰ ਦਿੱਤਾ।
ਇਕਦਮ ਹੀ ਹਾਹਾਕਾਰ ਉੱਠੀ ਦਿਲ ਤੜਫ਼ੇ ਲੱਖ ਹਜ਼ਾਰਾਂ ਦੇ।
ਦਸਮੇਸ਼ ਗੁਰੂ ਦਿਆਂ ਨੈਣਾਂ ਦੇ ਚੰਨ ਚਾਨਣ ਬਣੇ ਹਜ਼ਾਰਾਂ ਦੇ।

ਪੱਥਰ ਵੀ ਧਾਹਾਂ ਮਾਰ ਉੱਠੇ ਗਈ ਛਾਤੀ ਕੰਬ ਹਿਮਾਲਾ ਦੀ।
ਉਸ ਵੇਲੇ ਸ਼ਾਂਤ ਦੇ ਮੂੰਹ ਵਿੱਚੋਂ ਇੱਕ ਨਿਕਲੀ ਲਾਟ ਜਵਾਲਾ ਦੀ।
ਲੈਅ ਕਰਨੇ ਵਾਲੇ ਸ਼ਿਵਜੀ ਦਾ ਜਿਉਂ ਤੀਜਾ ਨੇਤਰ ਖੁੱਲ੍ਹ ਗਿਆ।
ਗਿਆ ਡੋਲ ਸਿੰਘਾਸਨ ਇੰਦਰ ਦਾ ਅਪਛਰਾ ਨੂੰ ਨੱਚਣਾ ਭੁੱਲ ਗਿਆ।
ਤਾਂ ਸਹਿਮ ਕੇ ਡਰ ਗਈ ਬਿਜਲੀ ਵੀ ਜਾ ਲੱਥੇ ਸੀਸ ਕੁਮਾਰਾਂ ਦੇ।
ਦਸਮੇਸ਼ ਗੁਰੂ ..........................................।

ਧਾਹ ਮਾਰੀ ਸੀ ਇਕ ਧਰਤੀ ਨੇ ਇਕ ਚੀਕ ਆਕਾਸ਼ੋਂ ਆਈ ਏ।
ਉਹ ਬਣੀਆਂ ਰੂਪ ਅੰਧੇਰੀ ਦਾ ਜੱਗ ਤੇ ਤਰਥੱਲ ਮਚਾਈ ਏ।
ਫੁੰਕਾਰਾ ਮਾਰਿਆ ਬਾਸ਼ਕ ਨੇ ਤਾਂ ਧੌਲ ਦੀ ਗਰਦਨ ਹਾਰ ਗਈ।
ਭੂਚਾਲ ਨਾਲ ਧਰਤੀ ਕੰਬ ਗਈ ਕੜ ਕੜ ਕਰ ਪਾਟ ਦੀਵਾਰ ਗਈ।
ਇਸ ਜ਼ਾਲਮ ਰਾਜ ਨੂੰ ਰੋਜ ਡੋਬ ਰੱਬਾ ਹਿਰਦੇ ਕੂਕਣ ਨਰ ਨਾਰਾਂ ਦੇ।
ਦਸ਼ਮੇਸ ਗੁਰੂ ..........................................।

ਉਹ ਨੀਂਦ ਸਦਾ ਦੀ ਸੌਂ ਗਏ ਨੇ ਪਰ ਸੁੱਤੀ ਕੌਮ ਉਠਾ ਗਏ ਨੇ।
ਸਦੀਆਂ ਤੱਕ ਚਾਨਣ ਦੇਂਦੀ ਰਹੂ ਬੁਝ ਕੇ ਵੀ ਜੋਤ ਜਗਾ ਗਏ ਨੇ।
ਉਸਰੇਗਾ ਮਹਿਲ ਆਜ਼ਾਦੀ ਦਾ ਨੀਂਹਾਂ ਵਿੱਚ ਸੀਸ ਚਿਣਾ ਗਏ ਨੇ।
ਟੁੱਟ ਗਏ ਅੱਧ ਮੀਟੇ ਡਾਲੀ ਤੋਂ ਪਰ ਮਹਿਕ ਅਜੀਬ ਖਿੰਡਾ ਗਏ ਨੇ।
ਉਹ ਪਿਤਾ ਦਾ ਬਾਗ਼ ਉਜਾੜ ਗਏ ਤੇ ਦੇਸ਼ ਨੂੰ ਤੁਰੇ ਬਹਾਰਾਂ ਦੇ।
ਦਸ਼ਮੇਸ ਗੁਰੂ ..........................................।

ਟੋਡਰ ਮੱਲ ਮਾਤਾ ਗੁਜਰੀ ਨੂੰ ਜਾ ਕਹਿਣ ਲਗਾ ਪਰਨਾਮਾ ਦੇ।
ਜਿਨ੍ਹਾਂ ਦਾ ਰਾਹ ਪਈ ਤੱਕਣੀ ਏ ਜਾ ਪਹੁੰਚੇ ਪਾਸ ਪਿਤਾਮਾਂ ਦੇ।
ਸੁਣ ਕੇ ਤੇ ਮਾਤਾ ਗੁਜਰੀ ਨੇ ਝੱਟ ਛਾਲ ਬੁਰਜ ਤੋਂ ਮਾਰੀ ਏ।
ਧਰਤੀ ਤੇ ਆਉਣ ਤੋਂ ਪਹਿਲਾਂ ਹੀ ਰੂਹ ਉੱਡ ਗਈ ਮਾਰ ਉਡਾਰੀ ਏ।
ਕਰ ਜੱਗ ਤੇ ਜੀਵਨ ਕਾਇਮ ਗਏ ਹੀਰੇ ਇਤਿਹਾਸੀ ਹਾਰਾਂ ਦੇ।
ਦਸ਼ਮੇਸ ਗੁਰੂ.............................................।

***************************

## ਧਰਾਮਿਕ ਗੀਤ

(ਸਰਹੰਦ ਦੀਏ ਪਾਪਣੇ ਦਵਾਰੇ ਚੰਨਾਂ ਨੂੰ ਛਪੌਣ ਵਾਲੀਏ)

ਤੇਰੇ ਕਹਿਰ ਦੀਆਂ ਜਗ ਚੱਲ ਪਈਆਂ ਵਾਰਾਂ ਨੀ।
ਤੇਰਾ ਪਾਪ ਵੇਖ ਪਾਪ ਕੰਬ ਗਏ ਹਜ਼ਾਰਾਂ ਨੀ।
ਕੀਤੇ ਜੱਗ ਤੋਂ ਅਨੋਖੇ ਨੀ ਤੂੰ ਕਾਰੇ।
ਸਰਹੰਦ ਦੀਏ ਪਾਪਣੇ ਦਵਾਰੇ ਚੰਨਾਂ ਨੂੰ ਛਪੌਣ ਵਾਲੀਏ।

ਅੱਲ੍ਹੜ ਮਾਸੂਮਾਂ ਨੂੰ ਤੂੰ ਪਾਇਆ ਜਦੋਂ ਘੇਰਾ ਨੀ।
ਦਿਲ ਹੀਣ ਬੁਤ ਜਰਾ ਕੰਬਿਆ ਨਾ ਤੇਰਾ ਨੀ।
ਕੰਬੇ ਕਾਜੀ ਤੇ ਨਾ ਸੂਬੇ ਦੇ ਇਸ਼ਾਰੇ।
ਸਰਹੰਦ ਦੀਏ .................................।

ਕੰਬੇ ਨਾ ਉਹ ਹੱਥ ਜਿਨ੍ਹਾਂ ਤੈਨੂੰ ਨੀ ਉਸਾਰਿਆ।
ਕੰਬਿਆ ਜਮਾਨਾ ਜਿਨ੍ਹਾਂ ਸੁਣਿਆ ਨਿਹਾਰਿਆ।
ਕੰਬੇ ਧਰਤੀ ਅਕਾਸ਼ ਚੰਨ ਤਾਰੇ।

ਸਰਹੰਦ ਦੀਏ .................................।
ਦੇਸ਼ ਦੀ ਪਨੀਰੀ ਉਤੇ ਗੜ੍ਹਾ ਬਣ ਵਸੀਓਂ।
ਰੋਇਆ ਸੀ ਜਮਾਨਾ ਜਦੋਂ ਖਿੜਕੇ ਤੂੰ ਹੱਸੀਓਂ।
ਰੋਏ ਜੰਗਲ ਪਹਾੜ ਸਿੰਧ ਖਾਰੇ।

ਸਰਹੰਦ ਦੀਏ .................................।
ਡੈਣ ਬਣ ਕੌਮ ਦਾ ਤੂੰ ਕਾਲਜਾ ਨਕਾਲਿਆ।
ਦੁਨੀਆਂ ਦੇ ਵਿਹੰਦਿਆਂ ਈ ਜਾਲਮੇ ਤੂੰ ਖਾ ਲਿਆ।
ਕੀਤਾ ਤਰਸ ਜਰਾ ਨਾ ਬੁਰਿਆਰੇ।
ਸਰਹੰਦ ਦੀਏ .................................।

ਮਾਤਾ ਦੀਆਂ ਸਧਰਾਂ ਤੇ ਪਿਤਾ ਦਾ ਪਿਆਰ ਨੀ।
ਖਾ ਕੇ ਹਤਿਆਰੀਏ ਤੂੰ ਲਿਆ ਨਾ ਡਕਾਰ ਨੀ।
ਦਾਦੀ ਬੁਢੜੀ ਦੇ ਸੁਣੇ ਨਾ ਤੂੰ ਨਾਹਰੇ।
ਸਰਹੰਦ ਦੀਏ .................................।

ਹਿੰਦ ਦੇ ਬਗੀਚੇ ਉਤੇ ਝਖੜ ਹੋ ਵਗੀਓ।
ਮੱਥੇ ਇਸਲਾਮ ਦੇ ਕਲੰਕ ਬਣ ਲੱਗੀਓ।
ਖੱਟੀ ਖੱਟੀਓ ਈ ਕੀ ਨੀ ਬਦਕਾਰੇ।
ਸਰਹੰਦ ਦੀਏ ..................................।

ਜਬ ਤਕ ਰਹੂ ਸਾਰਾ ਵਸਦਾ ਜਹਾਨ ਨੀ।
ਤਬ ਤਕ ਲਾਨ੍ਹਤਾਂ ਦੀ ਬਣੀ ਰਹੇਗੀ ਖਾਣ ਨੀ।
ਤੈਥੋਂ ਘਿਰਣਾ ਕਰਨਗੇ ਸਾਰੇ।
ਸਰਹੰਦ ਦੀਏ ..................................।



## ਪ੍ਰਸੰਗ-ਮਹਾਂ ਸਿੰਘ (ਚਾਲੀ ਮੁਕਤੇ)

ਆਨੰਦਪੁਰ ਕਿਲੇ ਨੂੰ ਘੇਰਾ ਪਏ ਲੱਗਭਗ ਅੱਠ ਮਹੀਨੇ ਬੀਤ ਗਏ ਸਨ। ਬਾਹਰੋਂ ਰਸਦਾਂ ਤੇ ਹੋਰ ਸਮਾਨ ਅੰਦਰ ਆਉਣਾ ਬੰਦ ਹੋ ਚੁੱਕਾ ਸੀ। ਕਿਲੇ ਵਿਚ ਰਸਦਾਂ ਖਤਮ ਹੋ ਗਈਆਂ। ਸਿੱਖ ਭੁਖੇ ਰਹਿ ਕੇ ਬਿਰਛਾਂ ਦੇ ਪੱਤੇ ਖਾ ਗੁਜ਼ਾਰਾ ਕਰਦੇ ਲੜਦੇ ਰਹੇ। ਪਰ ਭੁੱਖ ਹੱਥੋਂ ਤੰਗ ਹੋ ਕੇ ਸਤਿਗੁਰੂ ਜੀ ਪਾਸ ਅਰਜ਼ ਕੀਤੀ ਕਿ ਕਿਲਾ ਛੱਡ ਦੇਈਏ। ਸਤਿਗੁਰੂ ਜੀ ਹੁਕਮ ਕੀਤਾ ਕੁਝ ਦਿਨ ਠਹਿਰ ਜਾਓ ਸਭ ਠੀਕ ਹੋ ਜਾਵੇਗਾ। ਅਖੀਰ ਭੁੱਖ ਤੋਂ ਤੰਗ ਆ ਬੇਦਾਵਾ ਲਿਖ ਦਿੱਤਾ ਕਿ "ਤੂੰ ਸਾਡਾ ਗੁਰੂ ਨਹੀਂ ਤੇ ਅਸੀ ਤੇਰੇ ਸਿੱਖ ਨਹੀਂ"। ਸਤਿਗੁਰਾਂ ਦਾ ਸਾਥ ਛਡ ਘਰ ਆ ਗਏ। ਘਰ ਆਇਆ ਨੂੰ ਬਜ਼ੁਰਗਾਂ, ਮਾਵਾਂ, ਭੈਣਾ ਨੇ ਲਾਹਣਤਾਂ ਪਾਈਆਂ। ਸਿੰਘਾਂ ਨੂੰ ਗਲਤੀ ਦਾ ਅਹਿਸਾਸ ਹੋਇਆ ਤੇ ਫਿਰ ਸਤਿਗੁਰੂ ਜੀ ਕੋਲ ਜਾਣ ਦੀ ਵਿਉਂਤ ਬਣਾਉਣ ਲੱਗੇ।

ਓਧਰ ਸਤਿਗੁਰੂ ਜੀ ਕਿਲਾ ਛੱਡਿਆ ਚਮਕੌਰ ਦੀ ਗੜੀ ਵਿਚ ਜੰਗ ਦੌਰਾਨ ਵੱਡੇ ਸਾਹਿਬਜਾਦੇ ਸ਼ਹੀਦ ਹੋ ਗਏ। ਸਤਿਗੁਰੂ ਜੀ ਵਿਚਰਦੇ ਹੋਏ ਖਿਦਰਾਣੇ ਦੀ ਢਾਬ ਤੇ ਪਹੁੰਚੇ ਮਾਝੇ ਦੇ ਸਿੱਖਾਂ ਨੂੰ ਗੁਰੂ ਜੀ ਦੇ ਆਉਣ ਦਾ ਪਤਾ ਲੱਗਾ। ਸਿਖ ਇਕੱਠੇ ਹੋ ਮਾਤਾ ਭਾਗੋ ਦੀ ਅਗਵਾਈ ਵਿੱਚ ਸਤਿਗੁਰੂ ਜੀ ਕੋਲ ਆਏ। ਪਿਛੋਂ ਮੁਗਲੀਆ ਫ਼ੌਜ ਨੇ ਆਕੇ ਹਮਲਾ ਕਰ ਦਿੱਤਾ। ਸਿੰਘਾਂ ਨੇ ਡੱਟ ਕੇ ਮੁਕਾਬਲਾ ਕੀਤਾ। ਮੁਗਲੀਆ ਫੌਜਾਂ ਦੇ ਪੈਰ ਉਖਾੜ ਦਿਤੇ। ਸਿੰਘਾਂ ਨੇ ਸ਼ਹੀਦੀਆਂ ਦਿੱਤੀਆਂ। ਮਹਾਂ ਸਿੰਘ ਕੁਝ ਸਵਾਸ ਲੈ ਰਿਹਾ ਸੀ ਮਨ ਵਿਚ ਸਤਿਗੁਰੂ ਜੀ ਦੀ ਉਡੀਕ ਕਰ ਰਿਹਾ ਸੀ। ਸਤਿਗੁਰੂ ਜੀ ਆ ਕੇ ਦਰਸ਼ਨ ਦਿੱਤੇ। ਸਤਿਗੁਰੂ ਜੀ ਅਨੇਕਾਂ ਵਰਦਾਨ ਦਿੱਤੇ। ਮਹਾਂ ਸਿੰਘ ਅਰਜ਼ ਕੀਤੀ ਪਾਤਸ਼ਾਹ ਬਦਾਵਾ ਪਾੜ ਦਿਓ। ਸਤਿਗੁਰੂ ਜੀ ਮਹਾਂ ਸਿੰਘ ਦੇ ਸਾਹਮਣੇ ਬੇਦਾਵਾ ਪਾੜ ਦਿੱਤਾ। ਫਿਰ ਮਹਾਂ ਸਿੰਘ ਨੇ ਸਰੀਰ ਛੱਡਿਆ।

### ਸਤਿਗੁਰੂ ਜੋ ਕੋਲ ਸਿੰਘਾਂ ਨੇ ਭੁੱਖ ਦਾ ਦੁੱਖ ਦੱਸਣਾ

ਕੋਰੜਾ

ਇਕ ਦਿਨ ਸਿੰਘ ਡਾਢਾ ਤੰਗ ਹੋਇਕੇ, ਗੁਰੂ ਜੀ ਦੇ ਪਾਸ ਆਖਦੇ ਖਲੋਇਕੇ।
ਸੁਣ ਲਉ ਅਰਜ਼ ਕਰਕੇ ਖਿਆਲ ਆ, ਕਰਤਾ ਗੁਰੂ ਜੀ ਭੁੱਖ ਨੇ ਨਿਢਾਲ ਆ।

ਸਾਡਾ ਹੁਣ ਨਹੀਂ ਰਹਿ ਗਿਆ ਸਰੀਰ ਜੀ, ਚੁੱਕੀ ਜਾਂਵਦੀ ਨਾ ਸਾਥੋਂ ਸ਼ਮਸ਼ੀਰ ਜੀ।
ਖੜਾ ਮੁੱਖ ਅੱਡ ਕੇ ਡਰਾਉਂਦਾ ਕਾਲ ਆ, ਕਰਤਾ ਗੁਰੂ ................................।

ਵੇਲਣੇ ਦੇ ਵਿੱਚੋਂ ਜਿਵੇਂ ਗੰਨੇ ਲੰਘਦੇ, ਹੋ ਗਏ ਨੇ ਸਰੀਰ ਪੱਛੀਆਂ ਦੇ ਰੰਗ ਦੇ।
ਰਿਹਾ ਖੂਨ ਕਿਤੇ ਰਤੀ ਨਾ ਰਵਾਲ ਆ, ਕਰਤਾ ਗੁਰੂ ......................।

ਬਿਰਛਾਂ ਦੇ ਉੱਤੇ ਖਿਜ਼ਾ ਰੁੱਤ ਆਂਵਦੀ, ਕਰਦੀ ਕਰੂਪ ਰੂਪ ਹੈ ਗਵਾਂਵਦੀ।
ਰਲ ਗਏ ਸਰੀਰ ਪਾਣੀਆਂ ਦੇ ਨਾਲ ਆ, ਕਰਤਾ ਗੁਰੂ ..................।

ਦੀਵੇ ਵਿੱਚੋਂ ਲਾਟ ਤੇਲ ਜਿਉਂ ਸੁਕਾਂਵਦੀ, ਚਰਬੀ ਸਰੀਰ ਦੀ ਨੂੰ ਭੁੱਖ ਖਾਂਵਦੀ।
ਹੋ ਗਿਆ ਜਰਦ ਰੰਗ ਸੀ ਜੋ ਲਾਲ ਆ, ਕਰਤਾ ਗੁਰੂ .....................।

ਹੋਵਦੇ ਪ੍ਰਾਣ ਵਿੱਚ ਅੰਨ ਜਲ ਦੇ, ਖਾਧਿਆਂ ਬਿਨ੍ਹਾਂ ਨਾ ਹੱਥ ਪੈਰ ਚਲਦੇ।
ਇਹਦੇ ਆਸਰੇ ਤੇ ਬਾਦਸ਼ਾਹ ਕੰਗਾਲ ਆ, ਕਰਤਾ ਗੁਰੂ .................।

ਹਾਏ ਰੱਬਾ ਮੌਤ ਨਾਲੋਂ ਭੁੱਖ ਹੈ ਬੁਰੀ, ਤੇਜ ਹੈ ਫੁਲਾਦ ਨਾਲੋਂ ਏਸਦੀ ਛੁਰੀ।
ਜਮ ਰੂਪ ਖੜਾ ਵਾਂਗਰਾ ਬਿਆਲ ਆ, ਕਰਤਾ ਗੁਰੂ ......................।

ਭਗਤਾਂ ਚੋਂ ਵੱਡਾ ਭਗਤ ਕਬੀਰ ਸੀ, ਉਸਨੇ ਵੀ ਮਾਲਾ ਸੁੱਟਤੀ ਅਖੀਰ ਸੀ।
ਉਹਦੇ ਅੱਗੇ ਆਇਆ ਜਦੋਂ ਏ ਸਵਾਲ ਆ, ਕਰਤਾ ਗੁਰੂ ..................।

ਨੀਚਾਂ ਵਾਲੇ ਕੰਮ ਭੁੱਖ ਹੈ ਕਰਾਂਵਦੀ, ਆਬਰੂ ਇਜ਼ਤ ਧਰਮ ਗਵਾਂਵਦੀ।
ਕਰਦੀ ਬੰਦੇ ਦੇ ਪਤਿਤ ਖਿਆਲ ਆ, ਕਰਤਾ ਗੁਰੂ ......................।

ਜੀਵਨ ਜੀ ਜਿਥੇ-ਜਿਥੇ ਭੁੱਖ ਵੜ ਗਈ, ਖੇਰੂੰ-ਖੇਰੂੰ ਸਾਰਾ ਪਰਿਵਾਰ ਕਰ ਗਈ।
ਕੌਡੀਆਂ ਤੋ ਸਸਤੇ ਵਿਕਾਉਂਦੀ ਲਾਲ ਆ, ਕਰਤਾ ਗੁਰੂ .........................।

## ਸਿੰਘਾਂ ਦਾ ਸਤਿਗੁਰੂ ਜੀ ਨੂੰ ਬਦਾਵਾ ਦੇਣਾ

ਦੋਤਾਰਾ

ਕਿਹਾ ਸਿੰਘਾਂ ਤੰਗ ਆ ਕੇ, ਜੇ ਨਹੀਂ ਮੰਨਦਾ ਸਾਡਾ ਕਹਿਣਾ।
ਬੱਸ ਤੇਰੀ ਸਾਡੀ ਏ, ਤੇਰੇ ਕੋਲ ਅਸਾਂ ਨਹੀ ਰਹਿਣਾ।
ਤੇਰੇ ਲੜ ਲੱਗ ਕੇ ਤੇ, ਅਸਾਂ ਨੇ ਝੱਲੇ ਦੁੱਖ ਘਨੇਰੇ।
ਤੂੰ ਗੁਰੂ ਅਸਾਡਾ ਨਹੀਂ, ਤੇ ਜਾ ਸਿੱਖ ਅਸੀਂ ਨਹੀਂ ਤੇਰੇ।

ਇੱਕ ਕਿਲੇ ਦੁਆਲੇ ਨੇ, ਜਾਲਮ ਪਾ ਕੇ ਬੈਠੇ ਘੇਰਾ।
ਕੁੱਝ ਖਾਣ ਨੂੰ ਮਿਲਦਾ ਨਹੀਂ, ਜਾਪੇ ਬਚਣਾ ਬਹੁਤ ਔਖੇਰਾ।
ਭੁੱਖਿਆਂ ਵੀ ਰਹਿ ਰਹਿ ਕੇ, ਅਸਾਂ ਨੇ ਕੀਤੇ ਜੰਗ ਬਥੇਰੇ।
ਤੂੰ ਗੁਰੂ ਅਸਾਡਾ .........................................।

ਜੇ ਕਿਲਾ ਨਾ ਛੱਡੋਗੇ, ਤਾਂ ਫਿਰ ਬਚਣੀ ਜਿੰਦ ਔਖੇਰੀ।
ਇਹ ਸਮਾਂ ਭਿਆਨਕ ਹੈ, ਹੁਣ ਨਾ ਜਿਦ ਪੁੱਗੇਗੀ ਤੇਰੀ।
ਪਿਛੋਂ ਪਛਤਾਂਵੇਗਾ, ਜਾ ਫਿਰ ਹੋ ਗਏ ਅਸੀਂ ਪਰੇਰੇ ।
ਤੂੰ ਗੁਰੂ ਅਸਾਡਾ .........................................।

ਨੀਤੀ ਵੀ ਕਹਿੰਦੀ ਏ, ਨਾਲੇ ਗੁਰਬਾਣੀ ਦਾ ਆਸ਼ਾ।
ਉਹ ਕਦੇ ਹਾਰਦਾ ਨਹੀਂ, ਬੰਦਾ ਢਾਲ ਜੋ ਜਾਣੇ ਪਾਸਾ।
ਇਹ ਵਕਤ ਲੰਘਾ ਲਈਏ, ਏਥੋਂ ਹੋ ਕੇ ਜਰਾ ਪਰੇਰੇ।
ਤੂੰ ਗੁਰੂ ਅਸਾਡਾ .........................................।

ਮੁੱਕਾ ਦਾਣਾ ਪੱਠਾ ਵੀ, ਹੁਣ ਤੇ ਆਕੀ ਹੋ ਗਿਆ ਰਹਿਣਾ।
ਅਜੇ ਵੇਲਾ ਬੀਤਿਆ ਨਹੀਂ, ਬੇਸ਼ਕ ਮਨ ਲੈ ਸਾਡਾ ਕਹਿਣਾ।
ਨਹੀਂ ਤੇ ਕਿਲਾ ਅਨੰਦਪੁਰ ਦਾ, ਪੈਜੂ ਛੱਡਣਾ ਸੰਝ ਸਵੇਰੇ।
ਤੂੰ ਗੁਰੂ ਅਸਾਡਾ .........................................।

ਅਫਲ ਜੋ ਰੁੱਖ ਹੁੰਦੇ, ਉਥੇ ਪੰਛੀ ਵੀ ਨਹੀਂ ਬਹਿੰਦੇ
ਜੇ ਖਾਣ ਨੂੰ ਨਹੀਂ ਮਿਲਣਾ, ਅਸੀਂ ਨਹੀਂ ਕੋਲ ਤੁਹਾਡੇ ਰਹਿੰਦੇ।
ਇਕ ਪੇਟ ਦੀ ਖਾਤਰ ਹੀ, ਬੰਦਾ ਸਹਿੰਦਾ ਦੁਖ ਘਨੇਰੇ।
ਤੂੰ ਗੁਰੂ ਅਸਾਡਾ .........................................।

ਜੋ ਬਾਦਸ਼ਾਹ ਜੰਗਲ ਦਾ, ਭੁੱਖਾ ਸ਼ੇਰ ਪਿੰਜਰੇ ਪੈਂਦਾ।
ਜੋ ਮਾਰਿਆ ਖੁਧਿਆ ਦਾ, ਹਾਥੀ ਸਿਰ ਤੇ ਅੰਕਸ ਸਹਿੰਦਾ।
ਉਹ ਕੌਣ ਹੈ ਦੁਨੀਆਂ ਤੇ, ਜਿਹੜਾ ਭੁੱਖ ਦੇ ਅੱਗੇ ਵੇਹਰੇ।
ਤੂੰ ਗੁਰੂ ਅਸਾਡਾ .........................................।

ਬੱਸ ਦੇਰੀ ਕਾਹਦੀ ਸੀ, ਸਿੰਘਾਂ ਕਰ ਲਈ ਝੱਟ ਤਿਆਰੀ।
ਦਿਨ ਪੁਠੇ ਆਉਣ ਜਦੋਂ, ਜਾਦੀ ਮੱਤ ਬੰਦੇ ਦੀ ਮਾਰੀ।
ਟੁੱਟੇ ਫੁੱਲ ਡਾਲੀ ਤੋਂ, ਤੁਰ ਪਏ ਕਰਕੇ ਡਾਢੇ ਜੇਰੇ।
ਤੂੰ ਗੁਰੂ ਅਸਾਡਾ .......................................।

ਖਾਧਾ ਪਲਟਾ ਜੀਵਨ ਨੇ, ਰਸਤਾ ਆਪੋ ਆਪਣਾ ਫੜਿਆ।
ਕਰ ਵਾਹੋ ਦਾਹੀ ਨੇ, ਜਿਸ ਤਰਾਂ ਹੜ ਪਾਣੀ ਦਾ ਚੜਿਆ।
ਮਨ ਤੁਰੇ ਬਣਾਕੇ ਇਹ, ਪਾਉਣੇ ਫੇਰ ਨਹੀਂ ਇਸ ਦਰ ਫੇਰੇ।
ਤੂੰ ਗੁਰੂ ਅਸਾਡਾ ..........................................।

## ਘਰ ਆਇਆਂ ਨੂੰ ਫਿਟਕਾਰਾਂ ਪੈਣੀਆ

ਤਰਨਾ

ਸੁਣਿਆਂ ਜਦੋਂ ਬਜ਼ੁਰਗਾਂ ਦੇ ਕੇ ਆਏ ਬੇਦਾਵਾ ਨੇ।
ਪਏ ਕਲੇਜੇ ਸੱਲ ਦਿਲਾਂ ਵਿੱਚ ਭਰੀਆਂ ਹਾਵਾਂ ਨੇ।
ਇਹ ਕੀ ਕਰਕੇ ਆਏ ਜ਼ਾਲਮੋਂ ਗੱਲ ਅਣਹੋਈ ਏ।
ਗੁਰੂ ਤੋਂ ਬੇਮੁੱਖ ਹੋਇਆਂ ਮਿਲਦੀ ਕਿਤੇ ਨਾ ਢੋਈ ਏ।

ਡਾਲੀ ਟੁੱਟੇ ਫੁੱਲਾਂ ਦੇ ਵਿੱਚ ਆਬ ਨਾ ਰਹਿੰਦੀ ਏ।
ਪਿਆਰ ਤੋਂ ਖਾਲੀ ਰੂਹਾਂ ਦੇ ਵਿੱਚ ਤਾਬ ਨਾ ਰਹਿੰਦੀ ਏ।
ਕਹੇ ਗੁਰਾਂ ਬਾਣੀ ਪੜਕੇ ਵੇਖੇ ਕੋਈ ਏ।
ਗੁਰੂ ਤੋਂ ਬੇਮੁੱਖ ..........................................।

ਭਰਮਦੇ ਨਾਹੀਂ ਟਿਕੰਨ ਗੁਰਾਂ ਤੋਂ ਜੋ ਮੂੰਹ ਫੇਰੇ ਆ।
ਧਰਤ ਅਕਾਸ਼ ਨਾ ਝੱਲਦੇ ਖਾਂਦੇ ਘੁੰਮਣ ਘੇਰੇ ਆ।
ਵਿਸਟਾ ਅੰਦਰ ਵਾਸਾ ਲੈਂਦਾ ਗੁਰੂ ਧ੍ਰੋਈ ਏ।
ਗੁਰੂ ਤੋਂ ਬੇਮੁੱਖ ......................................।

ਬੇ-ਪੀਰੇ ਬੇ-ਮੁਰਸ਼ਦ ਪੈਂਦੇ ਗੇੜ ਚੋਰਾਸੀ ਮੇਂ।
ਖਾਂਦੇ ਨਰਕੀ ਗੋਤੇ ਫਸ ਕੇ ਜਮ ਕੀ ਫਾਸੀ ਮੇਂ।
ਛੁੱਟੜ ਨਾਰੀ ਵਾਂਗ ਹੋਵਦੀ ਹੈ ਬਖਤੋਈ ਏ।
ਗੁਰੂ ਤੋਂ ਬੇਮੁੱਖ ................................।

ਕੱਟੀ ਹੋਈ ਪਤੰਗ ਖਾਂਵਦੀ ਡੱਕੋ ਡੋਲੇ ਆ।
ਜਿਉਂ ਮੱਖਣ ਬਿਨ ਛਾਛ ਨਿਕੰਮੇ ਬੇਮੁੱਖ ਗੋਲੇ ਆ।
ਸਿੰਬਲ ਰੁੱਖ ਦੇ ਵਾਂਗ ਜ਼ਿੰਦਗੀ ਅਫਲ ਖੋਈ ਏ।
ਗੁਰੂ ਤੋਂ ਬੇਮੁੱਖ .....................................।

ਕਿਹਾ ਸਿੰਘਣੀਆਂ ਬੈਠੋ ਘਰ ਵਿੱਚ ਚੂੜੀਆਂ ਪਾਕੇ ਤੇ।
ਸਿਰ ਤੋਂ ਲੈ ਕੇ ਪੈਰਾਂ ਤੀਕਰ ਘੁੰਡ ਲਮਕਾਕੇ ਤੇ।
ਦਿਉਂ ਅਸਾਂ ਨੂੰ ਸ਼ਸਤਰ ਚਾਰਾ ਕਰੀਏ ਕੋਈ ਏ।
ਗੁਰੂ ਤੋਂ ਬੇਮੁੱਖ ........................................।

ਵਾਂਗ ਸੱਤੇ ਬਲਵੰਡੇ ਦੇ ਵੀ ਫਿਰ ਬਖ਼ਸ਼ਾਵੋ ਜਾ।
ਕਰ ਲਉ ਸਫ਼ਲ ਸਰੀਰ ਜਿੰਦਗੀ ਲੇਖੇ ਲਾਵੋ ਜਾ।
ਬੋਲੀ ਸੁਣਕੇ ਸੰਗਤ ਫੇਰ ਇਕੱਠੀ ਹੋਈ ਏ।
ਗੁਰੂ ਤੋਂ ਬੇਮੁੱਖ ........................................।

ਮਾਤਾ ਭਾਗੋ ਝੰਡਾ ਸਿੱਖੀ ਹੱਥ ਉਠਾ ਲੀਤਾ।
ਮਹਾਂ ਸਿੰਘ ਜੀ ਜਥੇਦਾਰ ਨੇ ਹੁਕਮ ਸੁਣਾ ਦਿੱਤਾ।
ਆਓ ਜਿਸਨੇ ਦੁਨੀਆਂ ਤੋਂ ਹੋਣਾ ਨਿਰਮੋਹੀ ਏ।
ਗੁਰੂ ਤੋਂ ਬੇਮੁੱਖ ........................................।

ਆਓ ਜਿਸਨੂੰ ਦੇਸ਼ ਧਰਮ ਤੇ ਗੁਰੂ ਪਿਆਰਾ ਏ।
ਕਲਗੀਧਰ ਦੀ ਬਣਨਾ ਜਿਸਨੇ ਅੱਖ ਦਾ ਤਾਰਾ ਏ।
ਦਿਲਾਂ ਦੀ ਟੁੱਟੀ ਮਾਲਾ ਲਈਏ ਫੇਰ ਪਰੋਈ ਏ।
ਗੁਰੂ ਤੋਂ ਬੇਮੁੱਖ ........................................।

ਮਾਝੇ ਵਿੱਚੋਂ ਤੁਰਿਆਂ ਜੀਵਨ ਜਥਾ ਅਕਾਲੀ ਏ।
ਵਿਛੜਿਆਂ ਨੂੰ ਮੇਲਣ ਵਾਲੇ ਅਸਲ ਸਵਾਲੀ ਏ।
ਗੁਰ ਚਰਨਾਂ ਵਿੱਚ ਜਾ ਕੇ ਕੀਤੀ ਫਿਰ ਅਰਜੋਈ ਏ।
ਗੁਰੂ ਤੋਂ ਬੇਮੁੱਖ ...........................................।

## ਸਿੰਘਾ ਦਾ ਤੇ ਮੁਗਲਾਂ ਦਾ ਜੰਗ

### ਡਿਓੜ

ਚੜੀਆਂ ਨੇ ਸਾਉਣ ਦੀਆਂ ਘਟਾਂ ਕਾਲੀਆਂ, ਸੂਰਮੇ ਨੇ ਗੱਜਦੇ।
ਸਾਜਾਂ ਨਾਲ ਸੁਰਾਂ ਉਚੀਆਂ ਕਵਾਲੀਆਂ, ਤੇ ਨਗਾਰੇ ਵੱਜਦੇ।
ਕਰ ਲਏ ਨੇ ਸੌਦੇ ਸਿਰਾਂ ਦੇ ਵਪਾਰੀਆਂ, ਬਾਣੀਏ ਦੁਕਾਨਾਂ ਦੇ।
ਖੂਨ ਵਿੱਚ ਤੇਗਾਂ ਲਾਉਦੀਆਂ ਸੀ ਤਾਰੀਆਂ, ਸੀਸ ਲਾ ਜੁਆਨਾ ਦੇ।

ਰਣ ਵਿੱਚ ਤੀਰਾਂ ਦੀ ਬੁਛਾੜ ਚਲਦੀ, ਹੁੰਦੀ ਗੜੇ ਮਾਰ ਜਿਉਂ।
ਧਰਤੀ ਤੇ ਹੋਣੀ ਲੋਥਾਂ ਨੂੰ ਪਥੱਲਦੀ, ਧੋਬੀ ਦੀ ਪਛਾੜ ਜਿਉਂ।
ਪਟਕ ਪਟਕ ਗਿਰਨ ਸਵਾਰੀਆਂ, ਵਿੱਚ ਆ ਮੈਦਾਨਾ ਦੇ।
ਖੂਨ ਵਿੱਚ ਤੇਗਾਂ ..........................................।

ਕਾੜ ਕਾੜ ਗੋਲੀ ਚੱਲਦੀ ਅਪਾਰ ਸੀ, ਛਾਤੀਆਂ ਨੂੰ ਸਾੜਦੀ।
ਭੱਠੀ ਉੱਤੇ ਬਹਿਕੇ ਮਾਨੋ ਭੱਠਿਆਰ ਜੀ, ਦਾਣਿਆਂ ਨੂੰ ਰਾੜਦੀ।
ਆਰੀਆਂ ਦੇ ਵਾਂਗ ਚਲੀਆਂ ਦੋ ਧਾਰੀਆਂ, ਹੱਥ ਤਰਖਾਣਾ ਦੇ।
ਖੂਨ ਵਿੱਚ ਤੇਗਾਂ ..........................................।

ਰਣ ਵਿੱਚ ਘਾਇਲ ਲੇਟਦੇ ਕਈ ਸੂਰਮੇ, ਵਾਂਗਰ ਸ਼ਰਾਬੀਆਂ।
ਭੂਤ ਤੇ ਪ੍ਰੇਤ ਪਾਂਵਦੇ ਫਤੂਰ ਨੇ, ਖਾਂਵਦੇ ਕਬਾਬੀਆਂ।
ਸਿਵ ਜੀ ਦੀ ਸੈਨਾ ਮਾਰਦੀ ਡਕਾਰੀਆਂ, ਰੰਗ ਹੋਂਠ ਪਾਨਾਂ ਦੇ।
ਖੂਨ ਵਿੱਚ ਤੇਗਾਂ ..........................................।

ਨੇਜਿਆਂ ਤੇ ਲਾਸ਼ਾਂ ਨੇ ਹੁਲਾਰੇ ਖਾਦੀਆਂ, ਟੰਗੀਆਂ ਹਜਾਰਾਂ ਨੇ।
ਸਉਣ ਮਾਂਹ ਦੇ ਵਿੱਚ ਪੀਘਾਂ ਨੂੰ ਚੜਾਂਦੀਆਂ, ਪੇਂਡੂ ਮੁਟਿਆਰਾਂ ਨੇ।
ਜਾਨ ਕੱਢ ਲੈਣ ਇਸ ਤਰ੍ਹਾਂ ਕਟਾਰੀਆਂ, ਨੈਣ ਜਿਉਂ ਰਕਾਨਾਂ ਦੇ।
ਖੂਨ ਵਿੱਚ ਤੇਗਾਂ ..........................................।

ਬਣਿਆਂ ਸਵੰਬਰ ਮੈਦਾਨੇ ਜੰਗ ਆਂ, ਸ਼ਾਦੀਆਂ ਕਰਨ ਨੂੰ।
ਹਾਰ ਲੈ ਕੇ ਹੂਰਾਂ ਆ ਗਈਆਂ ਨਸ਼ੰਗ ਆ, ਸੂਰਮੇ ਵਰਨ ਨੂੰ।
ਮੰਨ ਮੰਨੇ ਪਤੀ ਵਰਨ ਕਵਾਰੀਆਂ, ਪੁੱਤਰ ਜੋ ਖਾਨਾਂ ਦੇ।
ਖੂਨ ਵਿੱਚ ਤੇਗਾਂ ..........................................।

ਲੱਗੀ ਹੋਈ ਸ਼ੰਭੂ ਦੀ ਸਮਾਧੀ ਖੁੱਲ ਗਈ, ਹਿੱਲਿਆ ਕੈਲਾਸ਼ ਆ।
ਲਛਮੀ ਦੇ ਪਤੀ ਦੀ ਸੁਰਤ ਭੁੱਲ ਗਈ, ਡੋਲਿਆ ਅਕਾਸ਼ ਆ।
ਭੁਲੀਆਂ ਬ੍ਰਹਮਾਂ ਤਾਂਈ ਸੁਧਾਂ ਸਾਰੀਆਂ, ਗੁਰੂ ਜੋ ਗਿਆਨਾਂ ਦੇ।
ਖੂਨ ਵਿੱਚ ਤੇਗਾਂ ..........................................।

ਸੂਰਜ ਨੇ ਰੱਥ ਛਡਿਆਂ ਖਲਾਰ ਆ, ਵੇਖ ਘਮਾਸਾਨ ਜੀ।
ਤੀਨ ਲੋਕ ਵਿੱਚ ਹੁੰਦੀ ਜੈ ਜੈ ਕਾਰ ਆ, ਇੰਦਰ ਹੈਰਾਨ ਜੀ।
ਜੀਵਨ ਦੇ ਸਾਥੀ ਕਰਦੇ ਲਿਖਾਰੀਆਂ, ਸ਼ਹਾਦਤੀ ਬਿਆਨਾਂ ਦੇ।
ਖੂਨ ਵਿੱਚ ਤੇਗਾਂ ..........................................।

## ਸਤਿਗੁਰੂ ਜੀ ਮਹਾਂ ਸਿੰਘ ਕੋਲੋਂ ਇੱਛਾ ਪੁਛਣੀ

ਕੋਰੜਾ

ਸਹਿਕਦੀ ਸੀ ਲਾਸ਼ ਕੋਲ ਪੁਜਾ ਆਇਕੇ, ਛਾਤੀ ਨਾਲ ਲਗਾਉਂਦਾ ਉਸਨੂੰ ਉਠਾਇਕੇ।
ਮਿਹਰ ਭਰੀ ਨਿਗ੍ਹਾ ਸਿੱਖ ਉੱਤੇ ਪਾਂਵਦਾ, ਮਹਾਂ ਸਿੰਘਾ ਮੰਗ ਲੈ ਜੋ ਦਿਲ ਚਾਂਹਵਦਾ।

ਪੂੰਝਦਾ ਏ ਮੁੱਖ ਹੱਥ ਲੈ ਰੁਮਾਲ ਜੀ, ਘੁੱਟ ਘੁੱਟ ਲਾਂਵਦਾ ਕਲੇਜੇ ਨਾਲ ਜੀ।
ਤੇਰੇ ਉੱਤੋਂ ਸਿੱਖਾ ਵਾਰਨੇ ਮੈਂ ਜਾਂਵਦਾ, ਮਹਾਂ ਸਿੰਘਾ ਮੰਗ .................।

ਧੰਨ ਤੂੰ ਤੇ ਧੰਨ ਤੇਰੀ ਹੈ ਕਮਾਈ ਓਏ, ਦਿੱਤਾ ਜੋ ਜਨਮ ਧੰਨ ਤੇਰੀ ਮਾਈ ਓਏ।
ਧੰਨ ਧੰਨ ਤੇਰੇ ਪਿਤਾ ਨੂੰ ਅਲਾਂਵਦਾ, ਮਹਾਂ ਸਿੰਘਾ ਮੰਗ .................।

ਬਣਨਾ ਭੰਡਾਰੀ ਤਾਂ ਤੂੰ ਮੈਨੂੰ ਦੱਸ ਓਏ, ਕਰ ਦੇਵਾਂ ਤੇਰੇ ਮੈਂ ਕੁਬੇਰ ਵੱਸ ਓਏ।
ਤੀਨ ਲੋਕ ਵਿੱਚ ਰਹੀ ਵਰਤਾਂਵਦਾ, ਮਹਾਂ ਸਿੰਘਾ ਮੰਗਲੈ ਜੋ ਦਿਲ ਚਾਂਹਵਦਾ।

ਇੰਦਰ ਤੋਂ ਆਖੇ ਪਾਣੀ ਮੈਂ ਭਰਾ ਦਿਆਂ, ਅਪੱਛਰਾ ਨੂੰ ਤੇਰੀ ਸੇਵਾ ਚ ਲਗਾਦਿਆਂ।
ਤੇਰੇ ਸਿਰ ਉਤੇ ਛੱਤਰ ਝੁਲਾਂਵਦਾ, ਮਹਾਂ ਸਿੰਘਾ ਮੰਗ .................।

ਧਨ ਰੂਪ ਜੋਰ ਜੋਬਨ ਜਵਾਨੀ ਓਏ, ਸਦਾ ਦੀ ਤੂੰ ਮੰਗ ਭਾਂਵੇ ਜ਼ਿੰਦਗਾਨੀ ਓਏ।
ਕੱਟ ਕੇ ਕਸ਼ਟ ਜਿੰਦੜੀ ਬਚਾਂਵਦਾ, ਮਹਾਂ ਸਿੰਘਾ ਮੰਗ .................।

ਕਿਸੇ ਗੱਲ ਵੱਲੋਂ ਸੰਗਦਾ ਨਾ ਰਹੀ ਓਏ, ਲੋੜ ਜਿਹੜੀ ਚੀਜ਼ ਦੀ ਜ਼ੁਬਾਨੋ ਕਹੀ ਓਏ।
ਤੀਨ ਲੋਕ ਵਿੱਚ ਜੋ ਨਜ਼ਰ ਆਂਵਦਾ, ਮਹਾਂ ਸਿੰਘਾ ਮੰਗ .................।

ਸ਼ਿਵਪੁਰੀ ਬ੍ਰਹਮ ਵਿਸ਼ਨੂੰ ਵੀ ਮੰਗ ਲੈ, ਮੈਨੂੰ ਭਾਂਵੇ ਸਿੱਖਾ ਸੂਲੀ ਉਤੇ ਟੰਗ ਲੈ।
ਜਿੰਦ ਜਾਨ ਤੈਥੋਂ ਘੋਲ ਕੇ ਘੁਮਾਂਵਦਾ, ਮਹਾਂ ਸਿੰਘਾ ਮੰਗ ................।

ਅੱਧੀ ਹੀ ਜ਼ੁਬਾਨ ਨਾਲ ਕਰ ਗੱਲ ਓਏ, ਜੀਵਨ ਜੀ ਹੋਣਗੇ ਸਵਾਲ ਹੱਲ ਓਏ।
ਕਿਹਾ ਜੋ ਜ਼ੁਬਾਨੋਂ ਬਿਰਥਾ ਨਹੀਂ ਜਾਂਵਦਾ, ਮਹਾਂ ਸਿੰਘਾ ਮੰਗ ................।

## ਮਹਾਂ ਸਿੰਘ ਵਲੋਂ ਬਦਾਵਾ ਪਾੜਨ ਦੀ ਅਰਜ ਕਰਨੀ

### ਡਿਉੜ

ਮਹਾਂ ਸਿੰਘ ਚਰਨਾਂ ਤੇ ਸੀਸ ਧਰਦਾ, ਹੋਂਵਦਾ ਅਨੰਦ ਆ।
ਦੋਵੇ ਹੱਥ ਜੋੜਕੇ ਅਰਜ਼ ਕਰਦਾ, ਤੂੰ ਹੀ ਬਖ਼ਸ਼ੰਦ ਆ।
ਬਣਕੇ ਸਵਾਲੀ ਮੰਗਦਾ ਹਾਂ ਭਿਖਿਆ, ਮੰਨ ਲੈ ਸੁਆਲ ਜੀ।
ਪਾੜ ਦੇ ਬੇਦਾਵਾ ਜੋ ਅਸਾਂ ਨੇ ਲਿਖਿਆ, ਹੋਇਆਂ ਏ ਦਿਆਲ ਜੀ।

ਰਹਿੰਦੇ ਸਦਾ ਗਲਤੀਆਂ ਅਨੇਕ ਕਰਦੇ, ਬੱਚੇ ਅਨਜਾਣ ਜੀ।
ਮਾਪੇ ਬਖ਼ਸ਼ੰਦ ਨਾ ਦਿਲਾਂ ਤੇ ਧਰਦੇ, ਛਾਤੀ ਨਾਲ ਲਾਣ ਜੀ।
ਭੁਲਿਆਂ ਨੂੰ ਦੇਣੀ ਏ ਤੁਸਾਂ ਨੇ ਸਿਖਿਆ, ਹਾਂ ਅੰਞਾਣ ਬਾਲ ਜੀ।
ਪਾੜ ਦੇ ਬੇਦਾਵਾ ਜੋ ............................................।

ਦੁਨੀਆਂ ਦੇ ਭੋਗ ਮੈਂ ਤਾਂ ਸੱਭੇ ਜਾਤੇ ਆ, ਤੁੱਛ ਦੇ ਸਮਾਨ ਆ।
ਇਹਨਾਂ ਵਿੱਚ ਮੈਨੂੰ ਪਰਚਾ ਨਾ ਦਾਤਿਆ, ਮਿਥਿਆ ਜਹਾਨ ਆ।
ਧੰਨ ਮਾਲ ਮਹਿਲ ਮਾੜੀਆਂ ਜੋ ਪਿਖਿਆ, ਹੈਣ ਝੂਠੇ ਜਾਲ ਜੀ।
ਪਾੜ ਦੇ ਬੇਦਾਵਾ ਜੋ ............................................।

ਇੰਦਰ ਕੁਬੇਰ ਜੰਮ ਡੰਡ ਸਹਿਣਾ ਏ, ਵਿਸ਼ਨੂੰ ਵੀ ਜਾਣੀ ਦਾ।
ਸਿਵ ਬ੍ਰਹਮ ਪੁਰੀ ਨਿਹਚਲ ਨਾ ਰਹਿਣਾ ਏ, ਵਾਕ ਗੁਰਬਾਣੀ ਦਾ।
ਅਪੱਛਰਾ ਦੇ ਭੋਗ ਸਮਝ ਕੇ ਬਿਖ ਆ, ਹੈਣ ਤੀਨੇ ਕਾਲ ਜੀ।
ਪਾੜ ਦੇ ਬੇਦਾਵਾ ਜੋ ............................................।

ਸੁਰਗਾਂ ਦੇ ਲੋਭ ਅਤੇ ਮਾਇਆ ਜਾਲ ਨੂੰ, ਫਸੇ ਅਗਿਆਨੀਆਂ।
ਸਮਝ ਕੇ ਤੁੱਛ ਮੁਕਤੀ ਕੰਗਾਲ ਨੂੰ, ਤਜ ਤਾ ਗਿਆਨੀਆਂ।
ਲੱਗੇ ਜੋ ਵੈਰਾਗ ਵਾਲੇ ਤੀਰ ਤਿਖੇ ਆ, ਕਰ ਗਏ ਬਿਹਾਲ ਜੀ।
ਪਾੜ ਦੇ ਬੇਦਾਵਾ ਜੋ ............................................।

ਜਿਉਣ ਸਿੰਘ ਕਵੀ ਉੱਤੇ ਮਿਹਰ ਕਰਕੇ, ਚਰਨੀਂ ਲਗਾਵਣਾ।
ਕਾਵਿ ਰੂਪੀ ਸਿੰਧ ਤਾਂਈ ਲੰਘਾ ਤਰਕੇ, ਪੂਰੀ ਕਰੋ ਭਾਵਨਾ।
ਨੌਵਾਂ ਰਸਾਂ ਵਿੱਚ ਭਰੀ ਰਹੇ ਇੱਖ ਆ, ਉਖੜੇ ਨਾ ਤਾਲ ਜੀ।
ਪਾੜ ਦੇ ਬੇਦਾਵਾ ..........................................।

## ਬੇਦਾਵਾ ਪਾੜਨਾ

### ਬੈਂਤ

ਕੱਢ ਕਾਗਜ਼ ਬੇਦਾਵੇ ਦਾ ਪਾੜਿਓ ਨੇ, ਮੁਖੋਂ ਕਿਹਾ ਬਲਿਹਾਰ ਬਲਿਹਾਰ ਸਿੰਘਾ।
ਟੁੱਟੀ ਗੰਢ ਲਈ ਉ ਅੱਜ ਮਹਾਂ ਸਿੰਘਾ, ਕੀਤਾ ਪੁੱਜ ਕੇ ਪਰਉਪਕਾਰ ਸਿੰਘਾ।
ਮੁਕਤ ਆਪ ਹੋਇਆਂ ਕੀਤਾ ਹੋਰਨਾਂ ਨੂੰ, ਦਿੱਤਾ ਮੁਕਤੀ ਦਾ ਖੋਲ ਭੰਡਾਰ ਸਿੰਘਾ।
ਮੁਕਤਸਰ ਏਸ ਜਗ ਦਾ ਨਾਮ ਹੋਇਆ, ਇਹਨੂੰ ਪੂਜੇਗਾ ਸਾਰਾ ਸੰਸਾਰ ਸਿੰਘਾ।
ਤਰਨਤਾਰਨ ਖਿਦਰਾਨੇ ਦੀ ਢਾਬ ਹੋਈ, ਜਿਹੜਾ ਨਾਉ ਉਹ ਭਵਜਲੋਂ ਪਾਰ ਰਹਿਸੀ।
ਤੇਰੇ ਮੇਰੇ ਪਿਆਰ ਦੀ ਮਹਾਂ ਸਿੰਘਾ, ਜੀਵਨ ਅਮਰ ਇਥੇ ਯਾਦਗਾਰ ਰਹਿਸੀ।

**********************

## ਬਰਾੜਾਂ ਦੀ ਬਾਰਿਸ਼ ਦੀ ਮੰਗ ਪੂਰੀ ਕਰਨੀ

ਕੋਰੜਾ

ਰੋਕਿਆ ਬਰਾੜਾ ਫੜ੍ਹ ਵਾਗ ਘੋੜੇ ਦੀ, ਜ੍ਹਬੇ ਨਾਲ ਗੱਲ ਕਰਤੀ ਮਰੋੜੇ ਦੀ।
ਕਰ ਪੂਰਾ ਸਾਡਾ ਅੱਜ ਇਕਰਾਰ ਦੇ, ਬਾਰਸ਼ ਪਵਾਦੇ ਤੇ ਤਲਬ ਤਾਰ ਦੇ।

ਕਰਕੇ ਲਿਆਏ ਤਨਖਾਹ ਦੀ ਗੱਲ ਜੀ, ਅੱਜ ਤੱਕ ਹੋਇਆ ਨਾ ਸਵਾਲ ਹੱਲ ਜੀ।
ਲਾਰਿਆਂ ਦੇ ਨਾਲ ਰਹੇ ਸਮਾਂ ਟਾਰਦੇ, ਬਾਰਸ਼ ਪਵਾਦੇ...........................।

ਤੇਰੇ ਨਾਲ ਆਏ ਛੱਡ ਘਰ ਬਾਰ ਨੂੰ, ਭੈਣ ਭਾਈ ਧੀਆਂ ਤੇ ਪੁੱਤਰ ਨਾਰ ਨੂੰ
ਪਤਾ ਨਹੀਂ ਉਹ ਕਿਦਾਂ ਵਕਤ ਗੁਜ਼ਾਰਦੇ, ਬਾਰਸ਼ ਪਵਾਦੇ.......................।

ਧਰਤੀ ਬਿਰਾਨ ਫਸਲੋਂ ਨਰਾਸ ਆ, ਅਸਾਂ ਦਾ ਗੁਜ਼ਾਰਾ ਅੰਬਰ ਦੀ ਆਸ ਆ।
ਖੇਤੀਆਂ ਦੀ ਸਾਰੀ ਖੁਸ਼ਕੀ ਨਿਵਾਰ ਦੇ, ਬਾਰਸ਼ ਪਵਾਦੇ..........................।

ਮਿਹਨਤ ਮਜ਼ੂਰੀ ਤੇ ਗੁਜ਼ਾਰਾ ਕਰਦੇ, ਭਰੇ ਨਹੀਂ ਭੰਡਾਰ ਅੰਨ ਧਨ ਜਰ ਦੇ।
ਪਕੜ ਕੰਗਾਲੀ ਘਰਾਂ ਚੋਂ ਨਕਾਰ ਦੇ, ਬਾਰਸ਼ ਪਵਾਦੇ.....................।

ਘਰਾਂ ਵਿਚ ਹੋਣਗੇ ਜਵਾਕ ਚੀਕਦੇ, ਰਸਤਾ ਤਕਾਉਂਦੇ ਅਸਾਂ ਨੂੰ ਉਡੀਕਦੇ।
ਬੱਚਿਆਂ ਦਾ ਕਰ ਸੁਪਨਾ ਸਾਕਾਰ ਦੇ, ਬਾਰਸ਼ ਪਵਾਦੇ ...............।

ਏਥੋਂ ਤਕ ਸਾਡੀ ਜੂਹ ਦੀ ਅਖੀਰ ਆ, ਡੱਲੇ ਚੌਧਰੀ ਦੀ ਅਗਲੀ ਜਗੀਰ ਆ।
ਤੋਰ ਦੇ ਘਰਾਂ ਨੂੰ ਹਾਲਤ ਸਵਾਰ ਦੇ, ਬਾਰਸ਼ ਪਵਾਦੇ.....................।

ਅਕਾਸ਼ ਵੱਲ ਗੁਰਾਂ ਨੇ ਚਲਾਇਆ ਤੀਰ ਨੂੰ, ਜੋੜ ਲੀਤਾ ਮੇਘਮਾਲਾ ਦੀ ਵਹੀਰ ਨੂੰ।
ਬਾਰਸ਼ ਚੁਫੇਰੇ ਹੋਈ ਮ੍ਹੋਲੇਧਾਰ ਦੇ, ਬਾਰਸ਼ ਪਵਾਦੇ .......................।

ਆਇਆ ਇਕ ਸਿਖ ਲੈ ਕੇ ਧਨ ਢੇਰ ਆ, ਆਪ ਜੀ ਦੀ ਭੇਟਾ ਭੇਜਿਆ ਕੁਬੇਰ ਆ।
ਭੁੱਖਿਆਂ ਦੇ ਭਰ ਮਾਲਕਾ ਭੰਡਾਰ ਦੇ, ਬਾਰਸ਼ ਪਵਾਦੇ...................।

ਜੀਵਨ ਦੀ ਗੁਰਾਂ ਤਨਖ਼ਾਹਾਂ ਤਾਰੀਆਂ, ਭਰੀਆਂ ਬਰਾੜਾਂ ਘਰੀਂ ਜਾ ਬੁਖਾਰੀਆਂ।
ਸੰਗਤਾਂ ਜੈਕਾਰੇ ਛੱਡੇ ਜੈ ਜੈ ਕਾਰ ਦੇ, ਬਾਰਸ਼ ਪਵਾਦੇ......................।

## ਬੰਦਨਾ

## ਬਿਖਮ ਡਿਉੜ

ਦੋਹਾਂ ਲੋਕਾ ਦੇ ਕਰਨਹਾਰ ਦਾਤਿਆ, ਤੂੰ ਮਿਹਰ ਕਰਨੀ।
ਦਿਉ ਵਰਦਾਨ ਹੋਵਾਂ ਪਾਰ ਦਾਤਿਆ, ਨਦੀ ਜੋ ਬੇਤਰਨੀ, ਅਟਕਾਂ ਨਾ ਰਾਈ ਏ।
ਗੁਰੂ ਰਾਮ ਸਿੰਘ ਹੋਵਣਾ ਸਹਾਈ ਏ।

ਮੇਰੇ ਜਿਹਾ ਦੀਨ ਤੇ ਦਿਆਲ ਕੋਈ ਨਾ, ਤੁਧ ਜਿਹਾ ਹੋਰ ਆ।
ਕੱਠ ਪੁਤਲੀ ਦਾ ਹੈ ਕਮਾਲ ਕੋਈ ਨਾ, ਤੇਰੇ ਹੱਥ ਡੋਰ ਆ, ਮਨ ਦੇ ਤੁਰੰਗ ਦੀ।
ਹੋਵੇ ਮੇਰੀ ਕਵਿਤਾ ਸਰਬ ਰੰਗ ਦੀ।

ਕਾਵਿ ਰੂਪੀ ਸਿੰਧ ਨਾ ਪਾਰਾਵਾਰ ਆ, ਨੇ ਘੁੰਮਣ ਘੇਰੀਆਂ।
ਤੇਰੀ ਮਿਹਰ ਨਾਲ ਹੋਵਣਾਂ ਮੈਂ ਪਾਰ ਹੈ, ਅਕਲਾਂ ਨਾ ਮੇਰੀਆਂ, ਮੰਜ਼ਲ ਸਵਾਈ ਏ।
ਗੁਰੂ ........................।

ਰਚਲਾਂ ਬਗੀਚੇ ਮੈਂ ਖਿਆਲੀ ਢੰਗ ਦੇ, ਤੇ ਖਿੜਨ ਫੁੱਲ ਲੈ।
ਚੜ ਜਾਵੇ ਮਹਿਕ ਕੋਲੋਂ ਦੀ ਜੋ ਲੰਘਦੇ, ਸੁੱਧ ਜਾਣ ਭੁੱਲ ਲੈ, ਪੀਵਣੀ ਜਿਉ ਭੰਗ ਦੀ।
ਹੋਵੇ ਮੇਰੀ..........................।

ਤੁੱਛ ਮੱਤ ਮੇਰੀ ਪਿੰਗਲ ਵੀ ਯਾਦ ਨਾ, ਚਲਦਾ ਨਾ ਫੁਰਨਾ।
ਉਕਤ ਜੁਗਤ ਵਾਦ ਤੇ ਵਿਵਾਦ ਨਾ, ਕਹਿੜੇ ਰਾਹੇ ਤੁਰਨਾਂ, ਨਾ ਸਮਝ ਕਾਈ ਏ।
ਗੁਰੂ ......................।

ਕਵੀ ਹੋਵਾਂ ਕਵੀਆਂ ਦਾ ਚੋਰ ਨਾ ਬਣਾ ਰਖਣੀ ਸੰਭਾਲਣਾ।
ਬਣਾ ਚੰਨ ਕਿਸੇ ਦਾ ਚਕੋਰ ਨਾ ਬਣਾ, ਕਰਕੇ ਤੇ ਚਾਨਣਾ, ਚਲਾ ਮੈਂ ਚਾਲ ਢੰਗ ਦੀ।
ਹੋਵੇ ਮੇਰੀ ......................।

ਸੁਰਤੀ ਦੇ ਸਾਗਰ ਚ ਮਾਰ ਟੁੱਬੀਆਂ, ਮੈਂ ਹੀਰੇ ਲਾਲ ਕੱਢ ਲਾਂ।
ਸਿੱਪੀਆਂ ਰਹਿਣ ਮੱਤ ਮੰਦ ਡੁਬੀਆਂ, ਘੋਗਿਆਂ ਨੂੰ ਛੱਡਲਾਂ, ਕਰਕੇ ਸਫ਼ਾਈ ਏ।
ਗੁਰੂ .....................।

ਕਾਵਿ ਰੂਪੀ ਵੇਲ ਨੂੰ ਅੰਗੂਰ ਲਾ ਦਿਆਂ, ਮੋਤੀਆਂ ਸਮਾਨ ਲੈ।
ਨਵੇਂ ਰਸ ਭਰਕੇ ਮਿਠਾਸ ਪਾ ਦਿਆਂ, ਕਰਨ ਸੁਜਾਨ ਲੈ, ਸਿਫ਼ਤ ਅੰਗ ਅੰਗ ਦੀ।
ਹੋਵੇ ਮੇਰੀ ....................।

ਹੁਸਨ ਜਵਾਨੀ ਅਕਲਾਂ ਦੀ ਚਾਤਰੇ, ਸੋਭਦੀ ਜਿਉਂ ਕਾਮਣੀ।
ਚਾਲ ਵਿੱਚ ਪੂਰੇ ਹੋਣ ਗਣ ਮਾਤਰੇ, ਚਲੇ ਗਜ ਗਾਮਨੀ, ਜੋ ਦੇਵ ਬਦੁਆਈ ਏ।
ਗੁਰੂ ....................।

ਮੋਇਨੀ ਸਰੂਪ ਜਿਵੇਂ ਰੰਭਾ ਰੋਹਨੀ ਤੇ ਅੰਗ ਫਰਕਾਂਵਦੀ।
ਸੋਲਾਂ ਲਾ ਸਿੰਗਾਰ ਦਿਲਾਂ ਤਾਂਈ ਜੋਹਿਣੀ, ਜਾਵੇ ਜਰਕਾਂਵਦੀ, ਰਤੀ ਦੇ ਅਨੰਗ ਦੀ।
ਹੋਵੇ ਮੇਰੀ....................।

ਸਰੋਵਰ ਦਿਮਾਗ ਚੋਂ ਚੱਲਣ ਝਰਨੇ, ਫੁਰਨੇ ਸਵੱਛ ਲੈ।
ਸ਼ੇਸ਼ ਸਾਰਦਾ ਨੇ ਜਿਹੜੇ ਗੁਣ ਵਰਨੇ, ਹੋਣ ਪ੍ਰਤੱਛ ਲੈ, ਆਉਣ ਵਾਹੋ ਦਾਈ ਏ।
ਗੁਰੂ ..................।

ਪੌਣ ਦੇ ਸਮਾਨ ਮੇਰੀ ਲੇਖਣੀ ਚੱਲੇ, ਜੀਵਨ ਨੂੰ ਦਾਨ ਦੇ।
ਕਵੀਆਂ ਦੇ ਘੋਲ ਵਿੱਚ ਰਹਾਂ ਨਾ ਥੱਲੇ, ਕਰ ਪਹਿਲਵਾਨ ਦੇ, ਲਵਾਂ ਮੈਂ ਜਿੱਤ ਜੰਗ ਜੀ।
ਹੋਵੇ ਮੇਰੀ ......................।

*****************

## ਅਵਤਾਰ ਸ੍ਰੀ ਸਤਿਗੁਰੂ ਰਾਮ ਸਿੰਘ ਅਤੇ ਸੰਤ ਖਾਲਸੇ ਦੀ ਸਾਜਨਾ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਅਵਤਾਰ ਮਾਘ ਸੁਦੀ ਪੰਚਮੀ ਸੰਮਤ 1872 ਨੂੰ ਪਿਤਾ ਜੱਸਾ ਸਿੰਘ ਅਤੇ ਮਾਤਾ ਸਦਾ ਕੌਰ ਦੇ ਗ੍ਰਹਿ ਪਿੰਡ ਰਾਈਆਂ (ਲੁਧਿਆਣਾ) ਵਿਖੇ ਹੋਇਆ। ਬਚਪਨ ਵਿਚ ਬੇਅੰਤ ਕੌਤਕ ਕੀਤੇ। ਚੌਂਕੜਾ ਮਾਰ ਨਾਮ ਜਪਣਾ, ਨਾਲ ਦੇ ਸਾਥੀਆਂ ਨੂੰ ਨਾਮ ਜਪਾਉਣਾ, ਸ਼ਬਦ ਪੜ੍ਹਣੇ। ਜਵਾਨੀ ਦੀ ਉਮਰ ਵਿਚ ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜ ਵਿੱਚ ਭਰਤੀ ਹੋਏ। ਸਤਿਗੁਰੂ ਜੀ ਦੀ ਸੰਗਤ ਕਾਰਨ ਬਹੁਤ ਸਾਰੇ ਫ਼ੌਜੀ ਵੀ ਨਾਮ ਦੀ ਰੰਗਣ ਵਿੱਚ ਰੰਗੇ ਗਏ। ਇਸ ਪਲਟਨ ਦਾ ਨਾਮ ਹੀ ਭਗਤਾਂ ਵਾਲੀ ਪਲਟਨ ਪੈ ਗਿਆ। ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ਬਾਅਦ ਪਿਸ਼ੋਰ ਦੀ ਫ਼ੌਜੀ ਬਗਾਵਤ ਨੂੰ ਦਬਾਉਣ ਲਈ ਪਲਟਨ ਨਾਲ ਪਿਸ਼ੌਰ ਗਏ। ਰਸਤੇ ਵਿਚ ਹਜਰੋਂ ਰੁੱਕੇ ਸਤਿਗੁਰੂ ਬਾਲਕ ਸਿੰਘ ਜੀ ਦੇ ਦਰਸ਼ਨਾ ਨੂੰ ਗਏ। ਸਤਿਗੁਰੂ ਬਾਲਕ ਸਿੰਘ ਜੀ ਦਸਮ ਪਾਤਸ਼ਾਹ ਵਲੋਂ ਦਿੱਤੀ ਅਮਾਨਤ ਗੁਰਗੱਦੀ ਸੌਂਪੀ। ਹਜਰੋਂ ਸਹਿਬ ਤੋਂ ਵਾਪਸ ਆ ਸਤਿਗੁਰੂ ਜੀ ਜਿਆਦਾ ਸਮਾਂ ਨਾਮ ਜਪਣ, ਗੁਰਬਾਣੀ ਪੜ੍ਹਨ ਵਿਚ ਲਾਉਂਦੇ ਤੇ ਰੱਬੀ ਰੰਗ ਵਿਚ ਮਸਤ ਰਹਿੰਦੇ। ਫ਼ੌਜ ਵਿਚ ਅਨੇਕ ਕੌਤਕ ਕੀਤੇ। ਸਿੱਖ ਰਾਜ ਦੀ ਹੁੰਦੀ ਬਰਬਾਦੀ ਤੱਕ ਫ਼ੌਜ ਦੀ ਨੌਕਰੀ ਛੱਡ ਭੈਣੀ ਸਾਹਿਬ ਆ ਗਏ। ਅਕਾਲ ਬੂੰਗੇ ਬੈਠ ਨਾਮ ਜਪਣ ਲੱਗੇ। 12 ਅਪ੍ਰੈਲ 1857 ਈ ਵਿਸਾਖੀ ਨੂੰ ਖੰਡੇ ਦਾ ਅੰਮ੍ਰਿਤ ਤਿਆਰ ਕਰ ਸੰਤ ਖਾਲਸਾ ਸਾਜਿਆ। ਗੁਰੂ ਗੋਬਿੰਦ ਸਿੰਘ ਦੀ ਮਰਿਆਦਾ ਫਿਰ ਦ੍ਰਿੜ ਕਰਵਾਈ। ਪਿੰਡ-ਪਿੰਡ ਜਾ ਦੌਰੇ ਕਰ ਸਿੱਖੀ ਦਾ ਪ੍ਰਚਾਰ ਕੀਤਾ। ਅੰਗਰੇਜ਼ ਸਰਕਾਰ ਦੇ ਬਾਈਕਾਟ ਦਾ ਹੁਕਮ ਦਿੱਤਾ।

### ਸੰਸਾਰ ਵਿਚ ਅਵਤਾਰ ਦੀ ਲੋੜ

ਕੋਰੜਾ

ਬੰਦੇ ਜਦੋਂ ਰੂਪ ਰਾਕਸ਼ਾਂ ਦਾ ਧਾਰ ਦੇ, ਭੁੱਲ ਜਾਂਦੇ ਉਪਦੇਸ਼ ਕਰਤਾਰ ਦੇ।
ਹੁੰਦੀ ਵਿਪਰੀਤ ਬੁੱਧੀ ਨਰ-ਨਾਰ ਦੀ, ਓਸ ਵੇਲੇ ਲੋੜ ਪੈਂਦੀ ਅਵਤਾਰ ਦੀ।

ਆਗੂ ਜਾਂ ਸਬਕ ਉਲਟੇ ਪੜ੍ਹਾਂਵਦੇ, ਹੱਥੀਂ ਕਿਰਪਾਨਾਂ ਛੁਰੀਆਂ ਫੜਾਂਵਦੇ।
ਸਿੱਖਿਆ ਨਾ ਕਿਤੋਂ ਮਿਲਦੀ ਪਿਆਰ ਦੀ, ਓਸ ਵੇਲੇ ...................।

ਲੋਭ ਰਾਜਾ ਪਾਪ ਜਾਂ ਵਜ਼ੀਰ ਬਣਦਾ, ਕੂੜ ਚੋਬਦਾਰ ਤਕਰੀਰ ਕਰਦਾ।
ਕਾਮ ਕਰੋਧ ਮਿਲਦੀ ਸਭਾ ਵਿਚਾਰ ਦੀ, ਓਸ ਵੇਲੇ ................।

ਬਾਂਸਾਂ ਵਾਂਗ ਖਹਿਕੇ ਜਾਂ ਮਜ਼੍ਹਬ ਸੜਦੇ, ਬਣਕੇ ਵਰੋਲੇ ਅੰਬਰਾਂ ਨੂੰ ਚੜ੍ਹਦੇ।
ਤਪ ਜਾਂਦੀ ਰੂਹ ਫੇਰ ਕਰਤਾਰ ਦੀ, ਓਸ ਵੇਲੇ ..........................।

ਮੱਥਿਆਂ ਤੇ ਤਿਲਕ ਹੱਥਾਂ 'ਚ ਛੁਰੀਆਂ, ਜੀਭ੍ਹਾਂ ਉੱਤੇ ਰਾਮ ਅਤੇ ਨੀਤਾਂ ਬੁਰੀਆਂ।
ਅੰਦਰੋਂ ਲੁਟੇਰੇ ਸ਼ਕਲ ਪੁਜਾਰ ਦੀ, ਓਸ ਵੇਲੇ ...............................।

ਜਦੋਂ ਵਧ ਜਾਂਦਾ ਜ਼ਾਲਮਾਂ ਦਾ ਜ਼ੋਰ ਆ, ਮਾੜਿਆਂ ਦਾ ਕੋਈ ਸੁਣਦਾ ਨਾ ਸ਼ੋਰ ਆ।
ਆਂਵਦੀ ਚੌਫ਼ੇਰੇ ਧੁਨੀ ਹਾਹਾਕਾਰ ਦੀ, ਓਸ ਵੇਲੇ .............................।

ਲੰਘਦੇ ਹੰਸ ਮੈਲਾ ਜਾਂ ਫਰੋਲਣੇ, ਧਰਮ ਕੰਡੇ ਕੂੜ ਤੋਲਦੇ ਨੇ ਤੋਲਣੇ।
ਜਤੀਆਂ ਦੀ ਨੀਤ ਹੁੰਦੀ ਵਿਭਚਾਰ ਦੀ, ਓਸ ਵੇਲੇ......................।

ਜਦੋਂ ਬਦਲਾਂਵਦਾ ਜ਼ਮਾਨਾ ਰੰਗ ਆ, ਸਤੀਆਂ ਦੇ ਸਤ ਜਦੋਂ ਹੁੰਦੇ ਭੰਗ ਆ।
ਇੱਜ਼ਤ ਗਵਾਂਦੇ ਜਦੋਂ ਯਾਰ ਯਾਰ ਦੀ, ਓਸ ਵੇਲੇ ........................।

ਜਦੋਂ ਭਾਰ ਪਾਪਾਂ ਦਾ ਅਤੁੱਲ ਹੋਂਵਦਾ, ਥਿੜਕ ਜਾਣ ਪੈਰ ਧੌਲ ਨਹੀਂ ਖਲੋਂਵਦਾ।
ਵਿੱਚ ਦਰਗਾਹ ਦੇ ਧਰਤ ਪੁਕਾਰਦੀ, ਓਸ ਵੇਲੇ ............................।

ਦੁਖੀ ਹੁੰਦੀਆਂ ਨੇ ਸੱਚੀਆਂ ਜਾਂ ਆਤਮਾ, 'ਜੀਵਨ' ਜੀ ਕੰਬ ਜਾਂਦਾ ਪਰਮਾਤਮਾਂ,
ਕਰਦਾ ਵਿਉਂਤ ਫੇਰ ਹੈ ਸੰਭਾਰ ਦੀ, ਓਸ ਵੇਲੇ ..............................।

## ਸਤਿਗੁਰੂ ਰਾਮ ਸਿੰਘ ਜੀ ਦੀ ਬਾਲ ਲੀਲਾ

### ਕੋਰੜਾ

ਪਿਤਾ ਜੱਸਾ ਸਿੰਘ ਜਾਤਾ ਭਗਵਾਨ ਆ, ਮਾਤਾ ਸਦਾ ਕੌਰ ਉਵੇਂ ਹੀ ਪਛਾਣਿਆ।
ਸੋਭਦਾ ਏ ਸੋਲ੍ਹ ਗੋਦ ਦਾ ਸ਼ਿੰਗਾਰ ਆ, ਸੁੰਦਰ ਸਰੂਪ ਬਾਰ੍ਹਵਾਂ ਅਵਤਾਰ ਆ।

ਬੁੱਲ੍ਹੀਆਂ ਗੁਲਾਬ ਪੱਤੀਆਂ ਦਿਸਾਂਦੀਆਂ, ਨੂਰੀ ਨਰਮਾਈਆਂ ਮਨ ਮੋਹੀ ਜਾਂਦੀਆਂ।
ਤੋਤਲੀ ਜ਼ੁਬਾਨ ਮਿੱਠੜੀ ਫੁਹਾਰ ਆ, ਸੁੰਦਰ ਸਰੂਪ ............................।

ਨੇਤਰੀਂ ਸਰੂਪ ਮਸਤੀ ਅਜੀਬ ਆ, ਮੱਥੇ ਚਮਕਾਰਾ ਚਮਕੇ ਨਸੀਬ ਆ।
ਰਿਧਾਂ ਸਿਧਾਂ ਕਰ-ਕੰਵਲ ਲਕਾਰ ਆ, ਸੁੰਦਰ ਸਰੂਪ ...............................।

ਦਿਨਾਂ ਤੋਂ ਮਹੀਨੇ ਹੋਣ ਲੱਗੇ ਸਾਲ ਆ, ਕਰੇ ਬਾਲ ਲੀਲ੍ਹਾ ਰਬ-ਰੂਪ-ਬਾਲ ਆ।
ਵੰਡੀ ਜਾਵੇ ਖੇੜੇ ਖੁਸ਼ੀਆਂ ਅਪਾਰ ਆ, ਸੁੰਦਰ ਸਰੂਪ .......................।

ਹਾਣੀਆਂ ਦੇ ਨਾਲ ਖੇਲ ਜਾਂ ਰਚਾਂਵਦੇ, ਗੁਰਬਾਣੀ ਗੀਤ ਸ਼ਬਦ ਅਲਾਂਵਦੇ।
ਨਗਰ ਨਿਵਾਸੀ ਜਾਂਦੇ ਬਲਿਹਾਰ ਆ, ਸੁੰਦਰ ਸਰੂਪ ...............................।

ਦਾਨੀਆਂ ਤੇ ਭਗਤਾਂ ਦੇ ਲੈ ਕੇ ਨਾਮ ਆ, ਸਾਖੀਆਂ ਸਣੌਂਦੇ ਨਿਤ ਸੁਭ੍ਹਾ ਸ਼ਾਮ ਆ।
ਲੱਗੀ ਰਹੇ ਸਰੋਤਿਆਂ ਦੀ ਭਰਮਾਰ ਆ, ਸੁੰਦਰ ਸਰੂਪ .......................

ਉੱਠ ਪ੍ਰਭਾਤ ਇਸ਼ਨਾਨ ਕਰਕੇ, ਬੈਠਦੇ ਸਮਾਧੀ 'ਚ ਧਿਆਨ ਧਰਕੇ।
ਪਿਤਾ ਜੀ ਦੇ ਨਾਲ ਵੀ ਕਰੌਂਦੇ ਕਾਰ ਆ, ਸੁੰਦਰ ਸਰੂਪ ...........................।

ਚੜ੍ਹਦੀ ਜਵਾਨੀ ਹੋਏ ਫ਼ੌਜੀ ਭਰਤੀ, ਸਿੱਖ ਰਾਜ ਲਾਹੌਰ ਦੀ ਪਿਆਰੀ ਧਰਤੀ।
ਦੇਸ਼ ਕੌਮ ਦੀ ਆਜ਼ਾਦੀ ਦਾ ਪਿਆਰ ਆ, ਸੁੰਦਰ ਸਰੂਪ .......................।

ਚੰਦਨ ਜਿਉਂ ਮਹਿਕ ਲੱਗੀ ਮਹਿਕਾਣ ਆ, ਹੋਰ ਬਹੁਤ ਸਾਰੇ ਸੁਧਰੇ ਜਵਾਨ ਆ।
ਫ਼ੌਜੀਆਂ 'ਚ ਹੋਣ ਲੱਗਾ ਸਤਿਕਾਰ ਆ, ਸੁੰਦਰ ਸਰੂਪ ...........................।

'ਜੀਵਨ' ਜੀ ਅੱਗੇ ਕਰੀਏ ਅਲਾਪ ਆ, ਯਾਰ੍ਹਵੇਂ ਗੁਰੂ ਦਾ ਹੋਂਵਦਾ ਮਿਲਾਪ ਆ।
ਹਜ਼ਰੋਂ ਨੂੰ ਫੌਜ ਹੋਂਵਦੀ ਤਿਆਰ ਆ, ਸੁੰਦਰ ਸਰੂਪ .............................।

## ਸਤਿਗੁਰੂ ਬਾਲਕ ਸਿੰਘ ਜੀ ਦੇ ਦਰਸ਼ਨ ਕਰਨੇ ਤੇ ਗੁਰਗੱਦੀ ਦੀ ਪ੍ਰਾਪਤੀ

ਝੋਕ

ਆਈ ਸੀ ਰਾਜ ਰੌਲੇ ਦੀ, ਖ਼ਬਰ ਪਸ਼ੌਰ ਤੋਂ।
ਚੱਲੀ ਸਹਾਇਤਾ ਦੇ ਲਈ, ਫ਼ੌਜ ਲਾਹੌਰ ਤੋਂ।
ਹੋਂਵਦਾ ਕਾਰਜ ਪਹਿਲਾਂ, ਕਾਰਜ ਸਿਰਮੌਰ ਤੋਂ।
ਰਚਨਾ ਦਾ ਮਾਲਕ ਰਚਦਾ ਸਾਂਗ ਵੀ ਆਪ ਆ।
ਯਾਰ੍ਹਵੇ ਸਤਿਗੁਰ ਜੀ ਦੇ ਹੋਏ ਮਿਲਾਪ ਆ।
ਬਾਲਕ ਸਿੰਘ ਸਤਿਗੁਰ ਜੀ ਦੇ।

ਫ਼ੌਜੀ ਸਭ ਕਹਿੰਦੇ ਜਿਸਨੂੰ, ਰਾਮ ਸਿੰਘ ਭਾਈ ਸੀ।
ਏਸੇ ਹੀ ਪਲਟਨ ਦੇ ਵਿੱਚ, ਭਰਤੀ ਸ਼ਿਪਾਹੀ ਸੀ।
ਪੂਰਬਲੀ ਕਰਮ-ਗਤੀ ਜਾਂ, ਪ੍ਰਗਟ ਹੋ ਆਈ ਸੀ।
ਵਸਤੂ ਹੈ ਜਿਸਦੀ ਸੋਈ, ਕਰਦਾ ਸੰਭਾਰ ਆ।
ਪ੍ਰਗਟ ਭਲ-ਭਾਗ ਹੋਂਵਦਾ, ਗੁਰੂ ਦਵਾਰ ਆ।
ਹਿਰਦੇ ਮੇਂ ਹੋਏ ਉਜਾਲਾ।

ਬਾਬੇ ਜਮੀਤ ਸਿੰਘ ਜਹੇ, ਸਾਥੀ ਵੀ ਨਾਲ ਸੀ।
ਪਹਿਲਾਂ ਹੀ ਆਕੇ ਜਿਹੜੇ, ਕਰ ਗਏ ਜਮਾਲ ਸੀ।
ਸੁਣਕੇ ਤੇ ਸਿਫ਼ਤ ਇਹਨਾਂ ਤੋਂ, ਪੁੱਜੇ ਤਤਕਾਲ ਸੀ।
ਅੱਗੇ ਵੀ ਤਾਂਘ ਦੇ ਅੰਦਰ, ਹੁੰਦਾ ਪਿਆ ਜਾਪ ਆ।
ਯਾਰ੍ਹਵੇ...................।

ਕੀਤਾ ਦੀਦਾਰ ਪ੍ਰਸਪਰ ਨੇਤਰ ਮਿਲਾਕੇ ਤੇ।
ਹੁੰਦਾ ਜਿਉਂ ਸ਼ਾਂਤ ਪਪੀਹਾ ਸਵਾਂਤੀ ਮੁੱਖ ਪਾ ਕੇ ਤੇ।
ਕੀਤੀ ਪ੍ਰਣਾਮ ਸੀਸ ਗੁਰ ਚਰਨੀਂ ਝੁਕਾ ਕੇ ਤੇ।
ਛਾਤੀ ਨਾਲ ਲਾਇਆ ਲੈ ਕੇ ਬਾਲਕ ਮਿਰਗਾਰ ਆ।
ਪ੍ਰਗਟ .................... ।

ਗੁੱਝੀ ਅੱਖ ਰਹਿ ਨਹੀਂ ਸਕਦੀ, ਲੱਗੀ ਹੋਈ ਯਾਰੀ ਦੀ।
ਦੇਵੇ ਜਿਉਂ ਲਪਟਾਂ ਫੁੱਲੀ, ਮਹਿਕ ਫੁਲਵਾਰੀ ਦੀ।
ਭੌਰੇ ਜਿਉਂ ਬਿਰਤੀ ਹੁੰਦੀ, ਈਸ਼ਵਰ ਅਧਿਕਾਰੀ ਦੀ।
ਚਰਨਾਂ ਵਿੱਚ ਆ ਕੇ ਸਭੇ ਮਿਟਦੇ ਸੰਤਾਪ ਆ।
ਯਾਰ੍ਹਵੇ ..........................।

ਸਮੇਂ ਦਾ ਮਾਲਕ ਸਵਾਮੀ, ਹਿਰਦੇ ਦੀ ਜਾਣਦਾ।
ਘਟ ਘਟ ਦੀ ਜਾਨਣ ਹਾਰਾ, ਰਮਜ਼ ਪਛਾਣਦਾ।
ਕੰਨਾਂ ਵਿੱਚ ਫੂਕਿਆ ਮੰਤਰ, ਗੁੱਝਾ ਗੁਰ ਗਿਆਨ ਦਾ।
ਨਾਨਕ ਦੇ ਨਾਮ ਜਹਾਜ਼ੇ ਕੀਤਾ ਅਸਵਾਰ ਆ।
ਪ੍ਰਗਟ .............................।

ਲੀਤਾ ਹੈ ਨਾਮ ਚਵੱਖਰਾ, ਆਦੋਂ ਜੋ ਆਇਆ ਏ।
ਲੋਕ ਪਰਲੋਕ ਦਾ ਸਾਥੀ ਹਰ ਦਾ, ਮੋਹ ਮਾਇਆ ਏ।
ਚੜ੍ਹਿਆ ਰੰਗ-ਰੱਬੀ ਗੂੜ੍ਹਾ, ਦੂਣ ਸਵਾਇਆ ਏ।
ਵਾਹ-ਵਾਹ ਦਾ ਹਿਰਦੇ ਵਿੱਚੋਂ ਉਪਜੇ ਅਲਾਪ ਆ।
ਯਾਰ੍ਹਵੇ ..........................।

ਵਾਕ ਦਸਮੇਸ਼ ਗੁਰੂ ਦੇ, ਆਏ ਤਾਂ ਯਾਦ ਨੇ।
ਬਖ਼ਸ਼ੀ ਗੁਰਗੱਦੀ ਕੀਤੀ, ਰਸਮ ਮਰਯਾਦ ਨੇ।
ਪਰਸਪਰ ਭੇਦ ਬਤਇਆ ਅੰਤ ਤੋਂ ਆਦਿ ਨੇ।
'ਜੀਵਨ' ਜੀ ਜਾਤਾ ਆਇਆ, ਦੁਆਦਸ ਅਵਤਾਰ ਆ।
ਪ੍ਰਗਟ ਭਲ......................।

## ਖਾਲਸੇ ਪੰਥ ਦੇ ਹਲਾਤ

### ਕੋਰੜਾ

ਮਹਾਰਾਜਾ ਪੰਧ ਪਰਲੋਕ ਜਾ ਪਿਆ। ਪਿੱਛੋਂ ਕੋਈ ਰਾਜ-ਪ੍ਰਬੰਧ ਨਾ ਰਿਹਾ।
ਆਗੂਆਂ ਦੇ ਹੋਗੇ ਪਤਿਤ ਵਿਚਾਰ ਆ। ਖਾਲਸੇ ਨੂੰ ਦਿੱਤੀ ਕਰਮਾਂ ਨੇ ਹਾਰ ਆ।

ਰਾਜ-ਮੱਦ ਕੀਤੀ ਬੁੱਧ ਵਿਪਰੀਤ ਸੀ। ਗੁਰੂ ਦਸਮੇਸ਼ ਦੀ ਭੁਲਾਈ ਰੀਤ ਸੀ।
ਮਨਮਤੀ ਕਰਦੇ ਮਲੇਛੀ ਕਾਰ ਆ। ਖਾਲਸੇ ..........................।

ਯਾਰੀ ਅੰਗਰੇਜ਼ਾਂ ਦੀ ਨੇ ਮੱਤ ਮਾਰ ਲਈ। ਗੁਰੂ ਮਰਯਾਦਾ ਸਿੰਘਾਂ ਨੇ ਵਿਸਾਰ ਲਈ।
ਤਜੀ ਖੰਡੇ-ਪਾਹੁਲ ਭੁੱਲਿਆ ਪਿਆਰ ਆ।ਖਾਲਸੇ ..........................।

ਉੱਠ ਪ੍ਰਭਾਤ ਇਸ਼ਨਾਨ ਨਾ ਰਿਹਾ। ਗੁਰੂ ਗ੍ਰੰਥ ਬਾਣੀ ਦਾ ਗਿਆਨ ਨਾ ਰਿਹਾ।
ਈਰਖਾ ਦੀ ਹੋਈ ਤੇਜ਼ ਰਫ਼ਤਾਰ ਆ।ਖਾਲਸੇ ..........................।

ਜਪੁਜੀ ਨਾ ਜਾਪੁ ਰਹਿਰਾਸ ਪਾਠ ਆ। ਚੱਲਦਾ ਸ਼ਰਾਬ ਦੌਰ ਜਾਮ ਆਠ ਆ।
ਮੁਜਰੇ ਅਖਾੜਿਆਂ ਦੀ ਸੁਰਤਾਰ ਆ।ਖਾਲਸੇ ..........................।

ਦਾੜ੍ਹੀਆਂ ਕਟੌਂਦੇ ਵਸਮੇਂ ਲਗਵਾਂਦੇ। ਪੁੱਟ ਬਰਵਟੇ ਮੋਚਨੇ ਚਲਾਂਵਦੇ।
ਚੱਲਦੀ ਸਿੱਖੀ ਦੇ ਉੱਤੇ ਤੇਜਧਾਰ ਆ।ਖਾਲਸੇ ..........................।

ਤਜ ਨਿਜ ਨਾਰੀ ਵੇਸਵਾ ਦੇ ਜਾਂਵਦੇ। ਮੁਰਗੇ ਮਸਾਲੇ ਹੋਟਲਾਂ 'ਚ ਖਾਂਵਦੇ।
ਛੱਡੀ ਸੁੱਚ ਸੋਧ ਗਰਕੇ ਆਚਾਰ ਆ।ਖਾਲਸੇ ..........................।

ਮੰਦ ਮਤ ਭਲਾ ਬੁਰਾ ਨਾ ਤਕਾਂਵਦੇ। ਲੁੱਟ ਪੁੱਟ ਪਰਜਾ ਨੂੰ ਖਾਈ ਜਾਂਵਦੇ।
ਸੁਣਦਾ ਨਾ ਕੋਈ ਕਿਸੇ ਦੀ ਪੁਕਾਰ ਆ।ਖਾਲਸੇ ..........................।

ਆਪੋ ਵਿੱਚ ਵਾਰ ਨਿਤ ਸ਼ਮਸ਼ੀਰਾਂ ਦੇ। ਹੋਂਵਦੇ ਕਤਲ ਬਾਦਸ਼ਾਹ ਵਜ਼ੀਰਾਂ ਦੇ।
ਕੱਟ ਵੱਢ ਹੁੰਦੀ ਵਿੱਚ ਦਰਬਾਰ ਆ।ਖਾਲਸੇ ..........................।

ਨਾਮ ਸਿੰਘ ਸਾਹਿਬ ਕਰਮ ਕਸਾਈਆਂ ਦੇ। ਸਕੇ ਭਾਈ ਪੀਤੀ ਜਾਣ ਖ਼ੂਨ ਭਾਈਆਂ ਦੇ।
'ਜੀਵਨ' ਵਿਨਾਸ਼ ਕਾਲ ਦੇ ਆਸਾਰ ਆ।ਖਾਲਸੇ ..........................।

## ਫ਼ੌਜ ਵਿਚ ਰਹਿੰਦਿਆ ਕੌਤਕ ਕਰਨੇ

### ਦਵੱਈਆ

ਲੈ ਗੁਰਮੰਤਰ ਦਾਤ ਅਮੋਲਕ, ਪਰਤ ਲਾਹੌਰ ਪਧਾਰੇ।
ਦੇ ਕੇ ਕੁਲ ਡਿਊਟੀ ਸਾਰੀ, ਫਿਰ ਵੀ ਰਹਿਣ ਨਿਆਰੇ।
ਪਿਛਲੀ ਰਾਤੀਂ ਕਰ ਇਸ਼ਨਾਨੇ, ਧਿਆਨ ਗੁਰੂ ਦਾ ਧਰਦੇ।
ਦਿਵਸ ਚੜ੍ਹੇ ਗੁਰਬਾਣੀ ਪੜ੍ਹਦੇ, ਫਿਰ ਅਰਦਾਸਾ ਕਰਦੇ।

ਆਪਣੇ ਹੱਥੀਂ ਸੁੱਚ ਸੋਧ ਦਾ, ਲੰਗਰ ਕਰਕੇ ਛਕਦੇ।
ਇੱਕ ਅਕਾਲ ਜਪਣ ਨਿਸ ਬਾਸਰ, ਹੋਰ ਕਿਤੋਂ ਨਾ ਝਕਦੇ।
ਇਕ ਦਿਨ ਲੰਗਰ ਕਰਨ ਲੱਗੇ ਤਾਂ, ਪੜ੍ਹਦੇ ਸੀ ਗੁਰਬਾਣੀ।
ਸੂਬੇਦਾਰ ਤਾਂ ਕਾਹਨ ਸਿੰਘ ਦੇ, ਲਾਂਗਰੀ ਆਖ ਵਖਾਣੀ।

ਪਹਿਲਾਂ ਲੰਗਰ ਅਸਾਂ ਪਕਾਣਾ, ਹੁਕਮ ਸਾਹਬ ਦਾ ਆਇਆ।
ਬੋਲੇ ਨਹੀਂ ਸਤਿਗੁਰ ਜੀ ਅੱਗੋਂ, ਉਸ ਵੱਲ ਨਹੀਂ ਤਕਾਇਆ।
ਸੜੇ ਬਲੇ ਨੇ ਵਾਪਸ ਜਾ ਕੇ, ਤੁਰੰਤ ਸ਼ਕਾਇਤ ਲਗਾਈ।
ਸੂਬੇਦਾਰ ਕਰੋਧਵਾਨ ਹੋ, ਧਮਕੀ ਆਣ ਸੁਣਾਈ।

ਛੋਟੀ ਲੈ ਕ੍ਰਿਪਾਨ ਸਤਿਗੁਰਾਂ, ਲੀਕ ਲੋਹ ਤੇ ਫੇਰੀ।
ਏਧਰ ਅੱਧੀ ਤੁਸੀਂ ਸੰਭਾਲੋ, ਏਧਰ ਅੱਧੀ ਮੇਰੀ।
ਸਤਿਗੁਰ ਤਰਫ਼ੋਂ ਲੋਹ ਤੋਂ ਆਇਆ, ਸੋਨੇ ਦਾ ਚਮਕਾਰਾ।
ਖੜ੍ਹਾ ਖਲੋਤਾ ਵੇਖੀ ਜਾਵੇ, ਸੂਬੇਦਾਰ ਵਿਚਾਰਾ।

ਜਾਂ ਪਰਤੇ ਪ੍ਰਸ਼ਾਦੇ ਤਾਂ ਫਿਰ, ਚਾਂਦੀ ਦਾ ਰੰਗ ਹੋਇਆ।
ਲਾਹ ਲਏ ਪ੍ਰਸ਼ਾਦੇ ਹੋਇਆ, ਫਿਰ ਲੋਹੇ ਦਾ ਲੋਹਿਆ।
ਇਸ ਕੌਤਕ ਨੇ ਕਾਹਨ ਸਿੰਘ ਦੇ, ਲਾਹੀ ਸਿਰੋਂ ਖੁਮਾਰੀ।
ਆਕੜ-ਫਾਕੜ ਸੂਬੇਦਾਰੀ, ਉੱਡ ਪੁੱਡ ਗਈ ਸਾਰੀ।

ਹੋ ਮੁਰੀਦ ਲੱਗਾ ਗੁਰ ਚਰਨੀਂ, ਸੇਵਾ ਨਿਤ ਕਮਾਏ।
ਦੀਨ ਦਿਆਲ ਨੇ ਕੌਤਕ ਇਸਨੂੰ, ਕੇਈ ਕੋਰ ਵਿਖਾਏ।
ਇਕ ਦਿਨ ਵਗਦਾ ਖੂਹ ਵੇਖ ਕੇ, ਤੁਰੰਤ ਭਜਾਏ ਢੱਗੇ।
ਧਰਤੀ ਥੱਲੇ ਖੂਹ ਬਹਿ ਗਿਆ, ਲੋਕੀਂ ਵੇਖਣ ਲੱਗੇ।

ਸੜਦਾ ਮੁਰਦਾ ਕੱਢ ਸਿਵੇ 'ਚੋਂ, ਕਫ਼ਨ ਪਾੜ ਜਲਾਇਆ।
ਪੂਰਨ-ਪੁਰਖ ਜਾਣ ਕੇ ਲੋਕਾਂ, ਚਰਨੀਂ ਸੀਸ ਨਿਵਾਇਆ।
ਇਕ ਦਿਨ ਹੋ ਮਸਤਾਨੀ-ਬਿਰਤੀ, ਕਹੀ ਭਵਿਖਤ ਬਾਣੀ।
ਸਿਖ ਰਾਜ ਦੇ ਬੁਰੇ ਦਿਨਾਂ ਦੀ, ਦੱਸੀ ਖੋਲ੍ਹ ਨਿਸ਼ਾਨੀ।

ਗੁਰਸਿੱਖੀ ਨੂੰ ਮਾਰਨ ਛੁਰੀਆਂ, ਫੜੇ ਮਲੇਸ਼ੀ ਕਾਰੇ।
ਆਗੂ ਦੇਸ਼ਧ੍ਰੋਹੀ ਹੋਏ, ਏਹ ਹਾਰੇ ਕਿ ਹਾਰੇ।
ਏਨੀ ਕਹਿ ਨਿਜ ਸ਼ਸਤਰ ਮਾਰੇ, ਵਿੱਚ ਦਰਿਆ ਵਗਾਹ ਕੇ।
'ਜੀਵਨ ਸਿੰਘਾ' ਸਤਿਗੁਰ ਭੈਣੀ ਸਾਹਿਬ 'ਚ ਪੁੱਜੇ ਆ ਕੇ।

## ਅੰਗਰੇਜ਼ ਆਉਣ ਤੇ ਪੰਜਾਬ ਦੇ ਹਲਾਤ

ਮਨੋਹਰ

ਜਦੋਂ ਹੋਣੀ ਬਦਕਾਰ, ਕੀਤਾ ਖਾਲਸੇ ਤੇ ਵਾਰ,
ਖਾ ਲਏ ਸਿੱਖ ਸਰਦਾਰ, ਚੰਦਰੀ ਤਮਾਮ ਸੀ।
ਹੋ ਗਿਆ ਪੰਜਾਬ ਦੇਸ਼ ਵੀ ਗੁਲਾਮ ਸੀ।

ਜਿਹੜੀ ਖਾਲਸੇ ਦੀ ਸ਼ਾਨ, ਸੁੱਟ ਕੇਸਰੀ ਨਿਸ਼ਾਨ,
ਜਗ੍ਹਾ ਓਸਦੀ ਤੇ ਆਣ, ਰੰਗ ਹੋਰ ਡੁਲ ਗਏ।
ਯੂਨੀਅਨ ਜੈਕ ਦੇ ਨਿਸ਼ਾਨ ਝੁੱਲ ਗਏ।

ਅਣਖੀਲੇ ਸਰਦਾਰ, ਲਏ ਫੁੱਟ ਨੇ ਸੀ ਮਾਰ,
ਦਿੱਤੇ ਜੇਲ੍ਹਾਂ ਵਿੱਚ ਡਾਰ, ਲਾ ਕੇ ਇਲਜ਼ਾਮ ਸੀ।
ਹੋ ਗਿਆ ਪੰਜਾਬ .......................।

ਰੋਹਬ ਗੋਰਿਆਂ ਜਮਾਇਆ, ਗਿਆ ਦੇਸ਼ ਸੀ ਦਬਾਇਆ,
ਹੋਣੀ ਚੱਕਰ ਫਿਰਾਇਆ, ਹੀਰੇ ਖ਼ਾਕ ਰੁਲ ਗਏ।
ਯੂਨੀਅਨ ਜੈਕ ..................................।

ਰਹਿ ਗਏ ਦੇਸ਼ ਦੇ ਧ੍ਰੋਹੀ, ਨਿਰਲੱਜ, ਨਿਰਮੋਹੀ,
ਜਿਨ੍ਹਾਂ ਅਮੀਂ ਜਾਨ ਸੋਈ, ਪੀਤਾ ਬਿਖ ਜਾਮ ਸੀ।
ਹੋ ਗਿਆ ਪੰਜਾਬ ............................।

ਆਈ ਡੈਣ ਮਰੀ ਮਾਂ, ਉਡੇ ਹੰਸ ਬਹਿਗੇ ਕਾਂ,
ਬੈਠ ਭੌਰਿਆਂ ਦੀ ਥਾਂ, ਉੱਤੇ ਭੂੰਡ ਫੁੱਲ ਗਏ।
ਯੂਨੀਅਨ ਜੈਕ ................................।

ਵੇਖ ਵਿਗੜੀ ਕਹਾਣੀ, ਜੀਹਦਾ ਭਰਦੇ ਸੀ ਪਾਣੀ,
ਫੜ ਉਹਦੀ ਮਹਾਰਾਣੀ, ਕਰਤੀ ਬੇਧਾਮ ਸੀ।
ਹੋ ਗਿਆ ਪੰਜਾਬ ..............................।

ਗਏ ਬਚਨਾਂ ਤੋਂ ਡੋਲ, ਸੀ ਦਲੀਪ ਅਣਭੋਲ,
ਹੱਕ ਉਸਦਾ ਵਰੋਲ, ਅਹਿਦ ਨਾਮੇਂ ਭੁੱਲ ਗਏ।
ਯੂਨੀਅਨ ਜੈਕ ..............................।

ਜੇਹੜੇ ਧਰਮ ਅਸਥਾਨ, ਨੇ ਕਰਨ ਲੱਗੇ ਹਾਨ,
ਹੋਈ ਕੌਮ ਸੀ ਬੇਜਾਨ, ਦਿਸਦੀ ਨਾਕਾਮ ਸੀ।
ਹੋ ਗਿਆ ਪੰਜਾਬ ...............................।

ਜਦੋਂ ਸਿਕਾ ਗਿਆ ਠਹਿਰ, ਕੀ ਕਰਨ ਲੱਗੇ ਕਹਿਰ,
ਤੇ ਬੁੱਚੜਖਾਨੇ ਸ਼ਹਿਰ, ਸ਼ਹਿਰ ਵਿੱਚ ਖੁੱਲ੍ਹ ਗਏ।
ਯੂਨੀਅਨ ਜੈਕ ......................................।

ਦੁਖੀ ਦੇ ਸਹਾਰੇ ਦਾ, ਤੇ ਧਰਮ ਰਖਵਾਰੇ ਦਾ,
ਦੇਸ਼ ਦੇ ਦੁਲਾਰੇ ਦਾ, ਨਾ ਰਿਹਾ ਨਾਮ ਸੀ।
ਹੋ ਗਿਆ ਪੰਜਾਬ .........................।

ਭਲਾ ਉਫ਼ ਕੌਣ ਕਰੇ, ਜਿਹੜਾ ਕਰੇ ਸੋਈ ਮਰੇ,
ਛੰਦ 'ਜਿਊਣ ਸਿੰਘ' ਭਰੇ, ਹੋ ਚਿਰਾਗ ਗੁੱਲ ਗਏ।
ਯੂਨੀਅਨ ਜੈਕ ...............................।

## ਸਤਿਗੁਰੂ ਜੀ ਦਾ ਭੈਣੀ ਸਾਹਿਬ ਨਾਮ ਜਪਣਾ

### ਬੈਂਤ

ਭੈਣੀ ਸਾਹਿਬ ਰਹਿ ਕੇ ਰੱਬੀ ਰੰਗ ਅੰਦਰ, ਨਾਮ ਬਾਣੀ ਦਾ ਕਰਨ ਅਭਿਆਸ ਲੱਗੇ।
ਕੂੜ ਕਾਰ ਅਸਾਰ ਬੇਕਾਰ ਤਜ ਕੇ, ਮੋਹ ਮਾਇਆ ਤੋਂ ਰਹਿਣ ਉਦਾਸ ਲੱਗੇ।
ਕਿਰਤ ਧਰਮ ਸੀ ਨਿਰਤ ਨਿਰੰਕਾਰ ਦੀ ਨੂੰ, ਆਸ਼ਕ ਰੱਬ ਦਾ ਸਦਾ ਪਹਿਚਾਣਦਾ ਏ।
ਹੱਥ ਕਾਰ ਵੱਲੇ ਚਿਤ ਯਾਰ ਵੱਲੇ, ਅੱਖਰ ਚਾਰ ਆਹਾਰ ਜ਼ਬਾਨ ਦਾ ਏ।

ਪਿਛਲੀ ਰਾਤ ਪ੍ਰਭਾਤ ਇਸ਼ਨਾਨ ਕਰਕੇ, ਜਾ ਅਕਾਲ ਬੁੰਗੇ ਡੇਰਾ ਲਾਂਵਦੇ ਨੇ।
ਸੁਧ ਚਿਤ ਨਿਤ ਨਾਮ ਅਕਾਲ ਜਪਦੇ, ਰੱਬੀ ਰਹਿਮਤਾਂ ਰਿਦੇ ਵਸਾਂਵਦੇ ਨੇ।
ਚੜੇ ਦਿਵਸ ਗੁਰਬਾਣੀ ਦਾ ਪਾਠ ਕਰਦੇ, ਖੁੱਲ੍ਹਾ ਖਾਸ ਖ਼ਜ਼ਾਨਾ ਗਿਆਨ ਦਾ ਏ।
ਹੱਥ ਕਾਰ ....................................................।

ਚੱਲਦੇ ਫਿਰਦੇ ਅਹਾਰ ਵਿਹਾਰ ਕਰਦੇ, ਰਸਨਾ ਰਸ ਭਿੱਜੀ ਰਟੀ ਜਾਂਵਦੀ ਏ।
ਠੰਡੀਠਾਰ ਕਰਤਾਰ ਦੀ ਤਾਰ ਮਿੱਠੀ, ਰੋਮ ਰੋਮ ਦੇ ਵਿੱਚ ਗੁੰਜਾਂਵਦੀ ਏ।
ਮੰਤਰ-ਮੁਗਧ-ਮਸਤੀ, ਵਸੇ ਪ੍ਰੇਮ ਬਸਤੀ, ਵਾਸੀ ਏਸਦਾ ਰੂਪ ਭਗਵਾਨ ਦਾ ਏ।
ਹੱਥ ਕਾਰ ....................................................।

ਏਸੇ ਨਸ਼ੇ ਅੰਦਰ ਨਾਨਕ ਦੇਵ ਸਤਿਗੁਰ, ਸਾਰਾ ਬੋਹਲ ਤੇਰਾਂ ਤੇਰਾਂ ਤੋਲਿਆ ਸੀ।
ਤੂੰ ਤੂੰ ਕਰਤਾ ਤੂੰ ਤੂੰ ਹੂਆ, ਏਹੋ ਭਗਤ ਕਬੀਰ ਵੀ ਬੋਲਿਆ ਸੀ।
ਨਾਮਦੇਵ ਤਿਰਲੋਚਨ ਨੂੰ ਆਖਿਆ ਸੀ, ਪੜਦਾ ਲਾਹ ਕੇ ਵੇਖ ਅਗਿਆਨ ਦਾ ਏ।
ਹੱਥ ਕਾਰ ....................................................।

ਜਪਦੇ ਜਾਪ ਅਕਾਲ ਦੀ ਕਲਾ ਪਾਈ, ਭਗਤੀ ਨਾਲ ਸ਼ਕਤੀ ਚਲੀ ਆਂਵਦੀ ਏ।
ਮੱਥੇ ਜੋਤ ਚਮਕੇ ਚੇਹਰਾ ਨੂਰ ਭਰਿਆ, ਰਿਧ ਸਿਧ ਆ ਸੀਸ ਝੁਕਾਂਵਦੀ ਏ।
ਬੋਲ ਬਾਣੀ ਦੇ ਵਿੱਚ ਤਾਸੀਰ ਆਈ, ਮੁੱਖਵਾਕ ਜਿਉਂ ਤੀਰ ਕਮਾਨ ਦਾ ਏ।
ਹੱਥ ਕਾਰ ....................................................।

ਇੱਕ ਰੋਜ਼ ਆ ਹੋਈ ਆਕਾਸ਼ਬਾਣੀ, ਬਚਨ ਗੁਰੂ ਦਸਮੇਸ਼ ਦਾ ਪਾਲਣਾ ਏ।
ਕਲੂ ਕਾਲ ਦੇ ਵਹਿਣ 'ਚੋਂ ਕੱਢਕੇ ਤੇ, ਪੰਥ ਖਾਲਸਾ ਤੁਸਾਂ ਸੰਭਾਲਣਾ ਏ।
'ਜੀਵਨ' ਜੁਗਤ ਦੇ ਕੇ ਮੁਕਤ ਭੁਗਤ ਦੇ ਕੇ, ਜਾਮਾਂ ਬਦਲਨਾ ਫੇਰ ਇਨਸਾਨ ਦਾ ਏ।
ਹੱਥ ਕਾਰ ....................................................।

## ਸ੍ਰੀ ਭੈਣੀ ਸਾਹਿਬ ਚੋਂ ਆਜ਼ਾਦੀ ਦੀ ਕੂਕ ਮਾਰਨੀ

### ਕੋਰੜਾ

ਭੈਣੀ ਸਾਹਿਬ ਵਿੱਚੋਂ ਰਾਮ ਸਿੰਘ ਕੂਕਿਆ।ਜਿਲ੍ਹੇ ਲੁਧਿਆਣੇ ਵਿੱਚੋਂ ਨਾਦ ਫੂਕਿਆ।
ਬੁੱਕਿਆ ਮੈਦਾਨ ਵਿੱਚ ਆਣ ਸ਼ੇਰ ਆ।ਜਾਗ ਪਈ ਪੰਜਾਬ ਦੀ ਅਣਖ ਫੇਰ ਆ।

ਦੇਸ਼ ਦਾ ਪੁਜਾਰੀ ਪੁਤਲਾ ਸਚਾਈ ਦਾ।ਰਸਤਾ ਅਨੋਖਾ ਹੈ ਅਨੋਖੇ ਰਾਹੀ ਦਾ।
ਉੱਠੋ ਦੇਸ਼ ਵਾਸੀਓ ਹੋਈ ਸਵੇਰ ਆ।ਜਾਗ ..............................।

ਆਉ ਜੀਹਨੇ ਬਿਖਮ ਨਦੀ ਨੂੰ ਤਰਨਾ।ਆਉ ਜੀਹਨੇ ਪੰਧ ਹੈ ਜਮਾਂ ਦਾ ਹਰਨਾ।
ਆਉ ਜੀਹਨੇ ਕੱਟਣੀ ਕੰਡਾਲੀ ਬੇਰ ਆ।ਜਾਗ ...............................।

ਆਉ ਜੀਹਨੇ ਵੱਟੇ ਸਿਰਾਂ ਦੇ ਬਨੌਣੇ ਆ।ਆਉ ਜੀਹਨੇ ਇਸ਼ਕ ਬਜ਼ਾਰ ਲੌਣੇ ਆ।
ਆਉ ਜੀਹਨੇ ਤੋਲਣੇ ਮਣਾਂ ਦੇ ਸੇਰ ਆ।ਜਾਗ ...............................।

ਆਉ ਜੀਹਨੇ ਮਿਲਣਾ ਰਾਂਝੇ ਫਕੀਰ ਨੂੰ।ਆਉ ਜੀਹਨੇ ਵਰਨਾ ਆਜ਼ਾਦੀ ਹੀਰ ਨੂੰ।
ਆਉ ਜੀਹਨੇ ਢਾਵਣਾ ਗੁਲਾਮੀ ਢੇਰ ਆ।ਜਾਗ ...............................।

ਆਉ ਜੀਹਨੇ ਵਾਰ ਹੈ ਸ਼ਮ੍ਹਾਂ ਤੇ ਕਰਨਾ।ਆਉ ਜੀਹਨੇ ਮਰਕੇ ਨਹੀਂ ਫੇਰ ਮਰਨਾ।
ਆਉ ਜੀਹਨੇ ਰੱਖੀ ਦੇਸ਼ ਨਾਲ ਮੇਰ ਆ।ਜਾਗ ...............................।

ਆਉ ਜੀਹਨੇ ਪੈਰ ਰੱਖਣਾ ਅੰਗਾਰ ਤੇ।ਆਉ ਜੀਹਨੇ ਨੱਚਣਾ ਖੰਡੇ ਦੀ ਧਾਰ ਤੇ।
ਆਉ ਜੀਹਨੇ ਸਦਾ ਵਧਣਾ ਅਗੇਰ ਆ।ਜਾਗ ...............................।

ਆਉ ਜੀਹਨੇ ਸੁਖ ਸੂਲੀ ਦਾ ਹੈ ਮਾਨਣਾ।ਆਉ ਜੀਹਨੇ ਬਣਨਾ ਕਿਸੇ ਲਈ ਚਾਨਣਾ।
ਆਉ ਜੀਹਨੇ ਦੂਰ ਕਰਨਾ ਅੰਧੇਰ ਆ।ਜਾਗ ..............................।

ਆਉ ਜੀਹਨੇ ਸਬਕ ਆਜ਼ਾਦੀ ਪਾਵਣਾ।ਆਉ ਜੀਹਨੇ ਸੀਸ ਦਾਖਲੇ ਤੇ ਲਾਵਣਾ।
ਆਉ ਜੀਹਨੇ ਨਿੱਤ ਦਾ ਮਕੌਣਾ ਝੇਰ ਆ।ਜਾਗ ..............................।

ਆਉ ਜੀਹਨੇ ਤੋਪ ਚੱਲਦੀ ਨੂੰ ਠਾਰਨਾ।ਆਉ ਜੀਹਨੇ ਲਾੜੀ ਮੌਤ ਨੂੰ ਵੰਗਾਰਨਾ।
ਆਉ ਜੀਹਨੇ ਆਵਣਾ ਨਾ ਦੂਜੀ ਵੇਰ ਆ।ਜਾਗ ..............................।

ਆਉ ਜੀਹਨੇ ਸੀਸ ਨੂੰ ਤਲੀ ਤੇ ਰੱਖਣਾ।ਆਉ ਜੀਹਨੇ ਅਮੀਂ ਦਾ ਪਿਆਲਾ ਚੱਖਣਾ।
ਆਉ ਜੀਹਨੇ ਦੀਪ ਬਣਨਾ ਦਲੇਰ ਆ।ਜਾਗ ..............................।

ਫੁੱਲਾਂ ਦੀ ਜਗ੍ਹਾ ਲੈ ਛੁਰੀਆਂ ਦੇ ਹਾਰ ਨੂੰ।ਆਉ ਜੀਹਨੇ ਪੂਜਣਾ ਆਜ਼ਾਦੀ ਨਾਰ ਨੂੰ।
'ਜੀਵਨ' ਸਿਰਾਂ ਦੇ ਕਰ ਨਲਯੇਰ ਆ।ਜਾਗ ..............................।

## ਸੰਤ ਖਾਲਸਾ ਸਾਜਨਾ

ਦੋਤਾਰਾ

ਏਹ ਕੂਕ ਅਗੰਮੀ ਸੀ, ਫਿਰ ਗਈ ਹਰ ਹਿਰਦੇ ਵਿਚਕਾਰੀ।
ਇੱਕ ਵਾਰ ਹਲੂਣਾ ਖਾ, ਉੱਠੇ ਜਾਗ ਸਭੇ ਨਰ ਨਾਰੀ।
ਜਿਉਂ ਰਾਤ ਅੰਧੇਰੀ ਮੇਂ, ਪੈਂਦਾ ਬਿਜਲੀ ਦਾ ਚਮਕਾਰਾ।
ਇਸ ਭਾਨ ਆਜ਼ਾਦੀ ਦੇ, ਕੀਤਾ ਆਣ ਫੇਰ ਉਜਿਆਰਾ।

ਜੋ ਮੰਦਰ ਸਿੱਖੀ ਦਾ, ਕਲਗੀਧਰ ਨੇ ਸੀ ਉਸਰਾਇਆ।
ਜਿਸ ਨੂੰ ਫੁੱਟ ਝੱਖੜ ਨੇ, ਢਾਹ ਕੇ ਮਿੱਟੀ ਨਾਲ ਮਿਲਾਇਆ।
ਉਸਦੀ ਨੀਂਹ ਰੱਖਣ ਲਈ, ਕੀਤਾ ਉੱਦਮ ਆਪ ਦੁਬਾਰਾ।
ਇਸ ਭਾਨ ..................................।

ਉਨੀ ਸੌ ਚੌਦਾਂ ਦਾ, ਨੀਯਤ ਕਰਕੇ ਦਿਵਸ ਵਿਸਾਖੀ।
ਸਾਜੇ ਪੰਜ ਪਿਆਰੇ ਨੇ, ਅੰਮ੍ਰਿਤ ਖੰਡੇ ਦੇ ਅਭਿਲਾਖੀ।
ਪੰਜਾਂ ਪ੍ਰਵਾਨਾਂ ਦੇ ਦਸਾਂ, ਨਾਮ ਗਰਾਮ ਉਚਾਰਾ।
ਇਸ ਭਾਨ ..................................।

ਨਗਰ ਚੱਕ ਕੂਕਿਆਂ ਦਾ, ਨਿਹੰਗ ਕਾਹਨ ਸਿੰਘ ਬਲਕਾਰੀ।
ਜਿਸਨੇ ਸਿੱਖ ਰਾਜ ਸਮੇਂ, ਕੀਤੀ ਫ਼ੌਜੀ ਸੂਬੇਦਾਰੀ।
ਪਹਿਲਾ ਗੁਰਸਿੱਖੀ ਦਾ, ਪਾਇਆ ਮਾਣ ਏਸ ਨੇ ਭਾਰਾ।
ਇਸ ਭਾਨ ..................................।

ਵਸਨੀਕ ਸੁਧਾਸਰ ਦਾ, ਦੂਜਾ ਲਾਭ ਸਿੰਘ ਸੀ ਰਾਗੀ।
ਪ੍ਰਗਟ ਭਲ ਭਾਗ ਭਇਆ, ਹੋਇਆ ਗੁਰ ਚਰਨਨ ਅਨੁਰਾਗੀ।
ਰਸੀਆ ਗੁਰਬਾਣੀ ਦਾ, ਪੜ੍ਹਦਾ ਸ਼ਬਦ ਗੁਰੂ ਕੇ ਦੁਵਾਰਾ।
ਇਸ ਭਾਨ ..................................।

ਤੀਜੇ ਆਤਮ ਰਸ ਲੀਤਾ, ਆਤਮਾ ਸਿੰਘ ਲੱਗਾ ਗੁਰ ਚਰਨੀਂ।
ਲੈ ਅੰਮ੍ਰਿਤ ਦਾਤ ਹੋਈ, ਉੱਚੀ ਸੁੱਚੀ ਕਹਿਣੀ ਕਰਨੀਂ।
ਜੂਹ ਕੋਟ ਸਿਆਲ ਜਿਲ੍ਹਾ, ਨਗਰ ਨਾਮ ਹੈ ਆਲੋ ਮੁਹਾਰਾ।
ਇਸ ਭਾਨ ..................................।

ਚੌਥਾ ਗੁਰਸਿੱਖ ਹੋਇਆ, ਦੁਰਗਾਪੁਰ ਨਗਰ ਦਾ ਵਾਸੀ।
ਆ ਜਿਲ੍ਹੇ ਜਲੰਧਰ ਤੋਂ, ਗੁਰ ਕੀ ਸ਼ਰਨ ਲਈ ਅਬਿਨਾਸੀ।
ਕਰ ਸ਼ੁੱਧ ਰਿਦਾ ਆਇਆ, ਸੁੱਧ ਸਿੰਘ ਕੀਆ ਨਾਮ ਉਚਾਰਾ।
ਇਸ ਭਾਨ ..................................। ।

ਪੰਜਵਾਂ ਨੈਣਾ ਸਿੰਘ ਕਹਾਂ, ਹੈ ਦਿਬ-ਦ੍ਰਿਸ਼ਟੀ ਨੈਣਾਂ ਵਾਲਾ।
ਤਜ ਰਾਗ ਦਵੈਸ਼ ਕੀਆ, ਬੁੱਧੀ ਉਜਲੀ ਰਿਧਾ ਉਜਾਲਾ।
ਵਾਸੀ ਵਰਿਆਹਾਂ ਦਾ, ਤਾਰਨ ਤਰਨ ਤਸੀਲ ਮਝਾਰਾ।
ਇਸ ਭਾਨ ..................................।

ਪਹਿਲੇ ਦਿਨ ਖੰਡੇ ਦਾ, ਅੰਮ੍ਰਿਤ ਪੰਜਾਂ ਤਾਈਂ ਛਕਾਇਆ।
ਫਿਰ ਦੇਸ਼ ਪੰਜਾਬ ਸਾਰਾ, ਨਿਸ ਦਿਨ ਚਰਨੀਂ ਝੁਕਦਾ ਆਇਆ।
ਇੱਕ ਕੌਮੀ 'ਜੀਵਨ' ਦਾ, ਕੀਤਾ ਖੜਾ ਨਿਸ਼ਾਨ ਨਿਆਰਾ।
ਇਸ ਭਾਨ ..................................।

## ਨਾਮਧਾਰੀ ਪੰਥ ਦਾ ਪ੍ਰਚਾਰ ਹੋਣਾ

### ਕੋਰੜਾ

ਪਾਰਸ ਹੈ ਜਿਵੇਂ ਲੋਹੇ ਨੂੰ ਸੰਵਾਰਦੀ।ਤਿਵੇਂ ਸਤ ਪੁਰਸ਼ਾਂ ਦੀ ਛੋਹ ਤਾਰਦੀ।
ਫੈਲਿਆ ਸੁਜਸ ਜਸ ਆਰ ਪਾਰ ਆ।ਹੋਣ ਲੱਗਾ ਨਾਮਧਾਰੀ ਪ੍ਰਚਾਰ ਆ।

ਚੰਦਨ ਨਜ਼ੀਕ ਜਿਵੇਂ ਨਾਗ ਆਂਵਦੇ।ਲੈ ਕੇ ਸੁਖ ਸ਼ਾਂਤ ਤਪਤ ਬੁਝਾਂਵਦੇ।
ਝੁਕਿਆ ਵਿਕਾਰੀ ਤਿਵੇਂ ਸੰਸਾਰ ਆ।ਹੋਣ ਲੱਗਾ ......................।

ਆਪ ਸਤਿਗੁਰੂ ਪ੍ਰਉਪਕਾਰ ਲਈ।ਪਾਏ ਚਾਲੇ ਦੇਸ਼ ਕੌਮ ਦੇ ਸੁਧਾਰ ਲਈ।
ਮੋਹੇ ਜਾਂਦੇ ਲੋਕ ਕਰਕੇ ਦੀਦਾਰ ਆ।ਹੋਣ ਲੱਗਾ .....................।

ਜਿੱਥੇ ਜਿੱਥੇ ਜਾ ਕੇ ਚਰਨ ਟਿਕਾਂਵਦੇ।ਭੌਰਿਆਂ ਦੇ ਵਾਂਗ ਲੋਕ ਲਿਪਟਾਂਵਦੇ।
ਲੈ ਕੇ ਨਾਮ-ਦਾਨ ਤਜਦੇ ਵਿਕਾਰ ਆ।ਹੋਣ ਲੱਗਾ .....................।

ਐਸਾ ਨਸ਼ਾ ਔਂਦਾ ਗੁਰੂ ਦੇ ਦੀਦਾਰ ਦਾ।ਪੋਸਤ, ਸ਼ਰਾਬ, ਫੀਮ, ਭੰਗ ਟਾਰਦਾ।
ਉਤਰੇ ਨਾ ਨਾਮ ਨਸ਼ੇ ਦਾ ਖੁਮਾਰ ਆ।ਹੋਣ ਲੱਗਾ .....................।

ਸੁਰਤੀ ਵਿਕਾਰਾਂ ’ਚੋਂ ਨਿਕਲ ਜਾਂਵਦੀ।ਚੋਰੀ, ਯਾਰੀ, ਠੱਗੀ, ਹੱਤਿਆ ਤਜਾਂਵਦੀ।
ਹੁੰਦਾ ਸਾਫ਼ ਖਾਣ-ਪੀਣ ਤੇ ਵਿਹਾਰ ਆ।ਹੋਣ ਲੱਗਾ .....................।

ਚਿਲਮਾਂ ਤੇ ਹੁੱਕੇ ਭੰਨ ਤੇ ਅਨਾੜੀਆਂ।ਮੋਨਿਆਂ ਨੇ ਰੱਖ ਲਈਆਂ ਕੇਸ ਦਾੜ੍ਹੀਆਂ।
ਪਾਂਵਦੇ ਕਛਹਿਰੇ ਧੋਤੀਆਂ ਉਤਾਰ ਆ।ਹੋਣ ਲੱਗਾ .....................।

ਕੰਘਾ, ਕੜਾ ਪਹਿਨਕੇ ਤੇ ਕਿਰਪਾਨ ਆ।ਸਿੰਘ ਸਜ ਜਾਂਦੇ ਕਰ ਸੁਧਾ ਪਾਨ ਆ।
ਸੰਤ-ਸ਼ਿਪਾਹੀ ਸੋਂਹਦੇ ਸਰਦਾਰ ਆ।ਹੋਣ ਲੱਗਾ .....................।

ਨਗਰਾਂ ’ਚ ਲੱਗੇ ਸੱਜਣ ਦੀਵਾਨ ਆ।ਸਾਜਾਂ ਨਾਲ ਪੈਂਦੀ ਗੂੰਜ ਅਸਮਾਨ ਆ।
ਹੁੰਦੀ ਰੱਬੀ-ਰੰਗ ਦੀ ਨਿਰਤਕਾਰ ਆ।ਹੋਣ ਲੱਗਾ .....................।

ਲੱਖਾਂ ਦੀ ਤਾਦਾਦ ਸਜੇ ਨਰ ਨਾਰੀਆਂ।ਦੇਸ਼ ਦੀ ਆਜ਼ਾਦੀ ਦੀਆਂ ਕੂਕਾਂ ਮਾਰੀਆਂ।
ਬਿੱਲਿਓ ਹੋ ਜਾਉ ਸਾਗਰਾਂ ਤੋਂ ਪਾਰ ਆ।ਹੋਣ ਲੱਗਾ .....................।

ਪਿਆ ਝਲਕਾਰਾ ਖਾਲਸੇ ਦੀ ਤਾਬ ਦਾ।ਰੰਗ ਰੂਪ ਗਿਆ ਬਦਲ ਪੰਜਾਬ ਦਾ।
‘ਜੀਵਨ’ ਜੀ ਕੰਬੀ ਗੋਰੀ ਸਰਕਾਰ ਆ।ਹੋਣ ਲੱਗਾ .....................।

# ਅੰਗਰੇਜ਼ ਦੇ ਬਾਈ ਕਾਟ ਦਾ ਐਲਾਨ

ਕੋਰੜਾ

ਝੰਡਾ ਦੁੱਧ ਚਿੱਟਾ ਗੱਡਿਆ ਨਿਸ਼ਾਨ ਆ।ਦੇਸ਼ ਦੀ ਆਜ਼ਾਦੀ ਦਾ ਕੀਤਾ ਐਲਾਨ ਆ।
ਸੱਚਾ ਪਾਤਸ਼ਾਹ ਸਿਖਿਆ ਉਚਾਰ ਦਾ।ਕੀਤਾ ਬਾਈਕਾਟ ਗੋਰੀ ਸਰਕਾਰ ਦਾ।

ਕਰਨੀ ਗੁਲਾਮਾਂ ਬੰਦਿਆਂ ਦੀ ਰੀਸ ਨਹੀਂ।ਯੂਨੀਅਨ ਜੈਕ ਨੂੰ ਝੁਕਾਣਾ ਸੀਸ ਨਹੀਂ।
ਰਾਜ-ਪ੍ਰਬੰਧ ਆਪਣਾ ਸੁਧਾਰ ਦਾ।ਕੀਤਾ ..............................।

ਕੱਢਕੇ ਵਿਖਾਂਵਦੇ ਜੋ ਅੱਖਾਂ ਗਹਿਰੀਆਂ।ਛੱਡ ਦਿਉ ਇਹਨਾਂ ਦੇ ਥਾਣੇ ਕਚਹਿਰੀਆਂ।
ਕੱਖ ਮੁੱਲ ਨਹੀਂ ਗੁਲਾਮਾਂ ਦੀ ਪੁਕਾਰ ਦਾ।ਕੀਤਾ ..............................।

ਥਾਪੇ ਸੂਬੇਦਾਰ ਅਤੇ ਜਥੇਦਾਰ ਨੇ।ਵੰਡ ਤੇ ਇਲਾਕੇ ਤਰਤੀਬਵਾਰ ਨੇ।
ਏਹ ਹੈ ਪ੍ਰਬੰਧ ਅਦਲੀ ਵਿਹਾਰ ਦਾ।ਕੀਤਾ ..............................।

ਕੀਤੇ ਹਲਕਾਰੇ ਆਪਣੇ ਤਿਆਰ ਆ।ਚਿੱਠੀ ਪੱਤਰਾਂ ਦੇ ਤੋਰ ਲਏ ਵਿਹਾਰ ਆ।
ਕਾਰਡ ਤਿਆਗੋ ਡਾਕਖਾਨੇ ਤਾਰ ਦਾ।ਕੀਤਾ ..............................।

ਕੱਪੜਾ ਵਦੇਸ਼ੀ ਅੰਗ ਨਹੀਂ ਲਗਾਵਣਾ।ਕੱਤਿਆ ਘਰਾਂ ਦਾ ਖੱਦਰ ਹੰਢਾਵਣਾ।
ਕਰਨਾ ਪ੍ਰਹੇਜ਼ ਖੰਡ, ਚਾਹ, ਆਹਾਰ ਦਾ।ਕੀਤਾ ..............................।

ਪੜ੍ਹੋ ਨਾ ਸਕੂਲੇ ਵਿਦਿਆ ਮਲੇਛ ਦੀ।ਨੌਕਰੀ ਮਲੇਛ ਦੀ ਗਦਾਰੀ ਦੇਸ਼ ਦੀ।
ਦੇਸ਼-ਦੋਸ਼ੀ ਤਾਈਂ ਜਗ ਫਿਟਕਾਰ ਦਾ।ਕੀਤਾ ..............................।

ਫ਼ਸਲਾਂ ਨੂੰ ਪਾਣੀ ਨਹਿਰ ਦਾ ਨਹੀਂ ਭਰਨਾ।ਰੇਲਾਂ, ਗੱਡੀਆਂ 'ਚ ਨਹੀਂ ਸਫ਼ਰ ਕਰਨਾ।
ਚੁੱਕਣਾ ਨਹੀਂ ਮੰਡੀਆਂ 'ਚੋਂ ਮਾਲ ਬਾਹਰ ਦਾ।ਕੀਤਾ ..............................।

ਕਿਹਾ ਸੰਗਤਾਂ ਨੂੰ ਦੇ ਕੇ ਸਾਰ ਸਿੱਖਿਆ।ਦੇਸ਼ ਦਾ ਆਜ਼ਾਦ ਕਰਨਾ ਭਵਿੱਖ ਆ।
'ਜੀਵਨ' ਜੀ ਕਰੋ ਕੰਮ ਪ੍ਰਚਾਰ ਦਾ।ਕੀਤਾ ..............................।

*******************************

## ਪ੍ਰਸੰਗ-ਰਾਏ ਸਿੰਘ

ਭਾਈ ਰਾਏ ਸਿੰਘ ਜੀ ਦਾ ਪਿੰਡ ਮਦੀਰ ਜਿਲਾ ਫ਼ਿਰੋਜ਼ਪੁਰ ਸੀ। ਭਾਈ ਸਾਹਿਬ ਸ੍ਰੀ ਅੰਮ੍ਰਿਤਸਰ ਵਿਚ ਵਿਦਿਆ ਗ੍ਰਹਿਣ ਕਰਦੇ ਸਨ। ਇਕ ਦਿਨ ਮਨ ਵਿਚ ਵਿਚਾਰ ਆਇਆ ਕਿ ਸੰਸਾਰ ਤੇ ਕੋਈ ਸੱਚਾ ਗੁਰੂ ਹੈ ? ਜਿਸਨੂੰ ਮਿਲ ਕੇ ਮਨ ਸ਼ਾਂਤੀ ਆਵੇ। ਗੁਰੂ ਦੀ ਭਾਲ ਵਿਚ ਕਈ ਥਾਂਵਾਂ ਤੇ ਗਏ ਪਰ ਮਨ ਨੂੰ ਸ਼ਾਂਤੀ ਨਹੀਂ ਮਿਲੀ। ਇਕ ਦਿਨ ਸਤਿਗੁਰੂ ਰਾਮ ਸਿੰਘ ਜੀ ਨੇ ਦਰਸ਼ਨ ਦੇ ਕੇ ਕਿਹਾ ਰਾਏ ਸਿੰਘ ਭੈਣੀ ਸਾਹਿਬ ਆ ਜਾ। ਪੁਛਦਾ ਪੁਛਾਂਉਦਾ ਭੈਣੀ ਸਾਹਿਬ ਪਹੁੰਚਿਆ, ਸਤਿਗੁਰਾਂ ਦੇ ਦਰਸ਼ਨ ਕਰ ਮਨ ਸ਼ਾਂਤ ਹੋ ਗਿਆ। ਸਤਿਗੁਰ ਜੀ ਨੇ ਭਾਈ ਰਾਏ ਸਿੰਘ ਨੂੰ ਸ੍ਰੀ ਹਜ਼ੂਰ ਸਾਹਿਬ ਜਾ ਕੇ ਦਸਮ ਪਾਤਸ਼ਾਹ ਜੀ ਦੀ ਮਰਿਆਦਾ ਲਿਖ ਕੇ ਲਿਆਉਣ ਦਾ ਹੁਕਮ ਦਿੱਤਾ ਕਿਉਂਕਿ ਉਸ ਸਮੇਂ ਪੰਜਾਬ ਵਿੱਚ ਗੁਰੂ ਗੋਬਿੰਦ ਸਿੰਘ ਦੀ ਮਰਿਆਦਾ ਨਹੀਂ ਰਹੀ ਸੀ। ਸਤਿਗੁਰੂ ਜੀ ਦਾ ਹੁਕਮ ਮੰਨ ਸਿੰਘ ਤੁਰ ਪਿਆ ਰਸਤੇ ਵਿਚ ਭੋਪਾਲ ਦੇ ਜੰਗਲ ਵਿਚ ਇਕ ਠੱਗ ਰਸਤੇ ਦਾ ਸਾਥੀ ਬਣ ਗਿਆ। ਜਦੋਂ ਦੋਵੇਂ ਰਾਤ ਨੂੰ ਸੁਤੇ ਤਾਂ ਸ਼ੇਰ ਪੈ ਗਿਆ। ਸ਼ੇਰ ਨੇ ਉਸ ਠੱਗ ਨੂੰ ਮਾਰ ਦਿੱਤਾ। ਰਾਏ ਸਿੰਘ ਨੇ ਸਤਿਗੁਰਾਂ ਦੇ ਚਰਨਾਂ ਵਿੱਚ ਅਰਦਾਸ ਕੀਤੀ। ਸ਼ੇਰ ਕੋਲ ਫਸੇ ਰਾਏ ਸਿੰਘ ਦੀ ਦਰਸ਼ਨ ਦੇ ਸਹਾਇਤਾ ਕੀਤੀ। ਰਾਏ ਸਿੰਘ ਹਜ਼ੂਰ ਸਾਹਿਬ ਜਾ ਸਾਰੀ ਰਹਿਤ ਮਰਿਆਦਾ ਲਿਖ ਕੇ ਲੈ ਆਇਆ।

## ਭਾਈ ਰਾਏ ਸਿੰਘ ਦੁਆਰਾ ਗੁਰੂ ਦੀ ਭਾਲ ਕਰਨੀ

### ਦਵੱਈਆ

ਸਾਧੂ ਸੰਤ ਮਹੰਤ ਪੂਜਾਰੀ, ਰਾਏ ਸਿੰਘ ਤਕਾਏ।
ਤਟ ਤੀਰਥ ਤੇ ਦੇਵ ਦਵਾਲੇ, ਥਾਂ ਥਾਂ ਚੱਕਰ ਲਾਏ।
ਪਰ ਦਿਲ ਦਾ ਅਗਿਆਨ ਅੰਧੇਰਾ, ਕਿਸੇ ਨਹੀਂ ਗਵਾਇਆ।
ਨਦਰੋ-ਨਦਰ ਨਿਹਾਲ ਕਰੇ ਜੋ, ਨਦਰੀਂ ਕੋਈ ਨਹੀਂ ਆਇਆ।

ਕਰਮ ਕਾਂਡ ਦਾ ਲੋਕ ਵਿਖਾਵਾ, ਭੇਖੀ ਤੱਕੇ ਹਜ਼ਾਰਾਂ।
ਬਗਲ ਸਮਾਧੀ ਨੀਤ ਨਕੰਮੀ, ਜਗਤ ਠੱਗਣ ਦੀਆਂ ਕਾਰਾਂ।
ਜੀਅਹੁ ਮੈਲੇ ਬਾਹਰੋਂ ਨਿਰਮਲ, ਕੂੜਾ ਜਾਲ ਵਿਛਾਇਆ।
ਨਦਰੋ-ਨਦਰ ਨਿਹਾਲ ਕਰੇ ...............................।

ਗੱਲਾਂ ਨਾਲ ਮੁਰੀਦਾਂ ਨੂੰ ਜੋ, ਤੁਰਤ ਬਕੁੰਠ ਪਚਾਵਣ।
ਭੂਤ ਭਵਿਖਤ ਵਰਤਮਾਨ ਦੇ, ਗੁਝੇ ਭੇਦ ਬਤਾਵਨ।
ਪਰ ਨਹੀਂ ਪਤਾ ਪਲਕ ਦਾ ਕੋਈ, ਡੰਭੀ ਕਰਮ ਕਮਾਇਆ।
ਨਦਰੋ ਨਦਰ ਨਿਹਾਲ ਕਰੇ ...............................।

ਧੂਣੀਆਂ ਤਪਦੇ ਜਲ ਮੇਂ ਜਪਦੇ, ਬੈਠੇ ਗੁਫਾ ਖਟਾ ਕੇ।
ਸ਼ਰਦਾ ਸ਼ਾਂਤ ਨਹੀਂ ਧੀਰਜ ਗਈ, ਦੁਬਿਧਾ ਦਿਲੀਂ ਭੰਬਾਕੇ।
ਖਹਿ ਖਹਿ ਜਲਨ ਬਾਂਸ ਅੰਗਿਆਰਾ, ਪਿਆਰ ਨਾ ਰਿਦੇ ਸਮਾਇਆ।
ਨਦਰੋ-ਨਦਰ ਨਿਹਾਲ ਕਰੇ ................................।

ਸਾਧ ਕਲੂ ਦੇ ਕੁਰੰਗੀ ਬੈਠੇ, ਹੰਸਾ ਵਾਂਗ ਚੁਫੇਰੇ।
ਹਿਰਦਾ ਸੁੰਨਾ ਫਲ ਫਿਕੇ, ਫੁੱਲ ਸਿੰਭਲ ਜਹੇ ਉਚੇਰੇ।
ਜਿਉਂ ਸੋਨੇ ਦੀ ਗਾਗਰ ਦੇ ਵਿਚ, ਕੂੜਾ ਕਰਕਟ ਪਾਇਆ।
ਨਦਰੋ-ਨਦਰ ਨਿਹਾਲ ਕਰੇ ................................।

ਕੋਈ ਮੋਨੀ ਕੋਈ ਦੂਧਾਧਾਰੀ, ਕਿਸੇ ਨੇ ਜਟਾਂ ਵਧਾਈਆਂ।
ਪਰ ਇਹ ਵਿਸ਼ੇ ਵਕਾਰੀ ਮੰਜਿਲਾਂ, ਗਈਆਂ ਨਹੀਂ ਮੁਕਾਈਆਂ।
ਜਗਤ ਜਲਧ ਤੇ ਤਰਨ ਵਾਸਤੇ, ਤੁਲਾ ਨਾ ਕਿਸੇ ਬਣਾਇਆ।
ਨਦਰੋ-ਨਦਰ ਨਿਹਾਲ ਕਰੇ ................................।

ਬ੍ਰਹਮ ਸਰੋਤਰੀ ਬ੍ਰਹਮ ਨੇਸ਼ਟੀ, ਬਕਤਾ ਬ੍ਰਹਮ ਗਿਆਨੀ।
ਕਿਤੇ ਨਾ ਉਸਨੂੰ ਨਜ਼ਰੀ ਆਈ, ਇਹੋ ਜਹੀ ਨਿਸ਼ਾਨੀ।
ਦਿਲੀਂ ਭਾਵਨਾ ਹੋਈ ਨਾ ਪੂਰੀ, ਪਰਚਾ ਕਿਸੇ ਨਾ ਲਾਇਆ।
ਨਦਰੋ ਨਦਰ ਨਿਹਾਲ ਕਰੇ ................................।

ਵੱਧ ਹੋਰ ਅਸ਼ਾਂਤੀ ਦਿਲ ਦੀ, ਸਾਂਤ ਕਿਤੋ ਨਹੀਂ ਆਈ।
ਫਿਰ ਉਸਨੇ ਪ੍ਰਮੇਸ਼ਰ ਦੇ ਦਰ, ਏਦਾਂ ਕੂਕ ਸੁਨਾਈ।
ਪਾਰਬ੍ਰਹਮ ਪ੍ਰਮੇਸ਼ਰ ਮੇਰੀ, ਕਰਨੀ ਆਪ ਸਹਾਇਆ।
ਨਦਰੋ ਨਦਰ ਨਿਹਾਲ ਕਰੇ ................................।

ਇਛਾ ਪੂਰ ਸਰਬ ਸੁਖ ਦਾਤਾ, ਰੂਪ ਸਕਾਰ ਵਿਖਾਦੇ।
ਘੁੰਮਣ ਘੇਰੀ ਦੇ ਵਿਚ ਨਈਆ, ਆਪ ਕਿਨਾਰੇ ਲਾ ਦੇ।
ਜਿਉਂ ਧੰਨੇ ਨੂੰ ਪੱਥਰ ਵਿਚੋਂ, ਬਹੁਰ ਪਇਆ ਰਘੁਰਾਇਆ।
ਨਦਰੋ ਨਦਰ ਨਿਹਾਲ ਕਰੇ ................................।

ਰਾਮ ਵਿਯੋਗੀ ਵਾਂਗ ਬਉਰਿਆਂ, ਫਿਰਦਾ ਵਿਚ ਬਜ਼ਾਰਾਂ।
ਚੌਂਕ ਕਰੋੜੀ ਦੇ ਵਿਚ ਮਿਲੀਆਂ, ਆ ਸੱਚੀਆਂ ਸਰਕਾਰਾਂ।
'ਜੀਵਨ ਸਿੰਘਾ' ਰਾਏ ਸਿੰਘ ਤੇ, ਪਿਆ ਅਲੌਕਿਕ ਸਾਇਆ।
ਨਦਰੋ ਨਦਰ ਨਿਹਾਲ ਕਰੇ ................................।

## ਭਾਈ ਰਾਏ ਸਿੰਘ ਨੂੰ ਦਰਸ਼ਨ ਦੇ ਕੇ ਸ੍ਰੀ ਭੈਣੀ ਸਾਹਿਬ ਆਉਣ ਵਾਸਤੇ ਕਹਿਣਾ

### ਪਉੜੀ

ਜਾਂ ਝਲਕ ਨਿਰਾਲੀ ਓਸਦੀ, ਰਾਏ ਸਿੰਘ ਤਕਾਈ।
ਉਹਨੂੰ ਜਾਪੇ ਜੋਤ ਅਕਾਲ ਦੀ, ਅਰਸ਼ਾਂ ਤੋਂ ਆਈ।
ਕਰ ਦਰਸ਼ਨ ਠਰ ਗਈ ਆਤਮਾ, ਦਿਲ ਸ਼ਾਂਤ ਸਮਾਈ।
ਤਾਂ ਚਰਨੀਂ ਝੁਕਿਆ ਸੀਸ ਧੂੜ, ਮੁੱਖ ਮਸਤਕ ਲਾਈ।
ਓਏ ਸਿੱਖਾ, ਭੈਣੀ ਸਾਹਿਬ ਆ, ਉਸ ਆਪ ਸੁਣਾਇਆ।
ਤਾਂ ਉਠਦੇ ਰਾਏ ਸਿੰਘ ਨੂੰ, ਉਹ ਨਦਰ ਨਹੀਂ ਆਇਆ।
ਉਹ ਹੱਕਾ-ਬੱਕਾ ਰਹਿ ਗਿਆ, ਏਹ ਵੇਖ ਨਜ਼ਾਰਾ।
ਉਹਨੂੰ ਜਾਪੇ ਗਿਆ ਹਾਂ ਲੁੱਟਿਆ, ਸਾਰੇ ਦਾ ਸਾਰਾ।
ਜਿਉਂ ਮਣੀ ਗਵਾਚੀ ਨਾਗ ਦੀ, ਹੋ ਗਿਆ ਨਕਾਰਾ।
ਉਹਦਾ ਦਿਲ ਲੈ ਕੇ ਕੋਈ ਤੁਰ ਗਿਆ, ਇੱਕ ਲਾ ਕੇ ਲਾਰਾ।

ਜਿਉਂ ਪਿਆਸੇ ਕੋਲੋਂ ਖੋਹ ਲਿਆ, ਕਿਸੇ ਦੇ ਕੇ ਪਾਣੀ।
ਜਿਉਂ ਗੋਲੀ ਹੋ ਗਈ ਪਰਤਕੇ, ਕੋਈ ਬਣ ਕੇ ਰਾਣੀ।
ਉਸ ਭੈਣੀ ਸਾਹਿਬ ਆਣ ਕੇ, ਗੁਰ-ਦਰਸ਼ਨ ਪਾਇਆ।
ਉਸ ਗੁਰ ਮੰਤਰ ਲੈ ਗੁਰੂ ਤੋਂ, ਦਿਲ ਸ਼ੁਕਰ ਮਨਾਇਆ।
ਉਹਦੇ ਭਰਮ ਅੰਧੇਰੇ ਮਿਟ ਗਏ, ਗੁਰ ਗਿਆਨ ਦੀਪਾਇਆ।
ਉਹਨੇ ਹੀਰਾ ਜਨਮ ਅਮੋਲਕਾ, ਇਉਂ ਲੇਖੇ ਲਾਇਆ।
ਉਹਦੇ ਨੈਣ ਕਟੋਰੇ ਭਰ ਗਏ, ਪੀ ਪ੍ਰੇਮ ਪਿਆਲਾ।
ਉਹ ਤਨ ਮਨ ਭੇਟਾ ਚਾੜ੍ਹਕੇ, ਹੋ ਗਿਆ ਸੁਖਾਲਾ

## ਸਤਿਗੁਰੂ ਜੀ ਨੇ ਭਾਈ ਰਾਏ ਸਿੰਘ ਨੂੰ ਹਜ਼ੂਰ ਸਾਹਿਬ ਜਾ ਕੇ ਰਹਿਤ ਮਰਿਆਦਾ ਲਿਆਉਣ ਦਾ ਹੁਕਮ ਕਰਨਾ

### ਕੋਰੜਾ ਛੰਦ

ਨਿੱਤ ਨਵੇਂ ਚੋਜ ਕਰਦੇ ਦਿਆਲ ਆ।ਇਕ ਦਿਨ ਬੈਠੇ ਸੰਗਤਾਂ ਦੇ ਨਾਲ ਆ।
ਕਹਿਣ ਲੱਗੇ ਮੇਰੇ ਮਨ ਦੀ ਹੈ ਭਾਵਨਾ।ਰਾਏ ਸਿੰਘਾ ਤੂੰ ਹਜ਼ੂਰ ਸਾਹਿਬ ਜਾਵਨਾ।

ਦਸਵੇਂ ਗੁਰਾਂ ਦਾ ਪਾਵਨ ਸਥਾਨ ਆ।ਖਾਲਸੇ ਦਾ ਮਾਨੋ ਤੀਰਥ ਮਹਾਨ ਆ।
ਕਰਦਾ ਪਤਿਤ ਬੰਦਿਆਂ ਨੂੰ ਪਾਵਨਾ।ਰਾਏ ਸਿੰਘਾ ਤੂੰ ਹਜ਼ੂਰ ਸਾਹਿਬ ਜਾਵਨਾ।

ਉਥੇ ਕੀਤੇ ਗੁਰਾਂ ਕੌਤਕ ਅਪਾਰ ਆ।ਘਾਟ ਹੈ ਨਗੀਨਾ, ਘਾਟ ਵੀ ਸ਼ਿਕਾਰ ਆ।
ਮਾਧੋ ਦਾਸ ਸਾਧ ਦੀ ਕਰੀ ਸੰਭਾਵਨਾ।ਰਾਏ ਸਿੰਘਾ ............................।

ਸੰਗਤਾਂ ਅਨੇਕ ਓਸ ਥਾਂ ਤੇ ਤਾਰੀਆਂ।ਉਥੇ ਕਥਾ ਕੀਤੀਆਂ ਬਹੁਤ ਸਾਰੀਆਂ।
ਉਸ ਜਿਹਾ ਹੋਰ ਜੱਗ ਤੇ ਕੋਈ ਥਾਂਵ ਨਾ।ਰਾਏ ਸਿੰਘਾ .......................।

ਰਹਿਤ-ਮਰਿਯਾਦਾ ਸਾਰੀ ਗੁਰੂ-ਘਰ ਦੀ।ਖਾਨ-ਪਾਨ ਅਤੇ ਬੋਲ-ਚਾਲ ਵਰਦੀ।
ਧਰਮ ਕਰਮ ਲਿਖ ਕੇ ਲਿਆਵਨਾ।ਰਾਏ ਸਿੰਘਾ ..............................।

ਸੁਨਣੀ ਕਥਾ ਤੇ ਆਪ ਵੀ ਸੁਣਾਵਨੀ।ਚੜ੍ਹੇ ਜਿਹੜੀ ਭੇਟਾ ਮੂਲ ਨਹੀਂ ਉਠਾਂਵਨੀ।
ਪੈਸਾ ਪਾਈ ਸਾਰਾ ਲੰਗਰ 'ਚ ਪਾਵਨਾ।ਰਾਏ ਸਿੰਘਾ............................।

ਹੱਥੀਂ ਪ੍ਰਸ਼ਾਦਾ ਆਪਣੀ ਪਕਾਇਕੇ।ਛਕੀਂ ਫੇਰ ਪਹਿਲਾਂ ਕਿਸੇ ਨੂੰ ਛਕਾਇਕੇ।
ਸਤਿ ਸੰਤੋਖ 'ਚ ਸਮਾਂ ਬਿਤਾਵਨਾ।ਰਾਏ ਸਿੰਘਾ ..............................।

ਵਾਟ ਹੈ ਦੁਰੇਡੀ ਪੰਥ ਉਦਿਆਨ ਦਾ।ਬਣੇ ਕੋਈ ਭੀੜ ਖਤਰਾ ਪੈ ਜਾਨ ਦਾ।
ਕਰੂਗਾ ਸਹਾਇਤਾ ਗੁਰੂ ਨੂੰ ਧਿਆਵਨਾ।ਰਾਏ ਸਿੰਘਾ ............................।

ਕਰੀ ਨਾ ਵਿਸਾਹ ਸੰਗ ਮਨਮੁੱਖ ਦਾ।ਮਨ ਮੁੱਖ ਹੁੰਦਾ ਕਾਰਨ ਹੈ ਦੁੱਖ ਦਾ।
ਦੁੱਖ ਰੂਪ ਮਾਇਆ ਦੀ ਨਾ ਕਰੀਂ ਭਾਵਨਾ।ਰਾਏ ਸਿੰਘਾ ........................।

ਚੇਤਨ ਦੇ ਜਾਲ ਤੋਂ ਵੀ ਰਹੀਂ ਬਚ ਕੇ।ਇਕ ਇਕ ਕਦਮ ਟਿਕਾਵੀਂ ਜਚ ਕੇ।
ਮੇਰਾ ਉਪਦੇਸ਼ ਦਿਲੋਂ ਨਾ ਭੁਲਾਵਨਾ।ਰਾਏ ਸਿੰਘਾ ............................।

ਆਹ ਲੈ ਪੱਲੇ ਬੰਨ੍ਹ ਲੈ ਖਰਚ ਜਾਣ ਦਾ।ਕਰਾਂਗੇ ਯਤਨ ਵੀ ਪਰਤ ਆਣ ਦਾ।
'ਜੀਵਨ' ਜੀ ਮਨ ਡੋਲਣੋਂ ਬਚਾਵਨਾ।ਰਾਏ ਸਿੰਘਾ ...........................।

## ਰਾਏ ਸਿੰਘ ਨੇ ਹੁਕਮ ਮੰਨ ਕੇ ਹਜ਼ੂਰ ਸਾਹਿਬ ਨੂੰ ਚਾਲੇ ਪਾਉਣੇ

### ਡਿਉੜ

ਰਾਏ ਸਿੰਘ ਸੀਸ ਗੁਰਾਂ ਨੂੰ ਝੁਕਾਇਕੇ, ਕੀਤੀਆਂ ਤਿਆਰੀਆਂ।
ਅੰਗ ਸੰਗ ਰਹਿਣਾ ਦਾਸ ਕੇ ਸਹਾਇਕੇ, ਅਰਜਾਂ ਗੁਜਾਰੀਆਂ।
ਸਾਥੀਆਂ ਨੂੰ ਫਤੇ ਗੁਰੂ ਕੀ ਬੁਲਾਂਵਦਾ, ਰਸਤਾ ਵੀਚਾਰ ਦਾ।
ਚੱਲਿਆ ਹਜ਼ੂਰ ਸਾਹਿਬ ਨੂੰ ਹੈ ਜਾਂਵਦਾ, ਆਸ਼ਕ ਦੀਦਾਰ ਦਾ।

ਜਿਥੇ ਪਵੇ ਸ਼ਾਮ ਕੱਟ ਲੈਂਦਾ ਰਾਤ ਨੂੰ, ਉੱਠਕੇ ਉਸ਼ੇਰ ਨੂੰ।
ਕਰੇ ਇਸ਼ਨਾਨ ਹੋਈ ਪ੍ਰਭਾਤ ਆ, ਤੁਰਦਾ ਅਗੇਰ ਨੂੰ।
ਲੰਘਿਆਂ ਪੰਜਾਬ ਗੁਰੂ ਨੂੰ ਧਿਆਂਵਦਾ, ਮੰਜਲਾਂ ਨੂੰ ਮਾਰਦਾ।
ਚੱਲਿਆ ਹਜ਼ੂਰ ..........................................।

ਵਾਟਾਂ ਨੇ ਲਮੇਰੀਆਂ ਨਾ ਸੰਗ ਸਾਥ ਆ, ਆਸਰਾ ਅਕਾਲ ਦਾ।
ਅੱਗੇ ਇੱਕ ਆ ਗਿਆ ਬਿਖਮ ਪਾਥ ਆ, ਜੰਗਲ ਭੂਪਾਲ ਦਾ।
ਜੀਦ੍ਹਾ ਕੋਈ ਆਰ ਪਾਰ ਨਾ ਦਿਸਾਂਵਦਾ, ਭਿਆਨਕ ਅਕਾਰ ਦਾ।
ਚਲਿਆ ਹਜ਼ੂਰ ...............................................।

ਦੈਂਤ ਕੱਦ ਖੜੇ ਬਿਰਛ ਡਰਾਵਨੇ, ਕਾਲੇ ਧੂਤ ਰੰਗ ਦੇ।
ਝਾੜ ਬੂਟ ਫੈਲੇ ਰਸਤਾ ਲੁਕਾਵਨੇ. ਬਹੁਤ ਹੀ ਕੁਢੰਗ ਦੇ।
ਓਪਰਾ ਕੀ ਜਾਣੂ ਨਿਤ ਦਾ ਖੁੰਝਾਵਦਾ, ਓਜੜ ਸਿਧਾਰ ਦਾ।
ਚੱਲਿਆ ਹਜ਼ੂਰ .............................................।

ਬੈਂਤ ਬਾਂਸ ਭਿਲਛੀ ਸਿੰਬਲ ਅਫਲੇ, ਕਿਕਰ ਕਰੀਰ ਨੇ।
ਝੰਡੀਆਂ ਤੇ ਰੇਰੂ ਸੂਲਾਂ ਨਾਲ ਸਫ਼ਲੇ, ਪੱਛ ਦੇ ਸਰੀਰ ਨੇ।
ਭੂਤਾਂ ਦਾ ਸਟਾਫ ਤਾਲੀਆਂ ਵਜਾਂਵਦਾ, ਮੱਤਿਆਂ ਖੁਮਾਰ ਦਾ।
ਚੱਲਿਆ ਹਜ਼ੂਰ ..........................................।

ਪੁੱਠੀਆਂ ਲਟਕ ਰਹੀਆਂ ਚਮਗਾਦੜਾਂ, ਡਾਲੀਆਂ ਉਲਾਰ ਆ।
ਕਿਰਲੇ ਬਤੋਰੀਆਂ ਉੱਲੂ ਗਲਾਦੜਾਂ, ਆਂਉਦਾ ਨ ਸ਼ੁਮਾਰ ਆ।
ਭਾਰੀ ਬਿਕਰਾਲ ਅਸਰਾਲ ਖਾਂਵਦਾ, ਮੁੱਖੜਾ ਪਸਾਰਦਾ।
ਚੱਲਿਆ ਹਜ਼ੂਰ .............................................।

ਪੈਰ ਪੈਰ ਤੇ ਫਿਰਨ ਨਾਗ ਛੂਕਦੇ, ਭਰੇ ਜ਼ਹਿਰ ਕਹਿਰ ਦੇ।
ਟੋਲਿਆਂ ਦੇ ਟੋਲੇ ਗਿਦੜਾਂ ਦੇ ਕੂਕ ਦੇ, ਬਾਗ ਸੂਰ ਠਹਿਰ ਦੇ।
ਖੂੰ-ਖਾਰ ਸ਼ੇਰ ਰਹੇ ਗਰਜ਼ਾਂਵਦਾ, ਜੋ ਖੈਰ ਨੀ ਗੁਜਾਰਦਾ।
ਚੱਲਿਆ ਹਜ਼ੂਰ ............................................।

ਚੋਰ ਠੱਗ ਡਾਕੂ ਧਾੜਵੀ ਲੁਟੇਰੇ ਵੀ, ਪਾਂਧੀਆਂ ਨੂੰ ਲੁੱਟਦੇ।
ਲੁੱਟ ਪੁੱਟ ਲੈਂਦੇ ਚਾਨਣੇ ਹਨੇਰੇ ਵੀ, ਮਾਰ ਕੁੱਟ ਸੁੱਟਦੇ।
ਕੱਲਾ ਕਾਰਾ ਰਾਹੀ ਸਦਾ ਖੌਫ ਖਾਂਵਦਾ, ਪੈਰ ਨਹੀਂ ਪਸਾਰਦਾ।
ਚੱਲਿਆ ਹਜ਼ੂਰ ................................................।

'ਜਿਊਣ ਸਿੰਘਾ' ਸਿੰਘ ਜੰਗਲਾਂ ਚ ਵੜਿਆ, ਸਤਿਗੁਰੂ ਉਚਾਰ ਕੇ।
ਮਗਰੋਂ ਲੁਟੇਰਾ ਇੱਕ ਮੌਰੀਂ ਚੜਿਆ ,ਬੁਰੀ ਨੀਤ ਧਾਰਕੇ।
ਰਸਦਾਰ ਬੋਲੀ ਬੋਲਕੇ ਬੁਲਾਂਵਦਾ, ਇਸ ਤਰ੍ਹਾਂ ਉਚਾਰਦਾ।
ਚਲਿਆ ਹਜ਼ੂਰ ...............................................।

## ਰਾਏ ਸਿੰਘ ਤੇ ਠੱਗ ਦਾ ਮਿਲਾਪ

### ਲਹਿਰੀਆ

ਭੇਸ ਠੱਗਦਾ ਨੇ ਪੰਜਾਬੀ ਦਾ ਬਣਾ ਲਿਆ।
ਝੱਟ ਨੇੜ ਰਾਏ ਸਿੰਘ ਦਾ ਤਕਾ ਲਿਆ।
ਗੱਲਾਂ ਮਿੱਠੀਆਂ ਦੇ ਨਾਲ ਪ੍ਰਚਾ ਲਿਆ।
ਆਏ ਕਿਧਰੋ ਤੇ ਹੋਏ ਕਿਧਰ ਤਿਆਰ ਆ।
ਧੰਨ ਭਾਗ ਹੋਇਆ ਗੁਰ ਸਿੱਖ ਦਾ ਦੀਦਾਰ ਆ।

ਮਿੱਠ ਬੋਲੜਾ ਮਿਲਾਪੜਾ ਤਕਾਇਕੇ।
ਰਾਏ ਸਿੰਘ ਤਨੋਂ ਮਨੋਂ ਹਰਖਾਇਕੇ।
ਹਿਤੂ ਜਾਣਕੇ ਤੇ ਆਖਦਾ ਸੁਣਾਇਕੇ।
ਅੰਨ ਜਲ ਸਾਰੇ ਸੰਸਾਰ ਨੂੰ ਭੁਆ ਰਿਹਾ।
ਮੈਂ ਤੇ ਯਾਤਰਾ ਹਜ਼ੂਰ ਸਾਹਿਬ ਦੀ ਹਾਂ ਜਾ ਰਿਹਾ।

ਵਾ-ਵਾ ਜੰਮਿਆਂ ਪੁੱਤਰ ਮਾਈ ਕੁੱਖ ਤੋਂ।
ਵੇਖ ਚੰਨ ਸ਼ਰਮਾਏ ਸੋਹਣੇ ਮੁੱਖ ਤੋਂ।
ਘਰੋਂ ਤੁਰਿਆਂ ਇਕੱਲਾ ਕਿਹੜੇ ਦੁੱਖ ਤੋਂ।
ਜਾਪੇ ਹੋ ਗਈ ਏ ਉਲਟ ਤੇਰੇ ਹੋਣਹਾਰ ਆ।
ਧੰਨ ਭਾਗ .......................................।

ਭੁੱਖ ਨੰਗ ਤੇ ਕੰਗਲੀ ਤੋਂ ਨਹੀ ਚੱਲਿਆ।
ਕਿਸੇ ਵੈਰੀ ਨਾ ਸ਼ਰੀਕ ਧਰ ਘੱਲਿਆ।
ਮੈਨੂੰ ਬੰਨ ਕੇ ਲਿਆਈ ਇਕੋ ਗੱਲ ਆ।
ਬਸ ਆਪਣੇ ਗੁਰੂ ਦਾ ਹੁਕਮ ਵਜਾ ਰਿਹਾ।
ਮੈਂ ਤੇ ਯਾਤਰਾ..............................।

ਤੇਰੇ ਸਿਦਕ ਭਰੋਸੇ ਕੀਤਾ ਵੱਸ ਆ।
ਤੇਰੀ ਸੰਗਤ ’ਚੋਂ ਆਵਦਾ ਕੋਈ ਰਸ ਆ।
ਤੈਨੂੰ ਛੱਡਕੇ ਮੈਂ ਸਕਦਾ ਨਾ ਨੱਸ ਆ।
ਦੱਸੋ ਸੇਵਾ ਕੋਈ ਹੋਵੇ ਮੇਰੇ ਦਰਕਾਰ ਆ।
ਧੰਨ ਭਾਗ.................................।

ਭਲਾ ਲੋਕ ਹੈ ਤੂੰ ਮੇਰਾ ਅਨੁਮਾਨ ਆ।
ਏ ਤਾਂ ਜੰਗਲ ਡਰਾਉਣਾ ਬੀਆ ਬਾਨ ਆ।
ਤੇਰੇ ਸਾਥ ਨਾਲ ਲੰਘਣਾ ਅਸਾਨ ਆ।
ਚੰਗੇ ਢੋਅ ਮਹਾਰਾਜ ਆਪ ਹੈ ਢੁਕਾ ਰਿਹਾ।
ਮੈਂ ਤੇ ਯਾਤਰਾ ................................।

ਦਾਸ ਤੁਸਾਂ ਦਾ ਮੈਂ ਸੇਵਾ ਨੂੰ ਕਮਾਵਾਂਗਾ।
ਜਾਣੂ ਰਸਤੇ ਦਾ ਸਹਿਜੇ ਹੀ ਲੈ ਜਾਵਾਂਗਾ।
ਬਣੇ ਭੀੜ ਤਾਂਵੀ ਸਾਥ ਨਾ ਤਜਾਵਾਂਗਾ।
ਪਵੇ ਲੋੜ ਤੇ ਦਿਆਂਗਾ ਜਿੰਦ ਜਾਨ ਵਾਰ ਆ।
ਧੰਨ ਭਾਗ..................................।

ਜਾਦੂ ਰਸਨਾ ਦਾ ਕਰ ਲੈਂਦਾ ਵੱਸ ਆ।
ਰਾਏ ਸਿੰਘ ਗਿਆ ਜਾਲ ਵਿੱਚ ਫਸ ਆ।
ਨਾਲੇ ਗੁਰਾਂ ਦਾ ਸੁਣਾਉਂਦਾ ਜਾਵੇ ਜੱਸ ਆ।
ਭਲੇ ਲੋਕ ਤੇਰੇ ਸਾਥ ਦਾ ਅਨੰਦ ਆ ਰਿਹਾ।
ਮੈਂ ਯਾਤਰਾ .................................।

ਠੱਗ ਸਿੰਘ ਨੂੰ ਕੁਰਾਹੇ ਪਾ ਕੇ ਲੈ ਗਿਆ।
ਪੈ ਗਈ ਸ਼ਾਮ ਤੇ ਜੰਗਲ ਵਿੱਚ ਬਹਿ ਗਿਆ।
ਰਾਤ ਕੱਟ ਲੈ ਹਨੇਰਾ ਹੋਣ ਡਹਿ ਗਿਆ।
ਫਿਰ ਕਰਾਂਗੇ ਸੁਬਾ ਨੂੰ ਅਗਾਹ ਦੀ ਵਿਚਾਰ ਆ।
ਧੰਨ ਭਾਗ ..................................।

ਗੱਲਾਂ ਭੋਲੀਆਂ ਕਰੇ ਕਿਓਂ ਐਵੇ ਭੋਲਿਆ।
ਥੋੜੀ ਦੂਰ ਤੇ ਪੁਲੀਸ ਚੋਂਕੀ ਕੋਲ ਆ।
ਚੱਲ ਉੱਥੇ ਰਾਤ ਕੱਟਾਂਗੇ ਅਡੋਲ ਆ।
ਖੂੰ-ਖਾਰ ਸ਼ੇਰ ਬੇਲੇ ਵਿੱਚ ਗਰਜਾ ਰਿਹਾ।
ਮੈਂ ਤੇ ਯਾਤਰਾ................................।

ਹੋ ਕੇ ਸਿੰਘ ਸੀ ਜੇ ਸ਼ੇਰ ਕੋਲੋ ਡਰਨਾ।
ਕਾਹਨੂੰ ਅੰਮ੍ਰਿਤ ਪਾਨ ਹੈ ਸੀ ਕਰਨਾ।
ਪੂਰੇ ਗੁਰੂ ਕੀ ਜੇ ਲੱਗ ਜਾਈਏ ਸ਼ਰਨਾ।
ਫਿਰ ਆਂਵਦੀ ਨਾ ਕਿਸੇ ਪਾਸਿਓਂ ਵੀ ਹਾਰ ਆ।
ਧੰਨ ਭਾਗ ..................................।

ਏਦਾਂ ਬੋਲੀ ਖਾਕੇ ਰਾਏ ਸਿੰਘ ਬਹਿ ਗਿਆ।
ਅੱਧੀ ਰਾਤ ਸ਼ੇਰ ਠੱਗ ਨੂੰ ਆ ਪੈ ਗਿਆ।
ਓਹਨੂੰ ਮਾਰ ਸਿੰਘ ਨੂੰ ਤਕਾਉਣ ਡਹਿ ਗਿਆ।
ਰਾਏ ਫਸਿਆ ਕੁਸੰਗ ਗੁਰੂ ਨੂੰ ਧਿਆ ਰਿਹਾ।
ਮੈਂ ਤੇ ਯਾਤਰਾ .................................।

## ਸ਼ੇਰ ਵਲੋਂ ਠੱਗ ਨੂੰ ਮਾਰਨਾ, ਰਾਏ ਸਿੰਘ ਵਲੋਂ ਸਤਿਗੁਰਾਂ ਦੇ ਚਰਨਾ ਵਿਚ ਪੁਕਾਰ ਕਰਨੀ

### ਗੀਤ

ਹੋ ਕੇ ਚੀਨੀ ਅਸਵਾਰ ਮਾਲਕਾ, ਤੂੰ ਬਚਾ ਲੈ ਆਣਕੇ,
ਮੇਰੀ ਸੁਣ ਲੈ ਪੁਕਾਰ ਮਾਲਕਾ, ਤੂੰ ਬਚਾ ਲੈ ਆਣਕੇ।

ਰਾਏ ਸਿੰਘ ਦਾ ਖੂਨੀ ਸ਼ੇਰ ਨੇ ਸਾਥੀ ਮਾਰ ਮੁਕਾਇਆ,
ਉਡੇ ਹੋਸ ਹਵਾਸ ਸਿੰਘ ਦੇ ਸਿੰਘ ਨੇ ਸਿੰਘ ਤਕਾਇਆ,
ਕਹਿੰਦਾ ਲਵੀਂ ਆਕੇ ਸਾਰ ਮਾਲਕਾ, ਤੂੰ ਬਚਾ ਲੈ ਆਣਕੇ,
ਮੇਰੀ ਸੁਣ ਲੈ ਪੁਕਾਰ ਮਾਲਕਾ, ਤੂੰ ਬਚਾ ਲੈ ਆਣਕੇ।

ਸੰਗ ਕੁਸੰਗੀ ਦੇ ਨਾਲ ਕਰਕੇ ਕਾਲ ਜਾਲ ਵਿੱਚ ਫਸਿਆ,
ਤੇਰੇ ਬਾਜ ਛੁਡਾਵੇ ਕਿਹੜਾ ਗੱਜ ਗਰਾਹ ਨੇ ਗਰੱਸਿਆ,
ਸਾਥੀ ਹੋ ਗਿਆ ਸ਼ਿਕਾਰ ਮਾਲਕਾ, ਤੂੰ ਬਚਾ ਲੈ ਆਣਕੇ,
ਮੇਰੀ ਸੁਣ ਲੈ ਪੁਕਾਰ ਮਾਲਕਾ, ਤੂੰ ਬਚਾ ਲੈ ਆਣਕੇ।

ਸ਼ਕਲ ਡਰਾਉਣੀ ਕਰਕੇ ਘੂਰੇ ਮੇਰੇ ਵੱਲ ਤਕਾਵੇ,
ਮੈਂ ਵੀ ਜਾਣੀ ਗਿਆ ਜਹਾਨੋਂ ਜਿਸ ਪਲ ਝਪਟ ਚਲਾਵੇ,
ਜਾਣਾ ਝਲਿਆ ਨਹੀਂ ਵਾਰ ਮਾਲਕਾ, ਤੂੰ ਬਚਾ ਲੈ ਆਣਕੇ,
ਮੇਰੀ ਸੁਣ ਲੈ ਪੁਕਾਰ ਮਾਲਕਾ, ਤੂੰ ਬਚਾ ਲੈ ਆਣਕੇ,

ਮੈਂ ਤੇਰਾ ਤੇ ਤੂੰ ਹੈ ਦਾਤਾ ਮੇਰੇ ਪ੍ਰਾਨ ਅਧਾਰਾ,
ਆਪਣੇ ਸੇਵਕ ਕੀ ਰੱਖ ਆਪੇ ਏ ਹੈ ਬਿਰਧ ਤੁਮਾਰਾ,
ਤੇਰੇ ਡਿਗਿਆ ਦੁਆਰ ਮਾਲਕਾ, ਤੂੰ ਬਚਾ ਲੈ ਆਣਕੇ,
ਮੇਰੀ ਸੁਣ ਲੈ ਪੁਕਾਰ ਮਾਲਕਾ, ਤੂੰ ਬਚਾ ਲੈ ਆਣਕੇ,

ਤੋਰਨ ਵੇਲੇ ਮੇਰੀ ਕੰਡ ਤੇ ਹਸਤ ਕੰਵਲ ਸੀ ਧਰਿਆ,
ਅੰਗ ਸੰਗ ਤੇਰੇ ਰਹੂ ਸਹਾਈ, ਵਾਕ ਤੁਸਾਂ ਸੀ ਕਰਿਆ,
ਪੂਰਾ ਕਰ ਇਕਰਾਰ ਮਾਲਕਾ, ਤੂੰ ਬਚਾ ਲੈ ਆਣਕੇ,
ਮੇਰੀ ਸੁਣ ਲੈ ਪੁਕਾਰ ਮਾਲਕਾ, ਤੂੰ ਬਚਾ ਲੈ ਆਣਕੇ

ਗੁਰੂ ਨਾਨਕ ਨੇ ਕੌਡੇ ਕੋਲੋ ਰੱਖਿਆ ਜਿਉਂ ਮਰਦਾਨਾ,
ਓਸੇ ਵਾਂਗੂ ਮੈਨੂੰ ਆਕੇ ਦੇ ਜੀਵਨ ਦਾ ਦਾਨਾ,
ਮੈਨੂੰ ਤੇਰੀ ਇੰਤਜਾਰ ਮਾਲਕਾ, ਤੂੰ ਬਚਾ ਲੈ ਆਣਕੇ,
ਮੇਰੀ ਸੁਣ ਲੈ ਪੁਕਾਰ ਮਾਲਕਾ, ਤੂੰ ਬਚਾ ਲੈ ਆਣਕੇ

## ਸਤਿਗੁਰੂ ਜੀ ਵਲੋਂ ਰਾਏ ਸਿੰਘ ਦੀ ਸਹਾਇਤਾ ਕਰਨੀ

### ਕਲੀ

ਫਸਿਆ ਸੰਕਟ ਦੇ ਵਿੱਚ ਰਾਏ ਸਿੰਘ ਤਕਾਇਆ ਜਾਂ,
ਚੀਨੀ ਵਾਲੇ ਕੀਤੀ ਚੀਨੀ ਦੀ ਅਸਵਾਰੀ।
ਪਹੁੰਚੇ ਇੱਕ ਛਿਨ ਦੇ ਵਿੱਚ 700 ਕੋਹ ਦੀ ਵਾਟ ਤੇ,
ਦਿੱਤਾ ਦਰਸ਼ ਖਲੋਕੇ ਦੋ ਸਿੰਘਾ ਵਿਚਕਾਰੀ।
ਦਇਆ ਦ੍ਰਿਸਟੀ ਪਾਕੇ ਵਾਰੋ ਵਾਰੀ ਦੋਹਾਂ ਤੇ,
ਇਕ ਦੀ ਕੱਟੀ ਚੋਰਾਸੀ ਇਕ ਦੀ ਅਪਧਾ ਟਾਰੀ।
ਗੱਦ ਗੱਦ ਹੋ ਕੇ ਢੱਠਾ ਰਾਏ ਸਿੰਘ ਗੁਰ ਚਰਨਾਂ ਤੇ,
ਵਾਹ ਵਾਹ ਦਾਤਾ ਤੇਰੀ ਲੀਲਾ ਅਜਬ ਨਿਆਰੀ।
ਸੱਚ-ਖੰਡ ਵਾਸੀ ਤੂੰ ਹੀ ਮਾਲਕ ਸਾਰੀ ਦੁਨੀਆਂ ਦਾ,
ਬ੍ਰਹਮਾ ਵਿਸ਼ਨੂੰ ਸ਼ਿਵਜੀ ਸਭ ਤੇਰੇ ਅਨੁਸਾਰੀ।
ਜੁਗ ਜੁਗ ਭਗਤਾਂ ਕਾਰਨ ਮਾਨੁੱਖ ਜਾਮਾ ਧਾਰਦਾ,

ਤੂੰ ਹੀ ਰਾਮ ਕ੍ਰਿਸ਼ਨ ਹੈ ਤੂੰ ਨਾਨਕ ਨਿੰਰਕਾਰੀ।
ਜਿਹੜੇ ਰੂਪ ਦਾ ਕੋਈ ਧਰਕੇ ਧਿਆਨ ਧਿਆਂਵਦਾ,
ਉਸੇ ਰੂਪ ਚ ਪ੍ਰਗਟ ਹੋ ਕੇ ਕਰੇ ਸੰਭਾਰੀ।
ਤੂੰ ਹੀ ਰੱਖਿਆ ਕੀਤੀ ਆਣ ਭਗਤ ਪ੍ਰਹਿਲਾਦ ਦੀ,
ਨਰ ਸਿੰਘ ਹੋ ਕੇ ਮਾਰਿਆਂ ਹਰਿਨਾਕਸ਼ ਹੰਕਾਰੀ।
ਤੂੰ ਹੀ ਨਾਮ ਦੇਵ ਨੂੰ ਰੱਖਿਆ ਖੂਨੀ ਹਾਥੀ ਤੋਂ,
ਤੇਰੀ ਓਟ ਤਕਾਕੇ ਬਚੀ ਦ੍ਰੋਪਤਾ ਨਾਰੀ।
ਕੋਡੇ ਰਾਕਸ਼ ਕੋਲੋਂ ਰੱਖਿਆ ਜਾ ਮਰਦਾਨੇ ਨੂੰ,
ਭਗਤ ਤ੍ਰਲੋਕੇ ਦੀ ਚਮਕਾਈ ਕਾਠ ਕਟਾਰੀ।
ਤਾ ਕੇ ਕਿਲ ਅੱਖਾਂ ਵਿਚ ਦੇਵੀ ਚੰਦ ਦੇ ਲਾਉਣ ਲਗੇ,
ਕਲਗੀ ਵਾਲਿਆਂ ਕਰਤੇ ਦੋਵੇ ਚਰਨ ਅਗਾਰੀ।
ਤੇਰੇ ਪਰਉਪਕਾਰ ਬੇਅੰਤ ਗਿਣੇ ਨਾ ਜਾਂਦੇ ਨੇ,
ਕਥਨ ਕਰੇ ਕੀ ਮੇਰੀ ਇੱਕ ਜੁਬਾਨ ਵਿਚਾਰੀ।
ਜਿਸਦਾ ਤੂੰ ਰਖਵਾਲਾ ਵਾਲ ਵਿੰਗਾ ਨੀ ਉਸਦਾ,
ਭਾਂਵੇ ਦੁਸ਼ਮਨ ਹੋ ਜੇ ਵੱਸਦੀ ਦੁਨੀਆਂ ਸਾਰੀ।
ਇਹ ਹੈ ਬਿਰਧ ਤੁਮਾਰਾ ਲੱਜਿਆ ਰੱਖਣੀ ਬਾਣੇ ਦੀ,
ਤੇਰੇ ਸੇਵਕ ਦਾ ਜਮਰਾਜ ਵੀ ਸੇਵਾਦਾਰੀ।
ਮਿੱਤਰ ਸੁੱਖਾਂ ਦੇ ਫਿਰਦੇ ਹੈਨ ਅਨੇਕ ਜਹਾਨ ਤੇ,
ਪਰ ਤੂੰ ਔਖੀ ਵੇਲੇ ਦਾ ਹੈ ਮਦਦ ਗਾਰੀ।
ਆਪਣਾ ਜੀਵਨ ਵਾਂਰਾ ਤੇਰੇ ਪਾਵਨ ਚਰਨਾਂ ਤੋਂ,
ਬਖਸ਼ੋਂ ਸਿਦਕ ਭਰੋਸਾ ਇਹ ਅਰਦਾਸ ਹਮਾਰੀ।

## ਰਾਏ ਸਿੰਘ ਦਾ ਸਤਿਗੁਰਾਂ ਦੇ ਉਪਕਾਰਾਂ ਨੂੰ ਯਾਦ ਕਰਦਿਆ ਪੈਂਡਾ ਮੁਕਾ ਕੇ ਸ੍ਰੀ ਹਜ਼ੂਰ ਸਾਹਿਬ ਆਉਣਾ

ਕਾਫ਼ੀ

ਚੋਂਕੀ ਦੇ ਵਿੱਚ ਰਾਤ ਗੁਜਾਰੀ, ਰਸਤਾ ਸੁਬ੍ਹਾ ਪਛਾਣ ਲਿਆ।
ਕੋਈ ਸਤਿਗੁਰ ਜਿਹਾ ਸਨੇਹੀ ਨਾ, ਇਹ ਲਾ ਸਿੱਖ ਨੇ ਅਨੁਮਾਨ ਲਿਆ।
ਜਲ ਥਲ ਗਿਰ ਪਰਬਤ ਦੇ ਸਿਖਰੇ, ਸਤਵੇਂ ਵਿੱਚ ਪਤਾਲ ਹੋਵੇ।
ਜੈ ਮਾਤ ਪਿਤਾ ਸੁਤ ਮੀਤ ਨਾ ਭਾਈ, ਓਥੇ ਸਤਿਗੁਰ ਨਾਲ ਹੋਵੇ।

ਅਗਨੀ ਵਿੱਚ ਸਾੜਿਆ ਸੜਦਾ ਨਹੀਂ, ਜੋ ਉਸ ਦੀ ਓਟ ਤਕਾ ਲੈਂਦਾ।
ਸਾਗਰ ਦੇ ਘੁੰਮਣ ਘੇਰ ਵਿੱਚੋਂ ਭਗਤਾਂ ਨੂੰ ਪਾਰ ਲਗਾ ਲੈਂਦਾ।
ਸ਼ੇਰਾਂ ਦੇ ਗੈਹਬਰ ਬੇਲੇ ਵਿੱਚ, ਭੈਦਾਇਕ ਬੀਆ ਬਾਨ ਅੰਦਰ।
ਉਹ ਰਾਖੀ ਹਰ ਥਾਂ ਕਰਦਾ ਏ, ਰਣ ਵੈਰੀ ਦੇ ਘਮਸਾਣ ਅੰਦਰ।

ਇੱਕ ਪਲਕ ਦਾ ਕਰੇ ਇਸ਼ਾਰਾ ਜੇ, ਪੂਰਾਂ ਦੇ ਪੂਰ ਖਪਾ ਦੇਵੇ।
ਕੱਢ ਲੈਂਦਾ ਜਮ ਦੀਆਂ ਦਾੜਾਂ ਚੋਂ, ਜਾਂ ਨਜਰ ਸਵਲੀ ਪਾ ਦੇਵੇ
ਸਭ ਦੁਨੀਆਂ ਵੈਰੀ ਬਣ ਜਾਵੇ, ਹਰ ਤਰਫੋਂ ਮਾਰੋ ਮਾਰ ਹੋਵੇ।
ਕੋਈ ਵਾਲ ਨਹੀਂ ਵਿੰਗਾ ਕਰ ਸਕਦਾ, ਰਾਖਾ ਜੇ ਆਪ ਅਕਾਲ ਹੋਵੇ।

ਉਹ ਜੇ ਚਾਹੇ ਤਾਂ ਕੀੜੀ ਤੋਂ, ਹਾਥੀ ਬਲਵਾਨ ਮਰਾ ਸਕਦੈ।
ਉਹ ਜੇ ਚਾਹੇ ਤਾਂ ਸ਼ੇਰਾਂ ਨੂੰ, ਬਕਰੀ ਦੇ ਪੈਰੀ ਪਾ ਸਕਦੈ।
ਉਹ ਜੇ ਚਾਹੇ ਤਾਂ ਸਾਗਰ ਨੂੰ, ਇਕ ਪਲ ਦੇ ਵਿੱਚ ਸੁਕਾ ਸਕਦੈ।
ਉਹ ਜੇ ਚਾਹੇ ਤਾਂ ਮਾਰੂਥਲ ਵਿੱਚ, ਨਦੀਆਂ ਵਹਿਣ ਵਗਾ ਸਕਦੈ।

ਉਹ ਜੇ ਚਾਹੇ ਤਾਂ ਤਖਤਾਂ ਦੇ ਮਾਲਕ, ਵਖਤਾਂ ਵਿੱਚ ਪਾ ਸਕਦੈ।
ਉਹ ਜੇ ਚਾਹੇ ਤਾਂ ਨਰਕੀ ਨੂੰ, ਸਵਰਗਾਂ ਦਾ ਰਾਜ ਦਿਵਾ ਸਕਦੈ।
ਉਹ ਜੇ ਚਾਹੇ ਤਾਂ ਬੰਦੇ ਨੂੰ, ਸਵਾਸਾਂ ਦੇ ਬਿਨਾਂ ਜਿਵਾ ਸਕਦੈ।
ਉਹ ਜੇ ਚਾਹੇ ਤਾਂ ਚਾਤ੍ਰਿਕ ਨੂੰ, ਮੂਰਖ ਦਾ ਚਾਕਰ ਲਾ ਸਕਦੈ।

ਸਭ ਖੇਲ ਉਸਦੇ ਹੁਕਮ ਅੰਦਰ, ਬਿਨ ਹੁਕਮੋਂ ਪੱਤਾ ਹੱਲਦਾ ਨਈ।
ਕੋਈ ਕਰਦਾ ਯਤਨ ਹਜਾਰ ਫਿਰੇ, ਪਰ ਚਾਰਾ ਕਿਸੇ ਦਾ ਚਲਦਾ ਨਈ।
ਇਉਂ ਸਿਦਕ ਭਰੋਸਾ ਧਾਰ ਰਿਦੇ, ਕਰ ਪੰਧ ਮੁਕਾਇਆ ਸਾਰਾ ਏ।
ਜੀਵਨ ਸਿੰਘ ਅਬਚਲ ਨਗਰੀ ਦਾ, ਉਸ ਕੀਤਾ ਆਣ ਦੀਦਾਰਾ ਏ।

## ਸ੍ਰੀ ਹਜੂਰ ਸਾਹਿਬ ਰਹਿਕੇ ਸਾਰੀ ਮਰਿਆਦਾ ਲਿਖਣੀ ਅਤੇ ਵਾਪਸੀ ਦੀ ਤਿਆਰੀ ਕਰਨੀ

### ਕੋਰੜਾ

ਨਦੀ ਪਰਵਾਹ ਦਾ ਸਿੰਧ ਬਿਸਰਾਮ ਆ, ਗੁਰਸਿੱਖ ਦਾ ਟਿਕਾਣਾ ਗੁਰੂ ਧਾਮ ਆ।
ਰਾਏ ਸਿੰਘ ਪਹੁੰਚ ਸ਼ੁਕਰ ਗੁਜਾਰਿਆ, ਕੀਤਾ ਆ ਹਜੂਰ ਸਾਹਿਬ ਦਾ ਦੀਦਾਰ ਆ।

ਕੀਤੀ ਦਰਵਾਜੇ ਤੇ ਡੰਡੌਤ ਬੰਦਨਾਂ, ਹੋਵਦਾਂ ਅਨੰਦ ਜਿਉਂ ਚਕੋਰ ਚੰਦ ਨਾ।
ਦਸਵੇਂ ਗੁਰਾਂ ਦਾ ਕੌਤਕ ਨਿਹਾਰਿਆ, ਕੀਤਾ ਆ ਹਜ਼ੂਰ ......................।

ਉਠਕੇ ਤਕਾਂਵਦਾ ਚਿਤ੍ਰਕਾਰੀਆਂ, ਕੀਤੀਆਂ ਪ੍ਰਕਰਮਾ ਬਹੁਤ ਸਾਰੀਆਂ।
ਰਿਦੇ ਸਤਿਕਾਰ ਸ਼ਰਧਾ ਅਪਾਰ ਆ, ਕੀਤਾ ਆ ਹਜ਼ੂਰ.......................।

ਜਥਾ ਯੋਗ ਭੇਟਾ ਰੱਖ ਕੇ ਉਚਾਰ ਦਾ, ਸੇਵਕ ਨਿਮਾਣਾ ਤੇਰੇ ਦਰਬਾਰ ਦਾ।
ਤੁਛ ਭੇਟ ਮੇਰੀ ਕਰੋ ਸਵੀਕਾਰ ਆ, ਕੀਤਾ ਆ ਹਜ਼ੂਰ.....................।

ਸਾਰਿਆਂ ਪੂਜਾਰੀਆਂ ਦੇ ਪੈਰ ਪਰਸੇ, ਮਿਲਕੇ ਤੇ ਇੱਕ ਦੂਸਰੇ ਨੂੰ ਹਰਸੇ।
ਫਿਰ ਮਨ ਦਾ ਮਨੋਰਥ ਉਚਾਰਿਆ, ਕੀਤਾ ਆ ਹਜ਼ੂਰ ...................।

ਸੁਣਕੇ ਪੂਜਾਰੀ ਹੋਏ ਪ੍ਰਸੰਨ ਆ, ਆਦਰ ਸੰਬਾਰ ਮੁੱਖੋਂ ਕਿਹਾ ਧੰਨ ਆ।
ਕੀਤੀ ਟਹਿਲ ਸੇਵਾ ਵਿਧ ਅਨੁਸਾਰ ਆ, ਕੀਤਾ ਆ ਹਜ਼ੂਰ ....................।

ਡੇਰੇ ਵਾਸਤੇ ਲੈ ਕਮਰਾ ਇਕਾਂਤ ਆ, ਗੁਰਾਂ ਦੇ ਤਕਾਉਣ ਲੱਗਾ ਬ੍ਰਿਤਾਂਤ ਆ।
ਹੀਰਾ ਤੇ ਨਗੀਨਾ ਘਾਟ ਜੋ ਸ਼ਿਕਾਰ ਆ, ਕੀਤਾ ਆ ਹਜ਼ੂਰ.........................।

ਪੂਰਨ ਜਗ੍ਹਾਂ ਹੈ ਆਤਮ ਅਰਾਮ ਦੀ, ਕਿਰਿਆ ਤਕਾਉਂਦਾ ਨਿਤ ਸੁਬਾ ਸ਼ਾਮ ਦੀ।
ਰਹਿਤ ਮਰਿਆਦਾ ਲਿਖਦਾ ਸੰਭਾਰ ਆ, ਕੀਤਾ ਆ ਹਜ਼ੂਰ ...........................।

ਵਿਦਿਆ ਦੀ ਰਸਨਾਂ ਚੋਂ ਰਾਸ ਘੋਲ ਕੇ, ਲੱਗਾ ਵਰਤਾਉਣ ਸੰਗਤਾਂ ਚ ਬੋਲਕੇ।
ਆਦਿ ਗ੍ਰੰਥ ਸਾਹਿਬ ਦੇ ਅਰਥ ਸਾਰ ਆ, ਕੀਤਾ ਆ ਹਜ਼ੂਰ ....................।

ਬੰਧ ਪ੍ਰਦੇਸ਼ ਵਿਦਿਆ ਕਹਾਂਵਦੀ, ਧਨੀਆਂ ਤੋਂ ਮਾਣ ਵਿਦਿਆ ਕਰਾਂਵਦੀ।
ਸੰਗਤਾਂ ਦੇ ਵਿੱਚ ਹੋ ਗਈ ਜੈ ਜੈ ਕਾਰ ਆ, ਕੀਤਾ ਆ ਹਜ਼ੂਰ .......................।

ਜਿਵੇਂ ਸੁੱਖ ਮਾਣੇ ਜਲ ਵਿੱਚ ਮੀਨ ਆ, 15 ਦਿਵਸ ਰਿਹਾ ਮਹੀਨੇ ਤੀਨ ਆ।
ਰਾਏ ਸਿੰਘ ਹੋਇਆ ਪਿੱਛੇ ਨੂੰ ਤਿਆਰ ਆ, ਕੀਤਾ ਆ ਹਜ਼ੂਰ.......................।

ਆਗਿਆ ਪੂਜਾਰੀਆਂ ਤੋਂ ਮੰਗੀ ਜਾਣ ਦੀ, ਚੜ੍ਹੀ ਜਿਹੜੀ ਭੇਟਾ ਲੰਗਰ ਚ ਪਾਣ ਦੀ।
ਜੀਵਣ ਜੀ ਕਿਵੇਂ ਵਾਪਸ ਪਧਾਰਿਆ ਕੀਤਾ ਆ, ਕੀਤਾ ਆ ਹਜ਼ੂਰ......................।

## ਰਸਤਾ ਵਿਚ ਭੁੱਖ ਨੇ ਤੰਗ ਕਰਨਾ, ਮਇਆ ਦੀ ਥੈਲੀ ਮਿਲਣੀ, ਰਾਏ ਸਿੰਘ ਦਾ ਸ੍ਰੀ ਭੈਣੀ ਸਾਹਿਬ ਪਹੁੰਚਣਾ

ਦੋਤਾਰਾ

ਦਿਲ ਵਿੱਚ ਚਾਅ ਵਤਨਾਂ ਦਾ, ਕੀਤੀ ਰਾਏ ਸਿੰਘ ਨੇ ਧਾਈ।
ਇੱਕ ਸਫਰ ਲੰਬੇਰਾ ਹੈ, ਪੱਲੇ ਨਹੀਂ ਕੋਈ ਪੈਸਾ ਪਾਈ।
ਕੋਈ ਵਾਕਫਕਾਰ ਨਹੀਂ, ਕਿਸ ਤੋਂ ਖਾਵੇ ਕੌਣ ਖਵਾਲੇ।
ਕੋਈ ਹੋਰ ਸਹਾਰਾ ਨਹੀਂ, ਗੁਰ ਕਾ ਬਚਨ ਬਸੇ ਜੀਅ ਨਾਲੇ।

ਇਵੇਂ ਭੁੱਖਣ ਭਾਣੇ ਨੇ, ਪਹਿਲੀ ਰਾਤ ਗੁਜਾਰੀ ਸਾਰੀ।
ਚੱਲਿਆ ਦਿਨ ਚੜਦੇ ਨੂੰ, ਸਿਰ ਤੇ ਪਈ ਮੁਸੀਬਤ ਭਾਰੀ।
ਜੋ ਕਿਲੇ ਅਨੰਦਪੁਰ ਦੇ, ਲੱਗੇ ਆਵਣ ਯਾਦ ਹਵਾਲੇ ।
ਕੋਈ ਹੋਰ ਸਹਾਰਾ .....................................।

ਬੱਧਾ ਗੁਰ ਬਚਨਾ ਦਾ, ਜਾਕੇ ਕਿਤੇ ਸਵਾਲ ਨਹੀਂ ਕਰਦਾ।
ਕਰ ਖੁਦਿਆ ਜੇਰ ਲਿਆ, ਖਾਦੇ ਬਾਝ ਵਖਤ ਨਹੀਂ ਸਰਦਾ।
ਹੈ ਮੌਤੋਂ ਭੁੱਖ ਬੁਰੀ, ਜਿਸ ਨੇ ਹੈਂਕੜ ਬਾਜ ਨਿਵਾਲੇ ।
ਕੋਈ ਹੋਰ ਸਹਾਰਾ ......................................।

ਇਸ ਭੁੱਖੇ ਰਾਹੀ ਨੂੰ, ਬੀਤੇ ਇਕ ਦਿਨ ਜਾਂ ਦੋ ਰਾਤਾਂ।
ਕੋਈ ਸੰਗੀ ਸਾਥੀ ਨਹੀਂ, ਜਿਸਨੂੰ ਦਿਲੀ ਸੁਣਾਵੇ ਬਾਤਾਂ।
ਹੋ ਖੁਸ਼ਕ ਪ੍ਰਾਣ ਗਏ, ਜਾਪੇ ਫਿਰਦੀ ਮੌਤ ਦੁਆਲੇ।
ਕੋਈ ਹੋਰ ਸਹਾਰਾ..........................................।

ਤੀਜੀ ਪ੍ਰਭਾਤ ਸਮੇਂ, ਪਹੁੰਚਾ ਇਕ ਬਾਉਲੀ ਤੇ ਜਾਕੇ।
ਤੁਰਿਆ ਵੀ ਜਾਂਦਾ ਨਹੀਂ, ਬੈਠਾ ਪਉੜੀ ਉਤੇ ਨਹਾਕੇ।
ਇਉਂ ਅਰਜਾਂ ਕਰਨ ਲੱਗਾ, ਸਤਿਗੁਰ ਕਰੋ ਪ੍ਰਾਣ ਸੁਖਾਲੇ।
ਕੋਈ ਹੋਰ ਸਹਾਰਾ ਨਹੀ..................................।

ਪਰਖੋ ਨਾ ਸਿਦਕ ਮੇਰਾ, ਮੈਥੋਂ ਹੋਰ ਨਈ ਜਰਿਆ ਜਾਂਦਾ।
ਤੂੰ ਦਾਤਾ ਦੁਨੀਆਂ ਦਾ, ਮੈਨੂੰ ਕਿਉਂ ਨਈ ਰਿਜਕ ਪਚਾਂਦਾ।

ਹੈ ਮਿਹਰ ਤੁਮਾਰੀ ਨੇ, ਕੀੜੇ ਪੱਥਰਾਂ ਦੇ ਵਿੱਚ ਪਾਲੇ।
ਕੋਈ ਹੋਰ ਸਹਾਰਾ ਨਹੀਂ.....................................।

ਇਓ ਆਤਰ ਹੋਕੇ ਜਾਂ, ਕਰ ਅਰਦਾਸ ਗਰੀਬ ਝੁਕਾਈ।
ਇਕ ਥੈਲੀ ਮਾਇਆ ਦੀ, ਉਠਦੇ ਸਾਰ ਹੀ ਨਜਰੀ ਆਈ।
ਕੋਈ ਰਾਹੀ ਭੁਲ ਗਿਆ, ਕੀਤੇ ਦਿਲ ਦੇ ਵਿੱਚ ਖਿਆਲੇ।
ਕੋਈ ਹੋਰ ਸਹਾਰਾ ..........................................।

ਦਿਲ ਸੋਚ ਵਿਚਾਰ ਕਰੇ, ਸੁੰਨਾ ਮਿਲਿਆ ਮਾਲ ਪਰਾਇਆ।
ਜਾਂ ਸਤਿਗੁਰ ਮੇਰੇ ਨੇ, ਵਿੱਚ ਉਜਾੜਾਂ ਰਿਜਕ ਪਹੁੰਚਾਇਆ।
ਜੇ ਮਾਲਕ ਮਿਲ ਜਾਵੇ, ਜਿਸਦਾ ਕਰੀਏ ਉਸ ਹਵਾਲੇ ।
ਕੋਈ ਹੋਰ ਸਹਾਰਾ .....................................।

ਇਕ ਵਾਰ ਚੇਤਨ ਹੋ ਕੇ, ਚਾਰ ਚੁਫੇਰੇ ਨਜ਼ਰ ਦੁੜਾਈ।
ਕੋਈ ਨਜਰੀ ਆਇਆ ਨਾ, ਥੈਲੀ ਸੱਜੇ ਹੱਥ ਉਠਾਈ।
ਹਿਰਦਾ ਲਚਾਇਆ ਨਾ, ਪਾਏ ਅਗਾਹ ਅਡੋਲ ਹੀ ਚਾਲੇ।
ਕੋਈ ਹੋਰ ਸਹਾਰਾ........................................।

ਇਓਂ ਤੁਰਦੇ ਜਾਂਦੇ ਨੂੰ, ਸਤਿਗੁਰ ਫੁਰਨੇ ਨਾਲ ਜਣਾਇਆ।
ਲੈ ਖਰਚਾ ਰਸਤੇ ਦਾ, ਰਾਏ ਸਿੰਘਾ ਗੁਰੂ ਪਹੁੰਚਾਇਆ।
ਕਹੇ ‘ਜੀਵਨ ਸਿੰਘ’ ਕਵੀ, ਸਾਰੇ ਚਿੰਤਾ ਫਿਕਰ ਮਿਟਾਲੇ।
ਕੋਈ ਹੋਰ ਸਹਾਰਾ.............................................।

## ਰਾਏ ਸਿੰਘ ਦੇ ਦਿਲ ਦੀ ਜਾਣ ਸਤਿਗੁਰੂ ਜੀ ਨੇ ਅੱਗੋਂ ਆ ਕੇ ਮਿਲਣਾ, ਰਸਤੇ ਦਾ ਸਾਰਾ ਹਾਲ ਜਾਨਣਾ

### ਨਵੀਨ ਛੰਦ

ਰਾਏ ਸਿੰਘ ਰਿਦ੍ਹੇ ਜਾਂ ਠਾਨੀ, ਸਤਿਗੁਰ ਨੇ ਦਿਲ ਦੀ ਜਾਨੀ,
ਸੰਗਤ ਨੂੰ ਕੀਲ ਪਿਛਾਰੀ, ਸਿੱਖ ਨੂੰ ਆ ਮਿਲੇ ਅਗਾਰੀ।
ਵਾਕ ਰਸਨਾ ਤੋਂ ਰਸੀਆ ਉਚਾਰਿਆ,
ਰਾਏ ਸਿੰਘਾ ਕਿਵੇਂ ਪਹੁੰਚਿਆ, ਕਿੱਦਾਂ ਰਿਹਾ ਕਿਵੇਂ ਵਾਪਸ ਪਧਾਰਿਆ।
ਓ ਰਾਏ ਸਿੰਘਾਂ ਕਿਵੇਂ ਪਹੁੰਚਿਆ।

ਮਿਲਿਆ ਜੋ ਮੂੰਹੋਂ ਮੰਗਿਆ, ਰਾਏ ਸਿੰਘ ਗਿਆ ਰੰਗਿਆ,
ਚਰਨਾਂ ਤੇ ਸੀਸ ਝੁਕਾਉਂਦਾ, ਧੂੜੀ ਮੁੱਖ ਮਸਤਕ ਲਾਉਂਦਾ।
ਆਈ ਨੇਤਰਾਂ ’ਚ ਖੁਸ਼ੀ ਦੀ ਖੁਮਾਰੀ,
ਮੈਂ ਕਰਾਂ ਕੀ ਬਿਆਨ ਦਾਤਿਆ, ਕਥੀ ਜਾਂਵਦੀ ਨਹੀਂ ਸ਼ਕਤ ਤੁਮਾਰੀ,
ਮੈਂ ਕਰਾਂ ਕੀ ਬਿਆਨ ਦਾਤਿਆ।

ਕੀਤਾ ਜਾਂ ਸੰਗ ਕੁਸੰਗੀ, ਆਈ ਕੀ ਬਿਪਤ ਕੁਢੰਗੀ,
ਜੰਗਲ ਭੂਪਾਲ ’ਚ ਵੜਿਆ, ਸਾਥੀ ਨੂੰ ਸ਼ੇਰ ਨੇ ਫੜਿਆ।
ਤੈਨੂੰ ਮੌਤ ਮੂੰਹੋਂ ਕਿਸਨੇ ਨਿਕਾਰਿਆ।
ਰਾਏ ਸਿੰਘਾ ਕਿਵੇਂ ਪਹੁੰਚਿਆ, ਕਿੱਦਾਂ ਰਿਹਾ ਕਿਵੇਂ ਵਾਪਸ ਪਧਾਰਿਆ।
ਓ ਰਾਏ ਸਿੰਘਾਂ ਕਿਵੇਂ ਪਹੁੰਚਿਆ।

ਨਾਮਦੇਉ ਕਰੀ ਪੁਕਾਰਾ, ਪੁੱਜਾ ਸੈਂ ਗਰੁੜ ਸਵਾਰਾ,
ਕੌਡੇ ਤੋਂ ਜਿਉਂ ਮਰਦਾਨਾ, ਬਖਸ਼ੀ ਤਿਉਂ ਮੇਰੀ ਜਾਨਾ।
ਸਦਾ ਸੇਵਕਾਂ ਦੀ ਕਰੇਂ ਰਖਵਾਰੀ,
ਮੈਂ ਕਰਾਂ ਕੀ ਬਿਆਨ ਦਾਤਿਆ, ਕਥੀ ਜਾਂਵਦੀ ਨਹੀਂ ਸ਼ਕਤ ਤੁਮਾਰੀ,
ਮੈਂ ਕਰਾਂ ਕੀ ਬਿਆਨ ਦਾਤਿਆ।

ਪਹੁੰਚ ਕੇ ਗੁਰੂ ਦਵਾਰੇ, ਬੀਤੇ ਦਿਨ ਕਿਵੇਂ ਗੁਜਾਰੇ,
ਔਂਦੇ ਨੂੰ ਭੁੱਖ ਸਤਾਇਆ, ਕਿੱਥੋਂ ਸੀ ਖਰਚ ਥਿਆਇਆ।
ਬਹਿ ਕੇ ਬਉਲੀ ਉੱਤੇ ਜਦੋਂ ਸੀ ਪੁਕਾਰਿਆ,
ਰਾਏ ਸਿੰਘਾ ਕਿਵੇਂ ਪਹੁੰਚਿਆ, ਕਿੱਦਾਂ ਰਿਹਾ ਕਿਵੇਂ ਵਾਪਸ ਪਧਾਰਿਆ।
ਓ ਰਾਏ ਸਿੰਘਾਂ ਕਿਵੇਂ ਪਹੁੰਚਿਆ।

ਹੋ ਜੇ ਜੋ ਦਿਲੋਂ ਤੁਮਾਰਾ, ਉਸ ਦਾ ਬਣ ਜਾਏਂ ਸਹਾਰਾ,
ਕਬੀਰ ਦਾ ਜਗ ਕਰਾਇਆ, ਬਿਪਰ ਦਾ ਕਾਲ ਨਸਾਇਆ।
ਮੇਰੀ ਅਪਦਾ ਗੁਰੂ ਜੀ ਓਵੇਂ ਟਾਰੀ,
ਮੈਂ ਕਰਾਂ ਕੀ ਬਿਆਨ ਦਾਤਿਆ, ਕਥੀ ਜਾਂਵਦੀ ਨਹੀਂ ਸ਼ਕਤ ਤੁਮਾਰੀ,
ਮੈਂ ਕਰਾਂ ਕੀ ਬਿਆਨ ਦਾਤਿਆ।

ਸਤਿਗੁਰ ਕਰ-ਕੰਵਲ ਵਧਾਇਆ, ਸਿੱਖ ਨੂੰ ਛਾਤੀ ਨਾ ਲਾਇਆ,
ਅੱਗੇ ਕੁਝ ਹੋਰ ਨਾ ਬੋਲੀਂ, ਸੰਗਤਾਂ ਵਿੱਚ ਭੇਦ ਨਾ ਖੋਲ੍ਹੀਂ,
ਕੱਢੀ ਗੱਲ ਨਾ ਦਿਲੇ ਦੀ ਦਿਲੋਂ ਬਾਹਰ ਆ,
ਰਾਏ ਸਿੰਘਾ ਕਿਵੇਂ ਪਹੁੰਚਿਆ, ਕਿੱਦਾਂ ਰਿਹਾ ਕਿਵੇਂ ਵਾਪਸ ਪਧਾਰਿਆ।
ਓ ਰਾਏ ਸਿੰਘਾਂ ਕਿਵੇਂ ਪਹੁੰਚਿਆ।

ਸੱਚੀ ਗੱਲ ਕਹਾਂ ਸੁਆਮੀ, ਬੇਸ਼ੱਕ ਹੋ ਜਾਏ ਖੁਨਾਮੀਂ,
ਮੱਖਣ ਸ਼ਾਹ ਵਾਂਗ ਲੁਬਾਣੇ, ਜਜ਼ਬੇ ਦਬਾਏ ਨਹੀਂ ਜਾਣੇ।
ਜੀਭ੍ਹਾ ਰੁਕਣੀ ਨਹੀਂ ਆਪ ਮੁਹਾਰੀ,
ਮੈਂ ਕਰਾਂ ਕੀ ਬਿਆਨ ਦਾਤਿਆ, ਕਥੀ ਜਾਂਵਦੀ ਨਹੀਂ ਸ਼ਕਤ ਤੁਮਾਰੀ,
ਮੈਂ ਕਰਾਂ ਕੀ ਬਿਆਨ ਦਾਤਿਆ।

ਸਤਿਗੁਰ ਲੈ ਆਏ ਅਗਾਰੀ, ਬੈਠੀ ਸੀ ਸੰਗਤ ਸਾਰੀ,
ਪ੍ਰਸਪਰ ਮਿਲੇ ਮਿਲਾਏ, ਸੰਗਤ ਸਭ ਸੁਨਣਾ ਚਾਹੇ।
ਸਮਾਂ ਸਫ਼ਰ ਦਾ ਕਿਸ ਤਰ੍ਹਾਂ ਗੁਜ਼ਾਰਿਆ,
ਰਾਏ ਸਿੰਘਾ ਕਿਵੇਂ ਪਹੁੰਚਿਆ, ਕਿੱਦਾਂ ਰਿਹਾ ਕਿਵੇਂ ਵਾਪਸ ਪਧਾਰਿਆ।

ਰਾਏ ਸਿੰਘ ਕਿਹਾ ਜ਼ਬਾਨੀ, ਸੰਗਤ ਹੋ ਗਈ ਦੀਵਾਨੀ,
ਸਤਿਗੁਰ ਮੇਰੇ ਸੰਗ ਸਹਾਈ, ਮਸਤੀ ਵਿੱਚ ਜਾਂਦੇ ਗਾਈ।
ਦਾਤਾ 'ਜੀਵਨ' ਦਾ ਪ੍ਰਾਣ ਅਧਾਰੀ,
ਮੈਂ ਕਰਾਂ ਕੀ ਬਿਆਨ ਦਾਤਿਆ, ਕਥੀ ਜਾਂਵਦੀ ਨਹੀਂ ਸ਼ਕਤ ਤੁਮਾਰੀ,
ਮੈਂ ਕਰਾਂ ਕੀ ਬਿਆਨ ਦਾਤਿਆ।

***********************************

## ਹਰਿਦੁਆਰ ਵਿਖੇ ਕੌਤਕ

### ਕੋਰੜਾ

ਅਰਧ ਕੁੰਭੀ ਉਤੇ ਹਰ ਕੇ ਦੁਆਰ ਆ, ਚਿਖਾ ਚਿਣਕੇ ਤੇ ਸਾਬੋ ਨੂੰ ਵੰਗਾਰਿਆ।
ਸਾਹਬ ਕੋਰੇ ਹੋ ਜਾ ਸਾਵਧਾਨ ਜੱਟੀਏ, ਵੇਖਾਂ ਤੇਰਾ ਆਤਮ ਗਿਆਨ ਜੱਟੀਏ।

ਪੜਕੇ ਵਿਦਾਂਤ ਫਿਰੇ ਫੁੰਕਾਰਦੀ, ਹਮਾ ਤੁਮਾ ਇਕੋ ਬ੍ਰਹਮ ਹੈਂ ਪੁਕਾਰਦੀ।
ਜੀਵ ਈਸ਼ ਦਾ ਕਰੇਂ ਮਿਲਾਨ ਜੱਟੀਏ, ਵੇਖਾਂ ...................।

ਵਿਦਿਆ ਦਾ ਮਾਣ ਜਾਂ ਸੱਚੀ ਕਮਾਈ ਏ, ਮਿਥਿਆ ਜਹਾਨ ਦੇਂਵਦੀ ਦੁਹਾਈ ਏ।
ਸਤਪੁਰਸ਼ਾਂ ਦਾ ਫੁਰਮਾਨ ਜੱਟੀਏ, ਵੇਖਾਂ ...................।

ਰੱਬ ਨਾਲ ਰੂਹਾਂ ਹੋਣ ਜੋ ਅਭੇਦ ਆ, ਤਨ ਮਨ ਉਹਨਾ ਨਾ ਵਿਆਪੇ ਖੇਦ ਆ।
ਅੱਗ ਪੌਣ ਪਾਣੀ ਨਾ ਸਤਾਣ ਜੱਟੀਏ, ਵੇਖਾਂ ...................।

ਪੁਤਰ ਮਸੂਮ ਗੋਦ ਵਿਚ ਪਾਇਕੇ, ਚਿਖਾ ਉਤੇ ਬੈਠ ਜਾ ਸਮਾਧੀ ਲਾਇਕੇ।
ਕਰੀਂ ਨਾ ਕੋਈ ਮਨੋ ਗਲਿਆਨ ਜੱਟੀਏ, ਵੇਖਾਂ ...................।

ਕੀਤੀ ਹੀਲ ਹੁਜਤ ਜਰਾ ਜੇ ਮੌੜ ਕੇ, ਰੱਖ ਦਉਂਗਾ ਤੇਰੇ ਅੰਗ ਅੰਗ ਤੋੜ ਕੇ।
ਛੱਡ ਦੇ ਵਿਚਾਰ ਲਾਭ ਹਾਨ ਜੱਟੀਏ, ਵੇਖਾਂ ...................।

ਕੰਬਲੀ ਲਪੇਟ ਚਿਖਾ ਚ ਬਿਠਾਲਤੀ, ਮੱਘਦੀ ਅੰਗਾਰੀ ਰੱਖ ਅੱਗ ਬਾਲਤੀ।
ਯਾਦ ਕਰ ਰੱਖ ਭਗਵਾਨ ਜੱਟੀਏ, ਵੇਖਾਂ ...................।

ਉਠ ਉਠ ਲਾਂਟਾ ਚੜੀਆਂ ਅਕਾਸ਼ ਨੂੰ, ਸਾਹਬ ਕੌਰ ਬੈਠੀ ਧਰ ਵਿਸ਼ਵਾਸ ਨੂੰ।
ਸੌਂਪ ਸਤਿਗੁਰਾਂ ਨੂੰ ਪ੍ਰਾਣ ਜੱਟੀਏ, ਵੇਖਾਂ ...................।

ਦੂਰ ਖੜਿਆਂ ਨੂੰ ਸੇਕ ਫੁੰਕਾਰਦਾ, ਸੋਨੇ ਰੰਗਾ ਸਾਹਬ ਕੌਰ ਨੂੰ ਸਿੰਗਾਰਦਾ।
ਪੱਕਾ ਕਰੀ ਜਾਂਵਦਾ ਇਮਾਨ ਜੱਟੀਏ, ਵੇਖਾਂ ...................।

ਲੱਕੜਾਂ ਨੂੰ ਸਾੜ ਭਾਂਬੜ ਖਲੋ ਗਿਆ, ਸਾਹਬੋ ਦਾ ਯਕੀਨ ਲਾਲੋ ਲਾਲ ਹੋ ਗਿਆ
ਧੰਨ ਚੀਨੀ ਵਾਲਾ ਕਹਿ ਜੁਬਾਨ ਜੱਟੀਏ, ਵੇਖਾਂ ...................।

ਭੱਠੀ ਵਿਚ ਪੈ ਕੇ ਧਰਮ ਪਕਾ ਲਿਆ, ਗੁਰੂ ਨਾਲ ਸਾਂਝਾ ਜੀਵਨ ਬਣਾ ਲਿਆ।
ਪਾਸ ਕਰ ਗਈ ਏਂ ਇਮਤਹਾਨ ਜੱਟੀਏ, ਵੇਖਾਂ ...................।

## ਸ਼ਾਮ ਸਿੰਘ ਸਰਹਾਲੀ

ਤਰਨਤਾਰਨ ਤੇ ਹਰੀਕਿਆਂ ਦੇ ਵਿਚਕਾਰ ਪੈਂਦੇ ਸਰਹਾਲੀ ਨਗਰ ਵਿੱਚ ਸਰਦਾਰ ਰਾਜਾ ਸਿੰਘ ਸੰਧੂ ਮਜਿਸਟਰੇਟ ਬਹੁਤ ਵੱਡਾ ਜਿੰਮੀਦਾਰ ਸੀ। ਦੋ ਹਜਾਰ ਵਿਗਾ ਜਮੀਨ ਤਿੰਨ ਪਿੰਡ ਸਰਹਾਲੀ, ਰਾਜਾ ਬੁਰਜ ਤੇ ਸ਼ਕਰੀ ਵਸਦੇ ਸਨ। ਇਲਾਕੇ ਵਿੱਚ ਸ਼ਾਹੂਕਾਰਾ ਚੱਲਦਾ ਸੀ। ਰਾਜਾ ਸਿੰਘ ਦੇ ਪੰਜ ਪੁੱਤਰ ਸ਼ਾਮ ਸਿੰਘ, ਖਜ਼ਾਨ ਸਿੰਘ, ਸੁਜਾਨ ਸਿੰਘ, ਮਾਘਾ ਸਿੰਘ, ਸੋਭਾ ਸਿੰਘ ਸਨ। ਰਾਜਾ ਸਿੰਘ ਤੋਂ ਬਾਅਦ ਸਰਦਾਰੀ ਵੱਡੇ ਪੁੱਤਰ ਸ਼ਾਮ ਸਿੰਘ ਕੋਲ ਆ ਗਈ। ਇਲਾਕੇ ਵਿੱਚ ਪੂਰਾ ਰੋਹਬ ਦਾਬ ਸੀ ਤੇ ਸਰਕਾਰੇ ਦਰਬਾਰੇ ਵੀ ਚੰਗੀ ਪਹੁੰਚ ਸੀ। ਸਤਿਗੁਰੂ ਰਾਮ ਸਿੰਘ ਜੀ ਦੌਰੇ ਕਰਦੇ ਸਰਹਾਲੀ ਆਏ। ਸ਼ਾਮ ਸਿੰਘ ਭਜਨ ਪੁੱਛ ਸਿੱਖ ਬਣਿਆ। ਇੱਕ ਦਿਨ ਹਾੜੀ ਦੇ ਦਾਣੇ ਉਗਰਾਉਂਣ ਇਕ ਬਿਰਧ ਮਾਈ ਘਰ ਗਏ। ਕੁਝ ਦਾਣੇ ਪਾਸੇ ਰੱਖੇ ਵੇਖ ਗੁੱਸੇ ਵਿੱਚ ਆ ਉਹ ਵੀ ਚੁੱਕ ਲਿਆਏ। ਰਾਤ ਨੂੰ ਮਨ ਵਿੱਚ ਸੋਚ ਆਈ ਕਿ ਅੱਜ ਚੰਗਾ ਕੰਮ ਨਹੀਂ ਕੀਤਾ। ਉਹ ਗਰੀਬਣੀ ਕੀ ਖਾਏਗੀ। ਇਸ ਘਟਨਾ ਨੇ ਜੀਵਨ ਵਿੱਚ ਪਲਟਾ ਲੈ ਆਂਦਾ ਸਵੇਰੇ ਮਾਈ ਦੇ ਘਰ ਜਾ ਦਾਣੇ ਵਾਪਿਸ ਕੀਤੇ। ਵਹੀਆਂ-ਖਾਤੇ ਪੰਡ ਬੰਨ ਖੂਹ ਵਿੱਚ ਸੁੱਟ ਦਿੱਤੇ। ਸੰਤ ਸ਼ਾਮ ਸਿੰਘ ਹੁਰਾਂ ਦੇ ਪੰਜ ਪੁੱਤਰ ਸਨ। ਜਿਉਣ ਸਿੰਘ, ਦਇਆ ਸਿੰਘ, ਮੀਹਾਂ ਸਿੰਘ, ਇੰਦਰ ਸਿੰਘ ਤੇ ਕਿਸ਼ਨ ਸਿੰਘ। ਸ਼ਾਮ ਸਿੰਘ ਨੇ ਇਕ ਵੇਰ ਜਿਊਣ ਸਿੰਘ ਬਾਰੇ ਸਤਿਗੁਰੂ ਰਾਮ ਸਿੰਘ ਜੀ ਕੋਲ ਅਰਜ ਕੀਤੀ ਕਿ ਉਹ ਮਨਮੱਤੀਆਂ ਦੀ ਸੰਗਤ ਕਰਦਾ ਹੈ। ਹੁਕਮ ਹੋਇਆ ਦਿਵਾਨ ਵਿੱਚ ਲੈ ਕੇ ਆਓ। ਜਿਉਣ ਸਿੰਘ ਲਾਗਲੇ ਪਿੰਡ ਲੁਕ ਗਿਆ ਪਰ ਸ਼ਾਮ ਸਿੰਘ ਹੁਰਾਂ ਲੱਭ ਕੇ ਦਿਵਾਨ ਵਿੱਚ ਲਿਆਂਦਾ ਸਤਿਗੁਰੂ ਜੀ ਕੰਨ ਵਿਚ ਭਜਨ ਦਿੱਤਾ ਬਿਰਤੀ ਬਦਲ ਗਈ, ਮਨਮੱਤ ਜਾਂਦੀ ਰਹੀ। ਮਨ ਨੂੰ ਗਿਆਨ ਹੋਇਆ ਤੇ ਰੱਬੀ ਬੋਲੇ ਬੋਲਣ ਲੱਗਾ। ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ ਜਾਣ ਤੋਂ ਬਾਅਦ ਨਾਮਧਾਰੀਆਂ ਤੇ ਸਖਤੀਆਂ ਹੋਈਆਂ। ਪਰ ਇਹਨਾਂ ਦਾ ਸਿਦਕ ਨਾ ਡੋਲਿਆ। ਸ਼ਾਮ ਸਿੰਘ ਤੇ ਜਿਉਣ ਸਿੰਘ ਦੋ-ਦੋ ਵਾਰ ਤੇ ਮੀਹਾਂ ਸਿੰਘ ਤਿੰਨ ਵਾਰ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕਰ ਹੁਕਮਨਾਮੇ ਲਿਆਂਦੇ। ਡੀ.ਸੀ. ਸ਼ਾਮ ਸਿੰਘ ਕੋਲ ਆਇਆ ਸਤਿਗੁਰੂ ਰਾਮ ਸਿੰਘ ਨੂੰ ਛੱਡ ਦੁਬਾਰਾ ਸਰਦਾਰੀ ਬਹਾਲ ਕਰਨ ਦੀ ਗੱਲ ਆਖੀ ਪਰ ਸੰਤ ਨਾ ਮੰਨੇ। ਸੰਤ ਜਿਉਣ ਸਿੰਘ ਦੇ ਤਿੰਨ ਪੁੱਤਰ ਖੜਕ ਸਿੰਘ, ਜਗਤ ਸਿੰਘ, ਸੁਰਜਨ ਸਿੰਘ। ਸੁਰਜਨ ਸਿੰਘ ਦੇ ਚਾਰ ਪੁੱਤਰ ਸੂਰਤਾ ਸਿੰਘ, ਮੂਰਤਾ ਸਿੰਘ, ਜੁਗਿੰਦਰ ਸਿੰਘ ਤੇ ਮਹਿੰਦਰ ਸਿੰਘ। ਮਹਿੰਦਰ ਸਿੰਘ ਦੇ ਅੱਗੋ ਪੰਜ ਪੁੱਤਰ ਕੁਲਵੰਤ ਸਿੰਘ, ਸਤਨਾਮ ਸਿੰਘ, ਸੁਖਦੇਵ ਸਿੰਘ, ਬਲਦੇਵ ਸਿੰਘ ਤੇ ਜਗਤਾਰ ਸਿੰਘ। ਸਤਿਗੁਰੂ ਜਗਜੀਤ ਸਿੰਘ ਜੀ ਦੀ ਸਾਹਿਬਜ਼ਾਦੀ ਬੀਬਾ ਸਾਹਿਬ ਕੌਰ ਜੀ ਦਾ ਅਨੰਦ ਕਾਰਜ ਸੰਤ ਜਗਤਾਰ ਸਿੰਘ ਨਾਲ ਹੋਇਆ।ਜਿੰਨਾ ਦੀ ਸੰਤਾਨ ਵਜੋਂ ਸਪੁੱਤਰ ਜੈ ਸਿੰਘ ਤੇ ਪੁੱਤਰੀ ਜੈ ਕੌਰ ਹੈ।

# ਸਰਦਾਰ ਰਾਜਾ ਸਿੰਘ ਸਰਹਾਲੀ ਦਾ ਜੀਵਨ

## ਪਉੜੀ

ਸਿੱਖ ਰਾਜ ਦੇ ਸਮੇਂ ਦੀ, ਇਕ ਗੱਲ ਸੁਣਾਵਾਂ।
ਸਰਹਾਲੀ ਪਰਿਵਾਰ ਦੀ, ਫੋਟੋ ਦਰਸਾਵਾਂ।
ਸੰਧੂ ਗੋਤ ਦਾ ਜਿਮੀਂਦਾਰ, ਰਾਜਾ ਸਿੰਘ ਨਾਮਾ।
ਹਰ ਪਰਕਾਰ ਸਮੱਗਰੀ, ਘਰ ਸੁਖ ਬਿਸਰਾਮਾ।

ਖੇਤੀ ਫਸਲਾਂ ਵਾੜੀਆਂ, ਖਿੜੇ ਬਾਗ ਬਹਾਰਾਂ।
ਮੱਝੀਂ, ਗਾਂਈਂ, ਲਵੇਰੀਆਂ, ਦੁੱਧਾਂ ਦੀਆਂ ਧਾਰਾਂ।
ਘੋੜੀਆਂ ਘੋੜੇ ਨਸਲ ਦੇ, ਵਿਚ ਖੜੇ ਤਬੇਲੇ।
ਚਲੇ ਵਪਾਰ ਸੋਦਾਗਰੀ, ਮਾਇਆ ਵਿਚ ਖੇਲੇ।

ਪੰਜ ਪੁੱਤਰ ਤੇ ਪੋਤਰੇ, ਪਰਵਾਰ ਘਨੇਰਾ।
ਸ਼ਾਹੂਕਾਰਾ ਚੱਲਦਾ, ਝੁਕੇ ਚਾਰ ਚੁਫੇਰਾ।
ਲਹਿਣਾ ਸਿੰਘ ਮਜੀਠੀਏ, ਵਜ਼ੀਰ ਨਾਲ ਯਾਰੀ।
ਦਰਜਾ ਸਿੱਖ ਦਰਬਾਰ ਦਾ, ਹੈਸੀ ਇਕ ਭਾਰੀ।

ਮਿਲੀ ਅਦਾਲਤ ਏਸ ਨੂੰ, ਸੁਣੇ ਕੇਸ ਦਿਵਾਨੀ।
ਉਲਝੇ ਝਗੜੇ ਸੁਲਝਾ ਕੇ, ਕਰ ਦਏ ਅਸਾਨੀ।
ਇਹਦੀ ਕਥਾ ਤੇ ਬਹੁਤ ਹੈ, ਆਗੇ ਨਾ ਜਾਵਾਂ।
ਜੀਵਨ ਇਸਦੀ ਬੰਸ ਦਾ, ਕੁਝ ਆਖ ਸੁਣਾਵਾਂ।

# ਰਾਜਾ ਸਿੰਘ ਦੇ ਪੁੱਤਰ

## ਕੁੰਡਲੀਆਂ

ਪੁੱਤਰ ਪੰਜ ਸਰਦਾਰ ਦੇ ਪੰਜੇ ਪਿਤਾ ਸਾਮਾਨ।
ਸ਼ਾਮ ਸਿੰਘ ਖਜ਼ਾਨ ਸਿੰਘ ਤੀਜਾ ਸਿੰਘ ਸੁਜਾਨ।
ਤੀਜਾ ਸਿੰਘ ਸੁਜਾਨ ਬਾਘਾ ਸਿੰਘ ਚੌਥਾ ਭਾਈ।
ਪੰਜਵਾਂ ਸੋਭਾ ਸਿੰਘ ਸਭ ਦੀ ਸੁੰਦਰਤਾਈ।
ਇੰਦਰ ਪੁਰੀ ਜਿਓਂ ਵਸਦਾ ਘਰ ਖੇਡ ਅਦੁੱਤਰ।
ਮਾਣੇ ਸੁੱਖ  ਜਹਾਨ ਦੇ ਘਰ ਪੰਜੇ ਪੁਤਰ।

## ਸ਼ਾਮ ਸਿੰਘ ਸਰਹਾਲੀ ਦਾ ਜੀਵਨ

### ਬੈਂਤ

ਨਗਰ ਵਿਚ ਸਰਹਾਲੀ ਦੇ ਰਹਿਣ ਵਾਲਾ, ਸ਼ਾਮ ਸਿੰਘ ਸੰਧੂ ਜਿਮੀਂਦਾਰ ਹੈ ਸੀ ।
ਚੰਗਾ ਰੱਜਿਆ ਪੁੱਜਿਆ ਪਹੁੰਚ ਵਾਲਾ, ਸ਼ਾਹੂਕਾਰ ਇਲਾਕੇ ਵਿਚਕਾਰ ਹੈ ਸੀ ।
ਦੁੱਧ ਪੁੱਤ ਮੇਵਾ ਰੁੱਤ ਫਸਲ ਵਾੜੀ, ਭਰੇ ਨਾਲ ਪਦਾਰਥ ਭੰਡਾਰ ਹੈ ਸੀ।
ਘੋੜੇ ਘੋੜੀਆਂ ਵਿਚ ਤਬੇਲਿਆ ਦੇ, ਪਿਤਾ ਪੁਰਖੀ ਇਹ ਚਲਦਾ ਵਿਹਾਰ ਹੈ ਸੀ।
ਰੋਹਬ ਦਾਬ ਇਲਾਕੇ ਵਿਚ ਜੁਬਾਹ ਚੰਗਾ, ਗਲ ਕੱਥ ਕਰਦਾ ਵਜ਼ਨਦਾਰ ਹੈ ਸੀ।
ਆਗੂ ਪਰ੍ਹੇ ਪੰਚਾਇਤ ਅਖਾੜਿਆਂ ਦਾ, ਗਰਜ ਗੂੰਜ ਵਿਚ ਪੂਰੀ ਲਲਕਾਰ ਹੈ ਸੀ।
ਮੰਨਦੇ ਥਾਨੇ ਅਦਾਲਤ ਕਚਹਿਰੀਆਂ ਵੀ, ਗੋਰੇ ਅਫਸਰਾਂ ਵਿਚ ਸਤਿਕਾਰ ਹੈ ਸੀ।
ਖੱਬੀ ਖਾਨ ਆ ਬੈਠਦੇ ਪੈਂਦ ਵੱਲੀਂ, ਗਰਜਵੰਦ ਝੁਕਦੇ ਵਾਰੋਵਾਰ ਹੈ ਸੀ।
ਵਹੀਆਂ ਖਾਤਿਆ ਵਿਚ ਗਲਤਾਨ ਰਹਿੰਦਾ, ਦੇਣ ਵਾਲਾ ਨਾ ਯਾਦ ਦਾਤਾਰ ਹੈ ਸੀ।
ਜੀਵਨ ਏਸ ਦਾ ਬਦਲਿਆ ਗੁਰੂ ਸੱਚੇ, ਤਰਿਆ ਆਪ ਲੀਤੀ ਕੁਲ ਤਾਰ ਹੈ ਸੀ।

## ਸ਼ਾਮ ਸਿੰਘ ਨੇ ਮਾਮਲੇ ਦੇ ਦਾਣੇ ਉਗਰਾਹੁਣ ਜਾਣਾ

### ਕੋਰੜਾ

ਅਗਲੀ ਸੁਣਾਵਾਂ ਕਥਾ ਸਰਦਾਰ ਦੀ, ਜਿਵੇਂ ਸਤ ਪੁਰਸ਼ਾਂ ਦੀ ਛੋਹ ਤਾਰਦੀ।
ਗੁਰੂ ਰਾਮ ਸਿੰਘ ਜਾਮੇ ਉਪਕਾਰ ਦੇ, ਆਏ ਸਰਹਾਲੀ ਸੰਗਤਾਂ ਨੂੰ ਤਾਰਦੇ ।

ਸਜਿਆ ਦੀਵਾਨ ਝੁਕੀ ਆ ਲੁਕਾਈ ਏ, ਸਤਨਾਮ ਜਾਪ ਦੀ ਫਿਰੀ ਦੁਹਾਈ ਏ।
ਸ਼ਾਮ ਸਿੰਘ ਪਰਾਲਬਧ ਪਰੇਰਿਆ, ਆਇਆ ਤਤ-ਛਿਨ ਨਾ ਲਗਾਈ ਦੇਰ ਆ।

ਚਰਨੀਂ ਝੁਕਾਇਆ ਕਰਮਾਂ ਦੇ ਫੇਰ ਨੇ , ਲੀਤਾ ਨਾਮ ਦਾਨ ਨਾ ਲਗਾਈ ਦੇਰ ਨੇ।
ਮਿੱਟ ਗਈ ਮੈਂ ਮੇਰੀ ਚਰਨੀਂ ਜੁਹਾਰ ਕੇ, ਹੋ ਗਿਆ ਹਾਂ ਤੇਰਾ ਆਖਿਆ ਪੁਕਾਰ ਕੇ।

ਚੰਦਨ ਸੁਗੰਧੀ ਬਿਰਛ ਸਵਰ ਤਾ, ਜਿਵੇਂ ਸਤ ਪੁਰਸ਼ਾਂ ਦੀ ਛੋਹ ਤਾਰ ਤਾ।
ਸਖਤ ਮਨੂਰ ਪਾਰਸ ਨਾ ਛੋਹ ਗਿਆ, ਰੂਪ ਬਦਲਾਕੇ ਸ਼ੁੱਧ ਸੋਨਾ ਹੋ ਗਿਆ।

ਖੋਪਰੀ ਦੀ ਬੁੱਧ ਵਿਪਰੀਤ ਨਾ ਰਹੀ, ਹੋ ਗਈ ਸ਼ੁੱਧ ਸਾਫ ਬੁਰੀ ਨੀਤ ਨਾ ਰਹੀ।
ਇਕ ਦਿਨ ਆਇਆ ਪਲਟਾ ਵੀ ਹੋਰ ਆ, ਬੁੱਢੜੀ ਗਰੀਬ ਮਾਸੀਂ ਕਮਜੋਰ ਆ।

ਇਕੋ ਪੁੱਤ ਉਹ ਪ੍ਰਦੇਸ਼ ਵੱਸਦਾ, ਆਸਰਾ ਸੀ ਸ਼ਾਹੂਕਾਰ ਦੇ ਤਰਸ ਦਾ।
ਹਾੜੀ ਉਗਰਾਉਣ ਘਰ ਓਸਦੇ ਗਿਆ, ਦਾਣੇ ਤੋਲਦੇ ਨੂੰ ਸ਼ੱਕ ਹੋਰ ਸੀ ਪਿਆ।

ਰੱਖੇ ਸੀ ਗੁਜਾਰੇ ਜੋਗੇ ਦਾਣੇ ਵੱਖ ਨੇ, ਇਹ ਵੀ ਨੇ ਤਕਾਲੇ ਇਹਦੀ ਚੋਰ ਅੱਖ ਨੇ।
ਬੋਲ ਕੇ ਜੁਬਾਨ ਚੋਂ ਸਖਤ ਬੋਲਿਆ, ਲਹਿਣੇ ਵਿਚ ਸਾਰੇ ਓਹ ਵੀ ਕੀਤੇ ਤੋਲ ਆ।

ਬੈਠ ਗਈ ਨਿਮਾਣੀ ਕਾਲਜੇ ਨੂੰ ਫੜ ਕੇ, ਮਰਜਾਂਗੀ ਭੁੱਖ ਦੁੱਖ ਨਾਲ ਲੜ ਕੇ।
ਸ਼ਾਮ ਨੂੰ ਕੀ ਖਾਵਾਂਗੀ ਕਰੇ ਵਿਚਾਰ ਆ, ਜੀਵਨ ਜੀ ਕੂਕ ਅੱਪੜੀ ਅਗਾਰ ਆ।

## ਸੰਤ ਸ਼ਾਮ ਸਿੰਘ ਦੇ ਜੀਵਨ ਵਿੱਚ ਪਲਟਾ ਆਉਣਾ

### ਦਵੱਈਆ

ਕੂਕ ਨਿਮਾਣੀ ਦੇ ਹਿਰਦੇ ਦੀ, ਬਣਕੇ ਤੇਜ ਕਟਾਰੀ।
ਸ਼ਾਮ ਸਿੰਘ ਦੇ ਮਨ ਤਨ ਅੰਦਰ, ਹੋ ਕੇ ਫਿਰੀ ਦੋਧਾਰੀ।
ਘਰ ਆ ਕੇ ਇਹ ਸੋਚਣ ਲੱਗਾ, ਕਹਿਰ ਕਰਮ ਕਰ ਆਇਆ।
ਲੇਖੇ ਦੇ ਵਿਚ ਲਿਖਿਆ ਜਾਣਾ, ਸਤਿਗੁਰੂ ਨੇ ਫੁਰਮਾਇਆ।

ਧਨ ਦੌਲਤ ਨੇ ਹਾਮੀਂ ਤੇਰੀ, ਵਿਚ ਦਰਗਾਹ ਨਹੀਂ ਭਰਨੀ।
ਅਗਲੀ ਦੁਨੀਆਂ ਦੇ ਵਿਚ ਫਲਣੀ, ਨਾਮ ਦਾਨ ਸ਼ੁਭ ਕਰਨੀ।
ਮਾਇਆ ਇਕੱਠੀ ਕਰਕੇ ਮੇਰੇ, ਤੁਰ ਗਏ ਵੱਡੇ ਵਡੇਰੇ।
ਖਾਲੀ ਹੱਥ ਸਕੰਦਰ ਵਾਂਗੂੰ, ਪੈ ਗਏ ਪੰਧ ਲੰਬੇਰੇ।

ਧਰਮ ਗ੍ਰੰਥਾਂ ਦੇ ਵਿਚ ਲਿਖਿਆ, ਦੋਊ ਭਾਂਤ ਕੀ ਮਾਇਆ।
ਇੱਕ ਲੈ ਜਾਵੇ ਨਰਕਾਂ ਨੂੰ ਤੇ, ਦੁਜੀ ਰਾਮ ਮਿਲਾਇਆ।
ਖੂਨ ਨਿਚੋੜ ਗਰੀਬਾਂ ਦਾ ਜੋ, ਭਰ ਕੇ ਰੱਖੇ ਭੰਡਾਰੇ।
ਦਾਨ ਪੁੰਨ ਕਰ ਨੇਕ ਕਮਾਈ, ਸਤਿਗੁਰੂ ਕਾਜ ਸਵਾਰੇ।

ਇਕੱਠੀ ਕੀਤੀ ਕਾਰੂ ਵਾਂਗੂੰ, ਰਹਿਜੂ ਧਰੀ ਧਰਾਈ।
ਵਿਚ ਪ੍ਰਲੋਕ ਫਲੇਗੀ ਓਹੀ, ਜੋ ਸ਼ੁਭ ਕਰਮੀਂ ਲਾਈ।
ਉਠ ਸਵੇਰੇ ਖਾਣੇ ਦਾਣੇ, ਮਾਈ ਘਰੇ ਪੁਚਾਏ।
ਵਹੀਆਂ ਖਾਤੇ ਇੱਕਠੇ ਕਰਕੇ, ਲੀਤੀ ਪੰਡ ਬੰਨਾਏ।

ਹਰੀਏ ਨੌਕਰ ਦੇ ਸਿਰ ਧਰਕੇ, ਖਾਰੇ ਖੂਹ ਸੁਟਾਈ।
ਮੂੰਹ ਵਿਚ ਉਂਗਲਾਂ ਪਾ ਕੇ ਤੱਕਦੀ, ਗਲਾਂ ਕਰੇ ਲੁਕਾਈ।
ਰਾਤੋ ਰਾਤ ਕੀ ਹੋਇਆਾ ਇਸਨੂੰ, ਲੋਕੀਂ ਕਰਨ ਵਿਚਾਰਾਂ।
ਘਰ-ਘਰ ਗੱਲੀ ਮੁਹੱਲੇ ਚਰਚਾ, ਹੋਈ ਵਿਚ ਬਜਾਰਾਂ।

ਨਗਰ ਦੇ ਵਿਚ ਫੇਰ ਢੰਡੋਰਾ, ਸਭਨੂੰ ਕਿਹਾ ਜੁਬਾਨੋਂ।
ਬੈ ਗਹਿਣੇ ਦੀ ਪੇਲੀ ਵਾਹ ਲਓ, ਮੁਫਤੋ ਮੁਫਤ ਕਿਸਾਨੋਂ।
ਗੱਲੇ ਭਰੇ ਅਨਾਜ ਦੇ ਖੋਲ੍ਹ ਕੇ, ਲੋੜਵੰਦੀ ਵਰਤਾਏ।
ਨੰਗੇ ਭੁਖੇ ਕੰਗਲਿਆਂ ਨੂੰ, ਸਾਹ ਸੁੱਖਾਂ ਦੇ ਆਏ।
ਜੀਵਨ ਗਾਥਾ ਲਿਖਾਂ ਜੇ ਸਾਰੀ, ਹੋ ਜਏ ਬਹੁਤ ਲੰਬੇਰੀ।
ਜੀਊਣ ਸਿੰਘ ਦਾ ਜੀਵਨ ਪਲਟਾ, ਖਾਏਗਾ ਇਸ ਵੇਰੀ।

## ਸੰਤ ਜਿਊਣ ਸਿੰਘ ਦੇ ਜੀਵਨ ਵਿਚ ਬਦਲਾਅ

### ਵਾਰ

ਸ਼ਾਮ ਸਿੰਘ ਸਰਦਾਰ ਦੇ ਪੁੱਤਰ ਪੰਜ ਸੁਖਾਂ ਦੀ ਖਾਨ ।
ਪਹਿਲਾ ਜੀਵਨ ਸਿੰਘ ਸੀ ਸੂਰਮਾਂ ਪੜ ਪੁਲਤਾਂ ਤੇ ਵਿਦਵਾਨ।
ਦੂਜਾ ਦਯਾ ਸਿੰਘ ਘਰ ਦਯਾ ਦਾ ਤੀਜਾ ਮੀਂਹਾਂ ਸਿੰਘ ਬਲਵਾਨ ।
ਚੌਥਾ ਇੰਦਰ ਸਿੰਘ ਜਿਤ ਇੰਦ੍ਰੇ ਕਿਸ਼ਨ ਸਿੰਘ ਪੰਜ ਪ੍ਰਵਾਨ।
ਗੱਲ ਜੀਊਣ ਸਿੰਘ ਦੀ ਪਿਤਾ ਨੇ ਕੀਤੀ ਇਕ ਦਿਨ ਵਿਚ ਦਿਵਾਨ।
ਹੋਇਆ ਮਨਮੱਤੀਆਂ ਦਾ ਸੰਗਤੀ ਸੱਚੇ ਪਾਤਸ਼ਾਹ ਕਰੋ ਧਿਆਨ ।
ਲੈ ਆਵੋ ਵਿਚ ਦਿਵਾਨ ਦੇ ਕੀਤਾ ਸਤਿਗੁਰੂ ਜੀ ਫੁਰਮਾਨ।
ਜਾ ਲੁੱਕਿਆ ਪੱਤੀ ਦੂਸਰੀ ਗਲ ਸੁਣਕੇ ਹੋਇਆ ਹੈਰਾਨ।
ਝੱਟ ਭਾਲ ਲੈ ਆਂਦਾ ਪਿਤਾ ਨੇ ਕੀਤਾ ਤਤ-ਛਿਨ ਪੇਸ਼ ਲਿਆਣ।
ਗੁਰਾਂ ਕਿਰਪਾ ਦ੍ਰਿਸ਼ਟ ਨਿਹਾਰਿਆ ਐਸਾ ਪ੍ਰੇਮ ਚਲਾਇਆ ਬਾਣ।
ਗੁਰ-ਮੰਤਰ ਕੰਨ ਵਿਚ ਫੂਕਿਆ ਡਿੱਗਾ ਬੇਸੁੱਧ ਹੋ ਨਿਤਾਨ।
ਨੱਸ ਅੰਦਰੋਂ ਗਈਆਂ ਕਦੂਰਤਾਂ ਹੋਈ ਬਿਰਤੀ ਦੇਵ ਸਮਾਨ।
ਸਾਰਾ ਬਲ ਜਿਸਮਾਨੀ ਹਾਰਿਆ ਲੀਤਾ ਸਕਤ ਨੂਰਾਨੀ ਰਾਣ।
ਚੜੀ ਸੁਰਤੀ ਸੱਤਵੀਂ ਭੂਮਕਾਂ ਜਾਪੇ ਰੋਸ ਨਾ ਹਰੀ ਨਾਮ।
ਪੂਰੀ ਸੋਲੀਂ ਪੈਹਰੀਂ ਉਠਿਆ ਇਕੋ ਬੋਲੇ ਬੋਲ ਜੁਬਾਨ ।

ਰੱਬ ਰੂਪ ਹੋ ਗਿਓਂ ਜਿਊਣਿਆਂ ਤੇਰਾ ਵੱਸਿਆ ਨਵਾਂ ਜਹਾਨ।
ਤੈਨੂੰ ਪੂਰੇ ਸਤਿਗੁਰ ਤਾਰਿਆ ਕਰ ਲੀਤਾ ਆਪ ਸਮਾਨ।
ਇਹ ਹੱਥ ਇਹ ਪੈਰ ਖੁਦਾ ਦੇ ਇਹ ਦੇਹੀ ਖੁਦ ਭਗਵਾਨ।
ਹੋਇਓਂ ਆਤਮ ਦਰਸ਼ੀ ਜੀਵਨਾ ਤੇਰੀ ਜਿਮੀਂ ਤੇਰਾ ਅਸਮਾਨ।

## ਸੰਤ ਜਿਊਣ ਸਿੰਘ ਕਵਾਲਾਂ ਦੇ ਮੇਲੇ ਤੇ ਕੌਤਕ ਕਰਨਾ

### ਕਾਫ਼ੀ

ਸ਼ਾਮ ਸਿੰਘ ਸਰਹਾਲੀ ਦਾ, ਪ੍ਰਵਾਰ ਸਾਰਾ ਸਤਸੰਗੀ ਸੀ।
ਜੀਊਣ ਸਿੰਘ ਦੀ ਜੀਵਨ ਗਾਥਾ, ਸਤਿਗੁਰ ਗੂਹੜੀ ਰੰਗੀ ਸੀ।
ਇਹ ਆਤਮ ਦਰਸੀ ਸਾਧਾਂ ਦੀ, ਸੰਗਤ ਵਿਚ ਰਲ ਕੇ ਬਹਿਣ ਲੱਗਾ।
ਬੇਤਾ ਬ੍ਰਹਮ ਗਿਆਨੀ ਬਕਤਾ, ਨਿਰਭੈ ਨਿਰਛਲ ਰਹਿਣ ਲਗਾ।

ਬੈਠ ਇਕਾਂਤ ਸ਼ਾਂਤ ਚਿੱਤ ਸਭੇ, ਸੱਤ ਅਸੱਤ ਵਿਚਾਰਦੇ ਨੇ।
ਟੋਲਾ ਜਿਉਂ ਨਿਰਮਲ ਹੰਸਾਂ ਦਾ, ਰਲ ਪਾਣੀ ਦੁੱਧ ਨਿਤਾਰਦੇ ਨੇ।
ਮੁਗਲਾਂ ਦੀ ਪੱਟੀ ਮੇਲਾ ਸੀ, ਨੌਸ਼ਾਹੀਏ ਜੋੜ ਫਕੀਰਾਂ ਦਾ ।
ਰਲ ਸਹਿਤ ਸਾਥੀਆਂ ਪਹੁੰਚ ਗਏ ,ਇਹ ਜਲਵਾ ਵੇਖਣ ਪੀਰਾਂ ਦਾ।

ਉਸ ਦਾਇਰੇ ਵਿਚ ਕਵਾਲਾ ਨੇ, ਬੱਧੀ ਸੀ ਠਾਠ ਕਵਾਲੀ ਦੀ।
ਪਿਆ ਸੂਤਰ ਹਾਲ ਫਕੀਰਾਂ ਨੂੰ, ਰੂਹਾਨੀਂ ਇਸ਼ਕ ਜਲਾਲੀ ਦੀ।
ਸੰਤਾਂ ਵੀ ਰੱਬੀ ਰੰਗ ਅੰਦਰ ਇਹ, ਬੋਲਾ ਤਾਲ ਵਿਚ ਗਾਇਆ ਏ।
ਮੈਂ ਖੁਦ ਖੁਦਾ ਮੈਂ ਖੁਦ ਖੁਦਾ, ਛਾਤੀ ਹੱਥ ਮਾਰ ਅਲਾਇਆ ਏ।

ਇਹ ਸੁਣਕੇ ਇਕ ਪਖੰਡੀ ਵੀ, ਮੂੰਹ ਪਾਟਾ ਰੋਹਬ ਜਮਾਉਣ ਲੱਗਾ।
ਮੈਂ ਆਪ ਖੁਦਾ ਦਾ ਬਾਪ ਖੁਦਾ, ਹਾਲੋ ਹਾਲ ਸੁਨਾਉਣ ਲੱਗਾ।
ਸੰਤਾਂ ਨੇ ਰੋਕ ਕਵਾਲਾਂ ਨੂੰ, ਉਸ ਤੋਂ ਤਿੰਨ ਵਾਰ ਕਹਾਇਆ ਏ।
ਸੰਬੋਧਨ ਕਰ ਸਭ ਮਹਿਫਲ ਨੂੰ, ਨਿਰਭੈਤਾ ਨਾਲ ਅਲਾਇਆ ਏ।

ਤੁਸਾਂ ਨਾਮ ਖੁਦਾ ਦਾ ਸੁਣਿਆਂ ਏ, ਪਰ ਬਾਪ ਨਾ ਸੁਣਿਆ ਡਿੱਠਾ ਏ।
ਇਹ ਸੱਚਾ ਹੈ ਜਾਂ ਝੂਠਾ ਏ, ਅਜ ਖੁਲੇਗਾ ਸਭ ਚਿੱਠਾ ਏ।
ਇਕ ਬੰਦਾ ਭੇਜ ਬਜ਼ਾਰ ਵਿਚੋਂ, ਝਟਕਾ ਹਲਾਲ ਮੰਗਾਇਆ ਏ।
ਸਭ ਦੁਨੀਆਂ ਸਾਹਵੇਂ ਦੋਨਾਂ ਨੂੰ, ਇਕ ਵਿਚ ਪਿਆਲੇ ਪਾਇਆ ਏ।

ਆ ਪਿਓ ਪੁੱਤਰ ਰਲ ਖਾ ਲਈਏ, ਹੋ ਜਾਵੇ ਸਾਂਝ ਪੱਕੇਰੀ ਏ
ਉਹ ਪਾਜੀ ਪੀਲਾ ਪੈਣ ਲੱਗਾ, ਸਬ ਜਾਂਦੀ ਰਹੀ ਦਲੇਰੀ ਏ।
ਦੂਰ ਫਿੱਟੇ ਮੂੰਹ ਇਸ ਝੂਠੇ ਪਿਓ ਦਾ, ਸੰਤਾਂ ਨੇ ਫਟਕਾਰਿਆ ਏ।
ਇਹ ਭੋਲੀ ਦੁਨਿਆਂ ਠੱਗਣ ਨੂੰ, ਤੂੰ ਭੇਸ ਫਕੀਰੀ ਧਾਰਿਆ ਏ।

ਹੱਥਾਂ ਵਿਚ ਚੁੱਕ ਮੁਤੈਰਾਂ ਨੂੰ, ਸਭ ਚੇਲੇ ਉਸ ਦੇ ਭੜਕ ਉਠੇ।
ਡੇਰੇ ਦਾਰ ਸਿਪਾਹੀਆ ਸ਼ਾਹ ਵੀ, ਵਿਚਕਾਰ ਖੜੋਕੇ ਕੜਕ ਉਠੇ।
ਡੇਰਿਓਂ ਨਿਕਲੋਂ ਟੁਕੜ ਗਦਾਈਓ, ਸੰਤ ਸੱਚੇ ਤੁਸੀਂ ਝੂਠੇ ਓ।
ਇਹ ਸਾਧੂ ਰੂਪ ਖੁਦਾ ਦਾ ਏ, ਤੁਸੀਂ ਦੁਬਿਧਾ ਅਗਨੀ ਲੂਟੇ ਓ।

'ਜੀਵਨ ਸਿੰਘਾ' ਸੰਤਾਂ ਦੀ, ਮੇਲੇ ਵਿਚ ਫਿਰੀ ਦੁਹਾਈ ਏ।
ਸ੍ਰੀ ਸਤਿਗੁਰੂ ਰਾਮ ਸਿੰਘ ਦੀ, ਜੈ ਜੈ ਕਾਰ ਅਲਾਈ ਏ।

## ਸਰਹਾਲੀ ਪਿੰਡ ਵਿਚ ਸਤਸੰਗ ਦਾ ਠਾਠ

ਤਰਨਾ

ਸਿੱਖ ਰਾਜ ਦੇ ਅੰਤ ਸਮੇਂ ਆਈ ਜਦ ਗੁਲਾਮੀਂ ਸੀ।
ਓਸ ਸਮੇਂ ਸਰਹਾਲੀ ਚਮਕੀ ਚਮਕ ਰੂਹਾਨੀ ਸੀ ।
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨਦਰ ਨਿਹਾਰੀ ਸੀ।
ਨਾਮ ਨਸ਼ੇ ਦੀ ਗੂੜ੍ਹੀ ਰੰਗਨ ਚੜੀ ਅਪਾਰੀ ਸੀ।

ਕਾਰੂੰ ਦੇ ਗੰਜ ਭਰੇ ਗੁਰੂ ਨਾਨਕ ਵਰਤਾਏ ਸੀ।
ਸ਼ਾਮ ਸਿੰਘ ਦੇ ਗੁਰੂ ਰਾਮ ਸਿੰਘ ਭਾਗ ਜਗਾਏ ਸੀ।
ਵੱਡਾ ਪੁੱਤਰ ਨਾਲ ਹੋ ਗਿਆ ਮੱਦਦ ਗਾਰੀ ਸੀ।
ਨਾਮ ਨਸ਼ੇ ਦੀ.................................।

ਮੰਗਿਆ ਕਿਸੇ ਭਿਖਾਰੀ ਨੂੰ ਨਾ ਦੇਂਦਾ ਆਨਾ ਸੀ।
ਪੁਨ ਦਾਨ ਨੂੰ ਸਮਝ ਲਿਆ ਉਸ ਅਸਲ ਨਿਸ਼ਾਨਾ ਸੀ।
ਭਰੇ ਭੰਡਾਰ ਖੋਲਕੇ ਕੀਤੇ ਲੰਗਰ ਜਾਰੀ ਸੀ।
ਨਾਮ ਨਸ਼ੇ ....................................।

ਪਿਓ ਦਾਦੇ ਦਾ ਖੋਲ ਖਜਾਨਾ ਹਵਾ ਲਵੌਣ ਲੱਗੇ।
ਅੰਨ ਧਨ ਕਪੜਾ ਮਾਇਆ ਲੋੜਵੰਦੀ ਵਰਤੌਣ ਲੱਗੇ।
ਮੈਂ ਮੇਰੀ ਤੇ ਮੋਹ ਮਾਇਆ ਦੀ ਗਈ ਬਿਮਾਰੀ ਸੀ।
ਨਾਮ ਨਸੇ ਦੀ ..............................।

ਸਾਧ ਸੰਗਤ ਦਾ ਜੋੜ ਮੇਲਾ ਬਣਿਆ ਹਰ ਵਾਰੀ ਰਹੇ।
ਪਾਠ ਅਖੰਡ ਤੇ ਹਵਨ ਵਰਨੀਆਂ ਜਪ ਤਪ ਜਾਰੀ ਰਹੇ।
ਜੁੜ ਜਾਵੇ ਗਿਨਤੀ ਮਿਨਤੀ ਤੋਂ ਸੰਗਤ ਬਾਰੀ ਸੀ।
ਨਾਮ ਨਸ਼ੇ ਦੀ ............................. ।

ਸਤਿਗੁਰੂ ਸੱਚੇ ਪਾਤਸ਼ਾਹ ਦਾ ਦੌਰਾ ਆਉਣ ਸਮੇਂ।
ਮੁੱਕ ਜਾਂਦੇ ਖੂਹਾਂ ਦੇ ਪਾਣੀ ਤੜਕੇ ਨਹਾਉਣ ਸਮੇਂ।
ਟੋਭੇ ਨਾਲੇ ਨਦੀਆਂ ਤੋਂ ਕੰਮ ਜਾਂਦੇ ਸਾਰੀ ਸੀ।
ਨਾਮ ਨਸ਼ੇ ਦੀ ..............................।

ਦੋ ਹੋਲੇ ਕਰਵਾਏ ਕਰਕੇ ਖਰਚ ਹਜ਼ਾਰਾਂ ਦੇ।
ਵਿਚ ਇਲਾਕੇ ਧੂੰਮਾਂ ਪਈਆਂ ਸ਼ਹਿਰ ਬਜ਼ਾਰਾਂ ਦੇ।
ਚੜ੍ਹਤਾਂ ਵੇਖ ਕੰਬ ਗਏ ਅਫਸਰ ਸਰਕਾਰੀ ਸੀ।
ਨਾਮ ਨਸ਼ੇ ਦੀ ..............................।

ਜੀਵਨ ਸਿੰਘ ਭਾਵੀ ਨੇ ਭਾਣਾ ਵਰਤਾਇਆ ਏ।
ਸ੍ਰੀ ਸਤਿਗੁਰੂ ਰਾਮ ਸਿੰਘ ਪ੍ਰਦੇਸ਼ ਸਿਧਾਇਆ ਏ।
ਨਾਮਧਾਰੀ ਪਰਵਾਰਾਂ ਤੇ ਹੋਈ ਸਖਤੀ ਭਾਰੀ ਸੀ।
ਨਾਮ ਨਸ਼ੇ ਦੀ .................................।

## ਸਤਿਗੁਰੂ ਰਾਮ ਸਿੰਘ ਜੀ ਤੋਂ ਬਾਅਦ ਨਾਮਧਾਰੀਆਂ ਤੇ ਸਖਤੀਆਂ

ਕੋਰੜਾ

ਕੂਕਿਆਂ ਉਤੇ ਸਮਾਂ ਆਇਆ ਜਾਂ ਕਲੇਸ਼ ਦਾ, ਚਲਿਆ ਦਮਨ ਚੱਕਰ ਮਲੇਸ਼ ਦਾ।
ਗੁਰੂ ਰਾਮ ਸਿੰਘ ਸਾਗਰਾਂ ਤੋਂ ਪਾਰ ਆ , ਕਰਦੀ ਜ਼ੁਲਮ ਗੋਰੀ ਸਰਕਾਰ ਆ।

ਵਰਨੀਆਂ ਤੇ ਪਾਠਾਂ ਤੇ ਬੈਨ ਲਾ ਦਿੱਤੇ, ਪੁਲਿਸ ਸਿਪਾਹੀ ਬੂਹਿਆਂ ਤੇ ਬੈਠਾ ਦਿੱਤੇ।
ਹੋਈ ਨਿਰਦੋਸ਼ਿਆਂ ਤੇ ਮਾਰੋ ਮਾਰ ਆ, ਕਰਦੀ ਜ਼ੁਲਮ .....................।

ਗਾਰਦ ਲਿਆਉਂਦੀ ਨੰਗਰਾਂ ਚੋਂ ਟੋਲਕੇ, ਬਹੁਤ ਸਾਰੇ ਮਾਰੇ ਜੇਹਲਾਂ ਵਿਚ ਰੋਲ ਕੇ।
ਤਾਂ ਵੀ ਨਾਮਧਾਰੀ ਮੰਨਦੇ ਨਾ ਹਾਰ ਆ, ਕਰਦੀ ਜ਼ੁਲਮ .....................।

ਸਾਮ ਦਾਮ ਦੰਡ ਭੇਦ ਫੰਦ ਲਾਂਵਦੇ, ਕਰਨੇ ਖਤਮ ਨਾਮਧਾਰੀ ਚਾਂਹਵਦੇ।
ਸ਼ਾਮ ਸਿੰਘ ਤੇ ਵੀ ਨਿਤ ਹੁੰਦੇ ਵਾਰ ਆ, ਕਰਦੀ ਜ਼ੁਲਮ .....................।

ਬਾਬਾ ਜੀ ਜਵਾਬ ਦੇਂਦੇ ਸੱਚੋ ਸੱਚ ਆ, ਰਾਮ ਸਿੰਘ ਰੋਮ-ਰੋਮ ਵਿਚ ਰਚਿਆ।
ਏਸਨੂੰ ਨਾ ਕੋਈ ਸਕਦਾ ਨਾਕਾਰ ਆ, ਕਰਦੀ ਜ਼ੁਲਮ ......................।

ਤਨ ਮਨ ਧਨ ਪਰਵਾਰ ਗੁਰੂ ਦਾ, ਬਾਕੀ ਦੇ ਸਵਾਸ ਵੀ ਉਧਾਰ ਗੁਰੂ ਦਾ।
ਜ਼ਿੰਦਗੀ ਦਾ ਲਾਭ ਉਸਦਾ ਦਿਦਾਰ ਆ, ਕਰਦੀ ਜ਼ੁਲਮ ......................।

ਭੇਸ ਬਦਲਾ ਕੇ ਖਰਚਾ ਸੰਭਾਰ ਕੇ, ਪਹੁੰਚ ਗਏ ਰੰਗੂਨ ਔਕੜਾ ਸਹਾਰ ਕੇ।
ਖਾਰੇ ਸਾਗਰਾਂ ਤੋਂ ਲੰਘ ਗਏ ਨੇ ਪਾਰ ਆ, ਕਰਦੀ ਜ਼ੁਲਮ .........................।

ਸ਼ਾਮ ਸਿੰਘ ਜੀਊਣ ਮੀਹਾਂ ਸਿੰਘ ਸ਼ੇਰ ਜੋ , ਟੱਪਿਆ ਕਿੱਲ੍ਹੇ ਦਾ ਜੰਗਲਾ ਦਲੇਰ ਜੋ।
ਕਰਕੇ ਦਰਸ਼ ਹੋਇਆ ਗ੍ਰਿਫਤਾਰ ਆ , ਕਰਦੀ ਜ਼ੁਲਮ .........................।

ਸ਼ਾਮ ਸਿੰਘ ਜੀਊਣ ਸਿੰਘ ਦੋ-ਦੋ ਵਾਰੀਆਂ, ਮੀਹਾਂ ਸਿੰਘ ਮੰਜਲਾਂ ਨੇ ਤੀਨ ਮਾਰੀਆਂ।
ਲਿਖਤਾਂ ਲਿਆਏ ਦਸਤੀ ਸੰਭਾਰ ਆ, ਕਰਦੀ ਜ਼ੁਲਮ .............................।

ਹੁਕਮਨਾਮੇ ਸਭ ਜਾਨ ਤੋਂ ਪਿਆਰੇ ਆ, ਗੁਰੂ ਹਰੀ ਸਿੰਘ ਪਾਸ ਆ ਸੰਭਾਰੇ ਆ।
ਜੀਵਨ ਜੀ ਖੁਸ਼ੀ ਗੁਰਾਂ ਦੀ ਅਪਾਰ ਆ, ਕਰਦੀ ਜ਼ੁਲਮ .............................।

## ਸੰਤ ਸ਼ਾਮ ਸਿੰਘ ਤੇ ਡੀ.ਸੀ ਦੇ ਸਵਾਲ ਜੁਆਬ

ਮਨੋਹਰ

ਆਇਆ ਡੀ. ਸੀ ਆਪ ਚੱਲ, ਕਰੇ ਬਾਬਾ ਜੀ ਨਾਂ ਗੱਲ ,ਸ਼ਾਮ ਸਿੰਘ ਮੇਰੇ ਵੱਲ,
ਕਰ ਲੈ ਖਿਆਲ ਓਏ, ਫੇਰ ਸਰਦਾਰੀ ਕਰ ਲੈ ਬਹਾਲ ਓਏ।

ਕੀਤਾ ਬਾਬਾ ਜੀ ਧਿਆਨ, ਜਾਪੇ ਸਾਬ੍ਹ ਮੇਹਰਬਾਨ,ਦਿਲੀ ਲਾ ਕੇ ਅਨਮਾਨ ,
ਬੋਲਿਆ ਵਿਚਾਰ ਆ, ਮੰਨੀਏ ਨ ਅਸੀਂ ਗੋਰੀ ਸਰਕਾਰ ਆ।

ਤੇਰੇ ਭਲੇ ਲਈ ਸੁਨਾਵਾਂ, ਕਿਸੇ ਵਹਿਮ ਚ ਨਾ ਪਾਵਾਂ, ਸਮੇਂ ਸਾਰ ਸਮਝਾਵਾਂ,
ਦੁਖੜਾ ਲੈ ਟਾਲ ਓਏ, ਫੇਰ ਸਰਦਾਰੀ ਕਰਲੈ .........।

ਚੰਗੀ ਦੇ ਕੋਈ ਸਲਾਹ, ਮੇਰੀ ਬੁੱਧ ਵਿਚ ਬੈਠਾ, ਪਾਵੀਂ ਉਲਟੇ ਨਾ ਰਾਹ,
ਬੋਲਣਾ ਵਿਚਾਰ ਆ, ਮੰਨੀਏ ਨਾ ਅਸੀਂ ............।

ਪਰਗਣੇ ਦਾ ਜ਼ੈਲਦਾਰ, ਤੇ ਮੁਰੱਬੇ ਵਿਚ ਬਾਰ, ਹੋ ਜੂ ਮੇਰੀ ਸਰਕਾਰ,
ਤੇਰੀ ਰਖਵਾਰ ਓਏ, ਫੇਰ ਸਰਦਾਰੀ ਕਰਲੈ ...........।

ਮੇਰੇ ਸਤਿਗੁਰੂ ਹਮੇਸ਼ , ਦੇਂਦੇ ਇਹੋ ਉਪਦੇਸ਼, ਹੁਕਮਰਾਨ ਜੋ ਮਲੇਸ਼,
ਦੇਣੇ ਦੁਰਕਾਰ ਆ, ਮੰਨੀਏ ਨਾ ਅਸੀਂ .................।

ਰਲ ਕੂਕਿਆਂ ਦੇ ਸੰਗ, ਲੀਤੀ ਖੱਟ ਭੁੱਖ ਨੰਗ, ਪੀ ਕੇ ਸਰਧਾ ਦੀ ਭੰਗ,
ਹੈ ਲੁਟਾਇਆ ਮਾਲ ਓਏ, ਫੇਰ ਸਰਦਾਰੀ ਕਰਲੈ.........।

ਗੁਰੂ ਰਾਮ ਸਿੰਘ ਸੱਚ, ਰੋਮ ਰੋਮ ਗਿਆ ਰੱਚ, ਉਹਦੇ ਬਾਝ ਜਾਪੇ ਕੱਚ,
ਜਾਮ ਦਾ ਭੰਡਾਰ ਆ, ਮੰਨੀਏ ਨਾ ਅਸੀਂ ...............।

ਸੰਧਾਂ ਵਾਲੀਏ ਅਟਾਰੀ, ਸਿੱਖ ਰਾਜ ਦਰਬਾਰੀ, ਮੰਨ ਦੇ ਨੇ ਤਾਬੇਦਾਰੀ,
ਆ ਝੁਕਾਏ ਭਾਲ ਓਏ, ਫੇਰ ਸਰਦਾਰੀ ਕਰਲੈ...............।

ਬਾਪ ਦਾਦਿਆਂ ਦੀ ਸ਼ਾਨ, ਉਹਨਾਂ ਕਰਤੀ ਵਿਰਾਨ, ਸ਼ਾਮ ਸਿੰਘ ਜਿਊਂਦੀ ਜਾਨ,
ਸਕੇ ਨਾ ਸਹਾਰ ਆ, ਮੰਨੀਏ ਨਾ ਅਸੀਂ ............।

ਪੁੱਤ ਪੋਤੇ ਪਰਵਾਰ, ਸਦਾ ਮਾਣਦੇ ਬਹਾਰ, ਲੈਨੋਂ ਵੇਲਾ ਜੇ ਸੰਭਾਰ,
ਸਮੇਂ ਦੀ ਇਹ ਚਾਲ ਓਏ, ਫੇਰ ਸਰਦਾਰੀ ਕਰਲੈ ...........।

ਸਿੱਖੀ ਧਰਮ ਦਾ ਸਵਾਲ, ਨਿਭੇ ਜੀਵਨ ਦੇ ਨਾਲ, ਤਨ ਦਾ ਇਹ ਵਾਲ ਵਾਲ,
ਕਰਦਾ ਪੁਕਾਰ ਆ, ਮੰਨੀਏ ਨਾ ਅਸੀਂ .................।

## ਸੰਤ ਸ਼ਾਮ ਸਿੰਘ ਦਾ ਅਖੀਰਲਾ ਸਮਾਂ

### ਪਉੜੀ

ਪਿਛਲੀ ਉਮਰੇ ਜਗੀਰ ਦਾ, ਚੌਥਾ ਪਨ ਆਇਆ,
ਰਾ ਕੇ ਬੁਰਜੀ ਸ਼ਾਮ ਸਿੰਘ, ਆ ਡੇਰਾ ਲਾਇਆ।
ਛੋਟਾ ਪੁੱਤਰ ਕਿਸ਼ਨ ਸਿੰਘ, ਸੇਵਾ ਵਿਚ ਰਹਿੰਦਾ
ਪੂਜ ਪਿਤਾ ਦੇ ਹੁਕਮ ਵਿਚ, ਸੀ ਉਠਦਾ ਬਹਿੰਦਾ।

ਬੁਰਜਾਂ ਵਿਚ ਜਮੀਂਨ ਸੀ, ਰਹਿ ਗਈ ਕੁਝ ਮਰਲੇ,
ਨੂੰਹ ਪੁੱਤਰ ਨੇ ਰੱਖ ਲਈ, ਕਰ ਮਿਨਤਾਂ ਤਰਲੇ।
ਗੁਰੂ ਦੁਆਰੇ ਨਗਰ ਜਾ, ਡੇਰਾ ਸੀ ਲਾਇਆ,
ਨਾਮ ਬਾਣੀ ਸਤਸੰਗ ਦਾ, ਪਰਵਾਹ ਚਲਾਇਆ।

ਹੋਰ ਵੀ ਸਾਧੂ ਟਿਕੇ ਆ, ਬਾਬਾ ਜੀ ਕੋਲੇ,
ਸੁਨਣ ਸੁਨਾਵਣ ਵਾਸਤੇ, ਸਭ ਬਚਨ ਅਮੁੱਲੇ।
ਕਈ ਵਿਕਰਮੀਂ ਸੰਗ ਕਰ, ਸਤਸੰਗੀ ਹੋਏ,
ਕੰਚਨ ਭਏ ਮਨੂਰ ਜਿਉਂ, ਪਾਰਸ ਸੰਗ ਛੋਹੇ।

ਗੁਰ ਮੰਤਰ ਦੇ ਜਾਪ ਨੇ, ਸਭ ਔਗਣ ਤਾਰੇ,
ਕੰਚਨ ਕਾਇਆ ਚਮਕਦੀ, ਸੂਰਜ ਲਿਸ਼ਕਾਰੇ।
ਸੁਰਤ ਸ਼ਬਦ ਦੇ ਮੇਲ ਨੇ, ਸਭ ਪੜ੍ਹਦੇ ਖੋਲੇ,
ਭੂਤ ਭਵਿੱਖਤ ਵਰਤਮਾਨ, ਦੇ ਰਹੇ ਨਾ ਓਹਲੇ।

ਤੂੰ ਤੂੰ ਕਰਤਾ ਤੂੰ ਹੂਆ, ਮੈਂ ਮੇਰ ਮਿਟਾਈ,
ਇਊਂ ਪੂੰਜੀ ਮਾਨਸ ਜਨਮ ਦੀ, ਉਸ ਲੇਖੇ ਲਾਈ।
ਆਏ ਲੈਣ ਸ਼ਹੀਦ ਸਿੰਘ, ਲੈ ਕੇ ਅਸਵਾਰੀ,
ਤੀਜੇ ਦਿਨ ਦਾ ਬਚਨ ਦੇ, ਦਏ ਮੋੜ ਪਿਛਾਰੀ।

ਤੀਜੇ ਦਿਨ ਇਸ਼ਨਾਨ ਕਰ, ਪਏ ਚਾਦਰ ਤਾਣੀ,
ਜੋਤ ਮਿਲੀ ਸੰਗ ਜੋਤ ਦੇ, ਸੁਖ ਸਹਿਜ ਸਮਾਣੀ
ਸੱਤ ਪੁਰਸ਼ਾਂ ਦੀ ਵਾਰਤਾ, ਹੈ ਪ੍ਰੇਮ ਹੁਲਾਰੇ,
ਕਿਸ਼ਨ ਸਿੰਘ ਦੀ ਬੰਸ ਦਾ, ਸੁਣੋ ਜੀਵਨ ਸਾਰੇ।

## ਸੰਤ ਕਿਸ਼ਨ ਸਿੰਘ ਦਾ ਜੀਵਨ

### ਦਵੱਇਆ

ਸ਼ਾਮ ਸਿੰਘ ਦੇ ਛੋਟੇ ਪੁੱਤਰ, ਕਿਸ਼ਨ ਸਿੰਘ ਦੀ ਸਾਖੀ।
ਕਿਸ਼ਨ ਸਿੰਘ ਦੇ ਪੋਤੇ ਨੇ, ਸ਼ਮਸ਼ੇਰ ਸਿੰਘ ਜਿਉਂ ਆਖੀ।
ਰਾ ਕੇ ਬੁਰਜਾਂ ਦੇ ਵਿਚ ਵੱਸਦਾ, ਸੀਲ ਸੁਭਾ ਸੁਜਾਨਾ।
ਪਿਤਾ ਦੀ ਸੇਵਾ ਕਰਨ ਦਾ ਇਸ ਨੂੰ, ਮਿਲਿਆ ਸਮਾਂ ਮਹਾਨਾਂ।

ਅੱਠੇ ਪਹਿਰ ਹੁਕਮ ਵਿਚ ਰਹਿੰਦਾ, ਕਿਰਤ ਕ੍ਰਮ ਦੀ ਕਰਦਾ।
ਬਾਬਾ ਜੀ ਦੀ ਆਗਿਆ ਬਾਝੋਂ, ਪੈਰ ਨਾ ਕਿਧਰੇ ਧਰਦਾ।
ਲੱਖਾਂ ਦੀ ਜਾਇਦਾਦ ਬਜ਼ੁਰਗਾਂ, ਧਰਮ ਅਰਥ ਲਾ ਲੀਤੀ।
ਲੋਕੀਂ ਪਾਉਂਦੇ ਮੂੰਹ ਵਿਚ ਉਂਗਲਾਂ, ਇਸ ਨੇ ਸੀ ਨਾ ਕੀਤੀ।

ਪ੍ਰਤਾਪ ਕੌਰ ਪਤਨੀ ਇਸਦੀ ਨੇ, ਬਾਬਾ ਜੀ ਨੂੰ ਕਹਿਕੇ।
ਕੁਝ ਮਰਲੇ ਜਮੀਂਨ ਬਚਾ ਲਈ, ਚਰਨਾਂ ਉੱਪਰ ਪੈ ਕੇ।
ਤਿੰਨਾ ਪੁੱਤਰਾਂ ਵਾਰੋ ਵਾਰੀ, ਜਨਮ ਇਹਨਾਂ ਘਰ ਲੀਤਾ।
ਆਤਮ ਸਿੰਘ ਤੇ ਹਾਕਮ ਸਿੰਘ ,ਸੁਰੈਣ ਸਿੰਘ ਸੁਭ ਚੀਤਾ।

ਸੁਰੈਣ ਸਿੰਘ ਦਾ ਸੁੱਖੀਂ ਲੱਧਾ, ਸਮਸ਼ੇਰ ਸਿੰਘ ਸੁੱਖਕਾਰੀ।
ਆਦਿ ਅੰਤ ਤੋਂ ਕਥਾ ਇਹ ਸਾਰੀ, ਜਿਸਨੇ ਰੱਖੀ ਸੰਭਾਰੀ।
ਇਸ ਪ੍ਰਸੰਗ ਨੂੰ ਆਦਿ ਅੰਤ ਤੋਂ, ਕੰਠਾਗਰ ਕਰ ਸਾਰਾ।
ਮੇਰੇ ਪਾਸ ਪੁਚਾਇਆ ਲਿਖਕੇ, ਹੈ ਸੀ ਸਹਿ ਵਿਸਥਾਰਾ।

ਆਪਣੀ ਸਿਹਤ ਦਾ ਲਾ ਅੰਦਾਜ਼ਾ, ਮੈਂ ਸੰਕੋਚ ਕਰ ਲੀਤਾ।
ਜਿਸਨੂੰ ਬਹੁਤ ਜਰੂਰੀ ਜਾਤਾ, ਕਲਮ ਬੰਦ ਉਹ ਕੀਤਾ।
ਕੀ ਧੰਨਵਾਦ ਕਰਾਂ ਕੀ ਆਖਾਂ, ਮੇਰੀ ਮੱਤ ਹੈ ਥੋਰੀ।
ਕਦਰ ਦਾਨਾਂ ਲਈ ਇਕ ਹੀ ਅੱਖਰ, ਕੀਮਤ ਲੱਖ ਕਰੋੜੀ।

ਸਤਿਗੁਰੂ ਅਰਜਨ ਦੇਵ ਜੀ ਕਹਿੰਦੇ, ਕਹੁ ਨਾਨਕ ਕਿਆ ਦੀਜੈ।
ਸੀਸ ਵਢੇ ਕਰ ਬੈਸਨ ਦੀਜੈ, ਬਿਨ ਸਿਰ ਸੇਵ ਕਰੀਜੈ।
ਸ਼ਮਸ਼ੇਰ ਸਿੰਘ ਛੋਟੇ ਅਮਰਾਸਰ, ਕਰਦਾ ਹੈ ਜਿਮੀਂਦਾਰਾ।
ਤਿੰਨ ਪੁੱਤਰ ਹੈ ਅੰਸ਼ ਇਸਦੀ, ਰਹਿਣ ਪਿਤਾ ਅਨੁਸਾਰਾ।

ਹਰਭਜਨ ਸਿੰਘ ਰਘਬੀਰ ਸਿੰਘ, ਮਨਜੀਤ ਤੀਸਰਾ ਭਾਈ।
ਪਿਆਰ ਮੁਹਬੱਤ ਦੇ ਨਾਲ ਵੱਸਦੇ, ਕਰਦੇ ਨੇਕ ਕਮਾਈ।
ਜੀਵਨ ਸਿੰਘ ਕਵੀਸ਼ਰ ਨੇ ਇਹ, ਪੜੀ ਜਿਸ ਤਰ੍ਹਾਂ ਸਾਖੀ।
ਬੈਂਤ ਪੋੜੀਆਂ ਛੰਦ ਬਣਾ ਕੇ, ਸੰਗਤਾਂ ਦੇ ਵਿਚ ਆਖੀ।।

## ਸੰਤ ਜਿਉਣ ਸਿੰਘ ਜੀ ਦੀ ਕਥਾ

### ਤਰਨਾ

ਸ਼ਾਮ ਸਿੰਘ ਦੀ ਆਤਮਾ ਪ੍ਰਲੋਕ ਪਧਾਰੀ ਏ।
ਜਿਊਣ ਸਿੰਘ ਦੀ ਜੀਵਨ ਗਾਥਾ ਕਹਾਂ ਅਗਾਰੀ ਏ।
ਜਿਸਨੂੰ ਸਤਿਗੁਰੂ ਤਾਰਿਆ ਕਰ ਨਦਰ ਦ੍ਰਿਸ਼ਟਾਨਾ ਏ।
ਪਲਕ ਝਲਕ ਦੇ ਅੰਦਰ ਹੋਇਆ ਬ੍ਰਹਮ ਗਿਆਨਾ ਏ।

ਧ੍ਰੂ ਪ੍ਰਲਾਦ ਕਬੀਰ ਭਗਤ ਦੀ ਪਦਵੀ ਪਾ ਲੀਤੀ ।
ਮਾਇਆ ਛਾਇਆ ਰੂਪ ਜਾਨ ਜਿਸ ਲੇਖੇ ਲਾ ਲੀਤੀ।
ਦੋ ਹੋਲੇ ਕਰਕੇ ਪਿਤਾ ਨੇ ਸਤਿਗੁਰੂ ਰਿਝਾਇਆ ਸੀ।
ਤੀਜਾ ਹੋਲਾ ਕਰ ਇਸ ਨੇ ਜਗ ਜੱਸ ਪਾਇਆ ਸੀ।

ਹਰੀ ਸਿੰਘ ਸਤਿਗੁਰੂ ਜੀ ਗੁਰੂ ਚੱਕ ਪਧਾਰੇ ਆ।
ਸੰਗਤ ਦੂਰੋਂ ਨੇੜਿਓਂ ਆਈ ਕਰਨ ਦਿਦਾਰੇ ਆ।
ਪੰਡਿਤ ਆਇਆ ਵਿਦਵਾਨ ਇਕ ਬਕਤਾ ਭਾਰੀ ਏ।
ਚਰਚਾ ਕਰਾਂਗਾ ਗੁਰੂ ਨਾਲ ਬੋਲੇ ਹੰਕਾਰੀ ਏ।

ਸਤਿਗੁਰੂ ਕਹਿੰਦੇ ਇਸ ਨੂੰ ਜਲ ਪਾਣ ਕਰਾਵੋ ਜੀ
ਜਿਊਣ ਸਿੰਘ ਸਰਹਾਲੀ ਵਾਲੇ ਪਾਸ ਲੈ ਜਾਵੋ ਜੀ।
ਸੰਤ ਮੰਡਲੀ ਪਾਸ ਆਣ ਪੰਡਿਤ ਘਬਰਾਇਆ ਏ
ਬ੍ਰਹਮ ਗਿਆਨੀ ਪੁਰਸ਼ਾਂ ਦਾ ਜਿਉਂ ਪੈ ਗਿਆ ਸਾਇਆ ਏ।

ਨੀਵੀ ਨਜ਼ਰੀ ਬੈਠ ਰਿਹਾ ਕੋਈ ਗਲ ਨਾ ਔੜ੍ਹੇ ਆ।
ਵੇਦ ਪੁਰਾਨ ਦੇ ਪੜੇ ਲੇਖ ਸਭ ਹੋ ਗਏ ਸੌੜੇ ਆ।
ਐਸੀ ਹਾਲਤ ਉਸਦੀ ਜਦ ਸੰਤਾਂ ਨੇ ਜਾਨੀ ਆ।
ਪੰਡਤ ਜੀ ਹੋ ਗਿਆਨਵਾਨ ਕਿ ਹੋ ਅਗਿਆਨੀ ਆਂ।

ਤੱਕਿਆ ਪੰਡਤ ਹਿਰਦਿਓ ਤੇ ਮੁੱਖੋਂ ਬਿਗੋਇਆ ਏ।
ਮਹਾਰਾਜ ਜੀ ਘਰ ਮੇਰਾ ਬਸ ਪੂਰਾ ਹੋਇਆ ਏ।
ਏਸੇ ਤਰ੍ਹਾਂ ਦੇ ਹੋਰ ਹੋਏ ਕਈ ਕੌਤਕ ਭਾਰੇ ਆ।
ਪੁਸਤਕ ਲੰਬੀ ਹੋ ਜਾਏ ਜੇ ਲਿਖੀਏ ਸਾਰੇ ਆ।

## ਪਾਠ ਭੋਗ ਤੇ ਕੌਤਕ

### ਕੋਰੜਾ

ਉਬੋਕੇ ਵਿਚ ਭਾਨ ਸਿੰਘ ਨਾਮਧਾਰੀ ਸੀ, ਏਹਦੇ ਘਰ ਜੁੜੀ ਸੰਗਤ ਅਪਾਰੀ ਸੀ।
ਇਕ ਦੂਸਰੇ ਦੇ ਕਰਦੇ ਦਿਦਾਰ ਆ, ਹੋਇਆ ਪਾਠ ਭੋਗ ਤੇ ਚਮਤਕਾਰ ਆ।

ਬਾਬਾ ਜਿਊਣ ਸਿੰਘ ਠਾਕੁਰ ਮੁਹਾਵੀਏ, ਬੁੱਢਾ ਸਿੰਘ ਵਾਂ ਦਾ ਸੰਗੀ ਸਾਥੀ ਗਾਵੀਏ।
ਬਾਬੇ ਨੈਣਾ ਸਿੰਘ ਵੀ ਦਿੱਤਾ ਦੀਦਾਰ ਆ, ਹੋਇਆ ਪਾਠ ਭੋਗ ...............।

ਬੁਰਜਾ ਦਾ ਕਾਨ੍ਹ ਸਿੰਘ ਸਾਥ ਹੋਰ ਆ, ਗੁਰੂ ਰਾਮ ਸਿੰਘ ਤੇ ਜਿਹਨ੍ਹਾ ਦੀ ਡੋਰ ਆ।
ਘਰ ਬਾਰ ਜਿਹਨ੍ਹਾ ਛੱਡਿਆ ਵਿਸਾਰ ਆ, ਹੋਇਆ ਪਾਠ ਭੋਗ ...............।

ਪਾਠੀਆਂ ਸਲੋਕਾਂ ਦੀ ਕਰੀ ਤਿਆਰੀ ਏ, ਬੈਠੀ ਮੂਹਰੇ ਆਣ ਕੇ ਸੰਗਤ ਸਾਰੀ ਏ।
ਬਾਬੇ ਜਿਊਣ ਸਿੰਘ ਉਠ ਕੇ ਪੁਕਾਰਿਆ, ਹੋਇਆ ਪਾਠ ਭੋਗ ਤੇ ,...............।

ਮੈਨੂੰ ਪਹਿਲਾਂ ਦਿਓ ਪ੍ਰਸ਼ਾਦ ਖਾਣ ਨੂੰ, ਖੋਲਿਓ ਜੇ ਫੇਰ ਪਾਠੀਓ ਜੁਬਾਨ ਨੂੰ।
ਦਿਓ ਨਾ ਤਾਂ ਡੋਲ੍ਹ ਦਿਆਂਗਾ ਲੱਤ ਮਾਰ ਆ, ਹੋਇਆ ਪਾਠ ਭੋਗ ਤੇ ...............।

ਬਚਨ ਅਯੋਗ ਕਿਸੇ ਨਾ ਸਹਾਰਿਆ, ਬੋਲਦੇ ਕਬੋਲ ਸਭੋ ਵਾਰੋ ਵਾਰ ਆ।
ਲੀਤਾ ਪਹਿਰੂ ਨੇ ਸਲੋਤਰ ਸੰਭਾਲ ਆ, ਹੋਇਆ ਪਾਠ ਭੋਗ ਤੇ .........................।

ਕਰ ਅਨਸੁਣੀ ਸਾਰਿਆ ਦੀ ਬਾਤ ਆ, ਡੋਲ ਦਿੱਤੀ ਲੱਤ ਮਾਰ ਕੇ ਪਰਾਤ।
ਵੱਧ ਗਈ ਬਿਦ ਮੱਚੀ ਹਾਹਾ ਕਾਰ ਆ, ਹੋਇਆ ਪਾਠ ਭੋਗ ਤੇ .....................।

ਕਿਹਾ ਨੈਣਾ ਸਿੰਘ ਸਮੇਂ ਨੂੰ ਸੰਭਾਰ ਕੇ, ਕਹਿੰਦਾ ਏਹਦਾ ਹੱਲ ਲੱਭੀਏ ਵਿਚਾਰ ਕੇ।
ਬਿਨਾ ਕਾਰਨੋ ਨਾ ਹੋਈ ਐਸੀ ਕਾਰ ਆ, ਹੋਇਆ ਪਾਠ ਭੋਗ ਤੇ ,.....................।

ਘਰ ਵਾਲੀ ਮਾਈ ਉਠ ਕੇ ਖਲੋ ਗਈ , ਕਹਿੰਦੀ ਮਹਾਰਾਜ ਮੈਥੋਂ ਭੁੱਲ ਹੋ ਗਈ।
ਰਸਤ ਤਿਹਾਵਲ ਨਾ ਇਕ ਸਾਰ ਆ, ਹੋਇਆ ਪਾਠ ਭੋਗ ਤੇ ,..................।

ਖੰਡ ਆਟੇ ਨਾਲੋਂ ਪਿਆ ਘਿਓ ਘੱਟ ਆ, ਹੋਈ ਮਰਯਾਦਾ ਸਾਰੀ ਹੀ ਚਪੱਟ ਆ।
ਸੰਤਾਂ ਨੇ ਲੀਤਾ ਵਕਤ ਸੰਭਾਲ ਆ, ਹੋਇਆ ਪਾਠ ਭੋਗ ਤੇ ,.....................।

ਸੁਣ ਸਾਰੀ ਸੰਗਤ ਹੈਰਾਨ ਹੋ ਗਈ , ਬਾਬਾ ਜੀ ਦੀ ਉੱਚੀ ਸੁੱਚੀ ਸ਼ਾਨ ਹੋ ਗਈ।
ਚਰਨਾਂ ਤੇ ਝੁਕੇ ਸਭੋ ਵਾਰ ਵਾਰ ਆ, ਹੋਇਆ ਪਾਠ ਭੋਗ ਤੇ ,……………………।

ਹੋਰ ਪ੍ਰਸ਼ਾਦ ਕਰ ਭੋਗ ਪਾ ਲਿਆ, ਸੰਤ ਜੀ ਨੂੰ ਜਾਣ ਦਰਸ਼ੀ ਤਕਾਲ ਆ।
ਧੰਨ ਧੰਨ ਹੋਣ ਲੱਗੀ ਜੈ ਜੈ ਕਾਰ ਆ, ਹੋਇਆ ਪਾਠ ਭੋਗ ਤੇ …………………।

## ਭਾਬਾ ਜਿਊਣ ਸਿੰਘ ਦੀ ਬੰਸਾਵਲੀ

### ਬੈਂਤ

ਬਾਬੇ ਜਿਊਣ ਸਿੰਘ ਦੇ ਹੋਏ ਤਿੰਨ ਪੁੱਤਰ, ਸ਼ਾਮ ਸਿੰਘ ਦੀ ਬੰਸ਼ਸ ਪਛਾਣ ਭਾਈ।
ਖੜਕ ਸਿੰਘ ਪਹਿਲਾ ਜਗਤ ਸਿੰਘ ਦੂਜਾ, ਸੁਰਜਨ ਸਿੰਘ ਤੀਜਾ ਵਿਦਵਾਨ ਭਾਈ।
ਨਾਮਧਾਰੀਆਂ ਵਿਚ ਜੋ ਹੋਏ ਉੱਘੇ, ਸੁਰਜਨ ਸਿੰਘ ਦੇ ਚਾਰ ਨਿਸ਼ਾਨ ਭਾਈ।
ਪਹਿਲਾਂ ਸੂਰਤਾ ਸਿੰਘ ਦੂਜਾ ਮੂਰਤਾ ਸਿੰਘ, ਤੀਜਾ ਸਿੰਘ ਜੁਗਿੰਦਰ ਵਖਾਨ ਭਾਈ।

ਪੂਰਬ ਭਾਗ ਚੰਗਾ ਕਰਮ ਬਿਰਛ ਫਲਿਆ, ਵਿਦਵਾਨ ਤੇ ਸੁਘੜ ਸੁਜਾਨ ਭਾਈ।
ਰਹਿਕੇ ਵਿਚ ਗ੍ਰਹਿਸਤ ਉਦਾਰ ਬਿਰਤੀ, ਨਿਸਚਾ ਨਵਾਂ ਤੇ ਭਗਤ ਭਗਵਾਨ ਭਾਈ।
ਏਦਾਂ ਸੱਤ ਅਸੱਤ ਦਾ ਕਰੇ ਨਿਰਨਾਂ, ਪਾਣੀ ਦੁੱਧ ਜਿਉਂ ਹੰਸ ਲੈ ਛਾਣ ਭਾਈ।
ਪੁੱਤਰ ਪੰਜ ਨੇ ਆਗਿਆਕਾਰ ਇਸਦੇ, ਪੰਜਾਂ ਪਾਂਡਵਾਂ ਜਿਉਂ ਸੋਭਾ ਪਾਣ ਭਾਈ।

ਕਲਾਵਾਨ ਕੁਲਵੰਤ ਸਿੰਘ ਨਾਮ ਪਹਿਲਾ, ਕਲਪ ਬਿਰਛ ਜੈਸਾ ਦਯਵਾਨ ਭਾਈ।
ਸਤਨਾਮ ਸੁਕਦੇਵ ਬਲਦੇਵ ਸਿੰਘ ਵੀ, ਇੱਕ ਦੂਜੇ ਤੋਂ ਵਾਰਦੇ ਜਾਨ ਭਾਈ।
ਜਾਗੇ ਭਾਗ ਜਗਤਾਰ ਸਿੰਘ ਪੰਜਵੇ ਦੇ, ਗੁਰੂ ਘਰ ’ਚ ਹੋਇਆ ਪ੍ਰਵਾਨ ਭਾਈ।
ਸੱਚੇ ਪਾਤਸ਼ਾਹ ਗੁਰੂ ਜਗਜੀਤ ਸਿੰਘ ਜੀ ਨੇ, ਦਿੱਤਾ ਏਸ ਨੂੰ ਕੰਨਿਆਂ ਦਾਨ ਭਾਈ।

ਮਾਤਾ ਚੰਦ ਕੌਰਾਂ ਜੋੜੀ ਜੁੜੀ ਉੱਤੇ, ਲੱਗੇ ਖੁਸ਼ੀ ਦੇ ਫੁੱਲ ਬਰਸਾਨ ਭਾਈ।
ਜੈ ਸਿੰਘ ਕਾਕਾ ਜੈ ਕੌਰ ਬੱਚੀ, ਇਹ ਹੈ ਇਹਨਾਂ ਦੀ ਸੁੰਦਰ ਸੰਤਾਨ ਭਾਈ
ਸਰਸਾ ਜ਼ਿਲਾ ਪਨਿਹਾਰੀ ਮਸ਼ਹੂਰ ਨਗਰ, ਇਹ ਪਰਵਾਰ ਵੱਸਦਾ ਨਾਲ ਸ਼ਾਨ ਭਾਈ।
ਇਹ ਬੰਸ ਹੈ ਬਾਬੇ ਜਿਊਣ ਸਿੰਘ ਦੀ, ਕਵੀ ਜੀਵਨ ਸਿੰਘ ਕਰੇ ਬਿਆਨ ਭਾਈ

**********************

## ਬਾਬਾ ਬੁੱਢਾ ਸਿੰਘ ਵਾਂ

### ਬੈਂਤ

ਪੈਲੀ ਵਿੱਚ ਗਾਹਕੇ ਫਸਲ ਦਾਣਿਆਂ ਦੀ, ਜ਼ਿਮੀਂਦਾਰ ਹਾੜਾ ਬੋਹਲ ਭਰਨ ਲੱਗਾ।
ਲੈ ਕੇ ਤੱਕੜੀ ਛਾਬੇ ਤੇ ਰੱਖ ਵੱਟੇ, ਦਾਣੇ ਦੂਸਰੇ ਛਾਬੇ ਤੇ ਧਰਨ ਲੱਗਾ।
ਬੋਧੀ ਪਕੜ ਕੇ ਗੋਡੇ ਤੇ ਅਰਕ ਧਰਕੇ, ਬਰਕਤ ਬੋਲ ਸਾਹਵਾਂ ਤੋਲ ਕਰਨ ਲੱਗਾ।
ਭਰ ਕੇ ਨਜ਼ਰ ਡੰਡੀ ਕਸਾਂ ਵੱਲ ਡਿਠਾ, ਆਈ ਸੋਚ ਡਾਹਢੀ ਹਿਰਦਾ ਡਰਨ ਲੱਗਾ।
ਮਨਾਂ ਤੈਨੂੰ ਵੀ ਜਮ੍ਹਾਂ ਨੇ ਗਾਹ ਪਾਉਣਾ, ਤੇਰੀ ਜ਼ਿੰਦਗੀ ਦਾ ਫਸਲ ਹੁਲਣਾ ਏ।
ਇਨ੍ਹਾਂ ਦਾਣਿਆਂ ਵਾਂਗ ਯਮਰਾਜ ਅੱਗੇ, ਤੇਰੇ ਪਾਪਾਂ ਤੇ ਪੁੰਨਾ ਨੇ ਤੁਲਨਾ ਏ।

ਤੇਰੇ ਵੱਡੇ ਵਡੇਰੇ ਨੇ ਗਏ ਜਿੱਥੇ, ਮਨਾਂ ਮੇਰਿਆ ਓਸ ਥਾਂ ਜਾਏਂਗਾ ਤੂੰ।
ਜਦੋਂ ਤੁਲਿਆ ਪਾਪ ਤੇ ਪੁੰਨ ਤੇਰਾ, ਛਾਬੇ ਪੁੰਨਾ ਦੇ ਵਿਚ ਕੀ ਪਾਏਂਗਾ ਤੂੰ।
ਤਰਨੀ ਪਈ ਬੇਤਰਨੀ ਜਾਂ ਨਦੀ ਅੱਗੇ, ਦੱਸ ਕਿਹੜਾ ਮਲਾਹ ਲਿਆਏਂਗਾ ਤੂੰ।
ਇਕ ਇਕ ਸਵਾਸ ਅਮੋਲ ਗਵਾ ਰਿਹਾਂ ਏ, ਕਰ ਕਰ ਯਾਦ ਵੇਲਾ ਪਛੋਤਾਂਇਗਾ ਤੂੰ।
ਪ੍ਰਸ਼ਨ ਆਪਣੇ ਆਪ ਤੇ ਆਪ ਕਰ ਕੇ, ਆਪੇ ਵਿਚੋਂ ਜਵਾਬ ਨੂੰ ਟੋਲਦਾ ਏ।
ਰੱਖੀ ਚੀਜ਼ ਬੰਦਾ ਜਿਵੇਂ ਭੁੱਲ ਜਾਵੇ, ਫੇਰ ਆਪ ਖੁੰਝਾ ਖਰਲੇ ਫੋਲਦਾ ਏ।

ਮਨਾ ਐਸੇ ਸਤਿਗੁਰੂ ਦੀ ਸ਼ਰਨ ਲਈਏ, ਜੀਹਦੇ ਕੋਲ ਮਨੁੱਖੀ ਗਿਆਨ ਹੋਵੇ।
ਕਰਮ ਧਰਮ ਹੋਵੇ ਬੋਲ ਤੋਲ ਹੋਵੇ, ਤਰਨ ਤਾਰਨ ਦੀ ਸ਼ਕਤ ਮਹਾਨ ਹੋਵੇ।
ਐਸੇ ਸਮੇਂ ਅੰਦਰ ਇਹ ਵੀ ਬੜਾ ਔਖਾ, ਮਾਨੁਖ ਜਾਮੇ ਦੇ ਵਿਚ ਭਗਵਾਨ ਹੋਵੇ।
ਬੋਹੜ ਪੈਂਦਾ ਏ ਕਹਿੰਦੇ ਨੇ ਪੱਥਰਾਂ ਚੋਂ, ਸ਼ਰਧਾ ਪ੍ਰੇਮ ਜੇ ਨਿਸ਼ਚਾ ਬਲਵਾਨ ਹੋਵੇ।
ਪੱਕਾ ਫੈਸਲਾ ਆਪਣੇ ਆਪ ਕਰਕੇ, ਬਿਰਤੀ ਵੱਲ ਭਗਵਾਨ ਦੇ ਜੋੜ ਬੈਠਾ।
ਤਿਆਗ ਲੋਕ ਪਰਲੋਕ ਦੇ ਸੁੱਖ ਸਾਰੇ, ਇਕੋ ਦਰਸ਼ਨਾਂ ਦੀ ਸਿਕ ਲੋੜ ਬੈਠਾ।

ਖੇਤਾਂ ਵਿਚ ਬੈਠਾ ਜੱਟ ਬੋਹਲ ਉਤੇ, ਧੰਨੇ ਵਾਂਗ ਪਰਮੇਸ਼ਰ ਧਿਆਉਣ ਲੱਗਾ।
ਜਾਣੀਜਾਣ ਵੀ ਦਿਲਾਂ ਦੀ ਜਾਣਦਾ ਏ, ਪੌਣ ਰੂਪ ਹੋ ਦ੍ਰਿਸ਼ਟ ਦਿਖਾਉਣ ਲੱਗਾ।
ਚੱਕਰ ਹਵਾ ਦਾ ਫਿਰ ਨਜ਼ਦੀਕ ਲੱਗਾ, ਚਾਨਣ ਚਮਕ ਵਿਚੋਂ ਨਜ਼ਰ ਆਉਣ ਲੱਗਾ।
ਉਹ ਰੂਪ ਪ੍ਰਕਾਸ਼ ਆਵਾਜ਼ ਦੇ ਕੇ, ਬੁੱਢਾ ਸਿੰਘ ਨੂੰ ਆਖ ਸੁਣਾਉਣ ਲੱਗਾ।
ਛੇਤੀ ਚੱਲ ਸਿਖਾ ਮੇਰੇ ਮਗਰ ਆ ਜਾ, ਭੈਣੀ ਸਾਹਿਬ ਰੱਖੀਂ ਯਾਦ ਗ੍ਰਾਮ ਮੇਰਾ।
ਉੱਥੇ ਪਹੁੰਚ ਕੇ ਨਗਰ ਨਿਵਾਸੀਆਂ ਨੂੰ, ਰਾਮ ਸਿੰਘ ਤੂੰ ਪੁੱਛ ਲਈ ਨਾਂ ਮੇਰਾ।

ਜਿਥੇ ਚਾਹ ਹੁੰਦੀ ਉੱਥੇ ਰਾਹ ਹੁੰਦਾ, ਬੁੱਢਾ ਸਿੰਘ ਕਮਰ ਕੱਸਾ ਲਾ ਲੀਤਾ।
ਸੁੰਞੇਂ ਬੋਹਲ ਦੀ ਨਹੀਂ ਪਰਵਾਹ ਕੀਤੀ, ਬਿਨਾਂ ਝਿਜਕ ਦੇ ਕਦਮ ਉਠਾ ਲੀਤਾ।
ਪੌਣ ਰੂਪ ਹੋ ਪੌਣ ਦੇ ਮਗਰ ਲੱਗਾ, ਘੜੀਆਂ ਪਲਾਂ ਵਿਚ ਪੰਧ ਮੁਕਾ ਲੀਤਾ।
ਨਗਰ ਨਿਕਟ ਆ ਪੌਣ ਅਲੋਪ ਹੋਈ, ਪਈ ਅਟਕ ਤਾਂ ਕਦਮ ਅਟਕਾ ਲੀਤਾ।
ਨਾਮ ਨਗਰ ਦਾ ਪੁੱਛ ਕੇ ਚਾਅ ਚੜਿਆ, ਪੈਰ ਪਿਆਰੇ ਦੀ ਗਲੀ ਵਿਚ ਪਾਉਣ ਲੱਗਾ।
ਜਿਹੜਾ ਨਿਰਾ ਆਕਾਰ ਲੈ ਆਇਆ ਸੀ, ਉਹ ਸਾਕਾਰ ਹੋ ਦ੍ਰਿਸ਼ ਦਿਖਾਉਣ ਲੱਗਾ।

ਸੁਰਤੀ ਵਿਚ ਰੱਖਦਾ ਸਦਾ ਸੇਵਕਾਂ ਨੂੰ, ਅੱਗੋਂ ਆਣ ਮਿਲਿਆ ਸੱਚੇ ਪਿਆਰ ਵਾਲਾ।
ਬੁੱਢਾ ਸਿੰਘ ਨੇ ਫਤੇ ਬੁਲਾਈ ਜਿਸ ਨੂੰ, ਅਸਲ ਇਹੋ ਸੀ ਉਹਦੀ ਗੁਫ਼ਤਾਰ ਵਾਲਾ।
ਬਿਨਾਂ ਜਾਣ ਪਛਾਣ ਦੇ ਕਿਵੇਂ ਜਾਣੇ, ਪਤਾ ਪੁਛਿਆ ਸੱਚੀ ਸਰਕਾਰ ਵਾਲਾ।
ਰਾਮ ਸਿੰਘ ਕੋਈ ਏਸ ਗ੍ਰਾਮ ਹੋਵੇ, ਨਿਰਮਲ ਬੁੱਧ ਤੇ ਉੱਜਲ ਦੀਦਾਰ ਵਾਲਾ।
ਜਾਣੀ ਜਾਣ ਨੇ ਜਾਣ ਕੇ ਚੋਜ ਕੀਤਾ, ਮਿੱਠੀ ਮੁਸਕਣੀ ਨਾਲ ਸੁਣਾ ਦਿਤਾ।
ਹਾਂ ਜੀ ਹੈਗਾ ਏ ਮਿਲੇਗਾ ਚਲੇ ਚਲੋ, ਏਨੀ ਆਖ ਕੇ ਅੱਗੇ ਟਰਕਾ ਦਿਤਾ।

ਏਸੇ ਨਾਮ ਦਾ ਸੀ ਜ਼ਿਮੀਂਦਾਰ ਕੋਈ, ਘਰੇ ਉਸਦੇ ਜਾ ਕੇ ਦੀਦਾਰ ਕੀਤਾ।
ਬੋਲ ਤੋਲ ਦੀ ਬਾਤ ਨਾ ਜਚੀ ਕੋਈ, ਉਹਦੇ ਨਾਲ ਜਾਂ ਬੈਠ ਵਿਚਾਰ ਕੀਤਾ।
ਸਦਾ ਹੰਸ ਪਤੀਜਦੇ ਮਾਨਸਰ ਤੇ, ਕਦੇ ਛੱਪੜੀਆਂ ਨਹੀਂ ਠੰਡਾ ਠਾਰ ਕੀਤਾ।
ਹੋਰ ਦੱਸ ਇਥੇ ਰਾਮ ਸਿੰਘ ਕੋਈ, ਪੂਰਾ ਮੁਝਦਾ ਤੂੰ ਨਹੀਂ ਵਿਹਾਰ ਕੀਤਾ।
ਹੈ ਇਕ ਬਾਵਰਾ ਜਿਹਾ ਤਰਖਾਣ ਭਾਈ, ਜਿਹਨੂੰ ਪਤਾ ਨਾ ਜਗਤ ਵਿਹਾਰ ਦਾ ਏ।
ਸਦਾ ਆਪਣੀ ਮੌਜ ਵਿਚ ਮਸਤ ਰਹਿੰਦਾ, ਹਾਨ ਲਾਭ ਨਾ ਕਦੇ ਵਿਚਾਰਦਾ ਏ।

ਬਸ ਪੱਕ ਹੋ ਗਿਆ ਯਕੀਨ ਮੈਨੂੰ, ਮੇਰੇ ਕਰਮ ਦਾ ਇਹੋ ਕਰਤਾਰ ਹੋਣਾ।
ਮੱਖਣ ਸ਼ਾਹ ਲੁਬਾਣੇ ਦੇ ਵਾਂਗ ਜਾਪੇ, ਮੇਰਾ ਉਸ ਹਥੋਂ ਬੇੜਾ ਪਾਰ ਹੋਣਾ।
ਬੁੱਧੀ ਹੀਣ ਨੂੰ ਨਹੀਂ ਪਛਾਣ ਆਈ, ਉਹੀ ਸੱਚਾ ਮਲਾਹ ਸੁਖ ਸਾਰ ਹੋਣਾ।
ਮਿਠੀ ਮਸ਼ਖਰੀ ਨਾਂ ਭਾਵੇਂ ਤੁਰ ਗਿਆ ਏ, ਕਰਦਾ ਠੀਕ ਮੇਰੀ ਇੰਤਜ਼ਾਰ ਹੋਣਾ।
ਪਤਾ ਪੁੱਛ ਪੁਛਾਕੇ ਪਰਤ ਆਇਆ, ਪੱਕਾ ਪਰਖ ਕੇ ਪੈੜ ਸੰਭਾਲ ਲੀਤਾ।
ਬਾਹਰ ਵਾਰ ਸੀ ਝੰਗੀ ਕਰੌਂਦਿਆਂ ਦੀ, ਇਥੋਂ ਭਾਲਦੇ ਭਾਲਦੇ ਭਾਲ ਲੀਤਾ।

ਬੈਠਾ ਨਿਜਾ ਆਨੰਦ ਵਿਚ ਸਾਹਿਬ ਸੱਚਾ, ਬੁੱਢਾ ਸਿੰਘ ਨੇ ਆਣ ਦੀਦਾਰ ਕੀਤਾ।
ਨੂਰੀ ਨੇਤਰਾਂ ਚੋਂ ਸੀਤਲ ਡਾਰ ਕਿਰਨਾ, ਨਦਰੋ ਨਦਰ ਨਿਹਾਲ ਦਾਤਾਰ ਕੀਤਾ।
ਚਰਨ ਕੰਵਲ ਤੇ ਲਿਪਟਿਆ ਭੰਵਰ ਵਾਂਗੂੰ, ਮਿਲ ਮਹਿਕ ਖੇੜੇ ਸੁਖ ਸਾਰ ਕੀਤਾ।
ਬਲ ਬੁੱਧ ਬਦਲੀ ਸੁੱਧ ਸਾਫ ਹੋਈ, ਸਚੇ ਪਾਤਸ਼ਾਹ ਮੁੱਖੋਂ ਉਚਾਰ ਕੀਤਾ।
ਸਿਖਾ ਬੈਠ ਕੇ ਵੇਖ ਵਡਿਆਈ ਉਸਦੀ, ਭੇਦ ਖੁੱਲ੍ਹ ਜਾਏ ਰੱਬ ਦੇ ਰਾਹ ਵਾਲਾ।
ਪੁੱਟ ਐਧਰੋਂ ਐਧਰੇ ਲਾ ਲੈਣਾ, ਨੁਕਤਾ ਯਾਦ ਰੱਖੀਂ ਬੁੱਲ੍ਹੇ ਸ਼ਾਹ ਵਾਲਾ।

ਪਾ ਕੇ ਆਗਿਆ ਚੌਂਕੜਾ ਮਾਰ ਬੈਠਾ, ਕੀ ਹੈ ਵੇਖਦਾ ਕੌਤਕ ਕਮਾਲ ਹੋਇਆ।
ਤਰਸਣ ਦੇਵਤੇ ਜਿਨ੍ਹਾਂ ਦੇ ਦਰਸ਼ਨਾਂ ਨੂੰ, ਬਾਰਾਂ ਗੁਰੂਆਂ ਦਾ ਸਾਹਵੇਂ ਜਮਾਲ ਹੋਇਆ।
ਹੋਈ ਮਿਹਰ ਵਰਖਾ ਖੁਸ਼ੀਆਂ ਦੇਣ ਛੱਲਾਂ, ਦਿਲ ਦੇ ਸਾਗਰੋ ਬਾਹਰ ਉਛਾਲ ਹੋਇਆ।
ਨਮਸਕਾਰ ਕੀਤੀ ਨਿਉਂਕੇ ਸਾਰਿਆਂ ਨੂੰ, ਪੂਰਬ ਕਰਮ ਅੰਕੁਰ ਖੇੜਾ ਭਾਲ ਹੋਇਆ।
ਹੱਥ ਜੋੜਕੇ ਬੇਨਤੀ ਕਰਨ ਲੱਗਾ, ਮਹਾਰਾਜ ਮੈਨੂੰ ਨਾਮ ਦਾਨ ਬਖਸ਼ੋ।
ਮਿੱਠਾ ਮਾਨ ਬਖਸ਼ੋ ਪੂਰਨ ਗਿਆਨ ਬਖਸ਼ੋ, ਕਰਮ ਧਰਮ ਹੋ ਕੇ ਮੇਹਰਬਾਨ ਬਖਸ਼ੋ।

ਪੇਖ ਅਧਕ ਅਧਿਕਾਰੀ ਨਿਰਮੈਲ ਪਾਤਰ, ਕੰਨਾਂ ਵਿਚ ਗੁਰਮੰਤਰ ਸੁਣਾ ਦਿੱਤਾ।
ਨਸ਼ੇ ਅੰਧ ਵਿਸ਼ਵਾਸ ਭੈ ਭਰਮ ਭਾਗੇ, ਐਸਾ ਗਿਆਨ ਚਿਰਾਗ ਜਗਾ ਦਿੱਤਾ।
ਰਿਦ੍ਹਾ ਰਾਗ ਦਵੈਸ਼ ਤੋਂ ਰਹਿਤ ਕਰਕੇ, ਸੁਖ ਸਹਿਜ ਦੇ ਵਿਚ ਪੁਚਾ ਦਿੱਤਾ।
ਰੋਮ ਰੋਮ ਪੁਕਾਰਿਆ ਤੂਹੀਂ ਤੂਹੀਂ, ਮੈਂ ਮੇਰੀ ਦਾ ਭੂਤ ਨਸਾ ਦਿੱਤਾ।
ਆਪਾ ਦਾਨ ਕਰਕੇ ਸੁਧਾ ਪਾਨ ਕਰਕੇ, ਸਿਖੀ ਮਾਨ ਕਰਕੇ ਕਰਮ ਭੂਪ ਹੋਇਆ।
ਕਰ ਦਸਤਾਰ ਸਿੱਧੀ ਦਿਲੀ ਤਾਰ ਸਿੱਧੀ, ਆਈ ਕਾਰ ਸਿਧੀ ਰੱਬੀ ਰੂਪ ਹੋਇਆ।

ਕਈ ਰੋਜ਼ ਸੇਵਾ ਕਰਕੇ ਗੁਰੂ ਘਰ ਦੀ, ਲੈ ਕੇ ਆਗਿਆ ਵਾਪਸ ਪਧਾਰਦਾ ਏ।
ਖੱਟੀ ਖੱਟ ਵਪਾਰੀ ਜੋ ਪ੍ਰਤ ਆਵੇ, ਲਿਆ ਲਾਭ ਅਤੁਲ ਅਪਾਰ ਦਾ ਏ।
ਤਾਂਬਾ ਪਾਰਸ ਦੇ ਨਾਲ ਸਵਰਨ ਹੁੰਦਾ, ਚੰਦਨ ਵਾਸ਼ਨਾ ਬਿਰਛ ਸਵਾਰਦਾ ਏ।
ਜਗਮਗ ਜੋਤ ਜਗਦੀ ਦਿਬ ਦ੍ਰਿਸ਼ਟ ਨੈਣੀਂ, ਸਿੱਕਾ ਚਮਕਦਾ ਜਿਵੇਂ ਸਰਕਾਰ ਦਾ ਏ।
ਕਾਇਆ ਕਲਪ ਕਰਾ ਕੇ ਘਰੇ ਆਇਆ, ਨਿਕਟ ਵਰਤੀਆਂ ਵੇਖੀ ਨੁਹਾਰ ਬਦਲੀ।
ਜੀਵਨ ਕਾਰ ਬਦਲੀ ਗੁਫ਼ਤਾਰ ਬਦਲੀ, ਤੇ ਵਿਚਾਰ ਆਚਾਰ ਰਫ਼ਤਾਰ ਬਦਲੀ।

**************

# ਸਤਿਗੁਰੂ ਰਾਮ ਸਿੰਘ ਜੀ ਦਾ ਮਾਨਾਂ ਵਾਲੇ ਹੋਲੇ ਤੇ ਕੌਤਕ

## ਵਾਰ

ਜਦ ਹੋਲੇ ਮਾਨਾ ਵਾਲੜੇ ਆਇਆ ਚੀਨੀ ਦਾ ਅਸਵਾਰ।
ਉਥੇ ਸਜੇ ਦੀਵਾਨ ਬੇਅੰਤ ਸੀ ਪਾਈ ਸੰਗਤਾਂ ਨੇ ਭਰਮਾਰ।
ਸੀ ਪ੍ਰਵਾਹ ਚੱਲਿਆ ਸਤਸੰਗ ਦਾ ਹੋਇਆ ਸਿੱਖੀ ਦਾ ਪ੍ਰਚਾਰ।
ਮਿਲੇ ਸ਼ਾਂਤੀ ਗੁਰੂ ਗਿਆਨ ਤੋਂ ਸਿੰਘ ਸੱਜ ਗਏ ਬੇਸ਼ੁਮਾਰ।
ਜਾਂ ਹੋਲੇ ਦੇ ਦਿਨ ਆਖਰੀ ਹੋ ਗਿਆ ਜਲੂਸ ਤਿਆਰ।
ਚੜ ਹਾਥੀ ਉਤੇ ਸਤਿਗੁਰੂ ਲੱਗੇ ਸਭ ਨੂੰ ਦੇਣ ਦੀਦਾਰ।
ਪਿੱਛੇ ਸੂਬੇ ਘੋੜ ਸਵਾਰ ਸੀ ਅਤੇ ਪੈਦਲ ਕਈ ਹਜਾਰ
ਚੱਲੀ ਫੋਜ ਅਕਾਲ ਦੀ ਲਾਕੇ ਜਿਹੜੀ ਚੋਟ ਨਗਾਰ।
ਕੁਝ ਸਿੰਘ ਭਲੱਥਾ ਖੇਡਦੇ ਕਈ ਖੇਡਾ ਕਰਨ ਖਿਡਾਰ।
ਸੀ ਚੜ੍ਹਤ ਨਿਰਾਲੀ ਜੱਗ ਤੋਂ ਹੋਇਆ ਜਾਪੇ ਅਲੋਕਾਰ।
ਸੁੰਡ ਉਠਾ ਕੇ ਗਰਜਦੇ ਜਿਵੇਂ ਬੱਦਲਾਂ ਦੀ ਭਬਕਾਰ।
ਉਹ ਨੱਸਦੇ ਕੁੱਦਦੇ ਉਛਲਦੇ ਇਉਂ ਵਧਦੇ ਜਾਣ ਅਗਾਰ।
ਇੱਕ ਸਿੰਘ ਦਾ ਘੋੜਾ ਉਛਲਿਆ ਗਿਆ ਹੋ ਕਾਬੂ ਤੋਂ ਬਾਹਰ।
ਉਹਦੀ ਫੇਟ ਲੱਗੀ ਇਕ ਬਾਲ ਨੂੰ ਉਹ ਗਿਆ ਪ੍ਰਲੋਕ ਸਿਧਾਰ।
ਤਾਂ ਖੁਸ਼ੀਆਂ ਰੂਪ ਵਟਾ ਲਿਆ ਆ ਮੱਚੀ ਹਾਹਾਕਾਰ।
ਉਹਦੀ ਪਿੱਟੀ ਮਾਂ ਦੁਹੱਥੜੀ ਸਭ ਸਿਰ ਦੇ ਵਾਲ ਖਿਲਾਰ।
ਉਹਨੇਂ ਪਾੜੇ ਤਨ ਦੇ ਕੱਪੜੇ ਅਤੇ ਸਿਰ ਵਿੱਚ ਪਾ ਲਈ ਛਾਰ।
ਉਹਨੇ ਭੁੱਬਾ ਮਾਰ ਰੁਵਾ ਦਿੱਤੇ ਕੁੱਲ ਕੂਚੇ ਗਲੀ ਬਜਾਰ
ਉਹ ਡਿੱਗੀ ਪੁੱਤ ਦੀ ਲਾਸ਼ ਤੇ ਤਨ ਮਨ ਦੀ ਸੁਰਤ ਵਿਸਾਰ।
ਫਿਰ ਉੱਠੀ ਹੋਸ਼ ਸੰਭਾਰ ਕੇ ਰੱਖ ਲਾਸ਼ ਗੋਦ ਵਿਚਕਾਰ।
ਓ ਪਾ ਪਾ ਏਦਾਂ ਕੀਰਨੇ ਇਉਂ ਲੱਗੀ ਕਰਨ ਪੁਕਾਰ।
ਦਾਤਾ ਦਰ ਤੇਰੇ ਤੇ ਆਣਕੇ ਮੇਰਾ ਉਜੜ ਗਿਆ ਸੰਸਾਰ।
ਤੈਨੂੰ ਵਲੀ ਅੱਲਾ ਦਾ ਆਖਦੇ ਤੇ ਦੁੱਖੀਆਂ ਦਾ ਮੱਦਦਗਾਰ।
ਤੇਰੇ ਦਰ ਤੋਂ ਮਿਲਦੀਆਂ ਰਹਿਮਤਾਂ ਨੇ ਬਰਕਤਾਂ ਭਰੇ ਭੰਡਾਰ।
ਮੇਰੀ ਸੁੱਤੀ ਕਿਸਮਤ ਟੁੰਬ ਦੇ ਮੇਰੇ ਔਗਣ ਨਾਂਹੀ ਚਿਤਾਰ।
ਮੇਰਾ ਇਕੋ ਇਕ ਹੀ ਲਾਡਲਾ ਮੇਰੀ ਝੋਲੀ ਦੇ ਵਿੱਚ ਡਾਰ।

ਮੈਂ ਕੀ ਮੂੰਹ ਲੈ ਕੇ ਮੁੜਾਂਗੀ ਮੈਨੂੰ ਔਤਰੀਂ ਕਹਿਣ ਗਵਾਰ।
ਜਾਂ ਮੇਰੀ ਵੀ ਜਿੰਦ ਕੱਡ ਲੈ ਜਾਂ ਬੇੜਾ ਕਰਦੇ ਪਾਰ।
ਕੀਰਨੇ ਪਾਉਂਦੀ ਨਾਰ ਦੀ ਪਹੁੰਚੀ ਵਿੱਚ ਦਰਗਾਹ ਦੇ ਤਾਰ।
ਉਸ ਦਿਲਾਂ ਦੀ ਜਾਨਣਹਾਰ ਨੇ ਲੀਤਾ ਹਾਥੀ ਪਿਛਾਂ ਹਕਾਰ।
ਆ ਚਰਨ ਛੋਹਾਇਆ ਲਾਸ਼ ਨੂੰ ਕਹਿੰਦੇ ਬਾਰਕਾ ਸੁਰਤ ਸੰਭਾਰ।
ਬੱਚਾ ਤਨ ਛਿਨ ਉੱਠ ਖਲੋ ਗਿਆ ਮਾਂ ਲਿਆ ਕਲੇਜਾ ਠਾਰ।
ਫੇਰ ਛੱਡੇ ਜਕਾਰੇ ਸੰਗਤਾਂ ਪਈ ਵਿੱਚ ਅਕਾਸ਼ ਗੁੰਝਾਰ।
ਤਾਂ ਬਰਖੇ ਫੁੱਲ ਅਕਾਸ਼ ਚੋਂ ਲੋਕੀਂ ਕਰਦੇ ਜੈ ਜੈ ਕਾਰ।
ਲੋਕੋ ਏ ਅੱਲਾ ਦਾ ਰੂਪ ਜੇ ਕਹਿੰਦੇ ਘੁਮਿਆਰੀ ਘੁਮਿਆਰ।
ਇਹ ਜੀਵਨ ਜੱਗ ਦਾ ਆਸਰਾ ਇਹਦਾ ਹਰ ਪਾਸੇ ਉਜਿਆਰ।

*****************

## ਸਾਕਾ ਅੰਮ੍ਰਿਤਸਰ

ਅੰਗਰੇਜ ਸਰਕਾਰ ਦਾ ਰਾਜ ਪੂਰੇ ਪੰਜਾਬ ਤੇ ਹੋ ਚੁੱਕਾ ਸੀ। ਬਹੁਤ ਸਾਰੇ ਸਿਖ ਸਰਦਾਰ ਅੰਗਰੇਜ ਭਗਤ ਹੋ ਗਏ ਸਨ। ਅੰਗਰੇਜ ਸਰਕਾਰ ਨੇ ਸਿੱਖਾਂ ਦੀ ਜਮੀਰ ਤੇ ਸੱਟ ਮਾਰਨ ਵਾਸਤੇ ਕਈ ਸ਼ਹਿਰਾਂ ਵਿਚ ਬੁੱਚੜਖਾਨੇ ਖੁਲਵਾ ਦਿਤੇ। ਕੁਝ ਹਿੰਦੂ ਤੇ ਸਿੱਖਾਂ ਨੇ ਵਿਰੋਧ ਕੀਤਾ ਪਰ ਹਕੂਮਤ ਦੇ ਜੋਰ ਨਾਲ ਦਬਾ ਦਿਤੇ ਗਏ। ਇਕ ਬੁੱਚੜਖਾਨਾ ਸ੍ਰੀ ਅੰਮ੍ਰਿਤਸਰ ਖੋਲਿਆ ਗਿਆ। ਨਾਮਧਾਰੀ ਸਿੰਘ ਅੰਮ੍ਰਿਤਸਰ ਇਸ਼ਨਾਨ ਕਰਨ ਗਏ। ਕਾਂ ਇੱਲਾਂ ਮਾਸ ਦੀਆਂ ਬੋਟੀਆਂ ਲਿਆ ਕੇ ਸਰੋਵਰ ਵਿਚ ਸੁੱਟ ਰਹੇ ਸਨ। ਸਿੰਘ ਸਰੋਵਰ ਦੀ ਬੇਅਦਬੀ ਹੁੰਦੀ ਨਾ ਸਹਾਰ ਸਕੇ। ਗੁਰਮਤਾ ਕਰ ਬੁੱਚੜ ਕਤਲ ਕੀਤੇ। ਸਰਕਾਰ ਨੇ ਕੁਝ ਬੇਦੋਸ਼ੇ ਫੜ ਲਏ ਜੋ ਸਖਤੀਆਂ ਨਾ ਸਹਿੰਦੇ ਹੋਏ ਜੁਰਮ ਮੰਨ ਗਏ। ਸੂਰਮੇ ਸਾਕਾ ਕਰ ਸ੍ਰੀ ਭੈਣੀ ਸਾਹਿਬ ਦਰਸ਼ਨ ਕਰਨ ਗਏ। ਸਤਿਗੁਰਾਂ ਵਾਰਤਾ ਸਾਰੀ ਸੁਣ ਸਤਿਗੁਰਾਂ ਕਿਹਾ ਬੀਜੇ ਕੋਈ ਤੇ ਵੱਡੇ ਕੋਈ ਜਾਉ ਆਪਣੇ ਕੰਮ ਦੀ ਜੁੰਮੇਵਾਰੀ ਲਉ। ਨਾਮਧਾਰੀ ਸਿੰਘਾ ਜੁਲਮ ਇਕਬਾਲ ਕਰ ਬੇਦੋਸ਼ੇ ਛੁਡਾਏ ਅਤੇ ਆਪ ਫਾਂਸੀਆਂ ਦੇ ਰੱਸੇ ਗਲੇ ਵਿਚ ਪਾ ਕੇ ਸ਼ਹੀਦੀ ਜਾਮ ਪੀ ਗਏ।

## ਅੰਗਰੇਜ ਹਕੂਮਤ ਦੇ ਰਾਜ ਵਿਚ ਪੰਜਾਬ ਦੇ ਹਲਾਤ

### ਲਹਿਰਿਆ

ਜਦੋਂ ਗੋਰਿਆਂ ਪੰਜਾਬ ਨੂੰ ਦਬਾ ਲਿਆ।
ਝੰਡਾ ਯੂਨੀਅਨ ਜੈਕ ਦਾ ਝੁਲਾ ਲਿਆ।
ਤਹਿਤ ਛੌਣੀਆਂ ਦੇ ਆਪਣਾ ਬਿਠਾ ਲਿਆ।
ਜਿਗ੍ਹਾ ਕਲਗੀਆਂ ਸਿੰਘਾਂ ਦੇ ਸਿਰਾਂ ਤੋਂ ਉਤਾਰੀਆਂ।
ਲਈ ਖਾਲਸੇ ਗੁਲਾਮੀ, ਦੇ ਕੇ ਸਰਦਾਰੀਆਂ।

ਫੌਜਾਂ, ਪਲਟਨਾਂ, ਰਸਾਲੇ ਤੋੜ ਸਿੰਘਾਂ ਦੇ।
ਕੀਤੇ ਖੇਰੂੰ ਖੇਰੂੰ ਜੁੜੇ ਜੋੜ ਸਿੰਘਾਂ ਦੇ।
ਗਹਿਰੇ ਸਾਗਰ ’ਚ ਭਾਗ ਰੋੜ੍ਹ ਸਿੰਘਾਂ ਦੇ।
ਲੱਗੇ ਧਰਮ ਅਸਥਾਨਾਂ ਦੀ ਕਰਨ ਹਾਨ ਆ।
ਸਾਕਾ ਸੁਧਾਸਰ ਦਾ ਮੈਂ ਕਰਨਾ ਬਿਆਨ ਆ।

ਸਿੱਖ ਰਾਜ ਦੇ ਕਨੂੰਨ ਬਦਲਾ ਦਿੱਤੇ।
ਨਵੇਂ ਨਵੀਂ ਸਰਕਾਰ ਨੇ ਚਲਾ ਦਿੱਤੇ।
ਥਾਉਂ ਥਾਈਂ ਗੋਰੇ ਹਾਕਮ ਬਿਠਾ ਦਿੱਤੇ।
ਫਾਈਲਾਂ ਥਾਣਿਆਂ ਅਦਾਲਤੀਂ ਪੁਚਾਈਆਂ ਸਾਰੀਆਂ।
ਲਈ ਖਾਲਸੇ ਗੁਲਾਮੀ......................।

ਰਾਮਦਾਸ ਪੁਰੇ ਸ਼ਹਿਰ ਵਿਚਕਾਰ ਆ।
ਗਊ-ਕਸ਼ੀ ਦਾ ਨੇ ਖੋਲ੍ਹਿਆ ਬਜ਼ਾਰ ਆ।
ਹਿੰਦੂ-ਸਿੱਖ ਸਭੇ ਹੋ ਗਏ ਅਵਾਜ਼ਾਰ ਆ।
ਪਰ ਖੁੱਲ੍ਹਦੀ ਨਾ ਮੂਲ ਕਿਸੇ ਦੀ ਜ਼ੁਬਾਨ ਆ
ਸਾਕਾ ਸੁਧਾਸਰ ..........................।

ਪਹਿਲਾ ਸਿੰਘਾਂ ਦੀ ਜ਼ਮੀਰ ਤੇ ਏਹ ਵਾਰ ਸੀ।
ਦਿੱਤੀ ਕੌਮ ਦੀ ਅਣਖ ਨੂੰ ਵੰਗਾਰ ਸੀ।
ਮੱਚੀ ਦੇਸ਼ਵਾਸੀਆਂ 'ਚ ਹਾਹਾਕਾਰ ਸੀ।
ਸਭੇ ਤੇਗਾਂ ਦੀਆਂ ਧਾਰਾਂ ਹੋਗੀਆਂ ਨਕਾਰੀਆਂ।
ਲਈ ਖਾਲਸੇ ਗੁਲਾਮੀ.........................।

ਇੱਕ ਲਹੌਰੀ ਦਰਵਾਜ਼ੇ ਬਾਹਰਵਾਰ ਆ।
ਬੁੱਚੜਖਾਨਾ ਸਰਕਾਰ ਨੇ ਉਸਾਰਿਆ।
ਨਿੱਤ ਕਰਦੇ ਮਲੇਛ ਬੁਰੀ ਕਾਰ ਆ।
ਸਦਾ ਕੋਹੀ ਦੇ ਛੁਰੀ ਥੱਲੇ ਬੇਜ਼ੁਬਾਨ ਆ।
ਸਾਕਾ..............................

ਦਇਆ ਧਰਮ ਇਮਾਨ ਦਾ ਜੋ ਘਰ ਆ।
ਜਿੱਥੇ ਤਾਰੀਆਂ ਲਾ ਪਾਪ ਜਾਂਦੇ ਹਰ ਆ।
ਓਥੇ ਗਊ ਕਸ਼ੀ ਕਰਦੇ ਨਿਡਰ ਆ।
ਖਾਦਾ ਖੋਫ ਨਹੀਂ ਰਾਜਸੀ ਕਰਮਚਾਰੀਆਂ।
ਲਈ...............................।

ਜਿਹਨੂੰ ਸਿਫ਼ਤੀ ਦਾ ਘਰ ਗੁਰਾਂ ਦੱਸਿਆ।
ਉੱਥੇ ਪਾਪ ਕਰਮਾਂ ਦਾ ਗੜ੍ਹਾ ਵੱਸਿਆ।
ਦੇਵਲੋਕ ਜਿਉਂ ਮਹਿਖਾਸੁਰ ਨੇ ਖੱਸਿਆ।
ਕੀਤੀ ਇੰਦਰਾਪੁਰੀ ਦੀ ਰਾਕਸ਼ਾਂ ਨੇ ਹਾਨ ਆ।
ਸਾਕਾ ਸੁਧਾਸਰ ...........................।

ਗਊਆਂ ਛੁਰੀਆਂ ਕਸਾਈਆਂ ਦੀਆਂ ਸਹਿੰਦੀਆਂ।
ਖੂਨ-ਧਾਰਾ ਨਾਲੀਆਂ ਦੇ ਵਿੱਚ ਵਹਿੰਦੀਆਂ।
ਪੀੜਾਂ ਨਾਲ ਅਰੜਾਂਦੀਆਂ ਤੇ ਕਹਿੰਦੀਆਂ।
ਲੱਖ ਲੱਖ ਦੇਸ਼ ਦੇ ਗਦਾਰੋ ਧਰਕਾਰੀਆਂ।
ਲਈ ਖਾਲਸੇ ਗੁਲਾਮੀ..........................।

ਕਾਗ ਇੱਲ੍ਹਾਂ ਮਾਸ ਬੋਟੀਆਂ ਉਠਾਂਦੀਆਂ।
ਲੈ ਕੇ ਉੱਡ ਹਰੀ ਮੰਦਰ ਨੂੰ ਜਾਂਦੀਆਂ।
ਬਹਿ ਕੇ ਕਲਸਾਂ ਤੇ ਬੁੰਗਿਆਂ ਤੇ ਖਾਂਦੀਆਂ।
ਸੁੱਟ ਤਾਲ ਵਿੱਚ ਜਲ ਕਰਦੀਆਂ ਵੈਰਾਨ ਆ।
ਸਾਕਾ ਸੁਧਾਸਰ ..................................।

ਤਾਜ਼ਾ ਹੋ ਗਈਆਂ ਪੁਰਾਣੀਆਂ ਜੋ ਬੀਤੀਆਂ।
ਜੋ ਜੋ ਮੱਸੇ ਅਬਦਾਲੀ ਨੇ ਸੀ ਕੀਤੀਆਂ।
ਸਾਰਾਂ ਦੀਪ ਤੇ ਮਹਿਤਾਬ ਸਿੰਘ ਲੀਤੀਆਂ।
ਯਾਦ ਆਵੇ ਇਤਿਹਾਸ ਲਿਖਿਆ ਲਿਖਾਰੀਆਂ।
ਲਈ ਖਾਲਸੇ ਗੁਲਾਮੀ..........................।

ਬਹਿ ਗਈ ਸਿੰਘਾਂ ਦੀ ਔਲਾਦ ਦੜ ਵੱਟ ਕੇ।
ਕੀਤੀ ਕਿਸੇ ਵੀ ਵਿਰੋਧਤਾ ਨਾ ਡੱਟ ਕੇ।
ਕੌਮਾਂ ਮਰਦੀਆਂ ਨੇ ਆਪੋ ਵਿੱਚ ਫੱਟ ਕੇ।
ਉੱਚਾ ਉੱਠਦਾ, ਜੋ ਕਰੇ 'ਜੀਵਨ' ਦਾ ਦਾਨ ਆ।
ਸਾਕਾ ਸੁਧਾਸਰ ............................।

## ਸਿੰਘਾ ਦਾ ਅੰਮ੍ਰਿਤਸਰ ਸਰੋਵਰ ਦੀ ਹਾਲਤ ਵੇਖ ਕੇ ਦੁੱਖੀ ਹੋਣਾ

ਕੋਰੜਾ

ਮਨ ਨੂੰ ਪ੍ਰੇਮ ਸ਼ਰਧਾ ਉਛੱਲਿਆ, ਜਥਾ ਇੱਕ ਨਾਮਧਾਰੀਆਂ ਦਾ ਚੱਲਿਆ।
ਗੁਰੂ ਚਰਨਾਂ ਦੇ ਧਰਿਆ ਧਿਆਨ ਨੂੰ, ਆਏ ਸਿੰਘ ਸੁਧਾਸਰ ਦੇ ਸ਼ਨਾਨ ਨੂੰ।

ਚੱਲੇ ਆਉਂਦੇ ਛੈਣੇ ਢੋਲਕੀ ਵਜਾਂਵਦੇ, ਗੁਰੂ ਮਹਾਰਾਜ ਦੇ ਸ਼ਬਦ ਗਾਂਵਦੇ।
ਜਿਸ ਵਿੱਚੋਂ ਪਾਈਏ ਆਤਮ ਗਿਆਨ ਨੂੰ, ਆਏ ਸਿੰਘ ਸੁਧਾਸਰ ...........।

ਗਾਂਵਦੇ ਰਸੀਲੇ ਬੋਲਦੇ ਨੇ ਬੋਲ ਆ, ਪਹੁੰਚ ਗਏ ਲਾਹੌਰੀ ਦਰਵਾਜ਼ੇ ਕੋਲ ਆ।
ਗਊ-ਬਧ ਵਾਲੇ ਤੱਕਿਆ ਮਕਾਨ ਨੂੰ, ਆਏ ਸਿੰਘ ਸੁਧਾਸਰ .................।

ਕੰਬ ਉੱਠੀ ਆਤਮਾ ਅਯੋਗ ਕਾਰ ਤੇ, ਜਾਵੇ ਜਿਵੇਂ ਪੈਰ ਰੱਖਿਆ ਅੰਗਾਰ ਤੇ।
ਲੱਗ ਗਿਆ ਸੇਕ ਦਿਲੀ ਅਰਮਾਨ ਨੂੰ, ਆਏ ਸਿੰਘ ਸੁਧਾਸਰ ..................।

ਤਪਦੇ ਦਿਲਾਂ ਨੂੰ ਲੈ ਕੇ ਸ਼ਹਿਰ ’ਚ ਵੜੇ, ਮਾਈ ਸੇਵਾਂ ਦਾ ਬਜ਼ਾਰ ਲੰਘ ਕੇ ਖੜੇ।
ਪਿਆ ਤੇਲ ਹੋਰ ਮੱਚਦੀ ਮਚਾਨ ਨੂੰ, ਆਏ ਸਿੰਘ ਸੁਧਾਸਰ .......................।

ਘੰਟੇ ਘਰ ਵਾਲੇ ਚੌਂਕ ਨੂੰ ਤਕਾਇਆ ਏ, ਦਿਸਿਆ ਧਰਮ-ਨੇਮ ਦਾ ਸਫ਼ਾਇਆ ਏ।
ਬੁੱਚੜਾਂ ਦੀ ਖੁੱਲ੍ਹੀ ਵੇਖਿਆ ਦੁਕਾਨ ਨੂੰ, ਆਏ ਸਿੰਘ ਸੁਧਾਸਰ ........................।

ਫੇਰ ਪ੍ਰਕਰਮਾ ’ਚ ਪੈਰ ਆ ਧਰੇ, ਕਾਗ-ਇੱਲ੍ਹਾਂ ਭੌਂਦੇ ਵੇਖ ਜਾਣ ਨਾ ਜਰੇ।
ਮਾਲਾ ਵਾਲੇ ਹੱਥ ਉੱਠੇ ਕਿਰਪਾਨ ਨੂੰ, ਆਏ ਸਿੰਘ ਸੁਧਾਸਰ ..................।

ਆਇਆ ਸਿੱਖੀ ਜੋਸ਼ ਠਾਠਾਂ ਮਾਰ ਅੰਦਰੇ, ਤਾਲ ’ਚ ਨਹਾ ਕੇ ਪੁੱਜੇ ਹਰੀ ਮੰਦਰੇ।
ਚੋਥੇ ਪਾਤਸ਼ਾਹ ਦੀ ਮੰਨਤ ਮਨਾਣ ਨੂੰ, ਆਏ ਸਿੰਘ ਸੁਧਾਸਰ ...................।

ਮਿਲਕੇ ਪੁਜਾਰੀ ਨਾਲ ਗੱਲਾਂ ਕੀਤੀਆਂ, ਦੱਸੀਆਂ ਪੁਜਾਰੀ ਸਾਰੀਆਂ ਜੋ ਬੀਤੀਆਂ।
ਲੱਗਿਆ ਕਲੰਕ ਖਾਲਸੇ ਦੀ ਸ਼ਾਨ ਨੂੰ, ਆਏ ਸਿੰਘ ਸੁਧਾਸਰ ......................।

ਵਾਰਦੇ ਸੀ ਜਾਨਾਂ ਜੇਹੜੇ ਗੁਰੂ-ਧਾਮ ਤੋਂ, ਕੰਬ ਜਾਂਦੇ ਜ਼ਾਲਮ ਜਿਹਨਾਂ ਦੇ ਨਾਮ ਤੋਂ।
ਪੂਜਦਾ ਜਹਾਨ ਉਹਨਾਂ ਦੇ ਨਿਸ਼ਾਨ ਨੂੰ, ਆਏ ਸਿੰਘ ਸੁਧਾਸਰ.........................।

ਜਾਂਦੀ ਰਹੀ ਅੱਜ ਦੇ ਸਿੰਘਾਂ 'ਚੋਂ ਬੀਰਤਾ, ਮੰਨ ਲਈ ਗੁਲਾਮੀ ਛੱਡ ਕੇ ਜ਼ਮੀਰਤਾ।
ਮਿੱਟੀ 'ਚ ਮਿਲਾਤਾ ਖੰਡੇਧਾਰ-ਪਾਨ ਨੂੰ, ਆਏ ਸਿੰਘ ਸੁਧਾਸਰ .....................।

ਜਿਉਣ ਸਿੰਘਾ' ਬੋਲੀਆਂ ਪੁਜਾਰੀ ਮਾਰੀਆਂ, ਲੱਗੀਆਂ ਸਿੰਘਾਂ ਦੇ ਕਾਲਜੇ ਕਟਾਰੀਆਂ।
ਕਰਦੇ ਤਿਆਰੀਆਂ ਨੇ ਬਲੀਦਾਨ ਨੂੰ, ਆਏ ਸਿੰਘ ਸੁਧਾਸਰ .........................।

## ਸਿੰਘਾ ਨੇ ਬੁੱਚੜਾਂ ਨੂੰ ਮਾਰਨ ਦਾ ਗੁਰਮਤਾ ਕਰਨਾ

ਵਾਰ

ਦਿੱਤਾ ਅਣਖ ਹਲੂਣਾ ਸਿੰਘਾਂ ਨੂੰ, ਕਹਿੰਦੇ ਧਰਮ ਤੋਂ ਹੋ ਕੁਰਬਾਨ।
ਹੁੰਦਾ ਮਰਨ ਭਲੇਰਾ ਜੱਸ ਦਾ, ਅਤੇ ਅਪਜੱਸ ਮੌਤ ਸਮਾਨ।
ਉਥੇ ਮਰਦ ਨਾ ਜ਼ਿੰਦਗੀ ਲੋੜਦੇ, ਜਿੱਥੇ ਗੈਰਾਂ ਦੇ ਝੁਲਣ ਨਿਸ਼ਾਨ।
ਜਿੱਥੇ ਮੁੱਲ ਖਰੀਦੇ ਗੋਲਿਆਂ, ਹੋਵੇ ਕੌਮ ਦੀ ਵੇਚੀ ਸ਼ਾਨ।
ਜਿੱਥੇ ਨਿਤ ਦਿਹਾੜੇ ਲੁੱਟੀਦਾ, ਹੋਵੇ ਆਪਣਾ ਧਰਮ ਈਮਾਨ।
ਜਿੱਥੇ ਛੁਰੀਆਂ ਥੱਲੇ ਕੋਹੀਦੇ, ਹੋਵਨ ਗਊ-ਗਰੀਬ ਨਾਦਾਨ।
ਸਦਾ ਲੜੀਏ ਮਰੀਏ ਧਰਮ ਤੋਂ, ਸਾਡੇ ਸਤਿਗੁਰ ਦਾ ਫੁਰਮਾਨ।
ਵਿੱਚ ਦਰਗਹ ਹੋਈਏ ਸੁਰਖਰੂ, ਅਤੇ ਉਸਤਤ ਕਰੇ ਜਹਾਨ।
ਸੁੱਖਾ ਸਿੰਘ, ਮਹਿਤਾਬ ਸਿੰਘ ਵਾਂਗਰਾਂ, ਬਣੋ ਸੂਰਮੇ ਸਿੰਘ ਸੁਜਾਨ।
ਜਿਵੇਂ ਦੀਪ ਸਿੰਘ ਜਥੇਦਾਰ ਨੇ, ਲਾਹੇ ਦੁਸ਼ਮਣ ਦਲ ਦੇ ਘਾਣ।
ਚਲੋ ਕਰੀਏ ਕਸਾਈਆਂ ਦੇ ਡੱਕਰੇ, ਲਈਏ ਹੱਥ ਵਿੱਚ ਫਿਰ ਕਿਰਪਾਨ।
ਏਹ ਗਿਣਤੀ ਦੇ ਦਸ ਸੂਰਮੇ, ਲਈ ਦਿਲ ਵਿੱਚ ਡਾਹਡੀ ਠਾਨ।
ਪਹਿਲਾ ਬੀਲ੍ਹਾ ਸਿੰਘ ਸੀ ਨਾਰਲੀ, ਦੂਜਾ ਲਹਿਣਾ ਸਿੰਘ ਤਰਖਾਣ।
ਹਾਕਮ ਸਿੰਘ ਪਟਵਾਰੀ ਮੌੜ ਦਾ, ਫਤਿਹ ਸਿੰਘ ਭਾਟੀਆ ਜਾਨ।
ਮੇਹਰ ਸਿੰਘ ਲੋਪੋਕੇ ਪੰਜਵਾਂ, ਝੰਡਾ ਸਿੰਘ ਦਾ ਠਟਾ ਮਕਾਨ।
ਉਪਨਾਮ ਅੜਬੰਗੀ ਮਰ੍ਹਾਣਿਉਂ, ਨਾਮ ਸੱਤਵੇਂ ਦਾ ਸਿੰਘ ਭਗਵਾਨ।
ਅੱਠਵਾਂ ਲਛਮਣ ਸਿੰਘ ਸੀ ਚਾਹਲ ਦਾ, ਨਾਵਾਂ ਲਹਿਣਾ ਸਿੰਘ ਜਵਾਨ।
ਭਾਲੋਵਾਲ ਸਿਪਾਹੀ ਲਾਲ ਸਿੰਘ, ਪੁਲਿਸ ਲਾਈਨ 'ਚ ਕਰੇ ਗੁਜ਼ਰਾਨ।
ਏਹਨੇ ਸ਼ਸਤਰ ਦਿੱਤੇ ਸਿੰਘਾਂ ਨੂੰ, ਨਾਲ ਹੋਇਆ ਆਪ ਰਵਾਨ।
ਪਹਿਲਾਂ ਆਸਾ ਛੱਡ 'ਜਿਉਣ' ਦੀ, ਜੇ ਹੋਣਾ ਹੈ ਪਰਵਾਨ।

## ਸਿੰਘਾ ਦਾ ਬੁਚੜਾ ਤੇ ਹੱਲਾ ਕਰਕੇ ਗਊਆਂ ਨੂੰ ਅਜਾਦ ਕਰਵਾਉਣਾ

### ਡਿਓੜ ਛੰਦ

ਲਹਿਣਾ ਸਿੰਘ ਮਿਸਤਰੀ ਦੇ ਘਰੇ ਆਇਕੇ, ਕਰਦੇ ਹਵਨ ਆ।
ਪ੍ਰਿਥਮੇਂ ਭਗੌਤੀ ਸ਼ਕਤੀ ਮਨਾਇਕੇ, ਕੱਟਣੇ ਯਵਨ ਆ।
ਸਦਾ ਦਇਆ ਦਾਨ ਕਰਨਾ ਹਮਾਰੇ ਤੇ, ਦੇ ਕੇ ਬੁੱਧ ਬਲ ਆ।
ਮਹਾਂਬਲੀ ਬੀਰਾਂ ਫਤਿਹ ਦੇ ਜੈਕਾਰੇ ਤੇ, ਧਰਮ ਯੁੱਧ ਮੱਲਿਆ।

ਨਾਨਕ ਤੋਂ ਲੈ ਕੇ ਬਾਰ੍ਹਾਂ ਪਾਤਸ਼ਾਹੀਆਂ ਦੀ, ਕੀਤੀ ਅਰਦਾਸ ਆ।
ਕਰਨੀ ਸਹਾਇਤਾ ਆਪਣੇ ਸਿਪਾਹੀਆਂ ਦੀ, ਪੂਰੀ ਕਰੋ ਆਸ ਆ।
ਚੁੱਕ ਲਈ ਭਗੌਤੀ ਤੁਸਾਂ ਦੇ ਸਹਾਰੇ ਤੇ, ਖੱਟੀਏ ਜਾ ਭੱਲ ਆ।
ਮਹਾਂਬਲੀ ਬੀਰਾਂ ....................................।

ਚੜ੍ਹਦੀ ਕਲਾ ਨਾ ਚੱਲੇ ਤਤਕਾਲ ਨੇ, ਕੌਣ ਸਾਹਮਣੇ ਅੜੇ।
ਲਾ ਕੇ ਪ੍ਰਕਰਮਾ ਦੀ ਕੰਧ ਨਾਲ ਨੇ, ਸਿੰਘ ਪੌੜੀਆਂ ਚੜੇ।
ਸੂਤੀਆਂ ਭਗੌਤੀਆਂ ਦੇ ਲਿਸ਼ਕਾਰੇ ਤੇ, ਹੋਈ ਹਲਚਲ ਆ।
ਮਹਾਂਬਲੀ ਬੀਰਾਂ ....................................।

ਸਫਾਜੰਗ, ਛਵੀਆਂ ਤੇ ਕਿਰਪਾਨਾਂ ਦੇ, ਸਿੰਘਾਂ ਕੀਤੇ ਵਾਰ ਆ।
ਕਰਦੇ ਜੋ ਘਾਤ ਨਿੱਤ ਬੇਜ਼ੁਬਾਨਾਂ ਦੇ, ਲੱਗੇ ਖਾਣ ਮਾਰ ਆ।
ਬੈਠੇ ਅਣਭੋਲ ਬਗਲੇ ਕਿਨਾਰੇ ਤੇ, ਲਵੇ ਬਾਜ਼ ਵਲ ਆ।
ਮਹਾਂਬਲੀ ਬੀਰਾਂ ....................................।

ਉੱਠਦੇ ਅਭੜਵਾਹੇ ਫੱਟ ਖਾਂਵਦੇ, ਨੱਸਦੇ ਚੌਫੇਰ ਆ।
ਲੱਤਾ ਬਾਹਵਾਂ ਡਿੱਗ ਕੋਠਿਓਂ ਤੁੜਾਂਵਦੇ, ਦਿਸੇ ਨਾ ਅਗੇਰ ਆ।
ਜਿਵੇਂ ਮਿਰਗਾਂ ’ਚ ਸ਼ੇਰ ਮਾਰ ਮਾਰੇ ਤੇ, ਮੱਚੇ ਤਰਥੱਲ ਆ।
ਮਹਾਂਬਲੀ ਬੀਰਾਂ ....................................।

ਛੇਲਿਆਂ ਨੂੰ ਜਿਵੇਂ ਬਘਿਆੜ ਟੱਕਰੇ, ਪਾੜ ਪਾੜ ਸੁੱਟਦੇ।
ਕੀਤੇ ਖਾਲਸੇ ਨੇ ਵੱਢ ਵੱਢ ਡੱਕਰੇ, ਅੰਗ ਅੰਗ ਟੁੱਟਦੇ।
ਸੋਮਿਆਂ ਦਾ ਪਾਣੀ ਉਛਲੇ ਫੁਹਾਰੇ ਤੇ, ਧਾਰਾਂ ਖੂਨ ਚੱਲਿਆ।
ਮਹਾਂਬਲੀ ਬੀਰਾਂ ....................................।

ਭੈਜਲ ’ਚ ਭੱਜੇ ਸੁੱਝੀਆਂ ਨਾ ਔੜੀਆਂ, ਜ਼ਾਲਮਾਂ ਕਸਾਈਆਂ ਨੂੰ।
ਮਾਂਵਾਂ ਛੱਡ ਕੇ ਤੇ ਪੁੱਤਰਾਂ ਨੂੰ ਦੌੜੀਆਂ, ਸਕੇ ਵੀਰ ਭਾਈਆਂ ਨੂੰ।
ਨੱਸੇ ਇੱਕ ਦੂਜੇ ਦੇ ਬਿਨਾਂ ਪੁਕਾਰੇ ਤੇ, ਸੁੱਝਦੀ ਨਾ ਗੱਲ ਆ।
ਮਹਾਂਬਲੀ ਬੀਰਾਂ ....................................।

ਬੁੱਚੜਾਂ ਨੂੰ ਮਾਰ ਰੱਸੇ ਵੱਢ ਗਾਈਆਂ ਦੇ, ਕੀਤੀਆਂ ਅਜ਼ਾਦ ਆ।
ਕੀਤੇ ਆਣ ਟੋਟੇ ਬਾਹਰਲੇ ਕਸਾਈਆਂ ਦੇ, ਫੇਰ ਹੋਈ ਲਾਦੂ ਆ।
ਵੱਢ-ਟੁੱਕ ਸਿੰਘ ਮਾਰ ਗਏ ਉਡਾਰੇ ਤੇ, ਭੁਗਤਾ ਕੇ ਫਲ ਆ।
ਮਹਾਂਬਲੀ ਬੀਰਾਂ ....................................।

ਉਨੀ ਸੌ ਅਠਾਈ ਸੰਗਰਾਂਦ ਹਾੜ੍ਹ ਦੀ, ਪਹਿਲੀ ਰਾਤ ਬੋਲਦੇ।
ਸੁਬ੍ਹਾ ਸਰਕਾਰ ਹੈ ਪੁਲੀਸ ਚਾੜ੍ਹਦੀ, ਕਾਤਲਾਂ ਨੂੰ ਟੋਲਦੇ।
ਜੀਵਨ' ਜੀ ਗੋਰੇ ਪਾਪੀ ਏਸ ਕਾਰੇ ਤੇ, ਦਿਲੋਂ ਉਠੇ ਜਲ ਆ।
ਮਹਾਂਬਲੀ ਬੀਰਾਂ ....................................।

## ਪੁਲਿਸ ਅਫਸਰਾਂ ਦਾ ਬੇਦੋਸ਼ਿਆਂ ਤੇ ਜੁਲਮ ਕਰਨਾ

ਬੈਂਤ

ਕ੍ਰਿਸਟੀ ਸਾਹਿਬ ਤੇ ਹੋਰ ਪੁਲੀਸ ਵਾਲੇ, ਏਸ ਕੇਸ ਦੀ ਖੋਜ ਤੇ ਆਣ ਲੱਗੇ।
ਹਿੰਦੂ, ਸਿੱਖ, ਨਿਹੰਗ ਪੁਜਾਰੀਆਂ ਨੂੰ, ਫੜ੍ਹਕੇ ਸੁੰਭੇ ਵਿੱਚ ਧੌਂਸੜੇ ਲਾਣ ਲੱਗੇ।
ਭੁੱਖੇ ਰੱਖ ਉਨੀਂਦਰੇ ਦੇਣ ਲੱਗੇ, ਪੁੱਠੇ ਟੰਗ ਕੇ ਤਲੀਆਂ ਕੁਟਾਣ ਲੱਗੇ।
ਮੁਸ਼ਕਾਂ ਬੰਨ੍ਹ ਪਾਉਂਦੇ ਤੱਤੇ ਫਰਸ਼ ਉੱਤੇ, ਸੀਖਾਂ ਤਾਅ ਕੇ ਬਦਨ ਜਲਾਣ ਲੱਗੇ।
ਬੈਂਤਾਂ ਮਾਰ ਕੇ ਖਲ ਉਧੇੜ ਦਿੰਦੇ, ਹੱਥਾਂ ਪੈਰਾਂ ਵਿੱਚ ਸੂਏ ਚੁਭਾਣ ਲੱਗੇ।
ਭਰੇ ਗੰਦਗੀ ਗੜ੍ਹੇ ਵਿੱਚ ਖੜ੍ਹੇ ਕਰਕੇ, ਉੱਤੇ ਗੰਦਗੀ ਹੋਰ ਸੁਟਾਣ ਲੱਗੇ।
ਕੁੱਟਦੇ ਮਾਰਦੇ ਪੁਲੀਸਏ ਗੰਦ ਬਕਦੇ, ਵੇਖਣ ਸੁਨਣ ਵਾਲੇ ਗਸ਼ੀ ਖਾਣ ਲੱਗੇ।
ਕਈਆਂ ਦਿਨਾਂ ਦੇ ਕਸ਼ਟ ਕਰੂਪ ਕੀਤੇ, ਦੁਖੀ ਜ਼ਿੰਦਗੀ ਨਰਕ ਸਮਾਨ ਲੱਗੇ।
ਦੁਖਦੇ ਅੰਗ ਜੋੜਾਂ ਵਿੱਚ ਪਾਅ ਪੈ ਗਈ, ਮਾਰੇ ਦੁੱਖਾਂ ਦੇ ਦੇਣ ਬਿਆਨ ਲੱਗੇ।
ਤਿੰਨ ਵਾਅਦਾ ਮੁਆਫ਼ ਦੋ ਦਸ ਦੋਸ਼ੀ, 'ਜੀਵਨ' ਪੁਲਸੀਏ ਕਰਨ ਚਾਲਾਨ ਲੱਗੇ।

## ਸਿੰਘਾ ਦਾ ਭੈਣੀ ਸਾਹਿਬ ਆਉਣਾ ਤੇ ਸਾਰੀ ਵਾਰਤਾ ਦੱਸਣੀ

ਝੋਕ

ਆਏ ਸਿੰਘ ਭੈਣੀ ਸਾਹਿਬ ਚੱਲ, ਕਰਨ ਦੀਦਾਰ ਆ।
ਬੀਹਲਾ ਸਿੰਘ, ਫਤਿਹ, ਲਹਿਣਾ ਸਿੰਘ, ਹਾਕਮ ਸਿੰਘ ਚਾਰ ਆ।
ਪਰਸ ਕੇ ਚਰਨ ਗੁਰਾਂ ਦੇ, ਜਾਂਦੇ ਬਲਿਹਾਰ ਆ।
ਪੁੱਛਦੇ ਸਤਿਗੁਰ ਜੀ ਦੇ ਕੇ, ਆਦਰ ਸਨਮਾਨ ਓਏ।
ਵਾਰਤਾ ਅੰਮ੍ਰਿਤਸਰ ਦੀ ਕਰਿਓ ਬਿਆਨ ਓਏ,
ਹੋ ਰਹੀ ਤੇ ਹੋਈ ਕਿਸ ਤਰ੍ਹਾਂ।

ਦੋਵੇਂ ਹੱਥ ਜੋੜ ਸਿੰਘਾਂ ਨੇ, ਕੀਤੀ ਅਰਜੋਈ ਜੀ।
ਕਹਿੰਦੇ ਮਹਾਰਾਜ ਅਸਾਡੇ, ਵਸ ਦੀ ਨਾ ਕੋਈ ਜੀ।
ਜਿਦਾਂ ਕਰਵਾਈ ਆਪ ਨੇ, ਉਦਾਂ ਹੀ ਹੋਈ ਜੀ।
ਗੁਰ-ਘਰ ਦੀ ਵੇਖ ਬੇਅਦਬੀ, ਗਈ ਨਾ ਸਹਾਰੀ ਏ।
ਲੀਤੀ ਓਹ ਕਾਰ ਤੁਸਾਂ ਨੇ, ਦਾਸਾਂ ਤੋਂ ਸਾਰੀ ਏ।
ਬੁੱਚੜਾਂ ਦੀ ਅਲਖ ਮੁਕਾਈ।

ਛਾਤੀ ਨਾਲ ਲਾਏ ਚਾਰੇ, ਚਾਰੇ ਹੀ ਵਾਰ ਆ।
ਕਹਿੰਦੇ ਨੇ ਸਫਲ ਤੁਸਾਂ ਦਾ, ਆਣਾ ਸੰਸਾਰ ਆ।
ਦੱਸੋ ਗੱਲ ਸਾਰੀ ਕਿੱਥੋਂ, ਲੀਤੇ ਹਥਿਆਰ ਆ।
ਕਰਨੀ ਤੁਹਾਡੀ ਤੋਂ ਮੈਂ, ਜਾਵਾਂ ਕੁਰਬਾਨ ਓਇ।
ਵਾਰਤਾ ਅੰਮ੍ਰਿਤਸਰ ਦੀ ਕਰਿਓ ਬਿਆਨ ਓਏ।
ਹੋ ਰਹੀ ਤੇ ਹੋਈ ਕਿਸ ਤਰ੍ਹਾਂ।

ਲਾਲ ਸਿੰਘ ਪੁਲਸ ਲਾਈਨ 'ਚੋਂ ਸ਼ਸਤਰ ਲੈ ਆਇਆ ਜੀ।
ਪੂਰਾ ਉਸ ਨਾਲ ਅਸਾਡੇ, ਸਾਥ ਨਿਭਾਇਆ ਜੀ।
ਹੋ ਗਿਆ ਹਰਨ ਖਾਲਸਾ, ਕਰਕੇ ਸਫ਼ਾਇਆ ਜੀ।
ਪਕੜੇ ਨਿਰਦੋਸ਼ ਪੁਲਸ ਨੇ ਕੀਤੀ ਮਕਾਰੀ ਏ।
ਲੀਤੀ ਓਹ ਕਾਰ ਤੁਸਾਂ ਨੇ, ਦਾਸਾਂ ਤੋਂ ਸਾਰੀ ਏ।
ਬੁੱਚੜਾਂ ਦੀ ਅਲਖ ਮੁਕਾਈ।

ਕਰਨੀ ਕਰ ਸੂਰਮਿਆਂ ਦੀ, ਫੇਰ ਘਬਰਾਈਏ ਨਾ।
ਆਪਣੇ ਥਾਂ ਹੋਰ ਕੋਈ, ਨਿਰਦੋਸ਼ ਫਸਾਈਏ ਨਾ।
ਹੱਥੀਂ ਲਾਏ ਬੂਟੇ ਦਾ ਫਲ, ਆਪ ਗਵਾਈਏ ਨਾ।
ਸਿੱਧੇ ਜਾ ਸੀਸ ਦਿਉ ਤੇ, ਵਾਰੋ ਜਿੰਦ-ਜਾਨ ਓਏ।
ਵਾਰਤਾ .....................................

ਸਤਿਗੁਰ ਜੀ, ਕੇਸ ਪੁਲਸ ਨੇ, ਲੀਤਾ ਕਰ ਸਾਫ਼ ਆ।
ਬਾਰਾਂ ਨੇ ਦੋਸ਼ੀ ਤਿੰਨ, ਵਾਅਦਾ-ਮੁਆਫ਼ ਆ।
ਝੂਠੇ ਗਵਾਹ ਭੁਗਤ ਗਏ, ਉਹਨਾਂ ਖਿਲਾਫ਼ ਆ।
ਪਹੁੰਚ ਗਈ ਸੈਸ਼ਨ ਜੱਜ ਦੇ, ਮਿਸਲ ਬਣ ਭਾਰੀ ਏ।
ਲੀਤੀ ਓਹ ਕਾਰ ਤੁਸਾਂ ਨੇ, ਦਾਸਾਂ ਤੋਂ ਸਾਰੀ ਏ
ਬੁੱਚੜਾਂ ਦੀ ਅਲਖ ਮੁਕਾਈ।

ਕਰੋ ਇਕਬਾਲ ਕਚਹਿਰੀ, ਸੈਸ਼ਨ ਦੀ ਜਾਇਕੇ।
ਝੂਠੇ ਸਭ ਪਾਜ ਪੁਲਸ ਦੇ, ਖੋਹਲੋ ਸੁਣਾਇਕੇ।
ਖੱਟੋ ਜੱਸ ਦੁਨੀਆਂ ਵਿੱਚ, ਨਿਰਦੋਸ਼ ਛੁਡਾਇਕੇ।
ਫਾਂਸੀਆਂ ਤੇ ਝੂਟੇ ਲੈ ਕੇ, ਹੋਵੋ ਪਰਵਾਨ ਓਏ।
ਵਾਰਤਾ ਅੰਮ੍ਰਿਤਸਰ ਦੀ ਕਰਿਓ ਬਿਆਨ ਓਏ।
ਹੋ ਰਹੀ ਤੇ ਹੋਈ ਕਿਸ ਤਰ੍ਹਾਂ।

'ਜੀਵਨ ਸਿੰਘ'ਸਤਿਗੁਰ ਤੋਂ ਲਈ, ਸਿੰਘਾਂ ਅਸੀਸ ਜੀ।
ਤੁਰ ਪਏ ਨੇ ਹੁਕਮ ਗੁਰਾਂ ਦਾ, ਧਰਕੇ ਤੇ ਸੀਸ ਜੀ।
ਅੰਮ੍ਰਿਤਸਰ ਤਾਰਨ ਆਏ, ਸਿਰਾਂ ਦੀ ਫੀਸ ਜੀ।
ਦੇਸ਼-ਅਜ਼ਾਦੀ ਦੇ ਏਹ, ਅਸਲ ਵਪਾਰੀ ਏ।
ਲੀਤੀ ਓਹ ਕਾਰ ਤੁਸਾਂ ਨੇ, ਦਾਸਾਂ ਤੋਂ ਸਾਰੀ ਏ।
ਬੁੱਚੜਾਂ ਦੀ ਅਲਖ ਮੁਕਾਈ।

## ਸਿੰਘਾ ਦਾ ਕਚਿਹਰੀ ਵਿਚ ਪੇਸ਼ ਹੋਣਾ ਤੇ ਜੁਰਮ ਕਬੂਲ ਕਰਨਾ

### ਮਨੋਹਰ ਛੰਦ

ਹੋਏ ਹਾਕਮੋਂ ਖਾਮੋਸ਼,ਅੱਖਾਂ ਖੋਲ੍ਹੋ ਕਰੋ ਹੋਸ਼, ਇਹ ਨੇ ਸਭੇ ਨਿਰਦੋਸ਼,
ਅਸਾਂ ਦੀ ਅਵਾਜ਼ ਆ। ਖੋਲ੍ਹ ਦੇਣਾ ਸਾਰਾ ਝੂਠ ਦਾ ਜੋ ਪਾਜ ਆ।

ਏਨਾ ਸੁਣਕੇ ਬਿਆਨ, ਜੱਜ ਹੋ ਗਿਆ ਹੈਰਾਨ, ਡਿੱਠਾ ਕਰਕੇ ਧਿਆਨ,
ਮਨਮੋਹਣੇ ਮੁੱਖ ਆ। ਪਰਉਪਕਾਰੀ ਜਾਪਦੇ.......................।

ਕਿਹਾ ਸਿੰਘਾਂ ਨੇ ਬਹੋਰੀ, ਤੁਸੀਂ ਕਰੋ ਸੀਨਾਜ਼ੋਰੀ, ਦੋਸ਼ ਏਹਨਾਂ 'ਚ ਨਾ ਭੋਰੀ,
ਜ਼ਾਲਮਾਂ ਦਾ ਰਾਜ ਆ। ਖੋਲ੍ਹ ਦੇਣਾ ਸਾਰਾ ਝੂਠ ..................।

ਪ੍ਰਭੂ ਈਸਾ ਦੀ ਕਚਹਿਰੀ, ਜਾਤੀ ਦੁਸ਼ਮਣੀ ਨਾ ਵੈਰੀ, ਹੋਵੇ ਆਪਣਾ ਜਾਂ ਗੈਰੀ,
ਨਾ ਦਵੈਤ ਦੁੱਖ ਆ। ਪਰਉਪਕਾਰੀ ਜਾਪਦੇ ................।

ਗੱਲਾਂ ਕਰੋ ਭਰਪੂਰ, ਤੁਸੀਂ ਅੰਦਰੋਂ ਕਰੂਰ, ਏਹ ਨੇ ਸਭੇ ਬੇਕਸੂਰ,
ਸਾਡਾ ਇਤਰਾਜ਼ ਆ। ਖੋਲ੍ਹ ਦੇਣਾ ਸਾਰਾ ਝੂਠ ................।

ਕਾਹਨੂੰ ਮਾਰਦੇ ਹੋ ਲਾਫ਼, ਦੋਸ਼ੀ ਮੰਨਦੇ ਨੇ ਸਾਫ਼, ਹੋਵੇ ਕਿਸ ਤਰ੍ਹਾਂ ਮੁਆਫ਼,
ਹੈ ਕਰਮ ਰੁੱਖ ਆ। ਪਰਉਪਕਾਰੀ ਜਾਪਦੇ .................।

ਇਹਨਾਂ ਮਾਰੇ ਨਾ ਮਰਾਏ, ਮਾਰੇ ਪੁਲਸ ਦੇ ਬਕਾਏ, ਤੇ ਮਰਨ ਮੰਡ ਆਏ,
ਕਿੱਥੇ ਜਾਣ ਭਾਜ ਆ। ਖੋਲ੍ਹ ਦੇਣਾ ਸਾਰਾ ਝੂਠ ...................।

ਮੈਂ ਤਾਂ ਛੱਡਾਂ ਬੇਗੁਨਾਹ, ਉੱਚੀ ਕਰੋ ਤੁਸੀਂ ਬਾਂਹ, ਦੱਸੋ ਕਾਤਲਾਂ ਦੇ ਨਾਂ,
ਕੋਈ ਕੱਢੋ ਧੁੱਖ ਆ। ਪਰਉਪਕਾਰੀ ਜਾਪਦੇ....................।

ਹਾਨੀ ਧਰਮ ਦੀ ਤਕਾਈ, ਤੇਗ ਅਣਖ ਨੇ ਫੜਾਈ, ਮਾਰੇ ਅਸਾਂ ਨੇ ਕਸਾਈ,
ਕੀਤਾ ਨਾ ਲਿਹਾਜ ਆ। ਖੋਲ੍ਹ ਦੇਣਾ ਸਾਰਾ ਝੂਠ ...............।
ਤੁਸੀਂ ਅਜਬ ਇਨਸਾਨ, ਫਾਹੀ ਆਪ ਗਲ ਪਾਣ, ਆਏ ਦੋਸ਼ੀਆਂ ਛੁਡਾਣ,
ਵਾਰਕੇ ਤੇ ਸੁੱਖ ਆ। ਪਰਉਪਕਾਰੀ ਜਾਪਦੇ .................।

ਬਹੁਤੀ ਕਰੋ ਨਾ ਵਿਚਾਰ, ਅਸੀਂ ਦੇਈਏ ਹਥਿਆਰ, ਆਪੇ ਆਜੂ ਇਤਬਾਰ,
ਸਿੱਧ ਹੋਵੇ ਕਾਜ ਆ। ਖੋਲ੍ਹ ਦੇਣਾ ਸਾਰਾ ਝੂਠ ................।

ਛੰਦ 'ਜਿਉਣ ਸਿੰਘ' ਗਾਇਆ, ਸੀਸ ਸੈਸ਼ਨ ਝੁਕਾਇਆ, ਧੰਨ ਧੰਨ ਜਿਸ ਜਾਇਆ,
ਸਫ਼ਲੀ ਉਹ ਕੁੱਖ ਆ। ਪਰਉਪਕਾਰੀ ਜਾਪਦੇ ..................।

## ਸਰਕਾਰ ਨੇ ਨਿਰਦੋਸ਼ੇ ਛੱਡ ਸਿੰਘਾ ਨੂੰ ਦੋਸ਼ੀ ਠਹਿਰੋਣਾ

### ਬੈਂਤ

ਸਿੰਘਾਂ ਲਹੂ ਦੇ ਭਰੇ ਹਥਿਆਰ ਦਿੱਤੇ, ਗੋਰੇ ਵੇਖ ਹੈਰਾਨ ਹੋ ਜਾਂਵਦੇ ਨੇ।
ਆਪ ਦੋਸ਼ ਸਾਰਾ ਇਕਬਾਲ ਕਰਕੇ, ਨਿਰਦੋਸ਼ਿਆਂ ਤਾਈਂ ਛੁਡਾਂਵਦੇ ਨੇ।
ਆਏ ਦਰਸ਼ਨਾਂ ਨੂੰ ਸਾਰੇ ਸ਼ਹਿਰ ਵਾਸੀ, ਵਾਹ ਵਾਹ ਕਹਿ ਸੀਸ ਝੁਕਾਂਵਦੇ ਨੇ।
ਲੋਕੀਂ ਪੁਲਸ ਦੇ ਜ਼ੁਲਮ ਤੋਂ ਕਰਨ ਤੌਬਾ, ਲੱਖਾਂ ਫਿਟਕਾਂ ਤੇ ਲਾਹਨਤਾਂ ਪਾਂਵਦੇ ਨੇ।
ਕੇਸ, ਪੁਲਸ, ਅਦਾਲਤ ਨੇ ਫੇਰ ਘੜਿਆ, ਦੋਸ਼ੀ ਸੈਸ਼ਨ ਦੇ ਪੇਸ਼ ਕਰਵਾਂਦੇ ਨੇ।
ਸੈਸ਼ਨ ਜੱਜ ਡੈਵਿਸ, ਸੈਂਸਰ, ਹੋਰ ਅਫਸਰ, ਲੈਂਦੇ ਪੇਸ਼ੀਆਂ ਕੇਸ ਭੁਗਤਾਂਵਦੇ ਨੇ।
ਆਖਰ ਇਕੱਤੀ ਅਗਸਤ ਨੂੰ ਫੈਸਲਾ ਦੇ, ਸ਼ਜ਼ਾ ਦੋਸ਼ੀਆਂ ਤਾਈਂ ਸੁਣਾਂਵਦੇ ਨੇ।
ਬੀਲ੍ਹਾ ਸਿੰਘ, ਲਹਿਣਾ ਸਿੰਘ, ਸਿੰਘ ਹਾਕਮ, ਫਹਿਤ ਸਿੰਘ ਫਾਂਸੀ ਸਜ਼ਾ ਪਾਂਵਦੇ ਨੇ।
ਉਮਰ ਕੈਦ ਲਹਿਣਾ ਸਿੰਘ, ਲਾਲ ਸਿੰਘ ਨੂੰ, ਕਾਲੇ ਪਾਣੀ ਚਲਾਨ ਪੁਚਾਂਵਦੇ ਨੇ।
ਉਤਲੇ ਅਫ਼ਸਰਾਂ ਕੀਤੀ ਤਸਦੀਕ ਪੂਰੀ, ਸਿੰਘ 'ਜੀਵਨ ਜੀ' ਸ਼ੁਕਰ ਮਨਾਂਵਦੇ ਨੇ।

## ਸਿੰਘਾ ਦੀ ਆਖਰੀ ਮੰਗ

### ਦਵੱਇਆ

ਸੁਪਰਡੈਂਟ ਨੂੰ ਕਿਹਾ ਸਿੰਘਾਂ ਨੇ, ਸਾਡੀ ਮੰਗ ਨਿਆਰੀ।
ਜੋ ਸੌਦੇ ਨੇ ਸਿਰਾਂ ਦੇ ਕਰਦੇ, ਅਸੀਂ ਹਾਂ ਉਹ ਵਪਾਰੀ।
ਦੁਸਟ ਖੰਡ ਕੇ ਮਰਨ ਮੰਡ ਕੇ, ਆਏ ਪਾਸ ਤੁਮਾਰੇ।
ਆਪਣਾ ਦੇਸ਼ ਅਜ਼ਾਦ ਕਰਾਈਏ, ਏਹ ਦਿਲ ਚਾਹ ਹਮਾਰੇ।

ਜੀਵਨ ਦੀ ਨਾ ਚਿੰਤਾ ਕੋਈ, ਮੌਤ ਦਾ ਖੌਫ ਨਾ ਰਾਈ।
ਧਰਮ ਧੁਜਾ ਨੂੰ ਕਰਨੀ ਆਪਣੇ, ਖੂਨ ਦੇ ਨਾਲ ਰੰਗਾਈ।
ਮੋਹਿ ਮਰਨੇ ਕਾ ਚਾਉ ਘਨੇਰਾ, ਮਰੀਏ ਗੁਰੂ-ਦਵਾਰੇ।
ਆਪਣਾ ਦੇਸ਼ ਅਜ਼ਾਦ ਕਰਾਈਏ............................।

ਜਿਸ ਕਾਰਨ ਗੁਰੂ ਅਰਜਨ ਚੌਂਕੜਾ, ਤੱਤੀ ਤਵੀ ਤੇ ਲਾਇਆ।
ਜਿਸ ਕਾਰਨ ਗੁਰੂ ਤੇਗ ਬਹਾਦਰ, ਦਿੱਲੀ ਸੀਸ ਕਟਾਇਆ।
ਜਿਸ ਕਾਰਨ ਗੁਰੂ ਗੋਬਿੰਦ ਸਿੰਘ ਨੇ, ਵਾਰੇ ਚਾਰ ਦੁਲਾਰੇ।
ਆਪਣਾ ਦੇਸ਼ ਅਜ਼ਾਦ ਕਰਾਈਏ...........................।

ਲੜੀਏ ਦੇਸ਼ ਅਜ਼ਾਦੀ ਖਾਤਰ, ਦੇਸ਼ ਦੀ ਖਾਤਰ ਮਰੀਏ।
ਪੁਰਜਾ ਪੁਰਜਾ ਹੋ ਜਾਈਏ, ਪਰ ਪੈਰ ਪਿਛਾਂਹ ਨਾ ਧਰੀਏ।
ਡਿਗਦੇ ਬੁਰਜ ਧਰਮ ਦੇ ਸਾਡੇ, ਸਿਰਾਂ ਤੇ ਜਾਣ ਉਸਾਰੇ।
ਆਪਣਾ ਦੇਸ਼ ਅਜ਼ਾਦ ਕਰਾਈਏ.........................।

ਅੰਮ੍ਰਿਤ ਵੇਲੇ ਅੰਮ੍ਰਿਤਸਰ ’ਚੋਂ, ਕਰੀਏ ਜਾ ਇਸ਼ਨਾਨੇ।
ਫਿਰ ਹਰੀਮੰਦਰ ਸੀਸ ਝੁਕਾਈਏ, ਬੰਨ੍ਹ ਸ਼ਹੀਦੀ ਗਾਨੇ।
ਛੈਣੇ ਸਾਜ਼ ਢੋਲਕੀ ਲੈ ਕੇ, ਪੜ੍ਹੀਏ ਸ਼ਬਦ ਪਿਆਰੇ।
ਆਪਣਾ ਦੇਸ਼ ਅਜ਼ਾਦ ਕਰਾਈਏ......................।

ਫਾਂਸੀ ਵਾਲੀ ਤੰਦੀ ਸਾਡੀ, ਚਮੜੇ ਦੀ ਨਾ ਲਾਇਓ।
ਜਿਸ ਨਾਲ ਝੂਟੇ ਅਸਾਂ ਨੇ ਲੈਣੇ, ਰੇਸ਼ਮ ਡੋਰ ਵਟਾਇਓ।
ਆਪੇ ਰੱਸੇ ਗਲਾਂ ’ਚ ਪਾ ਕੇ, ਲਈਏ ਪ੍ਰੇਮ ਹੁਲਾਰੇ।
ਆਪਣਾ ਦੇਸ਼ ਅਜ਼ਾਦ ਕਰਾਈਏ........................।

ਉਤਨੇ ਚਿਰ ਤੱਕ ਕੋਈ ਬੰਦਾ, ਸਾਨੂੰ ਹੱਥ ਨਾ ਲਾਵੇ।
ਜਿਤਨੇ ਚਿਰ ਤੱਕ ਰੂਹ ਵਜੂਦੋਂ, ਨਾ ਵੱਖਰੀ ਹੋ ਜਾਵੇ।
ਫਿਰ ਮਿੱਟੀ ਦੇ ਪੁਤਲੇ ਸਾਡੇ, ਜਾਣ ਅਗਨ ਵਿੱਚ ਜਾਰੇ।
ਆਪਣਾ ਦੇਸ਼ ਅਜ਼ਾਦ ਕਰਾਈਏ..........................।

ਆਪਣੀ ਚਿਖਾ ਦੀ ਅਗਨੀ ਵਿੱਚੋਂ, ਨਵਾਂ ਫਤੂਰ ਮਚਾਈਏ।
ਹੋਵੇ ਦੂਰ ਅੰਧੇਰ ਗੁਲਾਮੀ, ਐਸੀ ਸ਼ਮ੍ਹਾਂ ਜਗਾਈਏ।
ਜੀਵਨ ਸਿੰਘਾ' ਲੱਗਦੇ ਸੁਣੀਏ, ਸਦਾ ਅਜ਼ਾਦੀ ਨਾਹਰੇ।
ਆਪਣਾ ਦੇਸ਼ ਅਜ਼ਾਦ ਕਰਾਈਏ............................।

## ਸਿੰਘਾ ਦਾ ਫਾਂਸੀਆਂ ਤੇ ਚੜ ਕੇ ਸ਼ਹੀਦ ਹੋਣਾ

### ਕਲੀ

ਚੌਥੇ ਪਹਿਰ ਸੁਭ੍ਹਾ ਦੇ, ਅੰਮ੍ਰਿਤ ਵੇਲੇ ਸਿੰਘਾਂ ਨੇ,
ਕੀਤਾ ਅੰਮ੍ਰਿਤਸਰ 'ਚੋਂ ਸਣਕੇਸੀਂ ਇਸ਼ਨਾਨ।
ਚਿੱਟੀਆਂ ਪਹਿਨ ਪੁਸ਼ਾਕਾਂ, ਕਰ ਪ੍ਰਸ਼ਾਦ ਤਿਹਾਵਲ ਦਾ,
ਪਾਇਆ ਭੋਗ ਪਾਠ ਦਾ, ਹਰਿਮੰਦਰ ਵਿੱਚ ਆਣ।
ਕੀਤੀ ਬੀਹਲਾ ਸਿੰਘ ਅਰਦਾਸ, ਆਸਰੇ ਸਤਿਗੁਰ ਦੇ,
ਬਖਸ਼ੋ ਸਿਦਕ ਭਰੋਸਾ, ਦਿਉ ਸ਼ਹੀਦੀ ਦਾਨ।
ਮਿਟ ਜਏ ਮੈ ਮੇਰੀ ਏਹ ਤਨ ਮਨ ਭੇਟ ਤੁਮਾਰੀ ਏ।
ਡੋਲਾ ਖਾਵੇ ਨਾ ਮਨ ਸਾਡਾ ਰਹੇ ਬਲਵਾਨ।
ਹੋਏ ਰਵਾਨਾ ਸਾਜ਼ ਵਜਾ ਕੇ ਛੈਣੇ ਢੋਲਕੀ,
ਆਜਾ ਸੀਸ ਤਲੀ ਤੇ ਧਰ ਕੇ ਸ਼ਬਦ ਉਚਾਰਦੇ।
ਸੱਚੇ ਆਸ਼ਕ ਜਾ ਰਹੇ ਚੜ੍ਹਕੇ ਘੋੜੀ ਮੌਤ ਦੀ,
ਖਾਤਰ ਦੇਸ਼ ਧਰਮ ਦੀ ਹੱਸ ਹੱਸ ਜਾਨਾ ਵਾਰਦੇ।

ਲੰਘਕੇ ਪ੍ਰਕਰਮਾ 'ਚੋਂ ਆਏ ਵਿੱਚ ਬਜ਼ਾਰ ਦੇ,
ਤੱਕ ਤੱਕ ਸ਼ਹਿਰ ਨਿਵਾਸੀ ਜਾਣ ਲੱਗੇ ਬਲਿਹਾਰੀ।
ਚਿਹਰੇ ਲਾਲੋ ਲਾਲ ਜਿਉਂ ਲਾਲੀ ਚੜ੍ਹਦੇ ਸੂਰਜ ਦੀ,
ਲਾਹਾ ਸੌਦੇ ਚੋਂ ਜਿਉਂ ਖੱਟਦੇ ਚਤੁਰ ਵਪਾਰੀ।
ਬ੍ਰਹਮ-ਗਿਆਨੀ ਰੂਹਾਂ, ਦਰਸ਼ਨ ਝੁੱਕਦੇ ਕਰਨੀ ਨੂੰ,
ਕਹਿੰਦੇ ਸਫ਼ਲ ਜਨਮ ਜੱਗ ਆਏ ਪ੍ਰਉਪਕਾਰੀ।
ਖੁਸ਼ੀ ਵਿਆਹ ਦੀ ਵਾਂਗੂੰ ਮਸਤੀ ਦੇ ਵਿੱਚ ਝੂੰਮਦੇ,
ਪਹੁੰਚੇ ਫਾਂਸੀ ਵਾਲੀ ਨੀਯਤ ਥਾਂ ਤੇ ਚਾਰੀ।
ਕਰ ਅਰਦਾਸ ਸਿੰਘਾਂ ਨੇ ਫਤਿਹ ਬੁਲਾਈ ਆਖਰੀ,
ਖੂਨੀ ਤਖਤੇ ਤੇ ਚੜ੍ਹ ਖੜ੍ਹ ਗਏ ਵਿੱਚ ਕਤਾਰ ਦੇ।
ਸੱਚੇ ਆਸ਼ਕ ਜਾ ਰਹੇ ਘੋੜੀ ਚੜ੍ਹਕੇ ਮੌਤ ਦੀ,
ਖਾਤਰ ਦੇਸ਼ ਧਰਮ ਦੀ ਹੱਸ ਹੱਸ ਜਾਨਾਂ ਵਾਰਦੇ।

ਪਾ ਕੇ ਫਾਂਸੀ ਵਾਲੇ ਰੱਸੇ ਗਲਾਂ ਵਿੱਚ ਕਹਿਣ ਲੱਗੇ,
ਛੇਤੀ ਦੇ ਝੂਟੇ ਕਿਉਂ ਬਿੱਲਿਆ ਦੇਰ ਲਗਾਈ।
ਸੁਣ ਕੇ ਸੂਰਮਿਆਂ ਦੀ ਗਰਜ ਨਿਡਰਤਾ ਸਹਿਮ ਗਈ,
ਥਰ ਥਰ ਕੰਬੇ ਗੋਰੇ ਅਫ਼ਸਰ ਗਰੀਵ ਝੁਕਾਈ।
ਜਿਹੜੀ ਜ਼ਾਲਮ ਮੌਤ ਕੰਬਾਇਆ ਹਜ਼ਰਤ ਈਸਾ ਨੂੰ,
ਉਹਦੀ ਇਹਨਾਂ ਸਾਹਵੇਂ ਰਹੀ ਨਾ ਤਾਕਤ ਰਾਈ।
ਲੱਗਦੀ ਵਾਹ ਜੇ ਮੇਰੀ, ਜਾਨ ਬਖਸ਼ਦਾ ਇਹਨਾਂ ਦੀ,
ਪਰ ਕਾਨੂੰਨ ਦੇ ਅੱਗੇ ਪੇਸ਼ ਨਾ ਜਾਵੇ ਕਾਈ।
ਏਨੀ ਆਖ ਇਸ਼ਾਰਾ ਕੀਤਾ ਤੁਰਤ ਜਲਾਦ ਨੂੰ,
ਫੱਟੇ ਪੈਰਾਂ ਹੇਠੋਂ ਹੈਂਡਲ ਖਿੱਚ ਨਿਕਾਰਦੇ।
ਸੱਚੇ ਆਸ਼ਕ ਜਾ ਰਹੇ ਘੋੜੀ ਚੜ੍ਹਕੇ ਮੌਤ ਦੀ,
ਖਾਤਰ ਦੇਸ਼ ਧਰਮ ਦੀ ਹੱਸ ਹੱਸ ਜਾਨਾਂ ਵਾਰਦੇ।

ਪਹਿਲੇ ਝੂਟੇ ਦੇ ਨਾਲ ਘੰਡੀਆਂ ਟੁੱਟੀਆਂ ਸ਼ਾਹ ਰਗ ਤੋਂ,
ਗਿੱਠ ਗਿੱਠ ਲੰਮੀਆਂ ਧੌਣਾਂ ਹੋਈਆਂ ਡੋਰਾਂ ਪੀਚ ਗਈਆਂ।
ਰੁਕੇ ਸਵਾਸ ਉਬਲਿਆ ਖੂਨ ਭੜਕਿਆ ਨਾੜਾਂ ਦਾ,
ਕੜਕੇ ਹੱਡ ਤੜਫ਼ੀਆਂ ਜਾਨਾਂ ਜਾੜ੍ਹਾਂ ਕਰੀਚ ਗਈਆਂ।
ਦੋ ਚਾਰ ਝੂਟੇ ਲੈ ਕੇ ਮਾਰੀਆਂ ਰੂਹਾਂ ਉਡਾਰੀਆਂ,
ਲਾਸ਼ਾਂ ਠਰੀਆਂ ਹੋਈਆਂ ਸ਼ਾਂਤ ਅੱਖੀਆਂ ਮੀਚ ਗਈਆਂ।
ਜੈ ਜੈ ਕਾਰਾਂ ਹੋਈਆਂ ਬਰਖੇ ਫੁੱਲ ਅਕਾਸ਼ ਤੋਂ,
ਪਾਏ ਆਦਰ ਸੂਖਮ ਦੇਹਾਂ ਗੁਰਪੁਰ ਬੀਚ ਗਈਆਂ।
ਸਾਰੇ ਭਾਰਤ ਦੇਸ਼ ਨੇ ਹਾਅ ਦਾ ਨਾਹਰਾ ਮਾਰਿਆ,
'ਜੀਵਨ ਸਿੰਘਾ' ਵੇਖੇ ਜ਼ੁਲਮ ਗੋਰੀ ਸਰਕਾਰ ਦੇ।
ਸੱਚੇ ਆਸ਼ਕ ਜਾ ਰਹੇ ਘੋੜੀ ਚੜ੍ਹਕੇ ਮੌਤ ਦੀ,
ਖਾਤਰ ਦੇਸ਼ ਧਰਮ ਦੀ ਹੱਸ ਹੱਸ ਜਾਨਾਂ ਵਾਰਦੇ।

## ਹਾਕਮ ਸਿੰਘ ਦੀ ਮਾਤਾ ਵਲੋਂ ਸ਼ਹੀਦ ਸਿੰਘਾ ਦਾ ਸਸਕਾਰ ਕਰਨਾ

ਬੈਂਤ –

ਹਾਕਮ ਸਿੰਘ ਪਟਵਾਰੀ ਦੀ ਮਾਤ ਵਿਧਵਾ, ਬਾਲਣ ਕੋਠੇ ਉਧੇੜ ਤਿਆਰ ਕਰਦੀ।
ਗੱਡੇ ਲੱਦ ਲੈ ਆਈ ਤੇ ਚਿਖ੍ਹਾ ਚਿਣਕੇ, ਚੌਹਾਂ ਲਾਸ਼ਾਂ ਦੀ ਫੇਰ ਸੰਭਾਰ ਕਰਦੀ।
ਪਾਣੀ ਸੁਧਾਸਰ ਦਾ ਲੈ ਨਵ੍ਹਾਲਦੀ ਏ, ਪਾ ਕੇ ਚਿੱਟੇ ਪੁਸ਼ਾਕੇ ਸਸਕਾਰ ਕਰਦੀ।
ਮਾਰੂ ਸ਼ਬਦ ਪੜ੍ਹਦੀ ਚਿਖਾ ਕੋਲ ਬਹਿਕੇ, ਮੁੱਖੋਂ ਸ਼ੁਕਰ ਕਰਤਾਰ ਕਰਤਾਰ ਕਰਦੀ।
ਜੇ ਕੋਈ ਕਰੇ ਅਫਸੋਸ ਤਾਂ ਕਹੇ ਉਸਨੂੰ, ਮੈਨੂੰ ਦਿਉ ਵਧਾਈ ਹਜ਼ਾਰ ਭਾਈਓ।
ਮੇਰੇ ਲਾਲ ਮੇਰੀ ਕੁੱਖ ਸਫ਼ਲ ਕੀਤੀ, 'ਜੀਵਨ' ਆਪਣਾ ਗਿਆ ਸੁਧਾਰ ਭਾਈਓ।

## ਪ੍ਰਸੰਗ ਸਾਕਾ ਰਾਏਕੋਟ

ਲੁਧਿਆਣੇ ਜਿਲੇ ਦਾ ਰਾਏਕੋਟ ਇਕ ਇਤਹਾਸਕ ਸ਼ਹਿਰ ਹੈ। ਦਸਵੇਂ ਪਾਤਸ਼ਾਹ ਜੀ ਮਾਛੀਵਾੜੇ ਤੋਂ ਉੱਚ ਦਾ ਪੀਰ ਬਣ ਰਾਏਕੋਟ ਪੜਾਅ ਕੀਤਾ। ਇਸ ਜਗਾ ਟਾਹਲੀਆਣਾ ਸਾਹਿਬ ਗੁਰੂਦੁਆਰਾ ਬਣਿਆ ਹੋਇਆ ਹੈ। ਇਸ ਇਤਿਹਾਸਕ ਸ਼ਹਿਰ ਵਿਚ ਅੰਗਰੇਜ ਸਰਕਾਰ ਨੇ 1856 ਈ ਵਿੱਚ ਬੁਚੜਖਾਨਾ ਖੋਲ ਦਿਤਾ। ਪਿਥੋਂ ਦੇ ਨਾਮਧਾਰੀ ਸਿੰਘਾ ਦਾ ਜਥਾ ਸ਼ਹਿਰ ਵਿਚੋਂ ਲੰਘ ਰਿਹਾ ਸੀ। ਦੁਪਹਿਰ ਕੱਟਣ ਲਈ ਦਸਮ ਪਾਤਸ਼ਾਹ ਦੇ ਗੁਰਦੁਆਰੇ ਆਏ। ਪੁਜਾਰੀਆਂ ਨੂੰ ਫਤਹਿ ਬੁਲਾਈ ਹਾਲ ਪੁਛਿਆ ਤਾਂ ਉਹਨਾ ਕਿਹਾ ਸਾਡਾ ਜਿਊਣਾ ਵੀ ਕਾਹਦਾ ਜਿਊਣਾ ਹੈ ਜਦੋਂ ਸਾਡੇ ਧਰਮ ਅਸਥਾਨਾਂ ਦੀ ਬੇਅਦਬੀ ਹੋ ਰਹੀ ਹੈ। ਬੁਚੜਖਾਨੇ ਵਿੱਚੋਂ ਕਾਂ, ਇੱਲਾਂ ਬੋਟੀਆਂ ਚੁੱਕ ਜਿਥੇ ਸਾਰੇ ਸ਼ਹਿਰ ਨੂੰ ਗੰਦਾ ਕਰਦੀਆਂ ਫਿਰਦੀਆਂ ਨੇ ਉਥੇ ਗੁਰਦੁਆਰੇ ਦੇ ਕਲਸਾਂ ਤੇ ਬੈਠੀਆਂ ਅਕਸਰ ਨਜ਼ਰ ਆਉਦੀਆਂ ਹਨ। ਜੇ ਸਰਕਾਰ ਨੂੰ ਅਰਜੀ ਲਿਖੀਏ ਤਾਂ ਕੋਈ ਸੁਣਦਾ ਨਹੀਂ। ਪਤਾ ਨਹੀਂ ਗੁਰੂ ਗੋਬਿੰਦ ਸਿੰਘ ਦਾ ਖਾਲਸਾ ਸਚਮੁੱਚ ਖਤਮ ਹੋ ਗਿਆ ਏ ? ਨਾਮਧਾਰੀ ਸਿੰਘਾ ਸੁਣ ਆਖਿਆ ਤੁਹਾਡੇ ਇਸ ਦੁੱਖ ਦਾ ਅਸੀਂ ਇਲਾਜ ਕਰਾਂਗੇ। ਬੁੱਚੜਾਂ ਨੂੰ ਮਾਰਨ ਲਈ ਸਿੱਖਾਂ ਨੇ ਮਤਾ ਕੀਤਾ। ਸੰਤ ਗੁਰਮੁੱਖ ਸਿੰਘ, ਸੰਤ ਮਸਤਾਨ ਸਿੰਘ, ਸੰਤ ਮੰਗਲ ਸਿੰਘ ਤਿੰਨੇ ਪਿੰਡ ਪਿੱਥੋ ਦੇ ਅਤਰ ਸਿੰਘ ਬਾਲੀਆ, ਬੀਰ ਸਿੰਘ ਰੰਗੀਆਂ, ਭਗਵਾਨ ਸਿੰਘ ਅੜਬੰਗੀ, ਜਗਤ ਸਿੰਘ ਸਵਾਣਕੇ, ਦੱਲ ਸਿੰਘ ਛੀਨੀਵਾਲ ਸਾਰੇ ਇਕੱਠੇ ਹੋਏ। ਸਾਵਣ ਦੀ ਸੰਗਰਾਂਦ ਨੂੰ ਬੁੱਚੜਾਂ ਦੀ ਬਸਤੀ ਤੇ ਹਮਲਾ ਕਰ ਬੁੱਚੜ ਕਤਲ ਕਰ ਦਿੱਤੇ। ਗਊਆਂ ਦੇ ਰੱਸੇ ਵੱਢ ਆਜ਼ਾਦ ਕਰਵਾਈਆਂ ਤੇ ਸਿੰਘ ਫਰਾਰ ਹੋ ਗਏ। ਪੁਲਸ ਤਫਤੀਸ਼ ਸ਼ੁਰੂ ਹੋਈ। ਆਖਿਰ ਦੱਲੂ ਛੀਨੀਵਾਲ ਫੜਿਆ ਗਿਆ। ਉਸਨੇ ਪਿਥੋ ਵਾਲੇ ਤਿੰਨ ਸਿੰਘ ਫੜਾ ਦਿਤੇ। ਰਾਏਕੋਟ ਨੇੜੇ ਬਸੀਆਂ ਵਾਲੀ ਕੋਠੀ ਵਿਚ ਅਦਾਲਤ ਲੱਗੀ ਤੇ ਕੇਸ ਸ਼ੁਰੂ ਹੋਇਆ। ਸਿੰਘਾ ਨੇ ਜੁਰਮ ਇਕਬਾਲ ਕੀਤੇ। ਦੱਲੂ ਵਾਅਦਾ ਮੁਆਫ ਗਵਾਹ ਬਣਿਆ। 5 ਅਗਸਤ 1971 ਨੂੰ ਤਿੰਨ ਸਿੰਘਾ ਨੂੰ ਸੰਤ ਗੁਰਮੁੱਖ ਸਿੰਘ, ਸੰਤ ਮੰਗਲ ਸਿੰਘ, ਸੰਤ ਮਸਤਾਨ ਸਿੰਘ ਨੂੰ ਫਾਂਸੀ ਦਿੱਤੀ ਗਈ। ਪੁਲਿਸ ਨੇ ਸੂਬਾ ਗਿਆਨੀ ਰਤਨ ਸਿੰਘ ਮੰਡੀ ਕਲਾਂ ਅਤੇ ਰਤਨ ਸਿੰਘ ਨਾਈਵਾਲੇ ਨੂੰ ਵੀ ਗ੍ਰਿਫਤਾਰ ਕੀਤਾ। 26 ਨਵੰਬਰ 1871 ਨੂੰ ਲੁਧਿਆਣੇ ਜੇਲ ਦੇ ਗੇਟ ਅੱਗੇ ਦੋਨਾ ਸਿੰਘਾ ਨੂੰ ਫਾਂਸੀ ਦੇ ਦਿੱਤੀ ਗਈ।

## ਰਾਏਕੋਟ ਦਾ ਇਤਿਹਾਸ

### ਕੋਰੜਾ ਛੰਦ

ਅੱਧੀ ਰਾਤੀਂ ਗੜ੍ਹੀ ਚਮਕੌਰੋਂ ਚੱਲ ਕੇ, ਮਾਛੀਵਾੜੇ ਜੰਗਲਾਂ ਦੇ ਦੁੱਖ ਝੱਲ ਕੇ।
ਅੱਗੇ ਬਣ ਪੀਰ ਉੱਚ ਦੇ ਸਿਧਾਏ ਸੀ, ਗੁਰੂ ਦਸਮੇਸ਼ ......................।

ਰਾਏ ਕੱਲ੍ਹਾ ਚੌਧਰੀ ਸੀ ਵਾਸੀ ਸ਼ਹਿਰ ਦਾ, ਸਾਫ਼ ਪਾਕ ਹਿਰਦਾ ਸੀ ਨਿਰਵੈਰ ਦਾ।
ਉਸਨੇ ਆ ਸੀਸ ਚਰਨੀਂ ਝੁਕਾਏ ਸੀ, ਗੁਰੂ ਦਸਮੇਸ਼ ..........................।

ਸ਼ਰਧਾ ਸੇ ਭੇਟ ਧਰੀ ਆ ਅਗਾਰ ਆ, ਡੱਬੀ ਬੰਦ ਤੇਜ਼ਧਾਰ ਤਲਵਾਰ ਆ।
ਇਕੋਤਰ ਸੌ ਮੋਹਰਾਂ ਸ਼ਾਲ ਤੇ ਟਿਕਾਏ ਸੀ, ਗੁਰੂ ਦਸਮੇਸ਼ .......................।

ਇੱਕ ਅਸਵਾਰੀ ਵਾਸਤੇ ਤੁਰੰਗ ਆ, ਹੱਥ ਜੋੜ ਕੀਤੀ ਸੇਵਾ ਦੀ ਉਮੰਗ ਆ।
ਕਰਕੇ ਦੀਦਾਰ ਧੰਨ ਭਾਗ ਗਾਏ ਸੀ, ਗੁਰੂ ਦਸਮੇਸ਼ ..........................।

ਸੁਣੀ ਸਾਰ ਜੰਗ ਯੁੱਧ ਮਾਰੋ ਮਾਰ ਦੀ, ਖੇਰੂੰ ਖੇਰੂੰ ਹੋਏ ਸਾਰੇ ਪਰਿਵਾਰ ਦੀ।
ਵੱਡੇ ਸਾਹਿਬਜ਼ਾਦੇ ਰਣ ਭੂਮ ਘਾਏ ਸੀ, ਗੁਰੂ ਦਸਮੇਸ਼.......................।

ਮਾਤਾ ਗੁਜਰੀ ਤੇ ਦੋਵੇਂ ਛੋਟੇ ਲਾਲਾਂ ਦੀ, ਸੂਹ ਸਰਹੰਦ ਤੋਂ ਮੰਗਾਈ ਬਾਲਾਂ ਦੀ।
ਮਾਹੀ ਗੁੱਜਰ ਨੇ ਹਾਲ ਆ ਸੁਣਾਏ ਸੀ, ਗੁਰੂ ਦਸਮੇਸ਼..........................।

ਜਿਸਨੇ ਛੁਪਾਏ ਅੱਖੀਆਂ ਦੇ ਚੰਦ ਆ, ਉਜੜੇਗੀ ਗੁਰੂ ਮਾਰੀ ਸਰਹੰਦ ਆ।
ਮੁੱਖਵਾਕ ਮਹਾਰਾਜ ਨੇ ਅਲਾਏ ਸੀ, ਗੁਰੂ ਦਸਮੇਸ਼ ..........................।

ਸੁਣਕੇ ਬੇਦਰਦਾਂ ਦੇ ਕਹਿਰ ਕਾਰੇ ਆ, ਚੌਧਰੀ ਦੇ ਦਿਲੀਂ ਦਰਦ ਪੁਕਾਰੇ ਆ।
ਅੱਖੀਆਂ ਤੋਂ ਹੰਝੂ ਖ਼ੂਨ ਦੇ ਵਿਹਾਏ ਸੀ, ਗੁਰੂ ਦਸਮੇਸ਼........................।

ਦੁੱਖੜਾ ਵੰਡਾਵੇ ਜਿਵੇਂ ਯਾਰ ਯਾਰ ਦਾ, ਰਾਏ ਕੱਲ੍ਹਾ ਸਮਾਂ ਸੇਵਾ ਦਾ ਸੰਭਾਰ ਦਾ।
ਤਨ, ਮਨ, ਧਨ ਗੁਰੂ ਲੇਖੇ ਲਾਏ ਸੀ, ਗੁਰੂ ਦਸਮੇਸ਼ ..............................।

ਮਹਾਰਾਜ ਸੇਵਾ ਏਸਦੀ ਤੇ ਰੀਝ ਕੇ, ਦਿੱਤੇ ਵਰਦਾਨ ਪ੍ਰੇਮ ਸੇ ਪਤੀਜ ਕੇ।
ਸਦਾ ਸੁਖੀ ਵਸਦਾ ਰਹੇ ਕੱਲ੍ਹਾ ਰਾਏ ਸੀ।ਗੁਰੂ ਦਸਮੇਸ਼ ........................।

ਗਾਤਰੇ ਦੀ ਤੇਗ, ਗੜਵਾ ਨਿਸ਼ਾਨੀਆਂ, ਪੰਜ ਕਲਾ ਸੌਂਪ ਕਰ ਮੇਹਰਬਾਨੀਆਂ।
ਸਾਰੇ ਪਰਿਵਾਰ ਸ਼ੁਕਰ ਮਨਾਏ ਸੀ, ਗੁਰੂ ਦਸਮੇਸ਼ ............................।

ਜਿੱਥੇ ਰਿਹਾ ਸਤਿਗੁਰਾਂ ਦਾ ਉਤਾਰਾ ਏ, ਟਾਹਲੀ ਸਾਹਿਬ ਪੂਜ ਗੁਰੂ ਦਾ ਦੁਆਰਾ ਏ।
'ਜੀਵਨ ਜੀ' ਸਮੇਂ ਚੱਕਰ ਚਲਾਏ ਸੀ, ਗੁਰੂ ਦਸਮੇਸ਼ ..............................।

## ਸਿੰਘਾ ਦਾ ਬੁਚੜਖਾਨਾ ਵੇਖ ਰੋਹ ਵਿਚ ਆਉਣਾ

### ਬੈਂਤ

ਜਦੋਂ ਕੱਕਿਆਂ ਕੈਰਿਆਂ ਬਿੱਲਿਆਂ ਨੇ, ਆ ਕੇ ਦੇਸ਼ ਪੰਜਾਬ ਦਬਾ ਲਿਆ ਸੀ।
ਸਿੱਖ ਰਾਜ ਦਰਬਾਰ ਨੂੰ ਖਤਮ ਕਰਕੇ, ਸਾਰਾ ਨਵਾਂ ਕਾਨੂੰਨ ਚਲਾ ਲਿਆ ਸੀ।
ਛੁਰੀ ਗਊ ਗਰੀਬ ਦੀ ਸ਼ਾਹ ਰਗ ਤੇ, ਚੱਲ ਪਈ ਫਿਰ ਤੇਜ਼ ਕਟਾਰ ਭਾਈਓ।
ਰਾਏਕੋਟ ਬੁੱਚੜ ਗਊ ਘਾਤੀਆਂ ਨੇ, ਕੀਤੇ ਸ਼ਹਿਰ ਵਾਸੀ ਅਵਾਜ਼ਾਰ ਭਾਈਓ।

ਏਹ ਹੈ ਕਸਬਾ ਲੁਧਿਆਣੇ ਦੇ ਜਿਲੇ ਅੰਦਰ, ਪਾਪੀ ਗਊਘਾਤੀ ਗਊਆਂ ਘਾਂਵਦੇ ਸੀ।
ਜਿਹੜੇ ਟੋਭੇ 'ਚੋਂ ਵਰਤਦਾ ਸ਼ਹਿਰ ਪਾਣੀ, ਓਸ ਟੋਭੇ ਵਿੱਚ ਹੱਡ ਸੁਟਾਂਵਦੇ ਸੀ।
ਕੁਰੰਗ ਗਊਆਂ ਦੇ ਪੋਸ਼ ਉਤਾਰ ਟੰਗੇ, ਮੋਟਾ ਮਾਸ ਵਿਕ ਰਿਹਾ ਬਜ਼ਾਰ ਭਾਈਓ।
ਰਾਏਕੋਟ ਬੁੱਚੜ ਗਊ ਘਾਤੀਆਂ ਨੇ..........................................।

ਰੌਲਾ ਪਿਆ ਇਲਾਕੇ ਵਿੱਚ ਬਹੁਤ ਸਾਰਾ, ਸਿੱਖਾਂ ਹਿੰਦੂਆਂ ਸ਼ੋਰ ਮਚਾਇਆ ਏ।
ਹਿੰਦੂ-ਮੁਸਲਿਮ ਫਸਾਦ ਦੀ ਛੇੜ ਛਿੜ ਪਈ, ਕੇਸ ਵਿੱਚ ਅਦਾਲਤ ਭੁਗਤਾਇਆ ਏ।
ਕੋਈ ਫੈਸਲਾ ਕਿਸੇ ਨਾ ਸਿਰੇ ਲੱਗਾ, ਬੇਈਮਾਨ ਲੜਾਵੇ ਸਰਕਾਰ ਭਾਈਓ।
ਰਾਏਕੋਟ ਬੁੱਚੜ ਗਊ ਘਾਤੀਆਂ ਨੇ,...............................................।

ਜਥਾ ਇੱਕ ਸਿੰਘਾਂ ਨਾਮਧਾਰੀਆਂ ਦਾ, ਸ਼ਹਿਰ ਵਿੱਚੋਂ ਦੀ ਲੰਘਦਾ ਜਾ ਰਿਹਾ ਸੀ।
ਬੁਰੇ ਬੋਲ ਕਸਾਈਆਂ ਦੇ ਪਏ ਕੰਨੀਂ, ਗਊ ਮਾਸ ਵਿਕਾਊ ਦਿਸਾ ਰਿਹਾ ਸੀ।
ਦੋਹੀਂ ਪਾਸੀਂ ਬਜ਼ਾਰ ਦੀਆਂ ਨਾਲੀਆਂ ਦਾ, ਲਾਲ ਰੰਗ ਵਹਿੰਦਾ ਖ਼ੂਨ ਧਾਰ ਭਾਈਓ।
ਰਾਏਕੋਟ ਬੁੱਚੜ ਗਊ ਘਾਤੀਆਂ ਨੇ..............................................।

ਅਚਨਚੇਤ ਵੱਜੀ ਚੋਟ ਹਿਰਦਿਆਂ ਤੇ, ਤੁਰਤ-ਫੁਰਤ ਸ਼ਹਿਰੋਂ ਬਾਹਰਵਾਰ ਆ ਗਏ।
ਜਿੱਥੇ ਗੁਰੂ ਦਵਾਰਾ ਦਸਮੇਸ਼ ਜੀ ਦਾ, ਟਾਹਲੀ ਸਾਹਿਬ ਦੇ ਕਰਨ ਦੀਦਾਰ ਆ ਗਏ।
ਭਾਉਂਦੇ ਗੁਰੂ ਦਵਾਰੇ ਤੇ ਕਾਂ ਇੱਲਾਂ, ਸਿੱਖੀ ਅਣਖ ਨੂੰ ਰਹੇ ਵੰਗਾਰ ਭਾਈਓ।
ਰਾਏਕੋਟ ਬੁੱਚੜ ਗਊ ਘਾਤੀਆਂ ਨੇ............................................।

ਤਾਜ ਪੁਰੇ ਆਏ ਮਨੋਂ ਭਰੇ-ਪੀਤੇ, ਡੇਰੇ ਵਿੱਚ ਡੇਰਾ ਸਿੰਘਾਂ ਲਾਇਆ ਏ।
ਬੂਟਾ ਰਾਮ ਮਹੰਤ ਤੋਂ ਰਸਦ ਲੈ ਕੇ, ਲੰਗਰ ਕਰਕੇ ਤੇ ਛਕਿਆ ਛਕਾਇਆ ਏ।
ਲੱਗੀ ਸੀਨਿਆਂ ਦੀ ਚਮਕੇ ਚੇਹਰਿਆਂ ਤੇ, ਕਰੀਏ ਹੱਥ ਕਸਾਈਆਂ ਨਾਲ ਚਾਰ ਭਾਈਓ।
ਰਾਏਕੋਟ ਬੁੱਚੜ ਗਊ ਘਾਤੀਆਂ ਨੇ..........................................।

ਬਹਿਕੇ ਨਾਲ ਮਹੰਤ ਗੁਰਮਤੇ ਕੀਤੇ, ਹੱਥਾਂ ਵਿੱਚ ਫਿਰ ਤੇਗਾਂ ਸੰਭਾਰੀਏ ਜੀ।
ਛੁਰੀ ਗਊ ਗਰੀਬ ਦੇ ਗਲੋਂ ਲਾਹ ਕੇ, ਦਸਵੇਂ ਗੁਰੂ ਦੇ ਵਾਕ ਚਿਤਾਰੀਏ ਜੀ।
ਛੀਨੀ ਵਾਲੀਏ ਦੱਲੂ ਦਲੀਲ ਦਿੱਤੀ, ਲੈ ਕੇ ਆਵਾਂਗਾ ਮੈਂ ਹਥਿਆਰ ਭਾਈਓ।
ਰਾਏਕੋਟ ਬੁੱਚੜ ਗਊ ਘਾਤੀਆਂ ਨੇ..............................................।

ਜਗਤ ਸਿੰਘ ਸਵਾਨਕੇ ਨਗਰ ਵਾਲਾ, ਕਹਿਣ ਲੱਗਾ ਮੈਂ ਸਾਥ ਨਿਭਾ ਦਿਆਂਗਾ।
ਸਾਰਾ ਕਰਾਂ ਪ੍ਰਬੰਧ ਅਸਵਾਰੀਆਂ ਦਾ, ਊਠ ਚਾਰ ਚਲਾਕ ਲਿਆ ਦਿਆਂਗਾ।
'ਜੀਵਨ' ਸਾਵਨ ਸੰਗਰਾਂਦ ਦਾ ਦਿਨ ਮਿਥ ਕੇ, ਗਏ ਘਰਾਂ ਨੂੰ ਤੁਰਤ ਪਧਾਰ ਭਾਈਓ।
ਰਾਏਕੋਟ ਬੁੱਚੜ ਗਊ ਘਾਤੀਆਂ ਨੇ..............................................।

## ਸਿੰਘਾ ਦੇ ਨਾਮ

### ਵਾਰ

ਆਈ ਸਾਵਨ ਦੀ ਸੰਗਰਾਂਦ ਨੂੰ, ਛੱਡ ਤੁਰੇ ਘਰਾਂ 'ਚੋਂ ਸੀਰ।
ਇੱਕ ਗਰਮੁਖ ਸਿੰਘ, ਮਸਤਾਨ ਸਿੰਘ, ਤੀਜਾ ਮੰਗਲ ਸਿੰਘ ਹੈ ਵੀਰ।
ਚੌਥਾ ਬਾਲੀਆਂ ਵਾਲਾ ਅਤਰ ਸਿੰਘ, ਪਿੰਡ ਰੰਗੀਆਂ ਤੋਂ ਸਿੰਘ ਬੀਰ।
ਛੇਵਾਂ ਅੜਬੰਗੀ ਭਗਵਾਨ ਸਿੰਘ, ਬਾਹੂ-ਬਲ ਸੂਰਾ ਰਣਧੀਰ।
ਦਲੂ ਮੁਖਬਰ ਛੀਨੀਵਾਲ ਦਾ, ਲੈ ਆਇਆ ਗੰਡਾਸੇ ਸ਼ਮਸ਼ੀਰ।
ਜਗਤ ਸਿੰਘ ਸਾਵਨਕੇ ਵਾਲੜਾ, ਚਾਰੇ ਊਠ ਲੈ ਆਇਆ ਅਖੀਰ
ਡੇਰੇ ਤਾਜਪੁਰੇ ਦਿਨ ਅੱਠਵੇਂ, ਕੱਠੇ ਹੋ ਗਏ ਅੱਠੇ ਸਰੀਰ।

## ਸਿੰਘਾ ਵੱਲੋਂ ਬੁੱਚੜਾਂ ਨੂੰ ਕਤਲ ਕਰ ਗਊਆਂ ਛੁਡਾਣੀਆਂ

### ਦੋਤਾਰਾ

ਸਣਕੇਸੀਂ ਸਿੰਘਾਂ ਨੇ, ਕਰ ਇਸ਼ਨਾਨੇ ਦੇਗ ਸਜਾਈ।
ਕਰ ਹਵਨ ਸਮੱਗਰੀ ਲੈ, ਬਾਣੀ ਗੁਰ ਦਸਮੇਸ਼ ਦੀ ਗਾਈ।
ਪ੍ਰਿਥਮ ਸਿਮਰ ਭਗੌਤੀ ਨੂੰ, ਪੂਜੇ ਸਭ ਗੁਰ ਵਾਰੋ ਵਾਰੀ।
ਸਿੰਘਾਂ ਅਰਦਾਸ ਕਰੀ, ਸਤਿਗੁਰ ਪੂਰੋ ਆਸ ਹਮਾਰੀ।

ਜੂਹ ਤਾਜਪੁਰੇ ਦੀ 'ਚੋਂ, ਤੁਰ ਪਏ ਤਾਜ ਮੌਤ ਸਿਰ ਧਰ ਕੇ।
ਲੈ ਕੇ ਅਸਵਾਰਾਂ ਨੂੰ, ਆ ਗਏ ਊਠ ਪਲਾਂਘਾਂ ਭਰ ਕੇ।
ਇੱਕ ਉੱਚੇ ਟਿੱਬੇ ਤੇ, ਪੈਦਲ ਹੋ ਗਏ ਤਜ ਅਸਵਾਰੀ।
ਸਿੰਘਾਂ ਅਰਦਾਸ ਕਰੀ.................................।

ਸਾਵਨ ਦੀਆਂ ਝੜੀਆਂ ਦਾ, ਪਾਣੀ ਫਿਰਦਾ ਚਾਰ ਚੁਫੇਰੇ।
ਵਰਖਾ ਦੀ ਵਾਛੜ ਵੀ, ਦੇਵੇ ਪੈਰ ਨਾ ਧਰਨ ਅਗੇਰੇ।
ਉਹ ਪਿਛ੍ਹਾਂ ਨਾ ਮੁੜਦੇ ਨੇ ,ਜਿਨ੍ਹਾਂ ਰੱਖੀ ਸੇਧ ਅਗਾਰੀ।
ਸਿੰਘਾਂ ਅਰਦਾਸ ਕਰੀ...............................।

ਬੁਰੇ ਬੋਲ ਕਸਾਈਆਂ ਦੇ, ਤਿੱਖੇ ਰੜਕਣ ਤੀਰ ਕਲੇਜੇ।
ਤਿੱਖੀ-ਧਾਰ ਜ਼ਬਾਨ ਬੁਰੀ, ਬਣ ਕੇ ਵੱਜਦੀ ਭਾਲੇ ਨੇਜੇ।
ਅਣਖੀਲੇ ਬੀਰਾਂ ਨੂੰ, ਸਹਿਣੇ ਹੋ ਜਾਂਦੇ ਦੁਸ਼ਵਾਰੀ।
ਸਿੰਘਾਂ ਅਰਦਾਸ ਕਰੀ..............................।

ਜਦੋਂ ਦੇਸ਼ ਦੇ ਦੁਸ਼ਮਣ ਆ, ਮਾਰਨ ਕੰਨਾਂ ਵਿੱਚ ਗੁੰਜਾਰਾਂ।
ਹੱਥ ਮਾਲਾ ਵਾਲੇ ਵੀ, ਓਦੋਂ ਚੁੱਕ ਲੈਂਦੇ ਤਲਵਾਰਾਂ।
ਸਿਰ ਧਰਕੇ ਤਲੀਆਂ ਤੇ, ਖੰਡੇ ਵਾਹੁੰਦੇ ਅਮਨ-ਪੁਜਾਰੀ।
ਸਿੰਘਾਂ ਅਰਦਾਸ ਕਰੀ .................................।

ਜਦੋਂ ਅਣਖ ਉਛਾਲੇ ਦਏ, ਤੇ ਰਸਬੀਰ ਦੇ ਆਣ ਹੁਲਾਰੇ।
ਤਾਂ ਸਬਰ ਦੀ ਗੰਗਾ ਦੇ, ਜਾਂਦੇ ਦੋਵੇਂ ਉੱਛਲ ਕਿਨਾਰੇ।
ਫਿਰ ਨੂਰੀ ਨੈਣਾਂ ਨੂੰ, ਚੜ੍ਹਦੀ ਸੂਹੀ ਲਾਲ ਖੁਮਾਰੀ।
ਸਿੰਘਾਂ ਅਰਦਾਸ ਕਰੀ...............................।

ਕਰ ਹਿੰਮਤ ਬੀਰ-ਬਲੀ, ਲੰਘੇ ਟੋਭਾ ਪਾਣੀ ਧਾਰਾਂ।
ਬੁੱਚੜਾਂ ਦੀ ਬਸਤੀ ਤੇ, ਖਾਲਸੇ ਗਰਜੇ ਲੈ ਤਲਵਾਰਾਂ।
ਸ਼ੇਰਾਂ ਦੀ ਮਾਰ ਥੱਲੇ, ਜੇਵੇਂ ਆ ਜਾਂਦੇ ਮਿਰਗਾਰੀ।
ਸਿੰਘਾਂ ਅਰਦਾਸ ਕਰੀ................................।

ਜਿਉਂ ਕੂੰਜਾਂ-ਡਾਰਾਂ ਤੇ, ਬਾਜਾਂ ਖੂਨੀ-ਵਾਰ ਚਲਾਇਆ।
ਪਿਆ ਸਹਿਮ ਕਸਾਈਆਂ ਨੂੰ, ਭੱਜਦੇ ਰਾਹ ਨਜ਼ਰ ਨਾ ਆਇਆ।
ਮਾਂਵਾਂ ਪੁੱਤ ਭੁੱਲ ਗਈਆਂ, ਨਾਹੀਂ ਪਤੀ ਨੂੰ ਸੁੱਝੀ ਨਾਰੀ।
ਸਿੰਘਾਂ ਅਰਦਾਸ ਕਰੀ .....................................।

ਉੱਠ ਉਭੜਵਾਹੇ ਜੋ, ਆਉਂਦੇ ਮਾਰ ਥੱਲੇ ਹਤਿਆਰੇ।
ਤੇਗਾਂ ਨਾਲ ਸਿੰਘਾਂ ਨੇ, ਟੋਟੇ ਕਰ ਧਰਤੀ ਤੇ ਡਾਰੇ।
ਡਾਹਢਾ ਕੁਰਲਾਹਟ ਪਿਆ, ਸੁਣੀ ਨਾ ਕਿਸੇ ਵੀ ਹਾਹਾਕਾਰੀ।
ਸਿੰਘਾਂ ਅਰਦਾਸ ਕਰੀ..................................।

ਕਰ ਸਾਫ਼ ਕਸਾਈਆਂ ਨੂੰ, ਨੂੜੀਆਂ ਗਾਈਆਂ ਖੋਲ੍ਹ ਭਜਾਈਆਂ।
ਇਸ ਰਾਤ ਹਨੇਰੀ ਮੇਂ, ਖਾਲਸੇ ਹੋ ਗਏ ਤੁਰਤ ਹਵਾਈਆਂ।
ਕਹੇ 'ਜੀਵਨ ਸਿੰਘ ਕਵੀ', ਕਰੇਗੀ ਪੁਲਸ ਕਿਵੇਂ ਗ੍ਰਿਫਤਾਰੀ।
ਸਿੰਘਾਂ ਅਰਦਾਸ ਕਰੀ....................................।

## ਸਿੰਘਾ ਦਾ ਗ੍ਰਿਫਤਾਰ ਹੋਣਾ

### ਦਵੱਈਆ

ਰਾਤੀਂ ਕਤਲ ਕਸਾਈ ਹੋਏ, ਪਈਆਂ ਸ਼ਹਿਰ ਦੁਹਾਈਆਂ।
ਦਿਨ ਚੜ੍ਹਦੇ ਨੂੰ ਪੁਲਸ-ਗਾਰਦਾਂ, ਚੜ੍ਹ ਮੌਕੇ ਤੇ ਆਈਆਂ।
ਹੋਣ ਲੱਗੀ ਤਫਤੀਸ਼ ਕੇਸ ਦੀ, ਹਾਕਮਾਂ ਹੁਕਮ ਚੜ੍ਹਾਏ।
ਲਾਲ ਪਗੜੀਆਂ ਵਾਲਿਆਂ ਫੜਕੇ, ਮੁਖਬਰ ਸਭ ਧਮਕਾਏ।

ਝੋਲੀ-ਚੁੱਕਾਂ ਦੇਸ਼ ਗਦਾਰਾਂ, ਵੈਰ ਪੁਰਾਣੇ ਕੱਢੇ।
ਨਿਰਦੋਸ਼ਾਂ ਦੇ ਚੰਮ ਲੁਹਾਏ, ਮਾਰ ਤੁੜਾਏ ਹੱਡੇ।
ਮਾਤਲੋਕ ਦੇ ਜਮਦੂਤਾਂ ਨੇ, ਕਹਿਰ ਕਰੇ ਮਨ ਭਾਣੇ।
ਨਰਕਾਂ ਨਾਲੋਂ ਵੱਧ ਡਰੌਣੇ, ਦਿੱਸਣ ਲੱਗੇ ਥਾਣੇ।

ਸੂਹੀਆਂ ਕੋਲੋਂ ਸੂਹਾਂ ਮਿਲੀਆਂ, ਸਾਹ ਪੁਲਸ ਨੂੰ ਆਇਆ।
ਕਮਾਲ ਪੁਰੇ ਦੇ ਕਾਹਨੇ, ਦੱਲੂ ਛੀਨੀਵਾਲ ਫੜਾਇਆ।
ਦੱਲੂ ਨੂੰ ਜਾਂ ਚੜ੍ਹੇ ਮਰੋੜੇ, ਬਕਿਆ ਸਭੇ ਕਾਰੇ।
ਦੱਬੇ ਹੋਏ ਉਸਨੇ ਜਾ, ਹਥਿਆਰ ਕਢਾਏ ਸਾਰੇ।

ਵਾਅਦਾ-ਮਾਫ਼ੀ ਦਾ ਜਾਂ ਲਾਰਾ, ਉਹਨੂੰ ਪੁਲਸ ਨੇ ਲਾਇਆ।
ਪਿਥੋ ਵਾਲੇ ਸਿੰਘਾਂ ਦਾ ਉਸ, ਨਾਮ-ਪਤਾ ਲਿਖਵਾਇਆ।
ਪਿਥੋ ਨੂੰ ਆ ਘੇਰਾ ਪਾਇਆ, ਤੁਰਤ ਪੁਲਸ ਨੇ ਚੜ੍ਹਕੇ।
ਗੁਰਮੁੱਖ ਸਿੰਘ, ਮਸਤਾਨ, ਮੰਗਲ ਸਿੰਘ, ਤਿੰਨੇ ਲੈ ਗਏ ਫੜਕੇ।

ਦੇ ਕੇ ਸਾਫ਼ ਬਿਆਨ ਸਿੰਘਾਂ ਨੇ, ਬੇਦੋਸ਼ੇ ਛੁਡਵਾਏ।
ਦੂਜੇ ਤਿੰਨੇ ਸਿੰਘ ਪੁਲਸ ਦੇ, ਹੱਥ ਮੂਲ ਨਹੀਂ ਆਏ।
ਦੱਲੂ ਦੂਤੀ ਨੂੰ ਏਹਨਾਂ ਦੀ, ਜਾਣ ਪਛਾਣ ਨਹੀਂ ਕੋਈ।
'ਜੀਵਨ ਸਿੰਘਾ' ਦੱਲੂ ਪਾਪੀ, ਕੀਤੀ ਮਿੱਤਰ-ਧਰੋਹੀ।

## ਸਿੰਘਾ ਦੀ ਪੇਸ਼ੀ ਅਤੇ ਸ਼ੈਸ਼ਨ ਜੱਜ ਦਾ ਫੈਸਲਾ

ਤਰਨਾ

ਰਾਏਕੋਟ ਤੋਂ ਚਾਰ ਮੀਲ ਕੋਠੀ ਸਰਕਾਰੀ ਸੀ।
ਅੰਗਰੇਜ਼ਾਂ ਦੀ ਅਰਾਮਗਾਹ ਏਹ ਗਈ ਉਸਾਰੀ ਸੀ।
ਬਸੀਆਂ ਵਸੇ ਨਜ਼ੀਕ ਨਗਰ ਇੱਕ ਆਲੀਸ਼ਾਨਾ ਏਂ।
ਬੱਸੀਆਂ ਵਾਲੀ ਕੋਠੀ ਬਣੀ ਅਦਾਲਤ-ਖਾਨਾ ਏਂ।

ਪੁਲਸ ਪੁਜਾਰੀ ਕਰ ਬੈਠੇ ਜਾਂ ਯਤਨ ਸਬਾਏ ਆ।
ਬਾਕੀ ਦੋਸ਼ੀ ਫੜੇ ਗਏ ਨਾ ਕਿਸੇ ਫੜਾਏ ਆ।
ਪਿਥੋ ਵਾਲੇ ਸਿੰਘਾਂ ਦਾ ਹੋ ਗਿਆ ਚਲਾਨਾ ਏਂ।
ਬੱਸੀਆਂ ਵਾਲੀ ਕੋਠੀ .......................।

ਸੈਸ਼ਨ ਜੱਜ ਅੰਗਰੇਜ਼ ਸਪੈਸ਼ਲ ਗਿਆ ਲਗਾਇਆ ਏ।
ਜਿਸਨੂੰ ਵੱਧ ਕਾਨੂੰਨੋਂ ਦੇ ਕੇ ਹੁਕਮ ਬੁਲਾਇਆ ਏ।
ਫਾਈਲਾਂ ਪੜ੍ਹਕੇ ਦੋਸ਼ ਕੇਸ ਦਾ ਕੀਆ ਧਿਆਨਾ ਏਂ।
ਬੱਸੀਆਂ ਵਾਲੀ ਕੋਠੀ ..........................।

ਪੇਸ਼ੀ ਵੇਲੇ ਸਿੰਘਾਂ ਕਰੀ ਨਾ ਹੇਰਾਫੇਰੀ ਏ।
ਹਾਂ ਬੁੱਚੜਾਂ ਦੇ ਕਾਤਲ ਬੋਲੇ ਨਾਲ ਦਲੇਰੀ ਏ।
ਗਊ ਗਰੀਬ ਦੇ ਵੈਰੀ ਤੇ ਚੁੱਕੀ ਕਿਰਪਾਨਾਂ ਏਂ।
ਬੱਸੀਆਂ ਵਾਲੀ ਕੋਠੀ .....................।

ਦੇਸ਼ ਕੌਮ ਲਈ ਲੜਨਾ ਮਰਨਾ ਸਾਡਾ ਨਾਹਰਾ ਏ।
ਸੀਸ ਤਲੀ ਤੇ ਧਰ ਫੜਨਾ ਖੰਡਾ ਦੋਧਾਰਾ ਏ।
ਸੜਨਾਂ ਸ਼ਮ੍ਹਾਂ ਅਜ਼ਾਦੀ ਤੇ ਬਣਕੇ ਪਰਵਾਨਾ ਏਂ।
ਬੱਸੀਆਂ ਵਾਲੀ ਕੋਠੀ ..........................।

ਮੁੱਖ ਨਿਸ਼ਾਨਾ ਸਾਡਾ ਯੂਨੀਅਨ ਜੈਕ ਗਿਰੌਣਾ ਏ।
ਖੂਨ ਦੀ ਰੰਗਤ ਦੇ ਕੇ ਕੇਸਰੀ ਫੇਰ ਝੁਲੌਣਾ ਏ।
ਰਾਜ ਗੋਰੀ ਸਰਕਾਰ ਦਾ ਖਾਰੇ ਸਿੰਧ ਡੁਬਾਨਾ ਏਂ।
ਬੱਸੀਆਂ ਵਾਲੀ ਕੋਠੀ ............................।

ਸੁਣ ਸਿੰਘਾਂ ਦੀ ਗਰਜ-ਤਰਜ ਕੰਬ ਗਈ ਕਚਹਿਰੀ ਸੀ।
ਗੋਰੇ ਅਫ਼ਸਰ ਵੇਖਣ ਕਰਕੇ ਅੱਖਾਂ ਗਹਿਰੀ ਸੀ।
ਦੱਲੂ ਦੋਸ਼ੀ ਵਾਅਦਾ-ਮਾਫ਼ ਦੇ ਹੋਏ ਬਿਆਨਾ ਏਂ।
ਬੱਸੀਆਂ ਵਾਲੀ ਕੋਠੀ................................।

ਸਿੰਘਾਂ ਦੇ ਇਕਬਾਲ ਨੇ ਮੰਗੀ ਨਹੀਂ ਗਵਾਹੀ ਏ।
ਤੁਰਤ-ਫੁਰਤ ਗੋਰੇ ਨੇ ਫਾਂਸੀ ਸਜ਼ਾ ਸੁਣਾਈ ਏ।
ਦੇਣ ਲੱਗੇ ਸਿੰਘ ਦੇਸ਼ ਧਰਮ ਲਈ 'ਜੀਵਨ' ਦਾਨਾ ਏਂ।
ਬੱਸੀਆਂ ਵਾਲੀ ਕੋਠੀ ................................।

## ਤਿੰਨ ਸਿੰਘਾ ਦਾ ਫਾਂਸੀ ਚੜਨਾ

### ਬੈਂਤ

ਪੰਜ ਅੱਠ ਇਕੱਤਰ ਪ੍ਰਭਾਤ ਵੇਲੇ, ਤਿੰਨੇ ਕਰ ਇਸ਼ਨਾਨ ਤਿਆਰ ਹੋਏ।
ਪਹਿਨ ਗੁਰਮੁਖੀ ਬਾਣਾ ਸਫ਼ੈਦ ਸੁੰਦਰ, ਲਾੜੀ ਮੌਤ ਲਈ ਅੰਤ ਸ਼ੰਗਾਰ ਹੋਏ।
ਪੜ੍ਹਦੇ ਸ਼ਬਦ ਆਏ ਆ ਅਰਦਾਸ ਕੀਤੀ, ਮਨੋਂ ਗੁਰੂ-ਚਰਨਾਂ ਉੱਤੇ ਢ੍ਹੈਣ ਲੱਗੇ।
ਸਾਵੇਂ ਸਾਵਨ ਦੇ ਖੇਡਦੇ ਫਾਂਸੀਆਂ ਤੇ, ਝੂਟੇ ਦੇਸ਼ ਅਜ਼ਾਦੀ ਲਈ ਲੈਣ ਲੱਗੇ।

ਨਾਨਕ ਗੁਰੂ ਅੰਗਦ, ਅਮਰਦਾਸ ਗੁਰ ਜੀ, ਰਾਮਦਾਸ ਸੋਢੀ ਅਰਜਨ ਧਿਆਇਆ ਏ।
ਹਰਗੋਬਿੰਦ, ਹਰ ਰਾਏ, ਹਰ ਕ੍ਰਿਸ਼ਨ ਅੱਠਵਾਂ, ਨਾਵੇਂ ਦਸਵੇਂ ਨੂੰ ਸੀਸ ਝੁਕਾਇਆ ਏ।
ਗੁਰੂ ਬਾਲਕ ਮਿਰਗੇਸ਼ ਵਿਸ਼ੇਸ਼ ਜਾਮਾ, ਸ਼ਰਨ ਬਾਰ੍ਹਵੇਂ ਗੁਰੂ ਦੀ ਪੈਣ ਲੱਗੇ।
ਸਾਵੇਂ ਸਾਵਨ ਦੇ ਖੇਡਦੇ ਫਾਂਸੀਆਂ ਤੇ, ..........................................।

ਪਿਆਰੇ ਪੰਜ ਸਿਮਰੇ ਚਾਰੇ ਸਾਹਿਬਜ਼ਾਦੇ, ਸਾਡੇ ਸ਼ਹੀਦੋ ਮੁਰੀਦੋ ਸਹਾਈ ਹੋਣਾ।
ਗਾਲੋ ਗਊ ਗਰੀਬ ਦੇ ਘਾਤੀਆਂ ਨੂੰ, ਪੰਥ ਖਾਲਸੇ ਲਈ ਸੁਖਦਾਈ ਹੋਣਾ।
ਹਿਰਦਾ ਭਲਾ ਬਖਸ਼ੋ ਚੜ੍ਹਦੀ ਕਲਾ ਬਖਸ਼ੋ, ਮੌਤ ਨਾਲ ਮੁਕਾਬਲੇ ਡਹਿਣ ਲੱਗੇ।
ਸਾਵੇਂ ਸਾਵਨ ਦੇ ਖੇਡਦੇ ਫਾਂਸੀਆਂ ਤੇ, ........................................।

ਕਰ ਅਰਦਾਸ ਬੋਲੇ ਸੋ ਨਿਹਾਲ ਬੋਲੇ, ਗਰਜ਼ ਜ਼ਿਮੀਂ ਅਸਮਾਨ ਗੁੰਜਾਂਵਦੇ ਨੇ।
ਮਨ-ਚਾ ਉਤਸ਼ਾਹ ਵਿਆਹ ਵਾਂਗੂੰ, ਖ਼ੂਨੀ ਫੱਟੇ ਤੇ ਪੈਰ ਟਿਕਾਂਵਦੇ ਨੇ।
ਕਰਨਾ ਹੱਕ ਬਦਲੇ ਲੜਨਾ ਹੱਕ ਬਦਲੇ, ਮਰਨਾ ਹੱਕ ਬਦਲੇ ਮੁੱਖੋਂ ਕਹਿਣ ਲੱਗੇ।
ਸਾਵੇਂ ਸਾਵਨ ਦੇ ਖੇਡਦੇ ਫਾਂਸੀਆਂ ਤੇ,........................................।

ਗੁਰਮੁਖ ਸਿੰਘ, ਮਸਤਾਨ ਸਿੰਘ, ਸਿੰਘ ਮੰਗਲ, ਰੱਸੇ ਆਪ ਫਾਂਸੀ ਗਲੀਂ ਪਾਂਵਦੇ ਨੇ।
ਸੈਣਤ ਨਾਲ ਕਸਾਈ ਤੋਂ ਸਾਹਬ ਗੋਰੇ, ਫੱਟੇ ਪੈਰਾਂ ਦੇ ਹੇਠੋਂ ਖਿਸਕਾਂਵਦੇ ਨੇ।
ਝਟਕੇ ਨਾਲ ਪੀਚੇ ਰੱਸੇ ਗਲੇ ਟੁੱਟੇ, ਉਡੇ ਰੂਹ ਪਿੰਜਰ ਖਾਲੀ ਰਹਿਣ ਲੱਗੇ।
ਸਾਵੇਂ ਸਾਵਨ ਦੇ ਖੇਡਦੇ ਫਾਂਸੀਆਂ ਤੇ,.........................................।

ਦੀਨ ਦੁਖੀ ਦਾ ਦਰਦ ਵੰਡਾਉਣ ਵਾਲੇ, ਦੇਸ਼ ਕੌਮ ਤੋਂ ਜਾਨ ਘੁਮਾ ਚੱਲੇ।
ਰੂਪ ਰਾਣੀ ਅਜ਼ਾਦੀ ਨੂੰ ਦੋਹੀਂ ਹੱਥੀਂ, ਮਹਿੰਦੀ ਆਪਣੇ ਖ਼ੂਨ ਦੀ ਲਾ ਚੱਲੇ।
'ਜੀਵਨ' ਜੋਬਨ ਜਵਾਨੀਆਂ ਲਾ ਲੇਖੇ, ਚਿਖ਼ਾ ਚੜ੍ਹਣ ਲਈ ਫਾਂਸੀਓਂ ਲਹਿਣ ਲੱਗੇ।
ਸਾਵੇਂ ਸਾਵਨ ਦੇ ਖੇਡਦੇ ਫਾਂਸੀਆਂ ਤੇ.........................................।

## ਮੁਖਬਰਾਂ ਨੇ ਦੋ ਨਿਰਦੋਸ਼ ਸਿੰਘ ਫੜਾਉਣੇ

ਕੋਰੜਾ

ਹੋ ਗਏ ਵਾਅਦਾ-ਮਾਫ਼ੀ ਦੇ ਸਭੇ ਬਿਆਨ ਆਏ, ਅਜੇ ਵੀ ਪੁਲੀਸ ਛੱਡਦੀ ਨਾ ਜਾਨ ਆਏ।
ਕੱਢੀਏ ਕੋਈ ਹੱਲ ਕਰਦੀ ਵਿਚਾਰ ਆ, ਕੂਕਿਆਂ ਦਾ ਪਾਈਏ ਕੂਕਿਆਂ ਤੇ ਭਾਰ ਆ।

ਸਾਥੀਆਂ ਨਾ ਕੀਤਾ ਵਿਸ਼ਵਾਸਘਾਤ ਵੀ, ਦੇਸ਼ ਕੌਮ ਵਲੋਂ ਹੋਏ ਬਦਜ਼ਾਤ ਵੀ।
ਕੈਰੀ ਅੱਖ ਵੇਖੇ ਅਜੇ ਸਰਕਾਰ ਆ, ਕੂਕਿਆਂ ਦਾ ਪਾਈਏ ...........................।

ਆਪਾਂ ਕਰਵਾਈਏ ਛੁਟਕਾਰਾ ਆਪਦਾ, ਕਹੀਏ ਜਿਵੇਂ ਸਾਹਬ ਆਖਦਾ ਸਟਾਫ਼ ਦਾ।
ਜ਼ਾਲਮਾਂ ਤੋਂ ਖਾਈਏ ਨਿਤ ਦੀ ਨਾ ਮਾਰ ਆ, ਕੂਕਿਆਂ ਦਾ ਪਾਈਏ .......................।

ਕੱਖ ਮੁੱਲ ਨਹੀਂ ਗੁਲਾਮਾਂ ਦੇ ਈਮਾਨ ਦਾ, ਏਥੇ ਕੌਣ ਝੂਠ ਸੱਚ ਨੂੰ ਪਛਾਣ ਦਾ।
ਜ਼ਹਿਰ ਨੂੰ ਹੀ ਜ਼ਹਿਰ ਸਕਦਾ ਉਤਾਰ ਆ, ਕੂਕਿਆਂ ਦਾ ਪਾਈਏ ..................।

ਗਿਆਨੀ ਸਿੰਘ ਸੂਬਾ ਕੂਕਿਆ ਦਾ ਆਗੂ ਏ, ਰਤਨ ਸਿੰਘ ਨਾਈਵਾਲੀਆ ਵੀ ਲਾਗੂ ਏ।
ਕਹਿੰਦੇ ਨਾਮ ਇਹਨਾਂ ਦੋਹਾਂ ਦੇ ਪੁਕਾਰ ਆ, ਕੂਕਿਆਂ ਦਾ ਪਾਈਏ ....................।

ਦੱਲੂ ਕਿਹਾ ਆਏ ਮੇਰੀ ਵਿੱਚ ਯਾਦ ਦੇ, ਏਹੋ ਦੋਵੇਂ ਪੱਕੇ ਮੁੱਢ ਨੇ ਫਸਾਦ ਦੇ।
ਕਰ ਲਏ ਪੁਲੀਸ ਨੇ ਗ੍ਰਿਫਤਾਰ ਆ, ਕੂਕਿਆਂ ਦਾ ਪਾਈਏ ...............................।

ਤੀਸਰਾ ਗੁਲਾਬਾ ਪੁਲਸ ਨੇ ਰਲਾ ਲਿਆ, ਵਾਅਦਾ-ਮਾਫ਼ ਹੋਣਾ ਏਸ ਨੂੰ ਸਿਖਾ ਲਿਆ।
ਕਰਕੇ ਚਲਾਨ ਤੋਰ ਤੇ ਅਗਾਰ ਆ, ਕੂਕਿਆਂ ਦਾ ਪਾਈਏ ..............................।

ਭੁਗਤੇ ਗਵਾਹ ਝੂਠੇ ਵਾਅਦਾ-ਮਾਫ਼ ਆ, ਕੀਤਾ ਜੋ ਸੈਸ਼ਨ ਜੱਜ ਇਨਸਾਫ਼ ਆ।
ਦੋਵੇਂ ਨਿਰਦੋਸ਼ ਹੋਏ ਸਜ਼ਾਵਾਰ ਆ, ਕੂਕਿਆਂ ਦਾ ਪਾਈਏ ..............................।

ਸਿੰਘਾਂ ਨਾ ਸਫਾਈ ਦਾ ਦਿੱਤਾ ਸਬੂਤ ਆ, ਕੀਤੀ ਨਾ ਅਪੀਲ ਰਹੇ ਮਜ਼ਬੂਤ ਆ।
ਮਰਨਾ ਅਜ਼ਾਦੀ ਲਈ ਰਿਦ੍ਹੇ ਮੇਂ ਧਾਰਿਆ, ਕੂਕਿਆਂ ਦਾ ਪਾਈਏ ..................।

ਫੈਸਲਾ ਸ਼ਨੀ ਨੂੰ ਸੈਸ਼ਨ ਸੁਣਾਇਆ ਏ, ਐਤ ਸੋਮ ਜੇਲ੍ਹ 'ਜੀਵਨ' ਬਤਾਇਆ ਏ।
ਛੱਬੀਵੇਂ ਸਵੇਰ ਨੂੰ ਜੋ ਹੋਈ ਕਾਰ ਆ, ਕੂਕਿਆਂ ਦਾ ਪਾਈਏ ......................।

## ਸਿੰਘਾ ਨੇ ਫਾਂਸੀ ਚੜਨੀ

### ਕਾਫ਼ੀ

ਛੱਬੀ ਨਵੰਬਰ ਦਾ ਦਿਨ ਚੜ੍ਹਿਆ, ਰੂਪ ਕਾਲ ਦਾ ਧਾਰੀ ਏ।
ਲੁਧਿਆਣੇ ਜੇਲ੍ਹ ਦੀ ਗੇਟ ਦੇ ਮੂਹਰੇ, ਹੋਈ ਕੁੱਲ ਤਿਆਰੀ ਏ।
ਕਰ ਇਸ਼ਨਾਨ ਗੁਰਾਂ ਦੇ ਲਾਲਾਂ, ਬੈਠ ਪੜ੍ਹੀ ਗੁਰਬਾਣੀ ਏ।
ਨਿਰਭੈਤਾ ਨਿਰਵੈਰਤਾ ਬਖਸ਼ੇ, ਅੰਮ੍ਰਿਤ ਰਸ ਦੀ ਖਾਣੀ ਏ।

ਬਾਣੀ ਪੜ੍ਹ ਅਰਦਾਸ ਕਰੀ, ਮਨ ਗੁਰ ਕੇ ਚਰਨ ਵਸਾਏ ਆ।
ਆਦਿ ਸ੍ਰੀ ਗੁਰੂ ਨਾਨਕ ਤੋਂ ਲੈ, ਸਾਰੇ ਗੁਰੂ ਧਿਆਏ ਆ।
ਕਤਲਗਾਹ ਵੱਲ ਕਦਮ ਉਠਾਏ, ਜੈ ਜੈ ਕਾਰ ਬੁਲਾਣ ਤੁਰੇ।
ਰਹੂ ਜਗਦੀ ਸ਼ਮ੍ਹਾਂ ਅਜ਼ਾਦੀ ਦੀ, ਏਹ ਅੰਤਮ ਦੇ ਬਿਆਨ ਤੁਰੇ।

ਚੜ੍ਹ ਫਾਂਸੀ ਵਾਲੇ ਤਖਤੇ ਤੇ, ਗੋਰੇ ਨੂੰ ਆਖ ਸੁਨਾਣ ਲੱਗੇ।
ਇਹ ਫਾਹੀ ਜਿੱਤ ਅਸਾਡੀ ਏ, ਤਾਂ ਆਪ ਗਲਾਂ ਵਿੱਚ ਪਾਣ ਲੱਗੇ।
ਤੂੰ ਸਮਝੀਂ ਨਾ ਏਹ ਮਰਨ ਲੱਗੇ, ਅਸਾਂ ਇਸ ਚੋਂ ਜ਼ਿੰਦਗੀ ਪਉਣੀ ਏ।
ਅਸਾਂ ਆਪਣੇ ਤਨ ਦੀ ਚਰਬੀ ਦੀ, ਇੱਕ ਜੋਤ ਅਖੰਡ ਜਗਾਉਣੀ ਏ।

ਬਲਦੀ ਚਿਖ੍ਹਾ ਅਸਾਡੀ ਦੇ, ਜਿੱਧਰ ਵੀ ਲਾਂਬੂ ਜਾਵਣਗੇ।
ਉਹ ਦੇਸ਼ ਮੇਰੇ ਦੇ ਲੋਕਾਂ ਦਾ, ਠਰ ਗਿਆ ਖ਼ੂਨ ਗਰਮਾਵਣਗੇ।
ਅਸੀਂ ਝਬਦੇ ਹੀ ਫਿਰ ਆ ਰਹੇ ਹਾਂ, ਸਮਝੀ ਨਾ ਛੱਡ ਮੈਦਾਨ ਤੁਰੇ।
ਰਹੂ ਜਗਦੀ ਸ਼ਮ੍ਹਾਂ ਅਜ਼ਾਦੀ ਦੀ, ਏਹ ਅੰਤਮ ਦੇ ਬਿਆਨ ਤੁਰੇ।

ਤਾਂ ਸੁਪਰਡੈਂਟ ਦੇ ਫੁਰਨੇ ਨੇ, ਕੁਝ ਨਾਲ ਇਸ਼ਾਰੇ ਬੋਲ ਦਿੱਤਾ।
ਕਰ ਫੁਰਤੀ ਕਹਿਰੀ ਕਾਤਲ ਨੇ, ਫੱਟੇ ਦਾ ਕਬਜ਼ਾ ਖੋਲ੍ਹ ਦਿੱਤਾ।
ਝੱਟ ਝਟਕੇ ਵੱਜੇ ਸਰੀਰਾਂ ਨੂੰ, ਡੋਰਾਂ ਦੀਆਂ ਗੰਢਾਂ ਪੀਚ ਗਈਆਂ।
ਗਲਿਆਂ ਦੀਆਂ ਘੰਡੀਆਂ ਟੁੱਟ ਗਈਆਂ, ਸਾਹ ਰੁਕ ਗਏ ਅੱਖਾਂ ਮੀਚ ਗਈਆਂ।

ਦੁਨੀਆਂ ਦੇ ਸਾਹਵੇਂ ਫਾਂਸੀ ਤੇ, ਲਟਕੇ ਹੋਏ ਝੂਟੇ ਖਾਣ ਲੱਗੇ।
ਰਣ ਜੂਝੇ ਦੇਸ਼ ਦੇ ਵੈਰੀ ਨਾਲ, ਜ਼ਿੰਦਗੀ ਦਾ ਪੰਧ ਮੁਕਾਣ ਲੱਗੇ।
ਰੂਹ ਰਾਹੇ ਪਏ ਛੱਡ ਬੁੱਤਾਂ ਨੂੰ, ਫਿਰ ਵੀ ਇਉਂ ਕਹਿੰਦੇ ਜਾਣ ਤੁਰੇ।
ਰਹੂ ਜਗਦੀ ਸ਼ਮ੍ਹਾਂ ਅਜ਼ਾਦੀ ਦੀ, ਏਹ ਅੰਤਮ ਦੇ ਬਿਆਨ ਤੁਰੇ।

ਮਨ ਚੜ੍ਹ ਗਏ ਭੇਟ ਅਜ਼ਾਦੀ ਦੀ, ਤਨ ਪੁਤਲੇ ਖਾਲੀ ਰਹਿ ਗਏ ਨੇ।
ਅੱਗ ਪੌਣ ਤੇ ਪਾਣੀ ਸ਼ਾਂਤ ਹੋਏ, ਫਾਂਸੀ ਦੇ ਫਾਹ ਤੋਂ ਲਹਿ ਗਏ ਨੇ।
ਲੈ ਲਾਸ਼ਾਂ ਵਾਰਸ ਸਾਂਭ ਤੁਰੇ, ਲੰਘਦੇ ਬਜ਼ਾਰ ਚੋਂ ਜਾ ਰਹੇ ਨੇ।
ਜਾ ਰਿਹਾ ਜਲੂਸ ਸ਼ਹੀਦਾਂ ਦਾ, ਸਭ ਲੋਕੀਂ ਸੀਸ ਝੁਕਾ ਰਹੇ ਨੇ।

ਬੁੱਢੇ ਦਰਿਆ ਦੇ ਕੰਢੇ ਤੇ, ਜਾ ਕੇ ਇਸ਼ਨਾਨ ਕਰਾਇਆ ਏ।
ਪਾ ਬਸਤਰ ਘਿਰਤ ਸਮੱਗਰੀ ਨੂੰ, ਧਰ ਚਿਖ੍ਹਾ ਤੇ ਲਾਂਬੂ ਲਾਇਆ ਏ।
'ਜੀਵਨ ਜੀ' ਉੱਠਦੀਆਂ ਲਾਟਾਂ ਦਾ, ਇੱਕ ਸੁਨੇਹਾ ਲੈ ਇਨਸਾਨ ਤੁਰੇ।
ਰਹੂ ਜਗਦੀ ਸ਼ਮ੍ਹਾਂ ਅਜ਼ਾਦੀ ਦੀ, ਏਹ ਅੰਤਮ ਦੇ ਬਿਆਨ ਤੁਰੇ।

*****************

## ਪ੍ਰਸੰਗ - ਮਲੇਰਕੋਟਲੇ ਦੇ ਨਾਮਧਾਰੀ ਸ਼ਹੀਦ

ਸ੍ਰੀ ਭੈਣੀ ਸਾਹਿਬ ਵਿੱਚ 12 ਜਨਵਰੀ 1872 ਈ. ਨੂੰ ਮੇਲੇ ਵਿਚ ਸੰਗਤ ਦੂਰੋਂ-ਦੂਰੋਂ ਆਈ ਹੋਈ ਸੀ। ਦੀਵਾਨ ਦੇ ਭੋਗ ਤੋਂ ਬਾਅਦ ਫਰਵਾਹੀ ਪਿੰਡ ਦੇ ਗੁਰਮੁੱਖ ਸਿੰਘ ਲੰਬੜਦਾਰ ਨੇ ਉੱਠ ਕੇ ਅਰਜ ਕੀਤੀ ਕਿ ਮਲੇਰਕੋਟਲੇ ਵਿਚ ਬੁੱਚੜਾਂ ਨੇ ਬਹੁਤ ਅੱਤ ਮਚਾਈ ਹੋਈ ਹੈ। ਜਿਥੇ ਉਹ ਬੇਜ਼ੁਬਾਨ ਗਊਆਂ ਨੂੰ ਵੱਢਦੇ ਹਨ, ਉਥੇ ਅੰਗਰੇਜ਼ ਦੀ ਸ਼ੈਅ 'ਤੇ ਵਿਰੋਧ ਕਰਨ ਵਾਲੇ ਦੀ ਬੇਇਜ਼ਤੀ ਕਰਦੇ ਹਨ। ਮੈਨੂੰ ਧੱਕੇ ਮਾਰੇ ਗਏ ਹਨ ਅਤੇ ਮੇਰੇ ਸਾਹਮਣੇ ਗਊ ਦੇ ਜਾਏ ਨੂੰ ਕਤਲ ਕੀਤਾ ਗਿਆ ਹੈ। ਇਹ ਸੁਣ ਸਿੰਘਾ ਨੂੰ ਗੁੱਸਾ ਆਇਆ। ਬੁੱਚੜਾਂ ਨੂੰ ਸੋਧਣ ਦੀ ਤਿਆਰੀ ਕਰਨ ਲੱਗੇ। ਸਰਦਾਰ ਹੀਰਾ ਸਿੰਘ ਨੇ ਤਲਵਾਰ ਨਾਲ ਲਕੀਰ ਖਿੱਚ ਕਿਹਾ ਧਰਮ ਜਹਾਜ ਤਿਆਰ ਹੈ, ਜਿਸ ਨੇ ਸ਼ਹੀਦੀਆਂ ਪਉਣੀਆਂ ਹਨ, ਉਹ ਲਕੀਰ ਟੱਪੇ। ਸਤਿਗੁਰੂ ਰਾਮ ਸਿੰਘ ਜੀ ਨੇ ਹੱਥੀਂ ਕੜਾਹ ਪ੍ਰਸ਼ਾਦ ਸਿੰਘਾਂ ਨੂੰ ਛਕਾਇਆ। ਸਿੰਘ ਤਿਆਰੀ ਕਰਕੇ ਚੱਲ ਪਏ ਤੇ ਰਾਤ ਦਾ ਪੜਾਅ ਰੱਬੋਂ ਆ ਕੇ ਕੀਤਾ। ਸਵੇਰੇ ਇਸ਼ਨਾਨ ਕਰ ਮਲੌਦ ਜਾ ਸਰਦਾਰ ਬਦਨ ਸਿੰਘ ਕੋਲੋਂ ਸ਼ਸ਼ਤਰ ਮੰਗੇ। ਬਦਨ ਸਿੰਘਾਂ ਨੇ ਮਨ੍ਹਾ ਕਰ ਦਿੱਤਾ, ਇਥੇ ਸਿੰਘਾ ਦੀ ਝੜਪ ਹੋਈ ਤੇ ਦੋ ਸਿੰਘ ਸ਼ਹੀਦ ਹੋ ਗਏ। ਅਗਲੇ ਦਿਨ ਮਲੇਰ ਕੋਟਲੇ ਪਹੁੰਚ ਹਮਲਾ ਕੀਤਾ। ਬੁੱਚੜ ਕਤਲ ਕੀਤੇ ਤੇ ਗਊਆਂ ਛਡਾਈਆਂ। ਰੜ ਨੂੰ ਜਾਂਦਿਆਂ ਸਿੰਘਾਂ ਨੂੰ ਸਮੁੰਦ ਖਾਂ ਪਠਾਨ ਨੇ ਆ ਲਲਕਾਰਿਆ। ਸਰਦਾਰ ਹੀਰਾ ਸਿੰਘ ਨਾਲ ਝੜਪ ਹੋਈ। ਪਠਾਨ ਦੇ ਵਾਰ ਨੂੰ ਰੋਕਦਿਆਂ ਹੀਰਾ ਸਿੰਘ ਦਾ ਗੁੱਟ ਕੱਟਿਆ ਗਿਆ। ਹੀਰਾ ਸਿੰਘ ਨੇ ਵਾਰ ਕਰ ਪਠਾਨ ਦਾ ਸਿਰ ਧੜ ਨਾਲੋਂ ਵੱਖ ਕਰ ਦਿੱਤਾ। ਇਥੋਂ ਰੜ ਪਿੰਡ ਆ ਜਖ਼ਮੀਆਂ ਦੀ ਮਲਮ-ਪੱਟੀ ਕੀਤੀ। ਹੀਰਾ ਸਿੰਘ ਨੇ ਆਖਿਆ ਸੰਗਤ ਜੀ ਅਸੀਂ ਆਪਣਾ ਕੰਮ ਕਰ ਲਿਆ ਹੈ, ਜਿਨ੍ਹਾਂ ਨੇ ਘਰਾਂ ਨੂੰ ਜਾਣਾ ਹੈ ਜਾ ਸਕਦੇ ਹਨ ਤੇ ਜਿੰਨਾ ਨੇ ਸ਼ਹੀਦੀਆਂ ਪਾਉਣੀਆਂ ਹਨ ਸਾਡੇ ਨਾਲ ਚੱਲ ਸਕਦੇ ਹਨ। ਸਿੰਘਾਂ ਨੇ ਆਪਣੀ ਮਰਜੀ ਨਾਲ ਗ੍ਰਿਫ਼ਤਾਰੀ ਦਿੱਤੀ। ਜਿਥੋਂ ਪੁਲਿਸ ਸਾਰੇ ਜਥੇ ਨੂੰ ਸ਼ੇਰਪੁਰ ਥਾਣੇ ਲੈ ਗਈ। ਅਗਲੇ ਦਿਨ ਸਾਰੇ ਜਥੇ ਨੂੰ ਮਲੇਰਕੋਟਲੇ ਲਿਆਂਦਾ ਗਿਆ। ਅੰਗਰੇਜ਼ ਅਫਸਰ ਕਾਵਨ ਨੇ ਮਲੇਰਕੋਟਲੇ ਦੇ ਰੱਕੜ ਵਿੱਚ ਸਿੰਘਾ ਨੂੰ ਉਡਾਣ ਲਈ ਤੋਪਾਂ ਬੀੜੀਆਂ। ਸੱਤ ਸਿੰਘ ਬੜੀ ਨਿਡਰਤਾ ਨਾਲ ਤੋਪਾਂ ਸਾਹਮਣੇ ਆਏ। ਤੋਪਾਂ ਚੱਲੀਆਂ, ਫਾਇਰ ਨਾਲ ਸੱਤ ਸਿੰਘਾਂ ਦੇ ਸਰੀਰ ਫੀਤੀ-ਫੀਤੀ ਹੋ ਉੱਡ ਗਏ। ਇਸ ਤਰ੍ਹਾਂ ਸੱਤ-ਸੱਤ ਸਿੰਘ ਆਪਣੀ ਮਰਜੀ ਨਾਲ ਆ ਕੇ ਸ਼ਹੀਦੀਆਂ ਪਾਉਂਦੇ ਰਹੇ। ਵਰਿਆਮ ਸਿੰਘ ਮਹਿਰਾਜ ਮਹਾਰਾਜੇ ਪਟਿਆਲੇ ਦਾ ਰਿਸ਼ਤੇਦਾਰ ਸੀ। ਇਸ ਦੀ ਜਾਨ ਬਖ਼ਸ਼ੀ ਦੀ ਫੁਰਮਾਇਸ਼ ਆਈ। ਤੋਪਚੀ ਨੇ ਕਿਹਾ ਤੇਰਾ ਕੱਦ ਨੀਵਾਂ ਹੈ, ਪਾਸੇ ਹੋ ਜਾ। ਸਿੰਘ ਨੇ ਢੀਮਾਂ ਇੱਕਠੀਆਂ ਕਰਕੇ ਥੱਲੇ ਰੱਖ ਲਈਆਂ ਤੇ ਕਿਹਾ ਹੁਣ ਕੱਦ ਉੱਚਾ ਹੈ, ਫਾਇਰ ਕਰ। ਤੋਪ ਦੇ ਫਾਇਰ ਨਾਲ ਸਿੰਘ ਨੂੰ ਸ਼ਹੀਦ ਕੀਤਾ ਗਿਆ। ਇਕ ਛੋਟੇ ਬੱਚੇ ਬਿਸ਼ਨ ਸਿੰਘ ਨੂੰ ਵੇਖ ਕਾਵਨ ਦੀ ਮੇਮ ਦਾ ਦਿਲ ਪਿਘਲ ਗਿਆ। ਕਾਵਨ ਨੂੰ ਬੱਚੇ ਤੇ ਰਹਿਮ ਕਰਨ ਲਈ ਕਿਹਾ। ਕਾਵਨ ਨੇ ਸ਼ਰਤ

ਰੱਖੀ ਕਿ ਇਹ ਕਹਿ ਦੇਵੇ ਕਿ ਮੈਂ ਸਤਿਗੁਰੂ ਰਾਮ ਸਿੰਘ ਦਾ ਸਿੱਖ ਨਹੀਂ ਤੇ ਨਾ ਹੀ ਇਨ੍ਹਾਂ ਬਾਗ਼ੀਆਂ ਦਾ ਸਾਥੀ ਹਾਂ। ਮੈ ਇਸਨੂੰ ਛੱਡ ਦੇਵਾਂਗਾ। ਕਾਵਨ ਦੀ ਮੇਮ ਨੇ ਬਿਸ਼ਨ ਸਿੰਘ ਨੂੰ ਇਸ ਤਰਾਂ ਕਹਿਣ ਲਈ ਕਿਹਾ। ਬਿਸ਼ਨ ਸਿੰਘ ਦੀ ਮਾਤਾ ਨੇ ਸਿੱਖਿਆ ਦਿੱਤੀ 'ਵੇਖੀਂ ਕਿਤੇ ਡੋਲ ਨਾ ਜਾਵੀਂ'। ਬਿਸ਼ਨ ਸਿੰਘ ਨੇ ਕਿਹਾ, "ਮੈਂ ਕੰਨ ਵਿਚ ਆਖਾਂਗਾ।" ਜਿਵੇਂ ਹੀ ਕਾਵਣ ਥੱਲੇ ਝੁਕਿਆ ਬਿਸ਼ਨ ਸਿੰਘ ਨੇ ਦਾੜੀ ਤੋਂ ਫੜ ਥੱਲੇ ਸੁੱਟ ਲਿਆ। ਸਿਪਾਹੀਆਂ ਤਲਵਾਰ ਨਾਲ ਬਿਸ਼ਨ ਸਿੰਘ ਨੂੰ ਸ਼ਹੀਦ ਕੀਤਾ। ਪੰਜਾਹ ਸਿੰਘ 17 ਜਨਵਰੀ ਨੂੰ ਸ਼ਹੀਦ ਹੋਏ। ਬਾਕੀਆਂ ਨੂੰ ਨਿਗਰਾਨੀ ਹੇਠ ਰੱਖਿਆ ਗਿਆ। 18 ਜਨਵਰੀ ਨੂੰ ਕਮਿਸ਼ਨਰ ਫੋਰਸਥ ਆਇਆ ਕਾਵਣ ਦੀ ਕਰਤੂਤ ਵੇਖ ਹੈਰਾਨ ਹੋਇਆ। ਪਰ ਕਾਵਨ ਦੀ ਕਰਤੂਤ ਲੁਕਾਉਣ ਲਈ 16 ਹੋਰ ਸਿੰਘਾਂ ਨੂੰ ਕੇਸ ਬਣਾ ਸ਼ਹੀਦ ਕੀਤਾ ਗਿਆ।

## ਸ੍ਰੀ ਭੈਣੀ ਸਾਹਿਬ ਮੇਲਾ

### ਬੈਂਤ

ਅਠਾਰਾਂ ਸੌ ਬਹੱਤਰ ਸੀ ਈਸਵੀ ਦਾ, ਜਿਹੜੇ ਸਮੇਂ ਦਾ ਕਰਾਂ ਇਜਹਾਰ ਯਾਰੋ।
ਬਾਰਾਂ ਜਨਵਰੀ ਦੀ ਪਹਿਲੀ ਮਾਘ ਦੀ ਨੂੰ, ਭੈਣੀ ਸਾਹਿਬ ਸੀ ਮੇਲਾ ਅਪਾਰ ਯਾਰੋ।
ਉਨੀ ਸੌ ਅਠਾਈ ਸੀ ਜਾਣ ਪੂਰਾ, ਸੰਮਤ ਬਿਕਰਮੀ ਕਹਾਂ ਪੁਕਾਰ ਯਾਰੋ।
ਦੂਰ-ਦੂਰ ਤੋਂ ਪੁੱਜੀਆਂ ਆਣ ਏਥੇ, ਸਿੱਖ ਸੰਗਤਾਂ ਬੇ-ਸ਼ੁਮਾਰ ਯਾਰੋ।
ਲੱਗੇ ਹੋਏ ਦਿਵਾਨ ਸੀ ਰਾਗੀਆਂ ਦੇ, ਖਿੜੀ ਹੋਈ ਬਸੰਤ ਬਹਾਰ ਯਾਰੋ।
ਸ਼ੋਭਾ ਸਤਿਗੁਰਾਂ ਦੀ ਵਿਚ ਸੰਗਤਾਂ ਦੇ, ਜਿਵੇਂ ਚੰਨ ਨੂੰ ਪਿਆ ਪਰਵਾਰ ਯਾਰੋ।
ਵਿਸ਼ਨ ਪੁਰੀ, ਬ੍ਰਹਮ ਪੁਰੀ ਤੇ ਪੁਰੀ ਇੰਦਰ, ਵੇਖ-ਵੇਖ ਕੇ ਜਾਣ ਬਲਿਹਾਰ ਯਾਰੋ।
ਪਿਆ ਭੋਗ ਅਰਜ਼ਾਂ ਕਰਨ ਵਾਲਿਆਂ ਲਈ, ਲੱਗ ਗਿਆ ਇਕ ਖ਼ਾਸ ਦਰਬਾਰ ਯਾਰੋ।
ਗੁਰਮੁਖ ਸਿੰਘ ਫਰਵਾਹੀ ਦੇ ਰਹਿਣ ਵਾਲਾ, ਲੱਗਾ ਉਠ ਕੇ ਕਰਨ ਪੁਕਾਰ ਯਾਰੋ।

## ਗੁਰਮੁੱਖ ਸਿੰਘ ਨੇ ਹਾਲ ਸੁਣਾਉਣਾ

### ਕੋਰੜਾ

ਸਿੱਖ ਕਹਿੰਦਾ ਖਾਲਸਾ ਜੀ ਸੁਣੋ ਗੱਲ ਨੂੰ। ਨਗਰੋਂ ਸਾਂ ਚੱਲਿਆ ਸ਼ਹਿਰ ਵੱਲ ਨੂੰ।
ਸ਼ਹਿਰ ਦੇ ਨਜੀਕ ਪੁੱਜਿਆ ਮੈਂ ਜਾਈ ਏ। ਕੋਟਲੇ 'ਚ ਅੱਤ ਜ਼ਾਲਮਾਂ ਨੇ ਚਾਈ ਏ।

ਮੂਲੀਆਂ ਦਾ ਬੈਲ 'ਤੇ ਬਹੁਤ ਭਾਰਾ ਸੀ। ਲੱਦਿਆ ਕਰੂੰਜੜੇ ਨੇ ਬੇਸ਼ੁਮਾਰ ਸੀ।
ਕਰੀ ਉੱਤੇ ਆਪ ਜਾਂਵਦਾ ਚੜ੍ਹਾਈ ਏ। ਕੋਟਲੇ 'ਚ ਅੱਤ ....................।

ਬੈਲ ਕਮਜ਼ੋਰ ਤੁਰਿਆ ਨਾ ਜਾਂਵਦਾ। ਜ਼ਰਾ ਨਾ ਕਰੂੰਜੜ ਨੂੰ ਰਹਿਮ ਆਂਵਦਾ ।
ਮਾਰ ਮਾਰ ਖੱਲ ਬੈਲ ਦੀ ਉਡਾਈ ਏ। ਕੋਟਲੇ 'ਚ ਅੱਤ......................।

ਓਸ ਨੂੰ ਕਿਹਾ ਮੈਂ ਕਰ ਤੂੰ ਵਿਚਾਰ ਓਏ। ਕਾਹਨੂੰ ਬੇਜ਼ੁਬਾਨ ਨੂੰ ਰਿਹਾ ਏਂ ਮਾਰ ਉਏ।
ਦੱਸ ਇਹਦੇ ਨਾਲ ਤੇਰੀ ਕੀ ਲੜਾਈ ਏ। ਕੋਟਲੇ 'ਚ ਅੱਤ......................।

ਮਰ ਗਿਆ ਏਸ ਮਾਰ ਦਾ ਜੇ ਮਾਰਿਆ। ਰੁਕ ਜੂਗਾ ਕੰਮ ਤੁਝ ਦਾ ਨਕਾਰਿਆਂ।
ਕਰਕੇ ਖਵੌਂਦਾ ਤੈਨੂੰ ਇਹ ਕਮਾਈ ਏ। ਕੋਟਲੇ 'ਚ ਅੱਤ .........................।

ਮੂਰਖ ਨੂੰ ਮੱਤ ਦੇਣ ਦਾ ਸਵਾਦ ਸੀ। ਮੇਰੇ ਨਾਲ ਲਗਾ ਕਰਨ ਵਿਵਾਦ ਸੀ।
ਕਾਫਰਾ ਇਹ ਤੇਰਾ ਲੱਗਦਾ ਜਵਾਈ ਏ। ਕੋਟਲੇ 'ਚ ਅੱਤ.....................।

ਓਸੇ ਵੇਲੇ ਆਇਆ ਬੈਲ ਤੋਂ ਉਤਰ ਓਹ। ਪਿਆ ਮੇਰੇ ਗਲ ਬਦ ਦਾ ਪੁੱਤਰ ਓਹ।
ਇਕੱਠੇ ਹੋਗੇ ਹੋਰ ਉਹਦੇ ਹਮਰਾਹੀ ਏ। ਕੋਟਲੇ 'ਚ ਅੱਤ.........................।

ਲੈ ਗਏ ਕੋਤਵਾਲ ਮੁਝ ਨੂੰ ਪਕੜ ਕੇ। ਹਵਾਲਾਤ ਵਿਚ ਦੇ ਦਿੱਤਾ ਜਕੜ ਕੇ।
ਸੁਣੋ ਕਿਹੜੀ ਹਾਕਮਾਂ ਕਰੀ ਦਨਾਈ ਏ। ਕੋਟਲੇ 'ਚ ਅੱਤ...........................।

ਸੱਦ ਕੇ ਤੇ ਕਾਜ਼ੀ ਫਤਵਾ ਲਗਾ ਦਿੱਤਾ। ਮੇਰੇ ਸਾਹਵੇਂ ਓਹਨਾਂ ਬੈਲ ਮਰਵਾ ਦਿੱਤਾ।
ਚਾਬਕਾਂ ਨਾ ਹੋਸ਼ ਮੁਝ ਦੀ ਭੁਲਾਈ ਏ। ਕੋਟਲੇ 'ਚ ਅੱਤ...........................।

ਅੰਧ ਨਗਰੀ ਤੇ ਰਾਜਾ ਹੈ ਬੇਦਾਦ ਜੀ। ਸੁਣੀ ਨਾ ਕਿਸੇ ਨੇ ਮੇਰੀ ਫਰਯਾਦ ਜੀ।
ਪੁੱਜਿਆ ਤੁਸਾਂ ਦੇ ਪਾਸ ਕਰ ਧਾਈ ਏ। ਕੋਟਲੇ 'ਚ ਅੱਤ ........................।

ਥੋਡੇ ਦਰਬਾਰ ਵਿਚ ਪਾਈ ਅਰਜ਼ੀ। ਜੀਵਨ ਜੀ ਅੱਗੇ ਜੋ ਤੁਸਾਂ ਦੀ ਮਰਜ਼ੀ।
ਹੱਡ ਬੀਤੀ ਗੱਲ ਖੋਲ੍ਹ ਕੇ ਸੁਣਾਈ ਏ। ਕੋਟਲੇ 'ਚ ਅੱਤ........................।

## ਸਰਦਾਰ ਹੀਰਾ ਸਿੰਘ ਨੇ ਸਿੰਘਾ ਨੂੰ ਵੰਗਾਰਨਾ

### ਡਬਲ ਮਨੋਹਰ ਛੰਦ

ਹੀਰਾ ਸਿੰਘ ਸਰਦਾਰ, ਕੱਢ ਨੰਗੀ ਤਲਵਾਰ, ਇਕ ਖਿੱਚ ਕੇ ਲਕਾਰ,
ਕਰਦਾ ਚਤਾਵਨਾਂ, ਬੋਲੇ ਭਬਕਾਰ ਓਏ।
ਧਰਮ ਹੇਤ ਸੀਸ ਜਿਸਨੇ ਲਗਾਵਣਾ, ਟੱਪ ਜਾਓ ਲਕਾਰ ਓਏ।

ਇਹ ਨੇ ਕੁਦਰਤਾਂ ਦੇ ਖੇਲ, ਤੇ ਸਬਬਾਂ ਨਾਲ ਮੇਲ , ਇਥੇ ਹੋਣਾ ਪਾਸ ਫੇਲ੍ਹ,
ਹੋਊ ਜਿੱਤ ਹਾਰ ਜਾਂ, ਕਰਮ ਕਮਾਨ ਮੇਂ,
ਆਓ ਜੀਹਨੇ ਲੈਣਾ ਹੈ ਸ਼ਹੀਦੀ ਦਰਜ਼ਾ, ਨਿੱਤਰੋ ਮੈਦਾਨ ਮੇਂ।

ਇਹ ਹੈ ਸਮਾਂ ਅਲੋਕਾਰ, ਨਹੀਂ ਜੇ ਆਣਾ ਦੂਜੀ ਵਾਰ, ਲਵੋ ਵਕਤ ਸੰਭਾਰ,
ਪੂਰੀ ਕਰੋ ਭਾਵਨਾ, ਇਹ ਹੈ ਕੰਮ ਸਾਰ ਓਏ,
ਧਰਮ ਹੇਤ ਸੀਸ......................

ਦੇਸ਼ ਆਪਣੇ ਦੇ ਦੁਖ, ਜੋ ਵੰਡਾਂਵਦਾ ਮਨੁੱਖ, ਸਦਾ ਭੋਗਦਾ ਹੈ ਸੁੱਖ,
ਗੌਂਦੀ ਗੀਤ ਪਰਜਾ, ਗੂੰਜਦੇ ਅਸਮਾਨ ਮੇਂ,
ਆਓ ਜੀਹਨੇ ਲੈਣਾ ਹੈ......।

ਇਹ ਹੈ ਮਿਥਿਆ ਜਹਾਨ, ਵੱਡੇ ਸ਼ਾਹ ਸੁਲਤਾਨ, ਨਹੀਂ ਦਿਸਦੇ ਨਿਸ਼ਾਨ,
ਸਭੀ ਹੈ ਪਰਾਵਣਾ, ਮੇਲੇ ਦਿਨ ਚਾਰ ਉਏ,
ਧਰਮ ਹੇਤ ਸੀਸ............................... ।

ਮਾਰ ਕੰਢਿਆਂ ਦੀ ਸਹਿੰਦੇ, ਸੋਈ ਫੁੱਲ ਖਿੜੇ ਰਹਿੰਦੇ, ਝੜ ਡਾਲੀਆਂ ਤੋਂ ਪੈਂਦੇ,
ਪੈਂਦੀ ਬੁਰੀ ਮਾਰ ਜਾਂ, ਸਹਿੰਦੇ ਦੁਖ ਜਾਨ ਮੇਂ
ਆਓ ਜੀਹਨੇ ਲੈਣਾ ਹੈ............................

ਰਣ-ਭੂਮਕਾ 'ਚ ਜਾ ਕੇ, ਗੰਗਾ ਖੂਨ ਦੀ ਵਹਾ ਕੇ, ਮਹਿੰਦੀ ਹੱਥਾ ਉੱਤੇ ਲਾ ਕੇ,
ਖੇਲਣਾ ਹੈ ਸਾਵਣਾ, ਮਾਨਣੀ ਬਹਾਰ ਉਏ,
ਧਰਮ ਹੇਤ ਸੀਸ....................................

ਸੀਸ ਦੇਸ਼ ਉਤੋਂ ਵਾਰ, ਕੰਮ 'ਜੀਵਨ' ਇਹ ਸਾਰ, ਪੁੱਜੋ ਗੁਰੂ ਦੇ ਦੁਆਰ,
ਸਿਰੋਂ ਲਾਹੋ ਫਰਜਾ, ਹੋਵੇ ਪ੍ਰਵਾਨ ਮੇਂ
ਆਉ ਜੀਹਨੇ ਲੈਣਾ..............................

## ਹੀਰਾ ਸਿੰਘ ਦੀ ਤਕਰੀਰ

### ਬੈਂਤ

ਬੂੰਗੇ ਵਿਚ ਅਕਾਲ ਦੇ ਕੱਠ ਕਰਕੇ, ਹੀਰਾ ਸਿੰਘ ਸਰਦਾਰ ਅਲਾਉਣ ਲੱਗਾ।
ਚੜ੍ਹਦੇ ਵਾਂਗ ਸੂਰਜ ਲਾਲੋ ਲਾਲ ਚਿਹਰਾ, ਜੋਸ਼ ਭਰੀ ਤਕਰੀਰ ਸਣਾਉਣ ਲੱਗਾ।
ਜਾਨਾਂ ਤਲੀ 'ਤੇ ਰੱਖ ਲਓ ਸੂਰਬੀਰੋ, ਸਮਾਂ ਪਰਖ ਦਾ ਹੁਣ ਹੈ ਆਉਣ ਲੱਗਾ।
ਜਿਹੜਾ ਕਲਗੀਧਰ ਬਾਗ ਤਿਆਰ ਕੀਤਾ, ਜ਼ਾਲਮ ਉਸ ਨੂੰ ਪੁੱਟ ਗਵਾਉਣ ਲੱਗਾ।
ਖ਼ੂਨ ਰਗਾਂ ਦਾ ਪਾਇਕੇ ਸਿੰਜਣਾ ਜੇ, ਬੂਟਾ ਧਰਮ ਦਾ ਜਾਪੇ ਮੁਰਝਾਉਣ ਲੱਗਾ।
ਹੱਥ ਵੇਖਿਆਂ ਬਾਝ ਕਰਾਰਿਆਂ ਦੇ, ਵੈਰੀ ਮਿੱਤਰ ਨਹੀਂ ਸਾਨੂੰ ਬਣਾਉਣ ਲੱਗਾ।
ਆਓ ਹੋਵਣਾ ਜਿਨ੍ਹੇ ਤਿਆਰ ਹੋ ਜੋ, ਹੋਇਆ ਧਰਮ ਜਹਾਜ ਤਿਆਰ ਸਿੰਘੋ।
ਸਤਿਗੁਰੂ ਤੇਗ ਬਹਾਦਰ ਅੱਜ ਤੁਸਾਂ ਤਾਂਈ, ਕਹਿ ਰਹੇ ਪੁਕਾਰ-ਪੁਕਾਰ ਸਿੰਘੋ।

## ਸਿੰਘਾਂ ਧਰਮ ਯੁੱਧ ਲਈ ਤਿਆਰੀ ਕਰਨੀ

### ਮਨੋਹਰ ਛੰਦ

ਸਿੰਘਾਂ ਕਰੀ ਅਰਦਾਸ , ਗੁਰੂ ਚਰਨਾਂ ਦੇ ਪਾਸ, ਕਰੀਂ ਕੰਮ ਸਾਡਾ ਰਾਸ,
ਆਸਰੇ ਤੁਮਾਰੇ ਆ, ਧਰਮ ਯੁੱਧ ਵਾਸਤੇ ਕਰੇ ਤਿਆਰੇ ਆ।

ਸ਼ੇਰ ਬਾਂਕੇ ਮਹਾਂਬੀਰ, ਹੈਸੀ ਛਾਂਟਵੇਂ ਸਰੀਰ, ਤੁਰੇ ਟੱਪ ਕੇ ਲਕੀਰ,
ਤੇ ਪ੍ਰਣ ਕਰ ਲਏ, ਸੂਰਿਆਂ ਨੇ ਸੀਸ ਤਲੀਆਂ 'ਤੇ ਧਰ ਲਏ।

ਬੀਰ ਰਸ ਰੂਪ ਧਾਰ, ਸੀ ਰਿਹਾ ਡਲ੍ਹਕ ਮਾਰ, ਹੋ ਕੇ ਜਾਮਿਆਂ 'ਚੋਂ ਬਾਹਰ,
ਛੱਡਦੇ ਜੈਕਾਰੇ ਆ, ਧਰਮ ਯੁੱਧ ਵਾਸਤੇ ਕਰੇ ਤਿਆਰੇ ਆ।

ਗਲ ਸ਼ੋਭੇ ਕਿਰਪਾਨ, ਮੋਢੇ ਲਟਕਦੇ ਕਮਾਨ, ਤੀਰ ਨਾਗਾਂ ਦੇ ਸਮਾਨ,
ਭੱਥਿਆਂ 'ਚ ਭਰ ਲਏ, ਸੂਰਿਆਂ ਨੇ ਸੀਸ ਤਲੀਆਂ 'ਤੇ ਧਰ ਲਏ।

ਜਿਵੇਂ ਚੜ੍ਹੇ ਪੌਣ ਪੂਤ, ਬਣ ਰਾਮ ਜੀ ਦਾ ਦੂਤ, ਜਿੰਦ ਰਾਵਣ ਦੀ ਸੂਤ,
ਮਾਰੇ ਕਿਲਕਾਰੇ ਆ, ਧਰਮ ਯੁੱਧ ਵਾਸਤੇ ਕਰੇ ਤਿਆਰੇ ਆ।

ਵੇਖ ਸਿੰਘਾਂ ਦੀ ਚੜ੍ਹਾਈ, ਸਾਰੀ ਕੰਬ ਗਈ ਲੁਕਾਈ, ਫਿਰੀ ਇਸ ਤਰ੍ਹਾਂ ਦੁਹਾਈ,
ਆਂਵਦੀ ਜਿਉਂ ਪਰਲੇ, ਸੂਰਿਆਂ ਨੇ ਸੀਸ ਤਲੀਆਂ 'ਤੇ ਧਰ ਲਏ।

ਮਾਈ ਇੰਦ ਖੇਮ ਕੌਰ, ਬਣਕੇ ਤੇ ਸਿਰ ਮੌਰ, ਮਾਤਾ ਭਾਗੋ ਜਿਹੇ ਤੌਰ,
ਜੀਹਨਾਂ ਦਾ ਪੁਕਾਰੇ ਆ, ਧਰਮ ਯੁੱਧ ਵਾਸਤੇ ਕਰੇ ਤਿਆਰੇ ਆ।

ਝੰਡੇ ਕੇਸਰੀ ਉਠਾ ਕੇ, ਉੱਚੀ ਆਖਿਆ ਸੁਣਾ ਕੇ, ਆਵੋ ਚੜ੍ਹ ਜਾਵੋ ਆਕੇ,
ਬੇੜੇ ਪਾਰ ਕਰ ਲਏ, ਸੂਰਿਆਂ ਨੇ ਸੀਸ ਤਲੀਆਂ 'ਤੇ ਧਰ ਲਏ

ਛੱਲ ਪਿਆ ਜੇ ਜਹਾਜ਼, ਸਾਡੀ ਆਖਰੀ ਆਵਾਜ਼, ਅਤੇ ਸਫ਼ਲਾ ਇਹ ਕਾਜ,
ਚੱਲੂ ਨਾ ਦੁਬਾਰੇ ਆ, ਧਰਮ ਯੁੱਧ ਵਾਸਤੇ ਕਰੇ ਤਿਆਰੇ ਆ।

ਚੜ੍ਹੇ ਹੜ੍ਹ ਦੇ ਸਮਾਨ, ਚਲੇ ਜਿਸ ਤਰ੍ਹਾਂ ਤੂਫ਼ਾਨ, ਜਿਉਂ ਗਰਜ ਮੇਘ ਪਾਣ,
ਕਰ ਦੇ ਸਫਰ ਲਏ, ਸੂਰਿਆਂ ਨੇ ਸੀਸ ਤਲੀਆਂ 'ਤੇ ਧਰ ਲਏ।

ਰਣ-ਭੂਮਿਕਾ ਦੀ ਗੱਲ, ਜ਼ਰਾ ਵੇਖੀਏ ਖਾਂ ਚੱਲ, ਤੇ ਮੈਦਾਨ ਲੈਂਦੇ ਮੱਲ,
ਅਣਖੀ ਦੁਲਾਰੇ ਆ, ਧਰਮ ਯੁੱਧ ਵਾਸਤੇ ਕਰੇ ਤਿਆਰੇ ਆ।

ਪੁੱਜੇ ਕੋਟਲੇ ਮਲੇਰ, ਤਿੰਨ ਮਾਘ ਦੀ ਸਵੇਰ, ਤੇ ਕਲਮ ਨਾਲ ਸ਼ੇਅਰ,
ਕਵੀ ਬੰਦ ਕਰ ਲਏ, ਸੂਰਿਆਂ ਨੇ ਸੀਸ ਤਲੀਆਂ 'ਤੇ ਧਰ ਲਏ।

## ਸਿੰਘਾਂ ਨੇ ਬੁੱਚੜਾ 'ਤੇ ਹਮਲਾ ਕਰਨਾ

### ਪਸਤੌਲ ਛੰਦ

ਸਿੰਘ ਉਠੇ ਪਹਿਰ ਦੇ ਤੜਕੇ, ਬਾਣੀ ਸਤਿਗੁਰਾਂ ਦੀ ਪੜ੍ਹ ਕੇ, ਫਿਰ ਲੈ ਕਿਰਪਾਨਾਂ ਕੜਕੇ,
ਪਹਿਰੂ ਦਰਵਾਜ਼ਾ ਖੋਲ੍ਹ ਦਿੱਤਾ, ਸਿੰਘਾਂ ਨੇ ਹੱਲਾ ਬੋਲ ਦਿੱਤਾ।

ਅੰਗ ਸੱਜੇ ਸਭ ਦੇ ਫਰਕੇ, ਜ਼ਾਲਮ ਦੇ ਟੋਲੇ ਯਰਕੇ, ਪਹਿਲਾ ਹੀ ਹੱਲਾ ਕਰਕੇ,
ਨਾ ਦਿੱਤੀ ਕਰਨ ਸੰਭਾਰਾ ਏ, ਆ ਮੱਚੀ ਹਾਹਾ ਕਾਰਾ ਏ।

ਜੋ ਚਿੜੀ ਮਾਰਾਂ ਦਾ ਮੁਹੱਲਾ, ਸੀ ਵਾਰ ਓਸ ਤੇ ਚੱਲਾ, ਫੜ ਬੁੱਚੜ ਕੱਲ੍ਹਾ ਕੱਲ੍ਹਾ
ਇਉਂ ਤੇਗ ਦੀ ਧਾਰ ਲੰਘਾ ਦਿੱਤਾ, ਕਰਨੀ ਦਾ ਫਲ ਭੁਗਤਾ ਦਿੱਤਾ।

ਜਿਉਂ ਭੁੱਖੇ ਸ਼ੇਰ ਸ਼ਿਕਾਰਾਂ, ਮਿਰਗਾਂ ਦੀਆਂ ਘੇਰਨ ਡਾਰਾਂ, ਇਉਂ ਭੱਜ ਨਿਕਲੀਆਂ ਵਾਰ੍ਹਾਂ,
ਕੋਈ ਕਿਸੇ ਦੀ ਲਏ ਨਾ ਸਾਰਾ ਏ, ਆ ਮੱਚੀ ...............।

ਭਾਈਆਂ ਨੂੰ ਛੱਡਿਆ ਭਾਈਆਂ, ਪੁੱਤਰ ਛੱਡ ਨੱਸੀਆਂ ਮਾਈਆਂ, ਇਉਂ ਜਾਨਾਂ ਭੱਜ ਬਚਾਈਆਂ,
ਛੱਡ ਪਤੀ ਨੂੰ ਨੱਸੀ ਨਾਰੀ ਏ, ਨਾ ਪਤੀ ਨੇ ਨਾਰ ਸੰਭਾਰੀ ਏ।

ਗਊਆਂ ਦੇ ਰੱਸੇ ਲਾਹ ਕੇ, ਕੱਢ ਦਿੱਤੀਆਂ ਬਾਹਰ ਭਜਾ ਕੇ, ਘਰ ਸਾੜ ਦਿੱਤੇ ਅੱਗ ਲਾ ਕੇ,
ਬੰਦ ਹੋ ਗਏ ਗਲੀ ਬਾਜ਼ਾਰਾ ਏ, ਆ ਮੱਚੀ ................।

ਉੱਠ ਪੁਲਸ ਮਿਲਟਰੀ ਵਾਲੇ, ਕੁਝ ਆ ਗਏ ਹੋਰ ਰਸਾਲੇ, ਤੇ ਸ਼ਹਿਰ ਦੇ ਵਾਸੀ ਬਾਹਲੇ,
ਸਭ ਪੈ ਗਏ ਕਰਕੇ ਧਾਈ ਏ, ਆ ਲੱਗੇ ਕਰਨ ਲੜਾਈ ਏ।

ਅੱਗੋਂ ਸਿੰਘ ਪੈਂਤੜੇ ਡਾਹ ਕੇ, ਸਤਿ ਸ੍ਰੀ ਅਕਾਲ ਗਜਾ ਕੇ, ਜੋ ਸਾਹਵੇਂ ਅੜਦਾ ਆ ਕੇ,
ਕਰ ਦੇਂਦੇ ਪਾਰ ਉਤਾਰਾ ਏ, ਆ ਮੱਚੀ ......................।

ਸਿੰਘਾਂ ਨੇ ਆਹੂ ਲਾਹੇ, ਹੋ ਛੱਡ ਮੈਦਾਨ ਗਏ ਰਾਹੇ, ਨਾ ਪੇਸ਼ ਕਿਸੇ ਦੀ ਜਾਏ,
ਇਕ ਵਾਰੀਂ ਪੈਰ ਉਖਾੜ ਦਿੱਤੇ, ਸਭ ਅੰਦਰੋਂ ਅੰਦਰੀਂ ਵਾੜ ਦਿੱਤੇ।

ਹੁਣ ਹੱਲਾ ਦੂਜਾ ਕਰਦੇ, ਭਲਾ ਸਿੰਘ ਕਦੋਂ ਸਨ ਡਰਦੇ, ਜੋ ਮੌਤ ਨਿਮਾਣੀ ਵਰ੍ਹਦੇ,
ਫਿਰ ਸੂਤ ਲਈ ਤਲਵਾਰਾ ਏ, ਆ ਮੱਚੀ ..........................।

ਆ ਵਿੱਚ ਮੈਦਾਨ ਦੇ ਡੱਟੇ, ਜਿਉਂ ਸ਼ੇਰ ਘੇਰਦੇ ਕੱਟੇ, ਕਰ ਦਿੱਤੇ ਦੰਦ ਨੇ ਖੱਟੇ,
ਸਭ ਤੋਬਾ ਤੋਬਾ ਅਲੌਣ ਲੱਗੇ, ਤੇ ਪੈਰ ਪਿੱਛੇ ਖਿਸਕਾਉਣ ਲੱਗੇ।

ਜਦ ਭੱਜੇ ਜਿੰਦ ਛੁਪਾ ਕੇ, ਕਈ ਮਰੇ ਪਿੱਠਾਂ ਵਿਚ ਖਾ ਕੇ, ਜੋ ਵੱਡੇ ਬੀਰ ਲੜਾ ਕੇ,
ਸਭ ਟੁੱਟ ਗਿਆ ਹੰਕਾਰਾ ਏ, ਆ ਮੱਚੀ .......................।

ਜਿਉਂ ਦਹਿਸਰ ਦੀ ਰਾਜਧਾਨੀ, ਰਘੁਬਰ ਨੇ ਕਰੀ ਵੈਰਾਨੀ, ਸਿੰਘਾਂ ਦੀ ਇਹ ਨਿਸ਼ਾਨੀ,
ਇਉਂ ਇੱਟ ਨਾਲ ਇੱਟ ਖੜਕਾਈ ਸੀ, ਬੰਦੇ ਸਰਹਿੰਦ ਉਡਾਈ ਸੀ।

'ਜੀਵਨ' ਦੇ ਸਾਥੀ ਕਹਿੰਦੇ, ਡਰ ਸ਼ੇਰ ਘੁਰੇ ਨਹੀਂ ਬਹਿੰਦੇ, ਭਲ ਖੱਟ ਸੂਰਮੇ ਲੈਂਦੇ,
ਜਿਨ੍ਹਾਂ ਨੂੰ ਧਰਮ ਪਿਆਰਾ ਏ, ਆ ਮੱਚੀ ........................।

## ਸਮੁੰਦ ਖਾਂ ਪਠਾਣ ਦਾ ਸਿੰਘਾਂ ਦਾ ਪਿੱਛਾ ਕਰਨਾ

### ਬੈਂਤ

ਕਰਕੇ ਫਤੇ ਮੈਦਾਨ ਜਾਂ ਖਾਲਸੇ ਨੇ, ਪੈਰ ਪਿਛਾਂਹ ਨੂੰ ਜਦੋਂ ਪਰਤਾਇਆ ਏ।
ਪਾਪੀ ਖਾਨ ਸਮੁੰਦ ਮਲੇਰੀਏ ਨੂੰ, ਹੁਣ ਫੇਰ ਕ੍ਰੋਧ ਚੜ੍ਹ ਆਇਆ ਏ।
ਚੜ੍ਹ ਗਿਆ ਹੰਕਾਰ ਦੇ ਪੈਂਤੜੇ ’ਤੇ, ਹੋਣੀ ਸੀਸ ’ਤੇ ਚੱਕਰ ਫਿਰਾਇਆ ਏ।
ਕੁਝ ਚੋਣਵੇਂ ਨਾਲ ਜੁਆਨ ਲੈ ਕੇ, ਘੋੜਾ ਸਿੰਘਾਂ ਦੇ ਮਗਰ ਦੁੜਾਇਆ ਏ।
ਸ਼ਹਿਰੋਂ ਨਿਕਲਦੇ ਸਾਰ ਡਰ ਗਿਆ ਘੋੜਾ, ਹੋਣਹਾਰ ਨੇ ਖੇਲ ਰਚਾਇਆ ਏ।
ਡਿੱਗੀ ਤੇਗ ਮਿਆਨ ’ਚੋਂ ਪੱਗ ਲੱਥੀ, ਅੱਗੇ ਗਿਦੜਾਂ ਸ਼ੋਰ ਮਚਾਇਆ ਏ।
ਮੁਰਦਾ ਵਿਚ ਮਸਾਣਾਂ ਦੇ ਸੜ ਰਿਹਾ ਸੀ, ਧੂਆਂ ਵੱਲ ਏਹਦੇ ਸਿੱਧਾ ਆਇਆ ਏ
ਸਾਰੇ ਹੋਏ ਬੇ ਸ਼ਗਨ ‘ਜਿਊਣ ਸਿੰਘਾ’, ਖੱਬੇ ਪਾਸਿਓਂ ਤਿਤਰ ਅਲਾਇਆ

## ਹੀਰਾ ਸਿੰਘ ਤੇ ਸਮੁੰਦ ਖਾਂ ਦੀ ਟੱਕਰ

### ਝੋਕ

ਆਇਆ ਪਠਾਣ ਪਿੱਛੋਂ ਘੋੜਾ ਭਜਾਇਕੇ,
ਮਾਰ ਲਲਕਾਰਾ ਕਹਿੰਦਾ ਸਿੰਘਾਂ ਕੋਲ ਆਇਕੇ,
ਨੱਸੇ ਹੋ ਜਾਂਦੇ ਕਿਧਰ ਜਾਨ ਬਚਾਇਕੇ,
ਹੀਰਾ ਸਿੰਘ ਦੱਸੇ ਆ ਕੇ ਜੌਹਰ ਕ੍ਰਿਪਾਨ ਦੇ,
ਕਰ ਲੈ ਦੋ ਹੱਥ ਮੇਰੇ ਨਾਲ ਵਿਚ ਮੈਦਾਨ ਦੇ,
ਕਰ ਲੈ ਦੋ ਹੱਥ ਖਾਲਸਾ।

ਕਿਹਾ ਸਰਦਾਰ ਪਠਾਣਾ ਹੋਸ਼ ਸੰਭਾਰ ਓਏ,
ਕਰਨਾ ਏਂ ਗੱਲਾਂ ਪਿਆ ਹਵਾ ਦੇ ਨਾਲ ਓਏ,
ਤੈਨੂੰ ਲੈ ਆਇਆ ਇਥੇ ਤੇਰਾ ਈ ਕਾਲ ਓਏ,
ਪਹਿਲਾ ਹੈ ਵਾਰ ਤੇਰਾ ਲਾ ਲੈ ਕੋਈ ਤਾਣਾ ਓਏ,
ਚਲਿਆ ਜਾਂ ਵਾਰ ਅਸਾਡਾ ਖਾਲੀ ਨਹੀ ਜਾਣਾ ਓਏ,
ਚੱਲਿਆ ਜੇ ਵਾਰ ਖਾਨ ਜੀ।

ਗੱਲਾਂ ਦੇ ਨਾਲ ਸਿੰਘਾਂ ਉੱਡਦੇ ਪਹਾੜ ਨਾਂ,
ਇਕ ਚੰਗਿਆੜੀ ਨੇ ਕੀ ਸਾਗਰ ਨੂੰ ਸਾੜਨਾ,
ਚਾੜ੍ਹ ਕੇ ਨੋਕ ਤੇਗ ਦੀ ਤੈਨੂੰ ਮੈਂ ਹਾੜਨਾ,
ਕਰਦੇ ਨਹੀਂ ਕੰਮ ਅਸੀਂ ਕੋਈ ਵੰਗਾਂ ਚੜ੍ਹਾਨ ਦੇ,
ਕਰ ਲੈ ..................................।

ਸ਼ੇਰ ਦੇ ਘੁਰੇ 'ਚ ਜਿਹੜੇ ਪੈਰ ਆ ਪਾਂਦੇ ਆ,
ਰੱਖੀਂ ਗੱਲ ਯਾਦ ਪਠਾਣਾਂ ਸੁੱਕੇ ਨਾ ਜਾਂਦੇ ਆ,
ਸੋਚਦੇ ਪਹਿਲਾਂ ਨਹੀਂ ਜੋ ਪਿੱਛੇ ਪਛਤਾਂਦੇ ਆ,
ਆਇਓਂ ਮੁਕਾ ਕੇ ਆਪਣਾ ਪਾਣੀ ਤੇ ਦਾਣਾ ਓਏ,
ਚੱਲਿਆ ..........................................।

ਲਾਲਾਂ ਦੀ ਕੀਮਤ ਜਾਣੇ ਨਿਰਧਨ ਕੰਗਾਲ ਕੀ,
ਟੱਪਣਾ ਸੁਮੇਰ ਪਿੰਗਲੇ ਮਾਰ ਕੇ ਛਾਲ ਕੀ,

ਕੌਡੀ ਟਟਿਹਣੇ ਅੜਨਾ ਸੂਰਜ ਦੇ ਨਾਲ ਕੀ,
ਜਿੱਤਾਂ ਪ੍ਰਾਪਤ ਕਰਦੇ ਪੁੱਤਰ ਪਠਾਣ ਦੇ,
ਕਰ ਲੈ ..................................।

ਮਹਿੰਗੇ ਭਾ ਪੈਣਾ ਤੈਨੂੰ ਅੱਜ ਦਾ ਵਪਾਰ ਓਏ,
ਅੱਧ ਵਿਚਕਾਰ ਲੈ ਕੇ ਡੁੱਬਦਾ ਹੰਕਾਰ ਓਏ,
ਰਹਿ ਗਿਆ ਮੇਲ ਤੇਰਾ ਬਾਕੀ ਪਲ ਚਾਰ ਓਏ,
ਖਾਕ ਨਾਲ ਖਾਕ ਤੇਰੀ ਮਿਲਜੂ ਪਠਾਣਾ ਓਏ,
ਚਲਿਆ ..........................................।

ਸੁਣ ਕੇ ਤੇ ਗੱਲ ਏਤਨੀ ਰੋਹ ਦੇ ਵਿਚ ਆਉਂਦਾ ਏ,
ਕੱਢ ਕੇ ਤਲਵਾਰ ਮਿਆਨੋਂ ਵਾਰ ਚਲਾਉਂਦਾ ਏ,
ਹੀਰਾ ਸਿੰਘ ਬਿਨਾਂ ਢਾਲ ਤੋਂ ਖੱਬਾ ਹੱਥ ਡਾਉਂਦਾ ਏ,
ਕੱਟਿਆ ਗਿਆ ਗੁੱਟ ਸਿੰਘ ਦਾ ਵਿਚ ਘਮਸਾਨ ਦੇ,
ਕਰ ਲੈ ..........................................।

ਆਈ ਹੁਣ ਵਾਰੀ ਸਿੰਘ ਦੀ ਛੰਡੀ ਤਲਵਾਰ ਆ,
ਪੈਂਦੀ ਅਕਾਸ਼ੋਂ ਜਿਵੇਂ ਪਰਲੈ ਦੀ ਧਾਰ ਆ,
ਕੱਦੂ ਦੇ ਵਾਂਗ ਲਾਹ ਕੇ ਸੀਸ ਉਤਾਰਿਆ,
ਜੀਵਨ ਸਿੰਘ ਵਾਰਾਂ ਗਾਉਂਦਾ ਰਹੂ ਜ਼ਮਾਨਾ ਓਏ,
ਚਲਿਆ.............................................।

## ਸਿੰਘਾਂ ਦੀ ਗ੍ਰਿਫ਼ਤਾਰੀ

### ਕੋਰੜਾ

ਸਮੁੰਦ ਖਾਂ ਪਠਾਨ ਜਦੋਂ ਗਿਆ ਮਾਰਿਆ, ਹੋ ਗਏ ਇਮਦਾਦੀ ਉਸ ਦੇ ਫਰਾਰ ਆ।
ਕਰਕੇ ਵਿਖਾਈ ਖਾਲਸੇ ਕਮਾਲ ਜੀ, ਸੁਣੋ ਗ੍ਰਿਫ਼ਤਾਰੀ ਦਾ ਕਹਾਂ ਹਵਾਲ ਜੀ।

ਕੱਢ ਕੇ ਤੇ ਜ਼ਾਲਮਾਂ ਦੇ ਵੱਟ ਵਿੰਗ ਜਾਂ, ਰੜ ਪਿੰਡ ਵਿਚ ਪੁੱਜ ਗਏ ਨੇ ਸਿੰਘ ਜਾਂ।
ਮਾਰਦਾ ਜਿਉਂ ਡੰਗ ਕਪਟੀ ਬਿਆਲ ਜੀ, ਸੁਣੋ ਗ੍ਰਿਫ਼ਤਾਰੀ .......................।

ਥਾਣੇਦਾਰ ਨੀਚ ਹੈ ਸੀ ਸ਼ੇਰਪੁਰ ਦਾ, ਉੱਤਮ ਸਿੰਘ ਨਾਮ ਸੀ ਖੋਤੇ ਦੇ ਖੁਰ ਦਾ।
ਕਿਸ ਤਰ੍ਹਾਂ ਪਸਾਰਦਾ ਪਖੰਡ ਜਾਲ ਜੀ, ਸੁਣੋ ਗ੍ਰਿਫ਼ਤਾਰੀ ....................।

ਸੀਸ ਉਤੇ ਗੋਲ ਪਗੜੀ ਸਜਾਇਕੇ, ਚੂੜੀ ਰੇਬਦਾਰ ਦਾ ਪਜਾਮਾ ਪਾਇਕੇ।
ਕੀਤਾ ਫਿਟ ਕੁੜਤਾ ਸਰੀਰ ਨਾਲ ਜੀ, ਸੁਣੋ ਗ੍ਰਿਫ਼ਤਾਰੀ ...................।

ਮਾਲਾ ਪਸ਼ਮੀਨੇ ਦੀ ਗਲੇ ’ਚ ਪਾਈ ਏ, ਗੜਵੇ ਦੀ ਕੀਤੀ ਮਾਂਜਕੇ ਸਫ਼ਾਈ ਏ
ਪੜਦਾ ਸਬਦ ਕੱਢਦਾ ਸੀ ਤਾਲ ਜੀ, ਸੁਣੋ ਗ੍ਰਿਫ਼ਤਾਰੀ ........................।

ਪੈਰੀਂ ਪਊਏ ਪਾ ਕੇ ਰਸਤੇ ਨੂੰ ਮੱਲ ਦਾ, ਬਗਲੇ ਦੀ ਚਾਲ ਜਾਂਵਦਾ ਸੀ ਚੱਲਦਾ।
ਚੱਲਿਆ ਛੱਲਣ ਹੰਸਾਂ ਦੀ ਪਾਲ ਜੀ, ਸੁਣੋ ਗ੍ਰਿਫ਼ਤਾਰੀ ........................।

ਚਿੱਟੇ ਦੁੱਧ ਵਾਂਗ ਮਾਰਦਾ ਝਲਕ ਆ, ਖਰੇ ਨਾਲੋਂ ਬਹੁਤੀ ਖੋਟੇ ਦੀ ਡਲ੍ਹਕ ਆ।
ਜੱਥੇਦਾਰ ਪਾਸ ਕਰਦਾ ਸਵਾਲ ਜੀ, ਸੁਣੋ ਗ੍ਰਿਫ਼ਤਾਰੀ ..........................।

ਲਾਓ ਚੱਲ ਭਾਗ ਮੁੱਜ ਦੇ ਨਸੀਬ ਨੂੰ, ਲੰਗਰ ਦੀ ਸੇਵਾ ਬਖਸ਼ੋ ਗਰੀਬ ਨੂੰ।
ਕੱਟਿਆ ਚੌਰਾਸੀ ਦਾ ਜਾਏ ਬਵਾਲ ਜੀ, ਸੁਣੋ ਗ੍ਰਿਫ਼ਤਾਰੀ.......................।

ਘਰ 'ਚ ਲਿਆ ਕੇ ਕਹਿਰ ਕੀ ਕਮਾ ਦਿੱਤਾ, ਨਾਜ਼ਮ ਨਿਆਜ਼ ਅਲੀ ਨੂੰ ਫੜਾ ਦਿੱਤਾ।
ਲੱਥਣਾ ਕਲੰਕ ਦਾ ਟਿੱਕਾ ਮੁਹਾਲ ਜੀ, ਸੁਣੋ ਗ੍ਰਿਫ਼ਤਾਰੀ.........................।

ਏਸ ਢੰਗ ਨਾਲ ਖਾਲਸੇ ਨੂੰ ਫੰਧਿਆ, ਸ਼ੇਰ ਪੁਰ ਕਿਲ੍ਹੇ ਵਿਚ ਕੀਤੇ ਬੰਦ ਆ।
'ਜੀਵਨ' ਸੁਣਾਵੇ ਅਗਲਾ ਹਵਾਲ ਜੀ, ਸੁਣੋ ਗ੍ਰਿਫ਼ਤਾਰੀ .......................।

## ਸਿੰਘਾਂ ਨੂੰ ਤੋਪ ਨਾਲ ਉਡਾਣ ਦਾ ਹੁਕਮ

### ਬੈਂਤ

ਪੰਜ ਮਾਘ ਨੂੰ ਕਾਵਣ ਦਾ ਹੁਕਮ ਲੈ ਕੇ, ਸਿੰਘ ਕਿਲੇ 'ਚੋਂ ਬਾਹਰ ਕਢਾਏ ਸਾਰੇ।
ਫੌਜੀ ਪਲਟਣਾਂ ਨਾਲ ਰਸਾਲਿਆਂ ਦੇ, ਖੁੱਲੇ ਵਿਚ ਮੈਦਾਨ ਲਿਆਏ ਸਾਰੇ।
ਤੋਪਾਂ ਬੀੜੀਆਂ ਲਾਈਆਂ ਨਿਸ਼ਾਨਿਆਂ ਤੇ, ਨਾਲ ਤੋਪਚੀ ਗਏ ਬੁਲਾਏ ਸਾਰੇ।
ਪੇਂਡੂ ਸ਼ਹਿਰ ਵਾਸੀ ਕਾਰ ਜ਼ੁਲਮ ਦੀ ਨੂੰ, ਵੇਖਣ ਹੁਮ ਹੁਮਾ ਕੇ ਆਏ ਸਾਰੇ।
ਕਾਵਣ ਹੁਕਮ ਦਿੱਤਾ ਇਹਨਾਂ ਦੋਸ਼ੀਆਂ ਨੂੰ, ਧਰ ਤੋਪ ਦੇ ਅੱਗੇ ਉਡਾ ਦੇਵੋ।
ਜਨਤਾ ਵੇਖ ਲਏ ਅੱਖੀਂ 'ਜਿਉਣ ਸਿੰਘਾ', ਕੀਤੀ ਕਰਨੀ ਦਾ ਮਜਾ ਚਖਾ ਦੇਵੋ।

## ਸਿੰਘਾਂ ਨੂੰ ਤੋਪਾਂ ਨਾਲ ਉਡਾਣਾ

### ਡਬਲ ਦਵੱਈਆ

ਤੋਪਚੀਆਂ ਨੇ ਭਰ ਲਏ ਗੋਲੇ, ਕਾਵਨ ਹੁਕਮ ਸੁਣਾਇਆ, ਕਹਿਰ ਕਮਾਇਆ।
ਕਰ ਅਰਦਾਸ ਸਿੰਘਾਂ ਦਾ ਟੋਲਾ, ਝੱਟ ਅਗੇਰੇ ਆਇਆ, ਨਹੀਂ ਘਬਰਾਇਆ।
ਤੋਪਾ ਸਾਹਵੇਂ ਛਾਤੀ ਡਾਹ ਕੇ, ਛੱਡਿਆ ਇਕ ਜੈਕਾਰਾ, ਲਾ ਕੇ ਨਾਹਰਾ।
ਮੂੰਹ ਵਿਚ ਉਂਗਲਾਂ ਪਾ ਗਈ ਦੁਨੀਆਂ, ਡਿੱਠਾ ਅਜਬ ਨਜ਼ਾਰਾ, ਹੱਦੋਂ ਬਾਹਰਾ।

ਦਿਤਾ ਦਾਗ ਪਲੀਤਾ ਜਾਂ ਫਿਰ, ਤੋਪ ਫੈਰ ਨਹੀਂ ਕਰਦੀ, ਜਾਪੇ ਡਰਦੀ।
ਦੂਜਾ ਵਾਰ ਗਿਆ ਫਿਰ ਖਾਲੀ, ਤੀਜਾ ਹਉਕਾ ਭਰਦੀ, ਜਾਂਦੀ ਠਰਦੀ।
ਹੋ ਹੈਰਾਨ ਗਿਆ ਫਿਰ ਕਾਵਣ, ਨੁਕਸ ਪਿਆ ਕੀ ਭਾਰਾ, ਕਰੇ ਵਿਚਾਰਾ।
ਮੂੰਹ ਵਿਚ ਉਂਗਲਾਂ ਪਾ ਗਈ ਦੁਨੀਆਂ, ਡਿੱਠਾ .............................।

ਹੀਰਾ ਸਿੰਘ ਸਰਦਾਰ ਪੁਕਾਰੇ, ਸੁਣ ਕਾਵਨ ਗਲ ਮੇਰੀ, ਜਿਸ ਦੀ ਦੇਰੀ।
ਮੇਰੇ ਗੁਰੂ ਦਾ ਹੁਕਮ ਨਹੀਂ ਹੋਇਆ, ਤੋਪ ਨਹੀਂ ਚੱਲਣੀ ਤੇਰੀ, ਬੈਠੀ ਵ੍ਹੇਰੀ।
ਝੂਠਾ ਕਰਕੇ ਅਸਾਂ ਵਿਖੌਣਾ, ਏਹ ਕਨੂੰਨ ਤੁਮ੍ਹਾਰਾ, ਜਿਤਨਾ ਸਾਰਾ।
ਮੂੰਹ ਵਿਚ ਉਂਗਲਾਂ ਪਾ ਗਈ ਦੁਨੀਆਂ, ਡਿੱਠਾ .............................।

ਲੈ ਹੁਣ ਆਇਆ ਹੁਕਮ ਹਜ਼ੂਰੋਂ, ਛੇਤੀ ਫਾਇਰ ਕਰਾ ਲੈ, ਦਿਲ ਦੀ ਲਾਹ ਲੈ।
ਇਹ ਪ੍ਰਵਾਨੇ ਵਾਰ ਕਰਨਗੇ, ਜ਼ਾਲਮ ਸ਼ਮ੍ਹਾਂ ਜਗਾ ਲੈ, ਤੂੰ ਅਜ਼ਮਾ ਲੈ।
ਦੇਸ਼ ਆਜ਼ਾਦੀ ਧਰਮ ਅਸਾਨੂੰ, ਜਾਨੋਂ ਵੱਧ ਪਿਆਰਾ, ਸਫ਼ਲ ਵਪਾਰਾ।
ਮੂੰਹ ਵਿਚ ਉਂਗਲਾਂ ਪਾ ਗਈ ਦੁਨੀਆਂ, ਡਿੱਠਾ ..............................।

ਚੌਥੀ ਵਾਰ ਪਲੀਤਾ ਲਾਇਆ, ਉਠੀ ਗਰਜ ਮਹਾਨਾਂ, ਚੜ੍ਹੀ ਸਮਾਨਾਂ।
ਫੀਤੀ ਫੀਤੀ ਹੋ ਉਡ ਗਈਆਂ ਨੇ, ਖੜੀਆਂ ਸੱਤੇ ਜਾਨਾਂ, ਮਿਟੇ ਨਿਸ਼ਾਨਾ।
ਹਾਹਾ ਕਾਰ ਉਠੀ ਚੌਂਹੁ ਤਰਫੋਂ, ਹੋਇਆ ਧੰਧੂਕਾਰਾ, ਵਿੱਚ ਅੰਬਾਰਾ।
ਮੂੰਹ ਵਿਚ ਉਂਗਲਾਂ ਪਾ ਗਈ ਦੁਨੀਆਂ, ਡਿੱਠਾ ..............................।

ਬਿਰਛਾਂ ਉਤੇ ਬੈਠੇ ਸਨ ਜੋ, ਪੰਛੀ ਵੀ ਕੁਰਲਾਏ, ਕਰਦੇ ਹਾਏ ।
ਰੋਣ ਲਗੇ ਸਭ ਹਿਰਦਿਆਂ ਵਾਲੇ, ਨੈਣੋਂ ਨੀਰ ਵਹਾਏ, ਪੇਸ਼ ਨਾ ਜਾਏ।
ਬ੍ਰਹਮਾ ਰਚਨੇ ਬੇਦ ਭੁਲ ਗਿਆ, ਰਹੀ ਨਾ ਸੁਧ ਸੰਭਾਰਾ, ਧੌਲ ਪੁਕਾਰਾ।
ਮੂੰਹ ਵਿਚ ਉਂਗਲਾਂ ਪਾ ਗਈ ਦੁਨੀਆਂ, ਡਿੱਠਾ ..............................।

ਖੜੇ ਅਚੱਲ ਅਡੋਲ ਸੀ ਜੇਹੜੇ, ਪਰਬਤ ਕੰਬੇ ਸਾਰੇ, ਮਾਰਨ ਨਾਹਰੇ।
ਨਦੀਆਂ ਨਾਲੇ ਪਰਬਤ ਕੰਬੇ, ਬਿਰਛ ਵੀ ਹੋ ਦੁਖਿਆਰੇ, ਖਾਣ ਹੁਲਾਰੇ।
ਪਰ ਨਹੀਂ ਕੰਬਿਆ ਕਾਵਨ ਪਾਪੀ, ਬੱਜਰ ਦਿਲ ਦਾ ਭਾਰਾ, ਕਹਿਰ ਗੁਜਾਰਾ।
ਮੂੰਹ ਵਿਚ ਉਂਗਲਾਂ ਪਾ ਗਈ ਦੁਨੀਆਂ, ਡਿੱਠਾ ..............................।

ਏਸੇ ਤਰ੍ਹਾਂ ਹੀ ਵਾਰੀ ਵਾਰੀ, ਸੱਤ ਸੱਤ ਰਹੇ ਉੱਡਾਂਦੇ, ਸਾਹਵੇਂ ਆਂਦੇ।
ਇਕ ਦੂਜੇ ਤੋਂ ਵੱਧ ਵੱਧ ਯਾਰੋ, ਸਿੰਘ ਹੋ ਅਗੇ ਜਾਂਦੇ, ਜਾਨ ਘੁਮਾਂਦੇ।
ਬਾਰਾਂ ਸਾਲਾਂ ਦੇ ਬਿਸ਼ਨ ਸਿੰਘ ਦਾ, ਆਇਆ ਹੈ ਹੁਣ ਵਾਰਾ, ਪਿਆ ਕਹਾਰਾ।
ਮੂੰਹ ਵਿਚ ਉਂਗਲਾਂ ਪਾ ਗਈ ਦੁਨੀਆਂ, ਡਿੱਠਾ ..............................।

ਮਨ ਮੋਹਨੀ ਹੈ ਉਮਰ ਛਟੇਰੀ, ਭੋਲਾ ਇਸ ਦਾ ਚੇਹਰਾ, ਕੰਮ ਔਖੇਰਾ।
ਕਹਿੰਦੀ ਮੇਮ ਨਾ ਮਾਰੋ ਇਸ ਨੂੰ, ਦਿਲ ਕੰਬਦਾ ਹੈ ਮੇਰਾ, ਜਾਂਦਾ ਜੇਰਾ।
ਜੀਵਨ ਸਿੰਘਾ ਮੇਮ ਸਾਹਿਬ ਦਾ, ਹੋਇਆ ਜਿਉਂ ਤਕਰਾਰਾ, ਕਹੂੰ ਪੁਕਾਰਾ।
ਮੂੰਹ ਵਿਚ ਉਂਗਲਾਂ ਪਾ ਗਈ ਦੁਨੀਆਂ, ਡਿੱਠਾ ..............................।

## ਕਾਵਣ ਦੀ ਮੇਮ ਵੱਲੋਂ ਬਿਸ਼ਨ ਸਿੰਘ ਤੇ ਤਰਸ ਕਰਨ ਲਈ ਕਹਿਣਾ

### ਡਿਓੜ

ਕਾਵਨ ਦੀ ਮੇਮ ਆਖਦੀ ਏ ਬੋਲ ਕੇ, ਕੁਝ ਕਰੋ ਹੋਸ਼ ਜੀ।
ਪੱਟੀ ਹੰਕਾਰ ਦੀ ਨੂੰ ਵੇਖ ਖੋਲ੍ਹ ਕੇ, ਇਸ ਦਾ ਕੀ ਦੋਸ਼ ਜੀ।
ਪੰਛੀ ਅਨਭੋਲ ਅਨਜਾਣ ਫਾਹੀਦਾ, ਕੀਤਾ ਨਾ ਕਸੂਰ ਆ।
ਪਤੀ ਜੀ ਮਾਸੂਮਾਂ 'ਤੇ ਤਰਸ ਚਾਹੀਦਾ, ਕਰਨਾ ਜ਼ਰੂਰ ਆ।

ਸੁੰਦਰ ਸਰੂਪ ਸ਼ਕਲ ਕਮਾਲ ਦੀ, ਚੰਨ ਜਿਹਾ ਬਾਲ ਵੇ।
ਕਰਾਂ ਕੀ ਸਿਫਤ ਏਹਦੇ ਵਾਲ ਵਾਲ ਦੀ, ਹੈ ਅਨੋਖਾ ਲਾਲ ਵੇ।
ਕੋਹਿਨੂਰ ਹੀਰਾ ਸਿਰਤਾਜ ਸ਼ਾਹੀ ਦਾ, ਕਰਦਾ ਕਿਉਂ ਚੂਰ ਆ।
ਪਤੀ ਜੀ ਮਾਸੂਮਾਂ 'ਤੇ ਤਰਸ ਚਾਹੀਦਾ..............................।

ਮੰਜ਼ਲ ਤੇ ਅਜੇ ਧਰਿਆ ਨਾ ਪੈਰ ਆ, ਗੁਨਾਹਗਾਰ ਹੋ ਗਿਆ।
ਜਗਤ ਬਜ਼ਾਰ ਦਾ ਨਾ ਕੀਤਾ ਸੈਰ ਆ, ਏਹ ਵਪਾਰ ਹੋ ਗਿਆ।
ਜਾਣ ਬੁੱਝ ਰਸਤਾ ਨਾ ਰੋਕ ਰਾਹੀ ਦਾ, ਇਹਦਾ ਪੰਧ ਦੂਰ ਆ।
ਪਤੀ ਜੀ ਮਾਸੂਮਾਂ 'ਤੇ ਤਰਸ ਚਾਹੀਦਾ..........................।

ਅੱਧ ਖਿੜੇ ਫੁੱਲ ਡਾਲੀਆਂ ਨਾ ਰਹਿਣ ਦੇ, ਤੋੜ ਕੇ ਗਵਾਈਂ ਨਾ।
ਬੁਲਬੁਲਾਂ ਨੂੰ ਭੋਲਿਆ ਅਨੰਦ ਲੈਣ ਦੇ, ਇਹ ਭਰਨ ਹਾਈਂ ਨਾ।
ਵਿਚ ਦਰਗਾਹ ਬੇਦੋਸ਼ਿਆਂ ਦੁਖਾਵਣਾ, ਨਹੀਓ ਮਨਜ਼ੂਰ ਆ।
ਪਤੀ ਜੀ ਮਾਸੂਮਾਂ 'ਤੇ ਤਰਸ ਚਾਹੀਦਾ........................।

ਕਰਨੀਆਂ ਕਿਸੇ ਨੇ ਅਜੇ ਰੀਝਾਂ ਪੂਰੀਆਂ, ਮਾਨਣਾ ਸੁਹਾਗ ਵੇ।
ਮਹਿੰਦੀ ਵਾਲੇ ਹੱਥਾ ਵਿਚ ਪਾ ਕੇ ਚੂੜੀਆਂ, ਲੈ ਕੇ ਖਿੜੇ ਬਾਗ ਵੇ।
ਵੇਖਿਆ ਨਹੀਂ ਬੇਲਾ ਅਜੇ ਏਸ ਮਾਹੀ ਦਾ, ਪੈ ਗਿਆ ਫਤੂਰ ਆ।
ਪਤੀ ਜੀ ਮਾਸੂਮਾਂ 'ਤੇ ਤਰਸ ਚਾਹੀਦਾ.................................।

ਗੁੰਦ ਕੇ ਤੇ ਵਾਗਾਂ ਗੌਣੀਆਂ ਨੇ ਘੋੜੀਆਂ, ਇਹਦੀ ਭੈਣ ਕੀ ਕਰੂ।
ਪਾਣੀ ਵਾਰ ਪੀਣਾ ਹੱਥੀਂ ਵੇਖ ਜੋੜੀਆਂ, ਮਾਤਾ ਡੁੱਬ ਕੇ ਮਰੂ
ਬਣ ਗਿਆ ਰੂਪ ਕਾਸਤੋਂ ਕਸਾਈ ਦਾ, ਡੋਬਦਾ ਕਿਉਂ ਪੂਰ ਆ।
ਪਤੀ ਜੀ ਮਾਸੂਮਾਂ 'ਤੇ ਤਰਸ ਚਾਹੀਦਾ.........................।

ਛੁਰੀ ਅਨਿਆਂ ਦੀ ਪਰਜਾ ਨੂੰ ਕੋਹੇਂਗਾ, ਲੇਖਾ ਦੇਣਾ ਪਊਗਾ
ਈਸਾ ਦੇ ਹਜ਼ੂਰ ਜਾਇਕੇ ਖਲੋਏਂਗਾ, ਤੇ ਹਿਸਾਬ ਹੋਊਗਾ।
ਓਥੇ ਨਹੀਂ ਲਿਹਾਜ ਹੋਣਾ ਬਾਦਸ਼ਾਹੀ ਦਾ, ਟੁੱਟਣਾ ਗਰੂਰ ਆ।
ਪਤੀ ਜੀ ਮਾਸੂਮਾਂ 'ਤੇ ਤਰਸ ਚਾਹੀਦਾ..........................।

ਤਪੋਂ ਰਾਜ, ਰਾਜ ਤੋਂ ਨਰਕ ਮਿਲਦਾ, ਜੀਵਨ ਉਚਾਰਦਾ।
ਗੁਰੂ ਸਾਹਿਬ ਖੋਲ੍ਹ ਗਏ ਨੇ ਭੇਦ ਦਿਲ ਦਾ, ਨਹੀਂ ਜੇ ਲਾਫ ਮਾਰਦਾ।
ਲੈਣਾ ਏ ਹਿਸਾਬ ਆਪਣੀ ਕਮਾਈ ਦਾ, ਨਖੁੱਟ ਜਾਣਾ ਕੂੜ ਆ।
ਪਤੀ ਜੀ ਮਾਸੂਮਾਂ 'ਤੇ ਤਰਸ ਚਾਹੀਦਾ.............................।

## ਕਾਵਣ ਨੇ ਬਿਸ਼ਨ ਸਿੰਘ ਨੂੰ ਸਮਝਾਉਣਾ

ਕੋਰੜਾ

ਸਿੰਘ ਤਾਈਂ ਪਾਸ ਆਪਣੇ ਬੁਲਾਇਕੇ, ਕਾਵਨ ਸੁਣਾਵੇ ਗਲ ਸਮਝਾਇਕੇ ।
ਤੇਰੇ ਉਤੇ ਮੇਮ ਹੈ ਮਿਹਰਬਾਨ ਓਏ, ਮੰਗ ਲੈ ਮੁਆਫੀ ਬਚ ਜੂ ਗੀ ਜਾਨ ਓਏ।

ਹੋਂਵਦਾ ਮਾਲੂਮ ਸਾਨੂੰ ਬੇਕਸੂਰ ਹੈਂ, ਧੋਖੇ ਨਾਲ ਫਸ ਗਿਆ ਤੂੰ ਜਰੂਰ ਹੈਂ
ਸੂਰਤ ਪਿਆਰੀ ਉਮਰ ਨਿਦਾਨ ਓਏ, ਮੰਗ ਲੈ ਮੁਆਫੀ .........................।

ਜਿੰਗਦੀ ਦਾ ਅਜੇ ਹੈ ਤੂੰ ਸੁਖ ਮਾਨਣਾ, ਬਨਣਾਂ ਕਿਸੇ ਦੀ ਅੱਖੀਆਂ ਦਾ ਚਾਨਣਾ
ਆਵੇਗੀ ਸਮਝ ਹੋਵੇਂਗਾ ਜਵਾਨ ਓਏ, ਮੰਗ ਲੈ ਮੁਆਫੀ............................।

ਛੱਡ ਜਾਵੇਂ ਏਹਨਾ ਬਾਗੀਆਂ ਦਾ ਸਾਥ ਜੇ, ਯੂਨੀਅਨ ਜੈਕ ਨੂੰ ਨਿਵਾਂਵੇ ਮਾਥ ਜੇ,
ਕਰੀ ਸਰਕਾਰ ਦੀ ਨਾ ਕਦੇ ਹਾਣ ਓਏ, ਮੰਗ ਲੈ ਮੁਆਫੀ ......................।

ਖਾਲਸੇ ਦਾ ਬਾਣਾ ਰੱਖ ਦੇ ਉਤਾਰ ਕੇ, ਈਸਾ ਦੇ ਹਜ਼ੂਰ ਆ ਜਾ ਛਾਲ ਮਾਰ ਕੇ,
ਪਾੜ ਕੇ ਵਿਖਾ ਦੇ ਕੇਸਰੀ ਨਿਸ਼ਾਨ ਓਏ, ਮੰਗ ਲੈ ਮੁਆਫੀ .......................।

ਛੱਡ ਦੇ ਗ੍ਰੰਥ ਨੂੰ ਅੰਜ਼ੀਲ ਪੜ੍ਹ ਲੈ, ਜਾਹ ਨਾ ਕੁਰਾਹੇ ਸਿਧਾ ਰਾਹ ਫੜ੍ਹ ਲੈ
ਮੰਨ ਲਏਂਗਾ ਜੇ ਤੂੰ ਮੇਰੇ ਫੁਰਮਾਨ ਓਏ, ਮੰਗ ਲੈ ਮੁਆਫੀ .......................।

ਕਿਸੇ ਗਲ ਦੀ ਨਾ ਤੈਨੂੰ ਰਹੂ ਗਰਜਾ, ਮਿਲ ਜੂ ਗੀ ਨੌਕਰੀ ਅਵੱਲ ਦਰਜਾ,
ਸੁਖ ਭੋਗਦੇ ਨੂੰ ਵੇਖੂਗਾ ਜਹਾਨ ਓਏ, ਮੰਗ ਲੈ ਮੁਆਫੀ .............................।

ਏਨੀਆਂ ਜੇ ਗੱਲਾਂ ਕਰੇ ਮਨਜੂਰ ਓਏ, ਤੇਰੇ ਉਤੇ ਰਹਿਮ ਹੋਜੂ ਗਾ ਜਰੂਰ ਓਏ,
ਦੇ ਦੇ ਮੇਰੇ ਪਾਸ ਲਿਖ ਲਾਂ ਬਿਆਨ ਓਏ, ਮੰਗ ਲੈ ਮੁਆਫੀ .......................।

ਨਹੀਂ ਤਾਂ ਤੋਪ ਖੜੀ ਵਿੱਚ ਇੰਤਜਾਰ ਆ, ਫਟਾ ਫਟ ਹੋ ਜਾ ਜੀਵਨ ਤਿਆਰ ਆ
ਪਲਾ ਵਿਚ ਤੇਰਾ ਮਿਟ ਜੂ ਨਿਸ਼ਾਨ ਓਏ, ਮੰਗ ਲੈ ਮੁਆਫੀ .........................।

## ਬਿਸ਼ਨ ਸਿੰਘ ਨੂੰ ਮਾਤਾ ਦੀ ਸਿੱਖਿਆ

### ਕੋਰੜਾ ਛੰਦ

ਆਖਦੀ ਏ ਮਾਤਾ ਅੱਖੀਆਂ ਦੇ ਤਾਰਿਆ, ਜਾਨ ਤੋਂ ਪਿਆਰੇ ਦਿਲ ਦੇ ਸਹਾਰਿਆ,
ਸੋਚਦਾ ਕੀ ਪਿਆ ਖੜਾ ਹੈ ਬੇਹਾਲ ਵੇ, ਕਰੀਂ ਮੇਰੀ ਕੁੱਖ ਨੂੰ ਸਫ਼ਲ ਲਾਲ ਵੇ।

ਦੇਸ਼ ਦੀ ਜੇ ਭੇਟਾ ਪੁੱਤ ਨੂੰ ਚੜ੍ਹਾਵਾਂਗੀ, ਮਾਤਾ ਸੁੰਦਰੀ ਦੀ ਪੁੱਤਰੀ ਸਦਾਵਾਂਗੀ,
ਬਣ ਕੇ ਵਖਾ ਦੇ ਗੋਰਿਆਂ ਦਾ ਕਾਲ ਵੇ, ਕਰੀਂ ਮੇਰੀ ਕੁੱਖ .....................।

ਪਾਵਣ ਸਕੂਲ ਗੁਰੂ ਦਸ਼ਮੇਸ਼ ਦਾ, ਬਣ ਵਿਦਿਆਰਥੀ ਰਿਹਾਂ ਏ ਏਸਦਾ
ਪਰਚਾ ਅਖੀਰੀ ਕੱਢ ਜਾ ਸਵਾਲ ਵੇ, ਕਰੀ ਮੇਰੀ ਕੁਖ ..............................

ਮਾਤਾ ਗੁਜਰੀ ਨਾ ਸਰਹੰਦ ਆਏ ਸੀ, ਖਾਨ ਜੋ ਵਜੀਦੇ ਨੀਹਾਂ ਚ ਚਿਣਾਏ ਸੀ,
ਬਣ ਜ਼ੋਰਾਵਰ ਫਤੇ ਦਾ ਖ਼ਿਆਲ ਵੇ, ਕਰੀਂ ਮੇਰੀ ਕੁੱਖ ......................।

ਅਉਂਦੇ ਜਦੋਂ ਸਿੰਘ ਧਰਮ ਵਪਾਰ ਤੇ, ਉਥੇ ਪੈਂਦਾ ਨੱਚਣਾ ਖੰਡੇ ਦੀ ਧਾਰ ਤੇ,
ਥਿੜਕੇ ਨਾ ਪੈਰ ਉਖੜੇ ਨਾ ਤਾਲ ਵੇ, ਕਰੀਂ ਮੇਰੀ ਕੁੱਖ ...................।

ਲੋਭ ਲਾਲਚਾਂ ਚ ਜ਼ਾਲਮ ਫਸਾਉਂਦੇ ਆ, ਡਰੋਂਦੇ ਧਮਕਾਉਂਦੇ ਤੇ ਗਲੇ ਵੀ ਲਾਉਂਦੇ ਆ,
ਸਾਮ ਦਾਮ ਦੰਡ ਨੀਤੀ ਦੀ ਏਹ ਚਾਲ ਵੇ, ਕਰੀਂ ਮੇਰੀ ਕੁੱਖ ....................।

ਛੱਡ ਤਿੰਨੇ ਗੱਲਾਂ ਜੋ ਅੱਗੇ ਨੇ ਲੰਘਦੇ, ਜੀਵਨ ਸੁਨਹਿਰੀ ਅੱਖਰਾਂ 'ਚ ਰੰਗਦੇ,
ਤੋੜ ਕੇ ਵਿਖਾਦੇ ਮਮਤਾ ਦਾ ਜਾਲ ਵੇ, ਕਰੀਂ ਮੇਰੀ ਕੁੱਖ ..........................।

ਫਸਦੇ ਜੋ ਲੋਭ ਲਾਲਚਾਂ ਦੇ ਸੁੱਖ ਨੇ, ਭੋਗਦੇ ਅਖੀਰੀ ਨਰਕਾਂ ਦੇ ਦੁੱਖ ਨੇ,
ਆਤਮਾ ਜਿਹਨਾਂ ਦੀ ਹੋਂਵਦੀ ਕੰਗਾਲ ਵੇ, ਕਰੀਂ ਮੇਰੀ ਕੁੱਖ .....................।

ਤੂੰਬੇ ਜਦੋਂ ਤੇਰੇ ਤੋਪ ਨਾ ਉਡਾਉਣਗੇ, ਬਣਕੇ ਸਿਤਾਰੇ ਅੰਬਰਾਂ ਚ ਭਉਣਗੇ,
ਤਦੋਂ ਖੁਸ਼ ਹੋਊ ਮੇਰਾ ਵਾਲ ਵਾਲ ਵੇ, ਕਰੀਂ ਮੇਰੀ ਕੁੱਖ .........................।

ਲੈ ਲਾ ਟਿਕੇ ਨਾਲ ਸਾਥੀਆਂ ਦੇ ਜੱਸ ਵੇ, ਨਾਵ੍ਹੇ ਪਾਤਸ਼ਾਹ ਦੀ ਗੋਦ ਵਿਚ ਵੱਸ ਵੇ,
'ਜੀਵਨ' ਮਿਲੂਗੀ ਪਦਵੀ ਅਕਾਲ ਵੇ, ਕਰੀਂ ਮੇਰੀ ਕੁੱਖ......................।

## ਬਿਸ਼ਨ ਸਿੰਘ ਦੀ ਗਰਜ

### ਬੈਂਤ

ਬਿਸ਼ਨ ਸਿੰਘ ਨੇ ਮੋੜ ਜਵਾਬ ਦਿੱਤਾ, ਮੈਨੂੰ ਪਰਖ ਕਸਵੱਟੀ 'ਤੇ ਲਾ ਵੇਖੋ।
ਸੀਖ ਵਾਂਗ ਅੰਗਿਆਰ ਦੇ ਲਾਲ ਕਰਕੇ, ਮੇਰੇ ਬਦਨ ਦੇ ਵਿੱਚ ਧਸਾ ਵੇਖੋ।
ਸੁੱਟ ਦਿਓ ਹਿਮਾਲਾ ਦੀਆਂ ਚੋਟੀਆਂ ਤੋਂ, ਮੈਨੂੰ ਸੂਲੀ ਦੇ ਉੱਤੇ ਚੜ੍ਹਾ ਵੇਖੋ।
ਮੇਰਾ ਸਿਦਕ ਅਡੋਲ ਨਹੀਂ ਡੋਲ ਸਕਦਾ, ਤੂੰਬੇ ਤੋਪ ਦੇ ਨਾਲ ਉਡਾ ਵੇਖੋ।
ਮੇਰੀ ਜਾਨ ਕਲਬੂਤ ਨੂੰ ਛੱਡ ਜਾਵੇ, ਜੋਤ ਜੋਤ ਦੇ ਵਿਚ ਵੀ ਲੈ ਹੋਵੇ।
ਰੋਮ ਰੋਮ 'ਚੋਂ ਇਹੋ ਅਵਾਜ਼ ਨਿਕਲੂ, ਭਾਰਤ ਮਾਤਾ ਤੇਰੀ ਸਦਾ ਜੈ ਹੋਵੇ।

ਸੂਰਜ ਚੰਨ ਕਿਰਨਾ ਤੇ ਫੁਹਾਰ ਕਣੀਆ, ਗਿਣੇ ਵਿਚ ਬਸੰਤ ਦੇ ਫੁੱਲ ਜਾਵਣ।
ਪਾਣੀ ਸਾਗਰਾਂ ਦੇ ਅਤੇ ਧਰਤ ਅੰਬਰ, ਚੜ੍ਹਕੇ ਤੱਕੜੀ ਦੇ ਉਤੇ ਤੁੱਲ ਜਾਵਣ।
ਲਛਮਣ ਜਤੀ ਤੇ ਸ਼ਿਵਜੀ ਅਵਧੂਤ ਵਰਗੇ, ਕਾਮ ਦੇਵ ਦੇ ਸਾਹਮਣੇ ਹੁੱਲ ਜਾਵਣ।
ਪਾਪੀ ਨਰਕੀ ਅਕ੍ਰਿਤਘਣ ਬੰਦਿਆ ਲਈ, ਬੂਹੇ ਸਦਾ ਸਵਰਗਾਂ ਦੇ ਖੁੱਲ ਜਾਵਣ।
ਪਿਤਾ ਪੁੱਤਰ ਲਈ ਜਮ ਦਾ ਰੂਪ ਬਣ ਜਏ, ਸੱਪ ਰੱਸੀ ਦਾ ਡੰਗ ਚਲਾ ਸਕਦਾ।
ਬੇਸ਼ਕ ਹੋਣ ਅਣਹੋਣੀਆਂ ਸਭ ਗੱਲਾਂ, ਬਿਸ਼ਨ ਸਿੰਘ ਨਹੀਂ ਧਰਮ ਭੁੱਲ੍ਹ ਸਕਦਾ।

ਤਪੇ ਬਰਫ ਤੇ ਰੇਤ 'ਚੋਂ ਤੇਲ ਨਿਕਲੇ, ਸਾਗਰ ਕੁੱਜੇ ਦੇ ਵਿਚ ਸਮਾ ਜਾਵੇ।
ਸੂਰਜ ਠਰੇ ਤੇ ਅਮਰ ਫਲ ਜ਼ਹਿਰ ਹੋਵੇ, ਤੁੰਮਾ ਨਿੰਮ ਕੁੜੱਤ ਗਵਾ ਜਾਵੇ।
ਦਿਨੇ ਚੜ੍ਹਨ ਤਾਰੇ ਰਾਤ ਧੁੱਪ ਨਿਕਲੇ, ਵਹਿਣ ਨਦੀਆਂ ਦਾ ਮੂੰਹ ਭਵਾ ਜਾਵੇ।
ਚੰਦਨ ਬਾਂਸ ਤੇ ਦਹੀਂ ਕਪਾਸ ਹੋਵੇ, ਨਾਗ ਮਾਰ ਕੇ ਗਰੁੜ ਨੂੰ ਖਾ ਜਾਵੇ।
ਜਤੀ ਜਤ ਛੱਡੇ ਸਤੀ ਸਤ ਛੱਡੇ, ਤਮੋ ਗੁਣ ਅੰਦਰ ਵਿਸ਼ਨੂੰ ਆ ਸਕਦਾ।
'ਜੀਵਨ' ਹੋਣ ਅਣਹੋਣੀਆਂ ਸਭ ਗੱਲਾਂ, ਬਿਸ਼ਨ ਸਿੰਘ ਨਹੀਂ ਧਰਮ ਭੁਲ੍ਹਾ ਸਕਦਾ।

## ਬਿਸ਼ਨ ਸਿੰਘ ਦੀ ਸ਼ਹੀਦੀ

### ਤਰਨਾ ਛੰਦ

ਗੁਰਸਿਖ ਸੁਣ ਕੇ ਕਾਨ ਗੁਰ ਕੀ ਨਿੰਦਾ ਨਾਹਿ ਜਰੇ।
ਰਹਿਤਨਾਮੇ ਵਿਚ ਲਿਖਿਆ ਭੇਟਾ ਸਿਰ ਕਿਰਪਾਨ ਕਰ।
ਬਿਸ਼ਨ ਸਿੰਘ ਦਾ ਮਾਨੋ, ਏਹੋ ਅਸਲ ਨਿਸ਼ਾਨਾ ਏ।
ਵੇਖ ਅਦੁੱਤੀ ਸ਼ਹੀਦੀ ਹੋਇਆ ਦੰਗ ਜ਼ਾਮਨਾ ਏ।

ਜਦ ਕਾਵਨ ਬੇਹੂਦਾ ਬੋਲਣ ਬਦ-ਜ਼ੁਬਾਨ ਲੱਗਾ।
ਭਰ ਆਇਆ ਫਿਰ ਜੋਸ਼ ਤੇ ਖ਼ੂਨ ਉਬਾਲੇ ਖਾਨ ਲੱਗਾ।
ਝਪਟ ਪਿਆ ਕਾਵਨ ਤੇ ਉੱਤੇ ਲਾ ਕੇ ਤਾਨਾਂ ਏ।
ਵੇਖ ਅਦੁੱਤੀ ਸ਼ਹੀਦੀ..................................।

ਮਾਰ ਕੇ ਪੰਜਾ ਕਾਵਨ ਨੂੰ ਦਾੜ੍ਹੀ ਤੋਂ ਪਕੜ ਲਿਆ।
ਇੱਕੋ ਹੱਲੇ ਨਾਲ ਸ਼ੇਰ ਨੇ ਹਾਥੀ ਜਕੜ ਲਿਆ।
ਸੁੱਟ ਲਿਆ ਧਰਤੀ ਦੇ ਉੱਤੇ ਤੋੜ ਗੁਮਾਨਾ ਏ।
ਵੇਖ ਅਦੁੱਤੀ ਸ਼ਹੀਦੀ..............................।

ਬੈਠ ਕੇ ਛਾਤੀ ਉੱਤੇ ਏਦਾਂ ਗਰਜ ਸੁਣਾਇਆ ਏ।
ਬਦ-ਜ਼ੁਬਾਨ ਬੇਹੂਦੇ ਤੈਨੂੰ ਕਾਲ ਬੁਲਾਇਆ ਏ।
ਦੋਜ਼ਖ ਵਿਚ ਪੁਚਾਵਾਂ ਤੇਰੇ ਕੱਢ ਪਰਾਨਾ ਏ।
ਵੇਖ ਅਦੁੱਤੀ ਸ਼ਹੀਦੀ............................।

ਖੜੇ ਸੰਤਰੀ ਕੋਲ ਵੇਖ ਕੇ ਕਹਿਰ ਕਮਾ ਦਿੱਤਾ।
ਕੱਢ ਕਟਾਰ ਮਾਸੂਮ ਦੇ ਉਤੇ ਵਾਰ ਚਲਾ ਦਿੱਤਾ।
ਕੀਤਾ ਧੜ ਤੋਂ ਵੱਖ ਚਲਾ ਕੇ ਸਿਰ ਕਿਰਪਾਨਾਂ ਏ।
ਵੇਖ ਅਦੁੱਤੀ ਸ਼ਹੀਦੀ.............................।

ਹੋਇਆ ਚਾਨਣ ਬਿਜਲੀ ਦਾ ਪੈਂਦਾ ਚਮਕਾਰਾ ਏ।
ਇਕੋ ਵਾਰੀ ਫੇਰ ਹੋ ਗਿਆ ਧੰਧੂਕਾਰਾ ਏ।
ਸਹਿ ਨਾ ਸਕਿਆ ਜ਼ੁਲਮ ਵੇਖ ਕੇ ਛਪਿਆ ਭਾਨਾ ਏ।
ਵੇਖ ਅਦੁੱਤੀ ਸ਼ਹੀਦੀ...............................।

ਵੇਖ ਔਲਾਦਾਂ ਵਾਲੀ ਦੁਨੀਆਂ ਧਾਹਾਂ ਮਾਰ ਉਠੀ।
ਸਾਮਰਾਜ ਦਾ ਬੇੜਾ ਗਰਕੇ ਇੰਝ ਪੁਕਾਰ ਉਠੀ।
ਰੋਏ ਚੌਦਾਂ ਲੋਕ ਕੰਬਿਆ ਜ਼ਿਮੀਂ ਅਸਮਾਨਾਂ ਏ।
ਵੇਖ ਅਦੁੱਤੀ ਸ਼ਹੀਦੀ............................।

ਪੱਥਰ ਹਿਰਦੇ ਮੋਮ ਵਾਂਗ ਢਲ ਢਲ ਕੇ ਵਹਿਣ ਲੱਗੇ।
ਉਠ ਵਰੋਲੇ ਧਰਤੀ ਉਤੋਂ ਅੰਬਰ ਖਹਿਣ ਲੱਗੇ।
ਤੁਰ ਗਏ ਧਾਹਾਂ ਮਾਰ ਕੇ ਬੱਚਾ ਬੁੱਢਾ ਦਾਨਾਂ ਏ।
ਵੇਖ ਅਦੁੱਤੀ ਸ਼ਹੀਦੀ............................।

ਹੋ ਕੇ ਰੂਹ ਅਜ਼ਾਦ, ਗੁਰ ਕੀ ਪੁਰੀ ਸੁਧਾਰ ਗਈ।
ਭਵ-ਸਾਗਰ ਕੇ ਦੁਖਾਂ ਤਾਈਂ ਤਰ ਕੇ ਪਾਰ ਗਈ।
ਨਾਵੇਂ ਗੁਰੂ ਦੀ ਗੋਦ ਵਿਚ ਜਾ ਲਿਆ ਟਿਕਾਨਾਂ ਏ।
ਵੇਖ ਅਦੁੱਤੀ ਸ਼ਹੀਦੀ.................................।

ਪੰਜ ਮਾਘ ਤੇ ਦਿਵਸ ਜਨਵਰੀ, ਗਿਆ ਸਤ੍ਹਾਰਾਂ ਸੀ।
'ਜੀਵਨ ਸਿੰਘਾ' ਜ਼ੁਲਮ ਦੀਆਂ, ਜਦ ਹੋਈਆਂ ਕਾਰਾਂ ਸੀ।
ਅਗਲੇ ਦਿਨ ਜੋ ਹੋਇਆ, ਕਹਿੰਦੇ ਕਹਿਰ ਮਹਾਨਾਂ ਏ।
ਵੇਖ ਅਦੁੱਤੀ ਸ਼ਹੀਦੀ........................................।

## ਬਾਕੀ ਸਿੰਘਾਂ ਦੀ ਸ਼ਹੀਦੀ

### ਦਵੱਈਆ

ਛੇਵਾਂ ਦਿਵਸ ਕਹਿਰ ਦਾ ਚੜ੍ਹਿਆ, ਹਾਈ ਕਮਿਸ਼ਨਰ ਆਇਆ।
ਕਹਿਣ ਕਥਨ ਤੋਂ ਬਾਹਰਾ ਯਾਰੋ, ਜੋ ਉਸ ਕਹਿਰ ਕਮਾਇਆ।
ਨਸ਼ੇ ਹਕੂਮਤ ਦੇ ਵਿਚ ਆ ਕੇ, ਫਰਜ਼ ਭੁਲਾ ਇਨਸਾਨੀ।
ਜਦ ਤੱਕ ਸੂਰਜ ਚੰਦ ਰਹਿਣਗੇ, ਰਹੂਗੀ ਅਮਰ ਨਿਸ਼ਾਨੀ।

ਦੇ ਕੇ ਹੁਕਮ ਸਿਪਾਹੀਆਂ ਤਾਈਂ, ਸਿੰਘਾਂ ਨੂੰ ਮੰਗਵਾਇਆ।
ਚਾੜ੍ਹ ਦਿਓ ਫਾਂਸੀ ਦੇ ਉੱਤੇ, ਜ਼ਾਲਮ ਆਖ ਸੁਣਾਇਆ।
ਕਾਵਨ ਦੀਆਂ ਕਰਤੂਤਾਂ ਉੱਤੇ, ਫੇਰਨ ਲੱਗਾ ਪਾਣੀ।
ਜਦ ਤਕ ਸੂਰਜ ਚੰਨ ਰਹਿਣਗੇ.............................।

ਲੋਹੇ ਨੂੰ ਲੋਹਾ ਕਟਦਾ ਯਾਰੋ, ਪਾਪ ਨੂੰ ਪਾਪ ਲੁਕਾਏ।
ਉਸਦਾ ਜਦੋਂ ਨਤੀਜਾ ਨਿਕਲੇ, ਫਿਰ ਬੰਦਾ ਪਛਤਾਏ।
ਮਥੇ ਜਾਣ ਨਰਕ ਵਿਚ ਪਾਪੀ, ਫਿਰਦੀ ਜਾਵੇ ਮਧਾਨੀ।
ਜਦ ਤਕ ਸੂਰਜ ਚੰਨ ਰਹਿਣਗੇ..............................।

ਰੇਸ਼ਮ ਦੇ ਰੱਸੇ ਵਟਵਾਕੇ, ਤੁਰਤ ਤਿਆਰ ਕਰਾਏ।
ਕਰਕੇ ਫੇਰ ਇਕੱਠੀ ਦੁਨੀਆਂ, ਬਿਰਛਾ ਨਾਲ ਬੰਨ੍ਹਾਏ।
ਕਹਿਣ ਲਗੇ ਨਹੀਂ ਕਰ ਸਕਦਾ, ਕੋਈ ਸਿਘਾਂ ਜਿਹੀ ਕੁਰਬਾਨੀ।
ਜਦ ਤਕ ਸੂਰਜ ਚੰਨ ਰਹਿਣਗੇ...............................।

ਬਾਣੀ ਪੜ੍ਹ ਅਰਦਾਸਾ ਕਰਕੇ, ਛੱਡਿਆ ਇਕ ਜੈਕਾਰਾ।
ਦੁਨੀਆਂ ਵਿਚ ਸਨਾਟਾ ਛਾਇਆ, ਡਿੱਠਾ ਅਜ਼ਬ ਨਜ਼ਾਰਾ।
ਕਲਗੀਧਰ ਦੇ ਆਏ ਦੁਲਾਰੇ, ਪੜ੍ਹਦੇ ਗੁਰੂ ਦੀ ਬਾਣੀ।
ਜਦ ਤਕ ਸੂਰਜ ਚੰਨ ਰਹਿਣਗੇ,............................।

ਚੜ੍ਹ ਫਾਂਸੀ ਦੇ ਤਖਤੇ ਉਤੇ, ਗੀਤ ਵਤਨ ਦੇ ਗਾਵਣ।
ਸਾਵਣ ਮਾਂਹ ਵਿਚ ਜਿਉਂ ਮੁਟਿਆਰਾਂ, ਰਲ ਕੇ ਪੀਂਘਾ ਪਾਵਣ।
ਚੜ੍ਹਦੇ ਜਿਵੇਂ ਜਨੇਤ ਗੱਬਰੂ, ਫਿਰ ਗਈ ਡਲ੍ਹਕ ਰੂਹਾਨੀ।
ਜਦ ਤਕ ਸੂਰਜ ਚੰਨ ਰਹਿਣਗੇ..........................।

ਖਿੜੇ ਮੱਥੇ ਇਉਂ ਸੰਤ ਸਿਪਾਹੀਆਂ, ਰੱਸੇ ਗਲਾਂ 'ਚ ਪਾਏ।
ਸ਼ਾਦੀ ਵੇਲੇ ਗੰਢ ਚਿਤਾਵੇ, ਮਾਨੋਂ ਜਿਵੇਂ ਕਰਾਏ।
ਖੂਨ ਦੀ ਮਹਿੰਦੀ ਲਾ ਕੇ ਹੱਥੀਂ, ਮੌਤ ਬਣੀ ਹੈ ਰਾਣੀ।
ਜਦ ਤਕ ਸੂਰਜ ਚੰਨ ਰਹਿਣਗੇ ........................।

ਲੈ ਕੇ ਝੂਟੇ ਸੱਚੀਆਂ ਰੂਹਾਂ, ਜਦੋਂ ਤਿਆਰੇ ਕਰ ਲਏ।
ਵੇਖਣ ਵਾਲੀ ਦੁਨੀਆਂ ਨੇ ਤਾਂ, ਹੱਥ ਅੱਖਾਂ ਤੇ ਧਰ ਲਏ।
ਨਦੀਆਂ ਨਾਲੇ ਸਾਗਰ ਸਾਰੇ, ਹੋ ਗਏ ਸੁੰਨ ਸਮਾਨੀ।
ਜਦ ਤਕ ਸੂਰਜ ਚੰਨ ਰਹਿਣਗੇ................।

ਫੋੜ ਠੀਕਰਾ ਸਿਰ ਜ਼ਾਲਮ ਦੇ, ਜਾਂ ਗੁਰਧਾਮ ਸਿਧਾਏ।
ਸਭ ਗੁਰੂਆਂ ਨੇ ਆਦਰ ਦਿੱਤੇ, ਘੁੱਟ ਘੁੱਟ ਛਾਤੀ ਲਾਏ।
ਪਰ ਉਹ ਲਾ ਗਏ ਅੱਗ ਅਨੋਖੀ, ਬੁਝਦੀ ਨਹੀਂ ਬੁਝਾਨੀ।
ਜਦ ਤਕ ਸੂਰਜ ਚੰਨ ਰਹਿਣਗੇ.......................।

ਚਮਕ ਰਹੇ ਨੇ ਦੁਨੀਆਂ ਉੱਤੇ, ਚਾਨਣ ਜਿਵੇਂ ਮੁਨਾਰੇ।
ਜਿਹਨਾਂ ਮਹਿਲ ਅਜ਼ਾਦੀ ਵਾਲੇ, ਪਾ ਕੇ ਖੂਨ ਉਸਾਰੇ।
ਹੈ ਇਤਿਹਾਸਿਕ ਪੂਜਨ ਵਾਲੀ, ਖੂਨੀ ਇਹ ਕਹਾਣੀ।
ਜਦ ਤਕ ਸੂਰਜ ਚੰਨ ਰਹਿਣਗੇ........................।

ਮੁਰਦੇ ਉਹ ਇਨਸਾਨ ਪਛਾਣੋਂ, ਜੋ ਮਰਨੋਂ ਨੇ ਡਰਦੇ।
ਮੌਤ ਉਹਨਾਂ ਨੂੰ ਦਏ ਜਿੰਦਗੀ, ਜੋ ਹੱਸ ਹੱਸ ਕੇ ਮਰਦੇ।
ਦੁਨੀਆਂ ਨਾਲੋਂ ਉੱਚੇ ਹੁੰਦੇ, ਤਾਰੇ ਜਿਉਂ ਅਸਮਾਨੀਂ।
ਜਦ ਤਕ ਸੂਰਜ ਚੰਨ ਰਹਿਣਗੇ....................।

'ਜੀਵਨ ਸਿੰਘ' ਕਵੀਸ਼ਰ ਗੁਰ ਜੀ, ਸੀਸ ਨਿਵਾਉਂਦਾ ਚਰਨੀਂ।
ਵਰਨੀ ਕਥਾ ਸ਼ਹੀਦਾਂ ਦੀ ਜੋ, ਦੁੱਖ ਦਲਿੱਦਰ ਹਰਨੀਂ।
ਵਰ ਕਵਿਤਾ ਦਾ ਦਿਉ ਦਾਸ ਨੂੰ, ਜਿਚਰ ਹੈ ਜ਼ਿੰਦਗਾਨੀ।
ਜਦ ਤਕ ਸੂਰਜ ਚੰਨ ਰਹਿਣਗੇ.........................।

**************

## ਬੰਦਨਾ

### ਕੋਰੜਾ

ਗਊ ਤੇ ਗਰੀਬ ਦਾ ਸਦਾ ਸਹਾਈ ਏ, ਜ਼ਾਲਮਾਂ ਦੇ ਰਾਜ ਦੀ ਸਫ਼ਾ ਉਡਾਈ ਏ।
ਨਾਨਕ ਦੇ ਰੂਪ ਬਾਹਰਵੇਂ ਔਤਾਰ ਨੂੰ, ਬੰਦਨਾ ਮੈ ਕਰਾਂ ਚੀਨੀ ਅਸਵਾਰ ਨੂੰ।

ਗੰਗਾ ਤੋਂ ਪੁਨੀਤ ਜਿਸਦੇ ਚਰਨ ਆ, ਬੇੜੇ ਪਾਰ ਹੁੰਦੇ ਆਉਂਦਾ ਜੋ ਸ਼ਰਨ ਆ।
ਚੁਰਾਸੀ ਲੱਖ ਜੂਨ ਦੇ ਉਤਾਰੇ ਭਾਰ ਨੂੰ, ਬੰਦਨਾ ਮੈ ਕਰਾਂ.........................।

ਚਰਨਾਂ ਚ ਚਾਰੇ ਮੁਕਤੀਆਂ ਨੇ ਰਹਿੰਦੀਆਂ, ਖੱਬੇ ਅਤੇ ਸੱਜੇ ਰਿਧਾਂ ਸਿਧਾਂ ਬਹਿੰਦੀਆਂ।
ਹਿਰਦੇ ਚ ਜਗਾ ਦਿਤੀ ਸੋ ਪਿਆਰ ਨੂੰ, ਬੰਦਨਾ ਮੈ ਕਰਾਂ .........................।

ਭਗਤੀ ਤੇ ਬੀਰਤਾ ਸਦਾ ਨਿਊਂਦੀਆਂ, ਕਰ ਕੇ ਦਰਸ ਦੋਵੇਂ ਨੇ ਜਿਊਂਦੀਆਂ।
ਜਤ ਸਤ ਜਾਂਵਦਾ ਏ ਬਲਿਹਾਰ ਨੂੰ, ਬੰਦਨਾ ਮੈ ਕਰਾਂ.....................।

ਜਿਹਦੇ ਦਰਬਾਰ ਦਾ ਦਰਸ ਪਾਇਕੇ, ਰਾਜਿਆਂ ਦੇ ਝੁਕ ਜਾਂਦੇ ਸੀਸ ਆਇਕੇ।
ਨੇਤ੍ਰਾਂ ਦੇ ਕੌਣ ਝੱਲ ਸਕੇ ਵਾਰ ਨੂੰ, ਬੰਦਨਾ ਮੈ ਕਰਾਂ ...........................।

ਸੁੱਕਾ ਹੋਇਆ ਬਾਗ ਸਿਖੀ ਦਾ ਸੰਭਾਲਿਆ, ਨਾਮ ਰੂਪੀ ਪਾਣੀ ਪਾਇਕੇ ਤੇ ਪਾਲਿਆ।
ਹਰਾ ਭਰਾ ਕੀਤਾ ਫੇਰ ਗੁਲਝਾਰ ਨੂੰ, ਬੰਦਨਾ ਮੈ ਕਰਾਂ............................।

ਗੰਗਾ ਉਤੇ ਸਾਬੋ ਦਾ ਸਿਦਕ ਹਾੜਿਆ, ਵਾਂਗ ਪ੍ਰਹਿਲਾਦ ਨਾ ਚਿਖਾ ਨੇ ਸਾੜਿਆ।
ਕੌਤਕ ਵਿਖਾਏ ਕਈ ਨਰ ਨਾਰ ਨੂੰ, ਬੰਦਨਾ ਮੈ ਕਰਾਂ ............................।

ਜਿਹਦੇ ਹਿਰਦੇ ’ਚ ਮਾੜਿਆਂ ਲਈ ਥਾਨ ਹੈ, ਰਾਜਾ ਤੇ ਕੰਗਾਲ ਇਕੋ ਹੀ ਸਮਾਨ ਹੈ।
ਏਕਤਾ ਦੀ ਜਾਚ ਦੱਸੀ ਸੰਸਾਰ ਨੂੰ, ਬੰਦਨਾ ਮੈ ਕਰਾਂ..............................।

ਮਾਨਾਂਵਾਲੇ ਹੋਲੇ ਤੇ ਕੀਤੀ ਕਮਾਲ ਆ, ਲਾਇਕੇ ਚਰਨ ਮੁੰਡੇ ਨੂੰ ਜਿਵਾਲਿਆ।
ਸੰਗਤਾਂ ਉਚਾਰਿਆ ਸੀ ਜੈ ਜੈ ਕਾਰ ਨੂੰ, ਬੰਦਨਾ ਮੈ ਕਰਾਂ .............................।

ਰਾਏ ਸਿੰਘ ਬੀਆਬਾਨ ’ਚ ਪੁਕਾਰਿਆ, ਪਲਾਂ ਵਿਚ ਓਸਦੀ ਆ ਲੀਤੀ ਸਾਰ ਆ।
ਜੂਨੀ ਕੱਟ ਕੀਤਾ ਸ਼ੇਰ ਦੇ ਸੰਘਾਰ ਨੂੰ, ਬੰਦਨਾ ਮੈ ਕਰਾਂ ..............................।

ਚੋਜੀ ਪਾਤਸ਼ਾਹ ਨੇ ਚੋਜ ਵਰਤਾਇਆ ਸੀ, ਬੁਚੜਾਂ ਦਾ ਨਾਸ ਸਿੰਘਾ ਤੋਂ ਕਰਾਇਆ ਸੀ।
ਧਰਤੀ ਤੋਂ ਪਾਪਾਂ ਦੇ ਉਠਾਏ ਭਾਰ ਨੂੰ, ਬੰਦਨਾ ਮੈ ਕਰਾਂ................................।

ਵੱਲ ਪ੍ਰਦੇਸ ਕੀਤੀਆਂ ਤਿਆਰੀਆਂ, ਓਸ ਵੇਲੇ ਭੁਬਾਂ ਸੰਗਤਾਂ ਨੇ ਮਾਰੀਆਂ।
ਆਖਿਆ ਸੀ ਆਣ ਕੇ ਲਵਾਂਗਾ ਸਾਰ ਨੂੰ, ਬੰਦਨਾ ਮੈ ਕਰਾਂ.......................।

ਅੱਕ ਗਈਆਂ ਅੱਖਾਂ ਰਸਤਾ ਤਕਾਂਦੀਆਂ, ਬ੍ਰਿਹੋਂ 'ਚ ਰੂਹਾਂ ਮਰਦੀਆਂ ਨੇ ਜਾਂਦੀਆਂ।
ਮੋਇਆਂ ਤਾਂਈ ਹੋਰ ਮਾਰੋ ਨਾ ਕਟਾਰ ਨੂੰ, ਬੰਦਨਾ ਮੈ ਕਰਾਂ ................................।

ਪੂਰਾ ਕਰੋ ਕੀਤਾ ਇਕਰਾਰ ਮੋੜੇ ਦਾ, ਝੱਲਿਆ ਨਈਂ ਜਾਂਦਾ ਸੱਲ ਇਹ ਵਿਛੋੜੇ ਦਾ।
'ਜਿਉਣ ਸਿੰਘ' ਤਾਂਈ ਦਿਓ ਆ ਦੀਦਾਰ ਨੂੰ, ਬੰਦਨਾ ਮੈ ਕਰਾਂ..........................।

********************

## ਪ੍ਰਸੰਗ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਦੇਸ਼ ਗਮਨ

17 ਜਨਵਰੀ 1872 ਈ ਨੂੰ ਮਲੇਰ ਕੋਟਲੇ ਦੇ ਰੱਕੜ ਵਿਚ 50 ਸਿੰਘਾ ਨੂੰ ਤੋਪਾਂ ਨਾਲ ਉਡਾ ਕੇ ਸ਼ਹੀਦ ਕੀਤਾ ਗਿਆ। 18 ਜਨਵਰੀ ਨੂੰ ਲਧਿਆਣੇ ਦਾ ਕਮੀਸ਼ਨਰ ਮਲੇਰ ਕੋਟਲੇ ਆਇਆ। ਕਾਵਨ ਦੀ ਕਾਲੀ ਕਰਤੂਤ ਵੇਖੀ। ਪਰ ਸਜ਼ਾ ਦੇਣ ਦੀ ਥਾਂ ਕਾਵਣ ਦੀ ਕਰਤੂਤ ਛੁਪਾਉਣ ਲਈ 16 ਹੋਰ ਸਿੰਘਾ ਨੂੰ ਫਾਂਸੀ ਦੇ ਦਿੱਤੀ। ਇਸੇ ਹੀ ਦਿਨ ਕਰਨਲ ਬੇਲੀ ਫੌਜੀ ਦਸਤਾ ਲੈ ਸ੍ਰੀ ਭੈਣੀ ਸਾਹਿਬ ਆਇਆ। ਸਾਰੇ ਗੁਰਦੁਆਰੇ ਦੀ ਤਲਾਸ਼ੀ ਹੋਈ। ਸਰਫਰਾਜ ਅਲੀ ਖਾਂ ਦਰੋਗਾ ਸਾਹਨੇਵਾਲ ਵਾਲਾ ਅਇਆ ਉਸਨੇ ਸਤਿਗੁਰੂ ਜੀ ਨੂੰ ਕਮੀਸ਼ਨਰ ਦਾ ਹੁਕਮ ਸੁਣਾਇਆ। ਤੁਸੀਂ ਹੁਣੇ ਤਿਆਰੀ ਕਰੋ ਲੁਧਿਆਣੇ ਚੱਲਣਾ ਹੈ। ਸਤਿਗੁਰੂ ਜੀ ਸੰਗਤਾਂ ਨੂੰ ਕਿਹਾ 'ਸਾਧ ਸੰਗਤ ਜੀ ਸਮਾਂ ਆ ਗਿਆ ਹੈ, ਅਸਾਂ ਨੇ ਪ੍ਰਦੇਸ ਜਾਣਾ ਹੈ'। ਗੱਡਾ ਤਿਆਰ ਕੀਤਾ ਗਿਆ। ਸਿਰ ਤੇ ਕਾਲੀ ਕੰਬਲੀ ਦੀ ਬੁੱਕਲ ਮਾਰ ਲਈ। ਸੰਗਤ ਵਰਲਾਪ ਕਰਨ ਲੱਗੀ। ਬਾਬਾ ਬੁੱਧ ਸਿੰਘ ਜੀ ਨੇ ਅਰਜ਼ ਕੀਤੀ ਪਾਤਸ਼ਾਹ ਤੁਹਾਡੀ ਜਗਾ ਮੈਂ ਚਲੇ ਜਾਨਾਂ। ਸਤਿਗੁਰੂ ਜੀ ਆਖਿਆ "ਭਾਈ ਇਹ ਕੰਮ ਮੇਰੇ ਜਾਣ ਦਾ ਹੀ ਹੈ।" ਗੱਡੇ ਤੇ ਸਵਾਰ ਹੋ ਲੁਧਿਆਣੇ ਪੁੱਜੇ। ਅਗਲੇ ਦਿਨ ਸਵੇਰੇ ਚਾਰ ਵਜੇ ਸਪੈਸ਼ਲ ਟਰੇਨ ਰਾਂਹੀ ਸੂਬੇ ਸਾਥੀਆਂ ਸਮੇਤ ਸਤਿਗੁਰੂ ਜੀ ਇਲਾਹਾਬਾਦ ਪਹੁੰਚੇ। ਇਥੇ ਨਾਮ ਬਾਣੀ ਦਾ ਪ੍ਰਵਾਹ ਚੱਲਿਆ। ਸਰਦਾਰ ਮੰਗਲ ਸਿੰਘ ਬਿਸ਼ਨਪੁਰੀਆ ਵੀ ਨਾਲ ਸੀ। ਇਸਦਾ ਮਨ ਡੋਲ ਗਿਆ। ਸਤਿਗੁਰੂ ਜੀ ਨੂੰ ਜਦੋਂ ਪਤਾ ਲੱਗਾ ਤਾਂ ਬਚਨ ਕੀਤਾ 'ਮੰਗਲ ਸਿੰਘਾ ਅੱਠਵੇਂ ਰੋਜ ਨੂੰ ਘਰ ਪਹੁੰਚ ਜਾਵੇਗਾ'।ਮੰਗਲ ਸਿੰਘ ਰਿਹਾ ਹੋ ਅੱਠਵੇਂ ਦਿਨ ਘਰ ਪੁੱਜਾ। ਕਰੀਬ ਢਾਈ ਮਹੀਨੇ ਬਾਅਦ ਸਤਿਗੁਰੂ ਜੀ ਅਤੇ ਸੇਵਕ ਨਾਨੂੰ ਸਿੰਘ ਨੂੰ ਰੰਗੂਨ ਭੇਜ ਦਿਤਾ ਗਿਆ। ਬਾਕੀ ਸੂਬੇ ਸਹਿਬਾਨਾਂ ਨੂੰ ਵੀ ਅਲੱਗ-ਅਲੱਗ ਥਾਵਾਂ 'ਤੇ ਨਜ਼ਰਬੰਦ ਕੀਤਾ ਗਿਆ।

## ਸਤਿਗੁਰੂ ਜੀ ਨੇ ਗੱਡੇ ਤੇ ਬੈਠਕੇ ਜਾਣ ਦੀ ਤਿਆਰੀ ਕਰਨੀ

### ਕਾਫ਼ੀ

ਕਰਤਾ ਹਰਤਾ ਕੁਲ ਦੁਨੀਆਂ ਦਾ, ਅੱਜ ਭਾਣਾ ਕੀ ਵਰਤਾਉਣ ਲੱਗਾ।
ਲਾਹ ਰੇਸ਼ਮ ਦਾ ਚੋਗਾ ਯਾਰੋ, ਕਾਲੀ ਕੰਬਲੀ ਪਾਉਣ ਲੱਗਾ।
ਚੀਨੀ ਸੁਰਖੀ ਚੰਬੀ ਨੂੰ, ਭਾਈ ਵਿੱਚ ਤਬੇਲੇ ਰਹਿਣ ਦਿਓ।
ਏਸ ਅਨੋਖੇ ਪਾਂਧੀ ਨੂੰ ਅੱਜ, ਪੰਧ ਅਨੋਖੇ ਪੈਣ ਦਿਓ।
ਹੋਇਆ ਹੁਕਮ ਸ੍ਰੀ ਮੁਖ ਵਾਕੋਂ, ਗੱਡਾ ਤੁਰਤ ਤਿਆਰ ਕਰੋ।
ਇਸ ਜਾਣਾ ਹੈ ਵਾਟ ਦੁਰਾਡੀ, ਦੇਰੀ ਮੂਲ ਨਾ ਯਾਰ ਕਰੋ।
ਖਬਰੇ ਇਸਦੀ ਨਈਆ ਦਾ ਹੈ, ਕਿਤਨੀ ਦੂਰ ਕਿਨਾਰਾ ਏ।
ਵਰਨ ਅਜ਼ਾਦੀ ਦੇਸ਼ ਦੀ ਖਾਤਰ, ਤੁਰਿਆ ਦੇਸ਼ ਦੁਲਾਰਾ ਏ।

ਜਿਸ ਵੇਲੇ ਪ੍ਰੀਤਮ ਨੇ ਕਰ ਲਈ, ਗੱਡੇ ਦੀ ਅਸਵਾਰੀ ਏ।
ਉਸੇ ਵੇਲੇ ਸੰਗਤ ਦੇ ਵਿੱਚ, ਮੱਚੀ ਹਾਹਾਕਾਰੀ ਏ ।
ਤੁਰ ਚੱਲੇ ਹੋ ਕਿਦਰ ਦਾਤਾ, ਪ੍ਰੇਮ ਦੀ ਫਾਹੀ ਪਾਕੇ ਤੇ।
ਏਸ ਵਿਛੋੜੇ ਦੇ ਵਿੱਚ ਸੰਗਤ, ਮਰ ਜਾਸੀ ਕੁਰਲਾਕੇ ਤੇ।
ਤੀਰ ਵਿਛੋੜੇ ਦੇ ਸਤਿਗੁਰ ਜੀ, ਸੀਨੇ ਸਹਿਣ ਨਾਂ ਜੋਗੇ ਆ।
ਦਿਲ ਦੀ ਹਾਲਤ ਦਿਲ ਹੀ ਜਾਣੇ, ਮੁਖੜੇ ਕਹਿਣ ਨਾ ਜੋਗੇ ਆ।
ਕਪੜੇ ਪਾੜ ਜਿਮੀ ਤੇ ਲੇਟਣ, ਕਰਦੇ ਹਾਲ ਪੁਕਾਰਾ ਏ।
ਵਰਨ ਅਜ਼ਾਦੀ ਦੇਸ਼ ਦੀ ਖਾਤਰ, ਤੁਰਿਆ ਦੇਸ਼ ਦੁਲਾਰਾ ਏ।

ਜਾਣੇ ਕਿਹੜਾ ਪੀੜ ਪਰਾਈ, ਜਿਸ ਲੱਗੀ ਸੋ ਜਾਣੇ ਆ।
ਦੁਨੀਆਂ ਵਾਲੇ ਸਮਝ ਨਾ ਸਕਦੇ, ਭੋਲੇ ਵੈਦ ਅੰਜਾਨੇ ਆ।
ਵਿੱਚ ਬਰੇਤੇ ਜਿਵੇਂ ਮਛਲੀਆਂ,ਜਿੰਦੜੀ ਨੂੰ ਤੜਫਾਵਾਂਗੇ।
ਇਕ ਤੁਸਾਂ ਦੇ ਦਰਸ਼ਨ ਬਾਝੋ, ਸਹਿਕ ਸਹਿਕ ਮਰ ਜਾਵਾਂਗੇ।
ਨਾ ਜਾਵੋ ਨਾ ਜਾਵੋ ਪ੍ਰੀਤਮ, ਹਰ ਹਿਰਦੇ ਚੋਂ ਹੂਕ ਉਠੇ ।
ਪਾਟ ਜਾਵੇ ਦਿਲ ਅੰਬਰ ਦਾ ਵੀ, ਜਾਂ ਦੁਖਦਾਈ ਕੂਕ ਉਠੇ।
ਸੀਨੇ ਚੀਰ ਦੋਫਾੜ ਕਰ ਗਿਆ, ਪ੍ਰੇਮ ਖੰਡਾ ਦੋਧਾਰਾ ਏ।
ਵਰਨ ਅਜ਼ਾਦੀ ਦੇਸ਼ ਦੀ ਖਾਤਰ, ਤੁਰਿਆ ਦੇਸ਼ ਦੁਲਾਰਾ ਏ।

ਬਿਰਹੋਂ ਦੀ ਅਗਨੀ ਦੇ ਮਨ ਨੂੰ, ਜਦੋਂ ਅਝੁੰਬੇ ਪੈਂਦੇ ਆ।
ਵਾਂਗ ਪਤੰਗਿਆ ਚਰਨਾਂ ਉੱਤੇ, ਆ ਮਸਤਾਨੇ ਢਹਿੰਦੇ ਆ।
ਰੋ ਰੋ ਕੇ ਸਾਰੀ ਸੰਗਤ ਨੇ, ਜਿਮੀ ਅਕਾਸ਼ ਰੁਆ ਦਿੱਤਾ।
ਕੋਨਾ ਕੋਨਾ ਬ੍ਰਹਮੰਡਾ ਦਾ, ਭੁੱਬਾਂ ਮਾਰ ਕੰਬਾ ਦਿੱਤਾ।
ਇਸ ਹਾਲਤ ਵਿੱਚ ਬੇਸੁੱਧ ਹੋਕੇ, ਧਰਤੀ ਤੇ ਡਿੱਗ ਪੈਂਦੇ ਆ।
ਆਉਂਦੀ ਹੋਸ਼ ਜਦੋਂ ਨੇ ਉਠਦੇ, ਫੇਰ ਜੁਬਾਨੋ ਕਹਿੰਦੇ ਆ।
ਸਾੜ ਦਿਆਂਗੇ ਜੁਲਮ ਰਾਜ ਨੂੰ, ਮਾਰ ਵਿਯੋਗੀ ਨਾਹਰਾ ਏ।
ਵਰਨ ਅਜ਼ਾਦੀ ਦੇਸ਼ ਦੀ ਖਾਤਰ, ਤੁਰਿਆ ਦੇਸ਼ ਦੁਲਾਰਾ ਏ।

ਦੀਨ ਦੁਨੀ ਦਾ ਥੰਮ ਪਿਆਰਾ, ਜਰਾ ਜਿੰਨਾ ਘਬਰਾਇਆ ਨਹੀਂ।
ਹੰਸੂ ਹੰਸੂ ਸੀ ਕਰਦਾ ਚਿਹਰਾ, ਵਿੱਚ ਗਮੀ ਦੇ ਆਇਆ ਨਹੀਂ।
ਸੰਗਤ ਤਾਂਈ ਦਿਲਾਸਾ ਦੇਂਦੇ, ਇਹ ਕਰਤਾਰ ਦਾ ਭਾਣਾ ਏ।
ਭਾਣਾ ਮੰਨ ਉਸਦਾ ਭਾਈਓ, ਮੈਂ ਪ੍ਰਦੇਸੀ ਜਾਣਾ ਏ।

ਜਾਣਾ ਵੀ ਐਂਵੇ ਨੀ ਸਿੰਘੋ, ਜਾਣਾ ਏ ਧਰਮ ਚਲਾਵਣ ਨੂੰ।
ਧਰਮ ਚਲਾਵਣ ਸੰਤ ਉਬਾਰਨ, ਦੁਸ਼ਟਾਂ ਮੂਲ ਉਖਾੜਨ ਨੂੰ।
ਦੇਸ਼ ਅਜਾਦੀ ਧਰਮ ਅਸਾਂ ਨੂੰ, ਜਾਨੋ ਵੱਧ ਪਿਆਰਾ ਏ।
ਵਰਨ ਅਜ਼ਾਦੀ ਦੇਸ਼ ਦੀ ਖਾਤਰ, ਤੁਰਿਆ ਦੇਸ਼ ਦੁਲਾਰਾ ਏ।

ਏਹ ਉਹ ਹੈ ਜਿਸ ਧਰਮ ਦੀ ਖਾਤਰ, ਪਿਤਾ ਨੂੰ ਭੇਟ ਚੜਾਇਆ ਸੀ।
ਏਹ ਉਹ ਹੈ ਜਿਸ ਮਾਲ ਖਜਾਨਾ, ਸਤਿਲੁਜ ਵਿੱਚ ਸੁਟਾਇਆ ਸੀ।
ਏਹ ਉਹ ਹੈ ਜਿਸ ਪੰਥ ਪਿਆਰਾ, ਸਰਸਾ ਵਿੱਚ ਰੁੜਾਇਆ ਸੀ।
ਏਹ ਉਹ ਹੈ ਜਿਸ ਮਾਛੀਵਾੜੇ, ਕਾਹੀ ਦਾ ਲੇਫ ਵਛਾਇਆ ਸੀ।
ਏਹ ਉਹ ਹੈ ਜਿਸ ਜਿਗਰ ਟੋਟੇ, ਵਿੱਚ ਚਮਕੋਰ ਕੁਹਾਏ ਸੀ।
ਏਹ ਉਹ ਹੈ ਜਿਸ ਫੁੱਲ ਮਹਿਕ ਦੇ, ਨੀਹਾਂ ਵਿੱਚ ਚਿਣਾਏ ਸੀ।
'ਜੀਵਣ ਸਿੰਘਾ' ਦੇਸ਼ ਧਰਮ ਤੋਂ ,ਇਸ ਨੇ ਸਭ ਕੁੱਝ ਵਾਰਾ ਏ।
ਵਰਨ ਅਜ਼ਾਦੀ ਦੇਸ਼ ਦੀ ਖਾਤਰ, ਤੁਰਿਆ ਦੇਸ਼ ਦੁਲਾਰਾ ਏ।

## ਵਿਛੋੜੇ ਦੀ ਖ਼ਬਰ ਸੁਣ ਸੰਗਤਾਂ ਦਾ ਵਿਰਲਾਪ ਕਰਨਾ

### ਡਿਉੜ

ਚੀਨੀ ਵਾਲਾ ਹੋਇਆ ਗੱਡੇ ਦਾ ਸਵਾਰ ਆ, ਸਾਥੀਆਂ ਦੇ ਨਾਲ ਜੀ।
ਪਿਤਾ ਜੱਸਾ ਸਿੰਘ ਰੋਇਆ ਭੁੱਬਾ ਮਾਰ ਆ, ਹੋਂਵਦਾ ਬੇਹਾਲ ਜੀ।
ਝੱਲਿਆ ਨਾ ਜਾਵੇ ਮੁੱਝ ਤੋਂ ਕਲੇਸ਼ ਨੂੰ, ਕਰਦਾ ਜੁਹਾਰੀਆਂ।
ਦੇਸਾਂ ਵਾਲੇ ਤੁਰ ਚੱਲੇ ਪਰਦੇਸ ਨੂੰ, ਕਰਕੇ ਤਿਆਰੀਆਂ।

ਤ੍ਰੇਤੇ ਵਾਲਾ ਸੱਲ ਅਜੇ ਹੋਇਆ ਦੂਰ ਨਈਂ, ਹੋਰ ਮਾਰੋ ਬਾਨ ਨਾ।
ਤੁਸਾਂ ਦਾ ਵਿਛੋੜਾ ਮੈਨੂੰ ਮਨਜੂਰ ਨਈਂ, ਝੱਲ ਸਕੇ ਜਾਨ ਨਾ।
ਸਾਂਭ ਜਾਵੋ ਆਪ ਹੱਥੀ ਜਿੰਦ ਏਸ ਨੂੰ, ਮਾਰ ਜਓ ਉਡਾਰੀਆਂ।
ਦੇਸਾਂ ਵਾਲੇ ਤੁਰ ਚੱਲੇ ਪਰਦੇਸ ਨੂੰ..............................।

ਜਿਤਨੀ ਬਨਾਸਪਤੀ ਸੁੰਨ ਕਰਤੀ, ਪਿਤਾ ਦੇ ਵੈਰਾਗ ਨੇ।
ਰੋਂਵਦਾ ਅਕਾਸ਼ ਸੀ ਸਮੇਤ ਧਰਤੀ, ਲਤਾ ਬਲੀ ਬਾਗ ਨੇ।
ਹਿਰਦੇ ਚ ਦੁਖ ਉਠਿਆ ਜਲੇਸ ਨੂੰ, ਰੋਏ ਨਰ ਨਾਰੀਆਂ।
ਦੇਸਾਂ ਵਾਲੇ ਤੁਰ ਚੱਲੇ ਪਰਦੇਸ ਨੂੰ.......................।

ਚੀਨੀ ਚੰਬੀ ਸੁਰਖੀ ਤਮਾਮ ਰੋਦੀਆਂ, ਮੱਝੀਆਂ ਤੇ ਗਾਈਆਂ ਨੇ।
ਸੰਗਤਾਂ ਵੈਰਾਗ ਵਿੱਚ ਵਾਲ ਖੋਹਦੀਆਂ, ਦਸ਼ਾ ਘਬਰਾਈਆਂ ਨੇ।
ਪਲਾਂ ਵਿੱਚ ਖੁਸ਼ੀ ਨੇ ਵਟਾਇਆ ਭੇਸ ਨੂੰ, ਫੇਰ ਗਈ ਬੁਹਾਰੀਆਂ।
ਦੇਸਾਂ ਵਾਲੇ ਤੁਰ ਚੱਲੇ ਪਰਦੇਸ ਨੂੰ............................।

ਮਿਰਗਾਂ ਦੇ ਮੂੰਹੋਂ ਡਿੱਗ ਪਿਆ ਘਾਸ ਆ, ਚੁੰਗੀਆਂ ਵਸਾਰੀਆਂ।
ਪੰਛੀ ਵੀ ਬਹਿ ਗਏ ਘੁੱਟ ਕੇ ਸਵਾਸ ਆ, ਭੁਲੀਆਂ ਉਡਾਰੀਆਂ।
ਚੜਿਆਂ ਕ੍ਰੋਧ ਬਿਰਹੋਂ ਦੇ ਸ਼ੇਸ਼ ਨੂੰ, ਜਹਿਰਾਂ ਸੋ ਖਿਲਾਰੀਆਂ।
ਦੇਸਾਂ ਵਾਲੇ ਤੁਰ ਚੱਲੇ ਪਰਦੇਸ ਨੂੰ..............................।

ਛੋਟਾ ਵੀਰ ਡਿੱਗਾ ਚਰਨਾਂ ਤੇ ਆਣ ਆ, ਰੋਦਾਂ ਕੁਰਲਾਂਵਦਾ।
ਪੰਥ ਫੁਲਵਾੜੀ ਪ੍ਰੀਤਮਾਂ ਅੰਞਾਣ ਆ, ਕਾਸਤੋਂ ਤਜਾਵਦਾਂ।
ਝੱਲਣਾ ਨੀ ਵੇਲਾ ਬ੍ਰਿਹੋਂ ਦੀ ਲੇਸ ਨੂੰ, ਇਹ ਜਾਣੀਆਂ ਨੇ ਮਾਰੀਆਂ।
ਦੇਸਾਂ ਵਾਲੇ ਤੁਰ ਚੱਲੇ ਪਰਦੇਸ ਨੂੰ..............................।

ਆਪ ਦੀ ਜਗ੍ਹਾਂ ਤੇ ਭੇਜ ਦਿਉ ਮੁੱਝ ਨੂੰ, ਖੜਾਂ ਹਾ ਤਿਆਰ ਮੈਂ।
ਤੱਤੀ ਵਾ ਨਾ ਲੱਗੇ ਸਤਿਗੁਰਾਂ ਤੁੱਝ ਨੂੰ, ਦੇਂਵਾ ਜਿੰਦ ਵਾਰ ਮੈਂ।
ਦੇ ਕੇ ਤੇ ਬਿਆਨ ਮੰਨ ਲਵਾਂ ਕੇਸ ਨੂੰ, ਦਿਆਂ ਗ੍ਰਿਫ਼ਤਾਰੀਆਂ।
ਦੇਸਾਂ ਵਾਲੇ ਤੁਰ ਚੱਲੇ ਪਰਦੇਸ ਨੂੰ..............................।

ਦੇਵਦੇਂ ਦਿਲਾਸਾ ਥਾਂਓਂ ਥਾਂਈ ਸਭ ਨੂੰ, ਤੇ ਬਨਾਉਂਦੇ ਧੀਰ ਨੂੰ।
ਏਸੇ ਤਰ੍ਹਾਂ ਮੰਨਜੂਰ ਮੇਰੇ ਰੱਬ ਨੂੰ, ਕਹਿਣ ਛੋਟੇ ਵੀਰ ਨੂੰ।
ਧੀਰਜ ਬਨੋਦੇ ਦੇਕੇ ਉਪਦੇਸ਼ ਨੂੰ, ਛੱਡੋ ਅਵਾਜਾਰੀਆਂ।
ਦੇਸਾਂ ਵਾਲੇ ਤੁਰ ਚੱਲੇ ਪਰਦੇਸ ਨੂੰ...............................।

ਮੈਂ ਤਾਂ ਚਲਿਆਂ ਹਾਂ ਗਊ ਤੇ ਗਰੀਬ ਦੇ, ਦੁਖੜੇ ਮਟਾਉਣ ਨੂੰ
ਸੁੱਤੇ ਹੋਏ ਭਾਗ ਹਿੰਦ ਬੇਨਸੀਬ ਦੇ, ਟੁੰਬ ਕੇ ਜਗਾਉਣ ਨੂੰ।
ਦੇਸ਼ੋਂ ਕੱਢ ਗੋਰੇ ਜਾਲਮ ਨਰੇਸ਼ ਨੂੰ, ਪੋਣੀਆਂ ਖਵਾਰੀਆਂ।
ਦੇਸਾਂ ਵਾਲੇ ਤੁਰ ਚੱਲੇ ਪਰਦੇਸ ਨੂੰ.........................।

ਐਨੀ ਆਖ ਗੱਡਾ ਕਰਤਾ ਰਵਾਨ ਆ, ਰੰਗ ਕਰਤਾਰ ਕੇ।
ਸ਼ਹਿਰ ਲੁਧਿਆਣੇ ਵਿੱਚ ਪਹੁੰਚੇ ਆਣ ਆ, ਮੰਜਲਾਂ ਨੂੰ ਮਾਰਕੇ।
ਜਿਉਣ ਸਿੰਘ ਕਵੀ ਕਰਦਾ ਅਦੇਸ਼ ਨੂੰ, ਤੈਥੋਂ ਬਲਿਹਾਰੀਆਂ।
ਦੇਸਾਂ ਵਾਲੇ ਤੁਰ ਚੱਲੇ ਪਰਦੇਸ ਨੂੰ.........................।

## ਸਤਿਗੁਰੂ ਜੀ ਦਾ ਪ੍ਰਯਾਗਰਾਜ ਕਿਲੇ ਵਿਚ ਪਹੁੰਚਣਾ

### ਕੋਰੜਾ

ਭਾਰਤ ਦੇ ਵਿੱਚ ਤੀਰਥ ਅਠਾਹਠ ਆ, ਦਿਉਤਿਆਂ ਬਣਾਏ ਕਰ ਪੂਜਾ ਪਾਠ ਆ।
ਤੁਲ ਤ੍ਰਿਬੇਣੀ ਦੇ ਨਾਂ ਹੋਰ ਜਾਨ ਆ, ਸੋਭਾ ਪ੍ਰਯਾਗ ਰਾਜ ਦੀ ਮਹਾਨ ਆ।

ਗੰਗਾ ਜਮਨਾਂ ਸੁਰਸਤੀ ਜੋ ਨਦੀਆਂ, ਮਿਲੀਆਂ ਨੂੰ ਏਥੇ ਹੋ ਗਈਆਂ ਨੇ ਸਦੀਆਂ।
ਇਕ ਦੂਜੀ ਵਿੱਚ ਤਿੰਨਾਂ ਦੇ ਪ੍ਰਾਣ ਆ, ਸੋਭਾ ਪ੍ਰਯਾਗ ਰਾਜ .....................।

ਪਾਕੇ ਗਲਵਕੜੀ ਏ ਜਾਣ ਕਹਿੰਦੀਆਂ, ਸੁਖੀ ਰਹਿਣ ਕੋਮਾਂ ਰਲਕੇ ਜੋ ਬਹਿੰਦੀਆਂ।
ਹਿੰਦ ਵਾਸੀਆਂ ਨੂੰ ਕਰਦੀਆਂ ਬਿਆਨ ਆ, ਸੋਭਾ ਪ੍ਰਯਾਗ ਰਾਜ....................।

ਕੀਤਿਆਂ ਦਰਸ਼ ਤੀਨੇ ਤਾਪ ਨੱਸਦੇ, ਭਰੇ ਇਤਹਾਸ ਏਸਦੇ ਹੀ ਜੱਸ ਦੇ।
ਰਿੱਧਾਂ ਸਿੱਧਾਂ ਏਥੇ ਝੁਕਦੀਆਂ ਨੇ ਆਣ ਆ, ਸੋਭਾ ਪ੍ਰਯਾਗ ਰਾਜ ....................।

ਦੁਨੀਆਂ ਦੇ ਲੋਕ ਮੈਲ ਲਾਉਣ ਪਾਪਾਂ ਦੀ, ਆਂਵਦੇ ਨੇ ਗਠੜੀ ਤਜਉਣ ਪਾਪਾਂ ਦੀ।
ਹੋਂਵਦੇ ਪੁਨੀਤ ਕਰ ਇਸ਼ਨਾਨ ਆ, ਸੋਭਾ ਪ੍ਰਯਾਗ ਰਾਜ ....................।

ਕੁਟੀਆ ਕਿਨਾਰਿਆ ਤੇ ਪਾਕੇ ਸਾਧ ਆ, ਕਰ ਭਗਵਾਨ ਦੀ ਰਹੇ ਅਰਾਧ ਆ।
ਹੋਏ ਨੇ ਅਤੀਤ ਛੱਡਕੇ ਜਹਾਨ ਆ, ਸੋਭਾ ਪ੍ਰਯਾਗ ਰਾਜ .......................।

ਕਿਲ੍ਹਾ ਜੋ ਕਿਨਾਰੇ ਤੇ ਬਹੁਤ ਭਾਰੀ ਆ, ਮਨ ਮੋਹਣੀ ਉਸਦੀ ਚਿੱਤਰਕਾਰੀ ਆ।
ਵੇਖਕੇ ਤੇ ਦਿਲ ਹੋਵਦਾਂ ਹੈਰਾਨ ਆ, ਸੋਭਾ ਪ੍ਰਯਾਗ ਰਾਜ..........................।

ਜਿਸ ਵੇਲੇ ਹੱਥ ਗੋਰਿਆ ਦੇ ਆਇਆ ਏ, ਜੇਲ ਖਾਨਾ ਇਹਨਾਂ ਕਿਲ੍ਹੇ ਦਾ ਬਣਾਇਆ ਏ।
ਰਾਜਸੀ ਜੋ ਕੈਦੀ ਡਕਦੇ ਨੇ ਆਣ ਆ, ਸੋਭਾ ਪ੍ਰਯਾਗ ਰਾਜ .....................।

ਜਿੱਥੇ ਸੁੱਖ ਮਾਣਦੇ ਸੀ ਰਾਜੇ ਰਾਣੀਆਂ, ਉਹ ਤੇ ਗੱਲਾਂ ਸੱਭੇ ਹੋ ਗਈਆਂ ਪੁਰਾਣੀਆਂ।
ਬਣਿਆ ਉਹ ਦਿਸੇ ਵਾਂਗ ਸ਼ਮਸ਼ਾਨ ਆ, ਸੋਭਾ ਪ੍ਰਯਾਗ ਰਾਜ ......................।

ਰਾਜ ਭਾਗ ਪਾਪੀ ਜਿਸਦਾ ਨੇ ਲੁੱਟਦੇ, ਇਸ ਕਿਲੇ ਵਿੱਚ ਉਸਨੂੰ ਨੇ ਸੁੱਟਦੇ।
ਕਰ ਛੱਡਿਆ ਨੇ ਨਰਕਾਂ ਸਮਾਨ ਆ, ਸੋਭਾ ਪ੍ਰਯਾਗ ਰਾਜ ......................।

ਅੱਜ ਏਥੇ ਫੇਰ ਰੌਣਕਾ ਦਾ ਰਾਜ ਆ, ਦਿਉਤਿਆ ਦਾ ਬੈਠਾ ਜੁੜਿਆ ਸਮਾਜ ਆ।
ਲੱਗੀ ਆਸਾ ਵਾਰ ਸੱਜਿਆ ਦੀਵਾਨ ਆ, ਸੋਭਾ ਪ੍ਰਯਾਗ ਰਾਜ ....................।

ਏਥੇ ਭਲਾ ਕਿਸ ਕਾਰਨ ਏ ਆਏ ਨੇ, ਕਹਿੜੇ ਦੋਸ਼ ਵਿੱਚ ਏਸ ਥਾਂ ਪੁਚਾਏ ਨੇ।
ਜੀਵਨ ਜੀ ਚੱਲ ਕਰੀਏ ਪਛਾਨ ਆ, ਸੋਭਾ ਪ੍ਰਯਾਗ ਰਾਜ ......................।

## ਸਤਿਗੁਰੂ ਜੀ ਅਤੇ ਸਿੱਖਾਂ ਦੀ ਮਹਿਮਾਂ

### ਵਾਰ

ਇਹ ਅਣਖੀ ਸ਼ੇਰ ਪੰਜਾਬ ਦੇ ਪੈ ਪਿੰਜਰੇ ਦੇ ਵਿੱਚ ਆ।
ਏਹਨਾਂ ਕੀਤੀ ਤਰਕ ਗੁਲਾਮੀਓਂ ਦੇ ਕੇ ਮੁਛੀਂ ਤਾਅ।
ਇਹਨਾਂ ਮਾਰੀ ਭਬਕ ਬਹਾਦਰਾਂ ਦਿੱਤਾ ਗੋਰੇ ਨੂੰ ਧਮਕਾ।
ਇਹਨਾਂ ਕਿਸੇ ਲਈ ਝੂਟੀਆਂ ਫਾਂਸੀਆਂ ਲਏ ਰੱਸੇ ਗਲਾਂ ਵਿੱਚ ਪਾ।
ਇਹਨਾਂ ਮੌਤ ਵਿੱਚੋ ਲਈ ਜਿੰਦਗੀ ਪਹਿਲਾਂ ਗਰਦਨ ਆਪ ਕਟਾ।
ਫਿਰ ਅੰਮ੍ਰਿਤ ਖੰਡੇ ਧਾਰ ਦਾ ਪੀ ਹੋਏ ਅਮਰ ਸਦਾ।
ਇਹ ਬੰਦ ਕਟੌਣੇ ਜਾਣਦੇ ਤੇ ਖੋਪਰ ਲੈਣ ਲੁਹਾ।
ਇਹ ਹੱਸ-ਹੱਸ ਤੋਪਾਂ ਸਾਹਮਣੇ ਆਪੇ ਦੇਣ ਛਾਤੀਆਂ ਡਾਹ।
ਸਦਾ ਰਾਖੇ ਗਊ ਗਰੀਬ ਦੇ ਦੇਂਦੇ ਜਾਨ ਦੀ ਬਾਜੀ ਲਾ।
ਆ ਸਜਦੇ ਕਰਦਾ ਕਾਲ ਵੀ ਰਹੀ ਮੌਤ ਵੀ ਸੀਸ ਝੁਕਾ।
ਇਹਨਾਂ ਤਖ਼ਤਾਂ ਤਖ਼ਤ ਸਮਾਨ ਹੈ ਨੇ ਡਾਹਡੇ ਬੇ ਪਰਵਾਹ।

ਵਿੱਚ ਬੈਠਾ ਆਗੂ ਇਹਨਾਂ ਦਾ ਇਹਦੀ ਝੱਲੀ ਨਾ ਜਾਏ ਨੁਹਾਰ।
ਇਹਦਾ ਚਿਹਰਾ ਫੁੱਲ ਗੁਲਾਬ ਦਾ ਅਤੇ ਨੱਕ ਖੰਡੇ ਦੀ ਧਾਰ।
ਨੈਣਾ ਚੋਂ ਅੰਮ੍ਰਿਤ ਬਰਸਦਾ ਕਰੀ ਜਾਵੇ ਠੰਠੀ ਠਾਰ।
ਭੂਮੀ ਦਾ ਭਾਰ ਉਤਾਰਨੇ ਲਿਆ ਮਾਨੁਖ ਜਾਮਾ ਧਾਰ।
ਇਹ ਭੁਜਾ ਲੰਮੀਆਂ ਵਾਲੜਾ ਕੋਈ ਹੈ ਰੱਬੀ ਅਵਤਾਰ।
ਇਹਨੂੰ ਚੀਨੀ ਵਾਲਾ ਆਖਦੇ ਹੈ ਸੋਹਣਿਆ ਦਾ ਸਰਦਾਰ।
ਇਹਨੂੰ ਰੋਂਦੀ ਧਰਤ ਪੰਜਾਬ ਦੀ ਉੱਚੀਆਂ ਧਾਹਾਂ ਮਾਰ।
ਇਹਨੂੰ ਕੂਕੇ ਕੂਕਾ ਮਾਰਦੇ ਸਿਰਦੇ ਵਾਲ ਖਲਾਰ।
ਇਹਦੇ ਬਾਵਰੇ ਫਿਰਦੇ ਬਾਲੜੇ ਸਿਰ ਪੈਰਾਂ ਦੀ ਸੁਰਤ ਵਿਸਾਰ।
ਰਿਹਾ ਕੱਟ ਗੁਲਾਮੀ ਬੇੜੀਆਂ ਫਸ ਬੇੜੀਆਂ ਦੇ ਵਿਚਕਾਰ।
ਆਪ ਸਹਿਕੇ ਦੁੱਖ ਸਰੀਰ ਤੇ ਰਿਹਾ ਦੁਖੀਆਂ ਦੇ ਦੁੱਖ ਨਿਵਾਰ।
ਇਹਨੇ ਜੜ ਬਿੱਲਿਆਂ ਦੀ ਪੁੱਟਣੀ ਕਰ ਦੇਣੇ ਸਮੁੰਦਰੋਂ ਪਾਰ।

## ਮੰਗਲ ਸਿੰਘ ਤੇ ਸੂਬਾ ਸਹਿਬ ਸਿੰਘ ਦੇ ਸੁਆਲ ਜੁਆਬ

**ਝੋਕ**

ਜਿਸ ਦਿਨ ਦਾ ਮੰਗਲ ਸਿੰਘ ਕਿਲੇ ਵਿੱਚ ਆਇਆ ਏ,
ਭਰਦਾ ਦਿਲ ਹੋਕੇ ਚਿਹਰਾ ਜਾਂਦਾ ਕੁਮਲਾਇਆ ਏ,
ਹਰਦਮ ਦੀ ਚਿੰਤਾ ਨੇ ਤਨ ਪਿੰਜਰ ਸੁਕਾਇਆ ਏ,
ਫਿਰਦੀ ਦਿਲ ਕਾਤੀ ਆਵੇ ਯਾਦ ਪਰਿਵਾਰ ਦੀ,
ਹੋਇਆ ਰਲ ਨਾਲ ਕੂਕਿਆਂ ਮੈਂ ਹਾਂ ਖਵਾਰ ਜੀ।
ਹੋਇਆ ਰਲ ਨਾਲ ਇਹਨਾ ਦੇ।

ਪੁੱਛਿਆ ਸੀ ਸਾਹਿਬ ਸਿੰਘ ਨੇ ਬੈਠ ਕੇ ਪਾਸ ਆ,
ਖਾਂਦਾ ਨਾ ਪੀਦਾ ਨਾ ਕੋਈ ਕਰਦਾ ਬਿਲਾਸ ਆ,
ਪਿਛੇ ਮੁੜ ਜਾਵਣ ਦੀ ਹੁਣ ਰਹੀ ਨਾ ਆਸ ਆ
ਐਵੇਂ ਵਗਾਵੇਂ ਕਾਹਨੂੰ ਨੈਣਾ ਚੋਂ ਨੀਰ ਓਏ,
ਹੋਇਓਂ ਸਰਦਾਰਾ ਕਿਹੜੀ ਗੱਲੇ ਦਿਲਗੀਰ ਓਏ।
ਹੋਇਓਂ ਸਰਦਾਰਾ ਕਿਹੜੀ।

ਲੱਗੇ ਜਿਸ ਤਨ ਨੂੰ ਬਾਬਾ ਸੋਈ ਤਨ ਜਾਣਦਾ,
ਪੀਰ ਪਰਾਈ ਨੂੰ ਹੈ ਕਿਹੜਾ ਪਛਾਣਦਾ,
ਜਾਣੇ ਉਹ ਮੈਨੂੰ ਹੋਵੇ ਮੇਰੇ ਜੋ ਹਾਣ ਦਾ,
ਹੋ ਕੇ ਅਤੀਤ ਤੁਸੀਂ ਫਿਰਦੇ ਰਹੇ ਬਾਹਰ ਜੀ,
ਹੋਇਆ ਰਲ................................।

ਰਹੀ ਨਾ ਆਸ ਜਦੋਂ ਕੋਈ ਵਾਪਸ ਮੁੜ ਜਾਣ ਦੀ,
ਬੀਤੀ ਤੇ ਲੋੜ ਫੇਰ ਕੀ ਹੈ ਪਛਤਾਣ ਦੀ,
ਹੁਣ ਤੇ ਹੈ ਲੋੜ ਤਲੀ ਤੇ ਸੀਸ ਟਿਕਾਣ ਦੀ,
ਲੇਖੇ ਲਾ ਦੇਣਾ ਖਾਤਰ ਧਰਮ ਸਰੀਰ ਓਏ,
ਹੋਇਓਂ ਸਰਦਾਰਾ................................।

ਪੀੜ ਪਰਸੂਤਾ ਦੀ ਕੀ ਵੰਜਿਆਂ ਨਾਰ ਨੂੰ,
ਰੋਗ ਦਾ ਹਾਲ ਜਾਕੇ ਪੁੱਛ ਲੈ ਬੀਮਾਰ ਨੂੰ,
ਜਾਣੇ ਕੀ ਸਾਹਿਬ ਸਿੰਘਾ ਤੂੰ ਅਸਾਂ ਦੀ ਸਾਰ ਨੂੰ,
ਵੇਖਦੇ ਸਿਦਕ ਤੇਰਾ ਹੁੰਦਾ ਘਰ ਬਾਰ ਜੀ,
ਹੋਇਆ ਰਲ ..................।

ਸਿੱਖੀ ਦੇ ਰਾਹ ਵਿੱਚ ਆਉਣ ਮੁਸਕਲਾਂ ਭਾਰੀਆਂ,
ਕੱਟੀਦੇ ਬੰਦ ਸਿਰਾਂ ਤੇ ਚੱਲਦੀਆਂ ਆਰੀਆਂ,
ਛੱਡਕੇ ਤੁਰ ਜਾਣ ਘਰਾਂ ਵਿੱਚ ਹੂਰਾਂ ਜਿਹੀਆਂ ਨਾਰੀਆਂ,
ਤੋਪਾਂ ਤੇ ਨਾਲ ਫਾਂਸੀਆਂ ਪਾਉਂਦੇ ਜਾ ਸੀਰ ਓਏ,
ਹੋਇਓਂ ਸਰਦਾਰਾ ..........................।

ਲੱਖਾ ਸਿੰਘ ਬੋਲ ਕੋਲੋ ਕਿਹਾ ਬਹੋਰ ਆ,
ਹੋਇਆ ਸੀ ਫਿਰਦਾ ਜਿਹੜਾ ਸਤਿਗੁਰ ਤੇ ਡੋਰ ਆ,
ਉਹ ਸੀ ਕੋਈ ਹੋਰ ਮੰਗਲ ਸਿੰਘ ਇਹ ਤੇ ਕੋਈ ਹੋਰ ਆ,
ਕਰਦਾ ਇਹ ਰਹਿੰਦਾ ਹਰਦਮ ਇਹੋ ਵਿਚਾਰ ਜੀ,
ਹੋਇਆ ਰਲ ................................।

'ਜੀਵਨ ਸਿੰਘ' ਰੰਗ ਨਿਆਰੇ ਚੀਨੀ ਅਸਵਾਰ ਦੇ,
ਛੱਡੇ ਨੇ ਵਾਕ ਅਗੰਮੀ ਉੱਚੀ ਪੁਕਾਰ ਦੇ,
ਪਹੁੰਚੇਗਾ ਅੱਠਵੇਂ ਰੋਜ ਨੂੰ ਵਿੱਚ ਪਰਿਵਾਰ ਦੇ,
ਬੰਦੀ ਛੁਡਾਈ ਛਿਨ ਵਿੱਚ ਪੀਰਾਂ ਦੇ ਪੀਰ ਓਏ,
ਹੋਇਓਂ ਸਰਦਾਰਾ ........................।

## ਨਾਮ ਅਤੇ ਗੁਰਬਾਣੀ ਦੀ ਮਹਿਮਾ ਤੇ ਵਿਚਾਰ ਕਰਨੀ

### ਦਵੱਈਆ

ਦੋਵੇਂ ਵਕਤ ਦੀਵਾਨ ਸਜੋਂਦੇ, ਤੀਨ ਲੋਕ ਦੇ ਵਾਲੀ,
ਵੱਜਣ ਸਾਜ ਟੋਲਕੀ ਛੈਣੇ, ਬਾਣੀ ਪੜਨ ਅਕਾਲੀ।
ਜਿਸ ਬਾਣੀ ਨੇ ਪਸੂ ਪ੍ਰੇਤ ਤੇ, ਮੂੜ ਮੁਗਦ ਨੇ ਤਾਰੇ,
ਵਾਸੀ ਇਸ ਪ੍ਰਯਾਗ ਰਾਜ ਦੇ, ਇਸਦੇ ਲੈਣ ਨਜਾਰੇ।

ਇਕ ਦਿਹਾੜੇ ਸੰਗਤ ਦੇ ਵਿੱਚ, ਛਿੜ ਗਈ ਇਹ ਵਿਚਾਰਾ,
ਨਾਮ ਵੱਡਾ ਕੇ ਹੈ ਗੁਰਬਾਣੀ, ਕਿਸ ਦਾ ਦਰਜਾ ਭਾਰਾ।
ਕਈ ਦਿਹਾੜੇ ਏਸ ਗੱਲ ਤੇ, ਹੁੰਦੀ ਰਹੀ ਸੀ ਚਰਚਾ,
ਫਿਰ ਸਿੰਘਾ ਨੇ ਆ ਧਰਿਆ ਸੀ, ਸਤਿਗੁਰ ਅੱਗੇ ਪਰਚਾ।

ਸਤਿਗੁਰ ਜੀ ਇਹ ਨਿਰਣਾ ਕਰ ਦਿਓ, ਨਾਮ ਵੱਡਾ ਕੇ ਬਾਣੀ,
ਦੋਹਾਂ ਦੀ ਗਤੀ ਅਗਾਧ ਗੁਰੂ ਜੀ, ਸਾਥੋਂ ਜਾਏ ਨਾ ਜਾਣੀ।
ਵਿਗਸ ਕਿਹਾ ਸਤਿਗੁਰ ਜੀ ਅੱਗੋ, ਅੰਮ੍ਰਿਤ ਬੈਨ ਅਲਾਏ,
ਸੁਨਿਓ ਸਾਰੇ ਮਨ ਚਿੱਤ ਲਾਕੇ ਸੱਚ ਕਹਾ ਸੁਣਾਏ।

ਬਾਣੀ ਜਾਣੋ ਨਾੜ ਵਤ ਹੈ, ਨਾਮ ਹੈ ਥੋਥਰ ਤੁੱਖਾ,
ਸਿੱਟਾ ਹੈ ਕੁੱਝ ਹੋਰ ਖਾਲਸਾ, ਜੋ ਰੱਖਦਾ ਸਨਮੁੱਖਾ।
ਹੋ ਹੈਰਾਨ ਗਏ ਸਭ ਸੁਣਕੇ, ਕਰਨ ਲੱਗੇ ਅਰਜੋਈ,
ਦਸਦੇ ਰਹੇ ਓ ਨਾਮ ਤੇ ਬਾਣੀ, ਇਸਦੇ ਤੁਲ ਨਾ ਕੋਈ।

ਚਾਰੇ ਜੁੱਗ ਹੀ ਨਾਮ ਬਾਣੀ ਨੂੰ, ਬੇਦ ਪੁਰਾਨ ਨੇ ਗਾਉਂਦੇ,
ਤੁਸੀਂ ਵੀ ਅੱਜ ਤੱਕ ਨਾਮ ਜਪੇਂਦੇ, ਬਾਣੀ ਰਹੇ ਪੜਾਉਂਦੇ।
ਅੱਜ ਭੁਲੇਖੇ ਹੋਰ ਪਾਏ ਜੇ, ਸਾਡਾ ਭਰਮ ਨਿਵਾਰੋ,
ਕਹਿੜੀ ਚੀਜ ਨੂੰ ਸਿੱਟਾ ਆਖੋ, ਸਾਨੂੰ ਤੁਰਤ ਉਚਾਰੋ।

ਸਤਿਗੁਰ ਕਹਿਣ ਸੁਣੋਂ ਬਈ ਸਿੱਖੋ, ਸਿੱਟਾ ਸਿਦਕ ਭਰੋਸਾ,
ਕਰਮ ਧਰਮ ਸਭ ਇਹਦੇ ਪਿੱਛੇ, ਇਹ ਦਰਗਾਹ ਦਾ ਤੋਸਾ।
ਬਾਣੀ ਨਾਮ ਅਸਰ ਨਈਂ ਕਰਦੇ, ਜੇ ਮਨ ਨਾ ਵਸ ਆਵੇ,
ਬਿਨਾਂ ਭਰੋਸੇ ਇਹ ਮਨ ਚੰਚਲ, ਲੱਖਾਂ ਗੇੜੇ ਖਾਵੇ।

ਛਿਲੜ ਵੱਤ ਹੈ ਬਾਣੀ ਜਾਣੋ, ਗਿਰੀ ਹੈ ਨਾਮ ਪਛਾਣੋ,
ਰੋਗਨ ਹੈ ਵਿੱਚ ਤੱਤ ਚੀਜ ਜੋ, ਸਿਦਕ ਭਰੋਸਾ ਜਾਣੋ।
'ਜੀਵਨ ਸਿੰਘਾ' ਜੋ ਮਨ ਰਹਿੰਦਾ, ਸਿਦਕ ਭਰੋਸਿਓਂ ਖਾਲੀ,
ਉਸਦੀ ਸਾਰੀ ਬਿਰਥਾ ਜਾਂਦੀ, ਜਿਤਨੀ ਘਾਲ ਹੈ ਘਾਲੀ।

## ਨਾਨੂੰ ਸਿੰਘ ਦਾ ਭਰਮ ਦੂਰ ਕਰਨਾ

### ਕੋਰੜਾ

ਸਤਿਗੁਰੂ ਅੱਗੋਂ ਕਰਦੇ ਬਿਲਾਸ ਆ, ਨਾਨੂ ਸਿੰਘਾਂ ਕਾਹਨੂੰ ਹੋਂਵਦਾ ਉਦਾਸ ਆ।
ਕੋਈ ਨਾ ਕਿਸੇ ਨੂੰ ਸਕਦਾ ਹੈ ਮਾਰ ਓਏ, ਰਾਖਾ ਹੈ ਤੁਸਾਂ ਦਾ ਆਪ ਕਰਤਾਰ ਓਏ।

ਮਾਰਨਾ ਜਿਊਣਾ ਬੰਦੇ ਦੇ ਨਾ ਹੱਥ ਆ, ਇਹ ਤਾ ਕੰਮ ਕਰੇ ਆਪ ਸਮਰੱਥ ਆ
ਸੌਂਪਿਆ ਨ੍ਹੀਂ ਉਸ ਕਿਸੇ ਨੂੰ ਵਿਹਾਰ ਓਏ, ਰਾਖਾ......................।

ਸਾਨੂੰ ਡਰ ਖ਼ੌਫ਼ ਚਿੰਤਾ ਨਾ ਗਮ ਆ, ਭਾਵੇਂ ਚਲ ਆਵੇ ਆਪ ਰਾਜਾ ਜਾਮ ਆ।
ਸਕਦਾ ਨਾ ਕਰ ਉਹ ਤੁਸਾਂ ਤੇ ਵਾਰ ਓਏ, ਰਾਖਾ.....................।

ਜਿੰਨਾ ਚਿਰ ਨਹੀਂ ਹੈ ਧਰਮ ਚੱਲਦਾ, ਉਨ੍ਹਾਂ ਚਿਰ ਨਹੀਂ ਇਹ ਸਰੀਰ ਹੱਲਦਾ।
ਦਿਓ ਸਾਰੀ ਦਿਲੋਂ ਚਿੰਤਾ ਵਸਾਰ ਓਏ, ਰਾਖਾ......................।

ਅਜੇ ਅਸਾਂ ਦੇਸੋਂ ਗੋਰਿਆਂ ਨੂੰ ਕੱਢਣਾ, ਔਕੜਾਂ ਗ਼ੁਲਾਮੀਆਂ ਦਾ ਫਾਹਾ ਵੱਢਣਾ।
ਪਾਵਨਾ ਵਖ਼ਤ ਗੋਰੀ ਸਰਕਾਰ ਓਏ, ਰਾਖਾ..............................।

ਅਜੇ ਆਉਣੀਆਂ ਨੇ ਔਕੜਾਂ ਘਨੇਰੀਆਂ, ਜ਼ਾਲਮ ਕਰਨਗੇ ਕਈ ਹੇਰਾ ਫੇਰੀਆਂ।
ਅਜੇ ਅਸੀਂ ਜਾਣਾ ਸਾਗਰਾਂ ਤੋਂ ਪਾਰ ਓਏ, ਰਾਖਾ ...........................।

ਇਹ ਤੇ ਘਬਰਾਇਆ ਮੁੱਕਦੇ ਨਾ ਪੰਧ ਆ, ਪਾਂਧੀ ਇਸ ਰਾਹ ਦੇ ਕਟਾਉਂਦੇ ਬੰਦ ਆ।
ਹੱਸ-ਹੱਸ ਜਾਨਾਂ ਦੇਵਦੇ ਨੇ ਵਾਰ ਓਏ, ਰਾਖਾ....................।

ਤਾਰੂ ਸਿੰਘ ਪਹਿਲਾਂ ਖੋਪਰ ਲੁਹਾਇਆ ਸੀ, ਜੁੱਤੀ ਅੱਗੇ ਫੇਰ ਸੂਬੇ ਨੂੰ ਲਗਾਇਆ ਸੀ।
ਪਾਪੀ ਨੂੰ ਡੁਬੋਇਆ ਵਿੱਚ ਮੰਝਧਾਰ ਓਏ, ਰਾਖਾ ..............................।

ਨਿਰਵੈਰ ਨਾਲ ਕਰਦਾ ਜੋ ਵੈਰ ਆ, ਉਸਦੀ ਨਾ ਕਦੇ ਹੋਵਦੀ ਜੇ ਖੈਰ ਆ।
ਜਾਵਦਾ ਜਮ੍ਹਾਂ ਦੀ ਪੁਰੀ ਨੂੰ ਸੁਧਾਰ ਓਏ, ਰਾਖਾ.................................

ਤੁਹਾਡੇ ਵੱਲ ਤੱਕੂ ਦ੍ਰਿਸ਼ਟੀ ਕਰੂਰ ਜੋ, ਅੱਪੜੂ ਨਾਂ ਇਥੇ ਮਰਜੂਗਾ ਦੂਰ ਉਹ
ਨਰਕਾਂ ਚ ਗੋਤੇ ਖਾਊਂਗਾ ਹਜ਼ਾਰ ਓਏ, ਰਾਖਾ ....................................।

'ਜਿਉਣ ਸਿੰਘਾ' ਰੱਖੋ ਹਿਰਦਾ ਅਡੋਲ ਆ, ਰੱਖਿਆ ਕਰਨ ਵਾਲਾ ਸਦਾ ਕੋਲ ਆ।
ਜਿੱਤੂਗਾ ਧਰਮ ਪਾਪ ਜਾਣਾ ਹਾਰ ਓਏ, ਰਾਖਾ.................................।

## ਲਾਰਡ ਮੇਓ ਦੀ ਪਠਾਣ ਹੱਥੋਂ ਮੌਤ

### ਦਵੱਈਆ

ਵਾਹ ਮੇਰੇ ਦਾਤਾ ਵਾਹ ਮੇਰੇ ਦਾਤਾ, ਤੇਰੀਆਂ ਬੇਪਰਵਾਹੀਆਂ।
ਉਸ ਨੂੰ ਕੋਈ ਮਾਰ ਨਹੀਂ ਸਕਦਾ, ਜਿਹਨੂੰ ਰੱਖੇ ਸਾਈਆਂ।
ਮੁੱਕ ਗਿਆ ਇਸ ਦੁਨੀਆਂ ਉੱਤੇ, ਜਿਸ ਦਾ ਦਾਣਾ ਪਾਣੀ।
ਛਿਣ ਵਿੱਚ ਹੋਵੇ ਅੰਤ ਉਸਦਾ, ਕੀ ਗੋਲੀ ਕੀ ਰਾਣੀ।

ਲਾਰਡ ਮੇਓ ਜਾਂ ਕਾਲੇ ਪਾਣੀ, ਗਿਆ ਸੀ ਹੁਕਮ ਸੁਣਾ ਕੇ।
ਕੁਝ ਦਿਨ ਰੱਖੋ ਵਿੱਚ ਜੇਲ੍ਹ ਦੇ, ਫਾਂਸੀ ਚਾੜ੍ਹੂ ਆ ਕੇ।
ਸ਼ੇਰ ਅਲੀ ਪਠਾਨ ਸਰਹੱਦੀ, ਉਮਰਕੈਦ ਸੀ ਹੋਇਆ।
ਰਹਿਮ ਦੀ ਉਸ ਅਪੀਲ ਸੀ ਕੀਤੀ, ਲਾਰਡ ਤਾਈਂ ਬਗੋਇਆ।

ਮੈਂ ਨਿਰਦੋਸ਼ ਦੋਸ਼ ਨਹੀਂ ਕੋਈ, ਐਵੇਂ ਗਿਆ ਹਾਂ ਫਾਥਾ।
ਆਪ ਬਿਆਨ ਲਵੋ ਆ ਮੇਰੇ, ਅਸਲ ਸੁਣਾਵਾਂ ਗਾਥਾ।
ਸੁਣਨੇ ਲਈ ਅਪੀਲ ਉਸਦੀ, ਲਾਰਡ ਆਪ ਗਿਆ ਸੀ।
ਪਰ ਹੋ ਗਈਆਂ ਪੁੱਠੀਆਂ ਨਰਦਾਂ ਚਾਲਾ ਉਲਟ ਪਿਆ ਸੀ।

ਉਸ ਜੇਲ੍ਹ ਦੇ ਕਰਮਚਾਰੀਆਂ, ਹੇਰਾ ਫੇਰੀ ਕਰਕੇ।
ਪੇਸ਼ੀ ਉਸਦੀ ਹੋਣ ਨਾਂ ਦਿੱਤੀ, ਕੰਨ ਸਾਹਿਬ ਦੇ ਭਰ ਕੇ।
ਨਾ ਉਮੀਦ ਹੋਇਆ ਹਰ ਤਰਫੋਂ, ਦਿਲ ਵਿੱਚ ਕਰੇ ਵਿਚਾਰਾਂ।
ਲਾ ਦੇਵਾਂ ਹੁਣ ਜਾਨ ਦੀ ਬਾਜ਼ੀ, ਜਾਂ ਜਿੱਤਾਂ ਜਾਂ ਹਾਰਾਂ।

ਇਸ ਅਨਿਆਂ ਦੀ ਦੁਨੀਆਂ ਦੇ ਵਿੱਚ, ਕੀ ਲੈਣਾ ਹੈ ਰਹਿ ਕੇ।
ਜਿੱਥੇ ਜ਼ੁਲਮ ਕਰਨ ਸਰਕਾਰਾਂ, ਤਖ਼ਤ ਨਿਆਂ ਤੇ ਬਹਿ ਕੇ।
ਇਹ ਜ਼ਾਲਮ ਹੈ ਗੋਰਾ ਪਾਪੀ, ਇਸਦੀ ਗਰਦਨ ਤੋੜਾਂ।
ਪੰਜ ਤੱਤ ਦਾ ਠੀਕਰ ਵੀ ਇਹ, ਇਹਦੇ ਸਿਰ ਤੇ ਫੋੜਾਂ।

ਮਨ ਦੇ ਨਾਲ ਫੈਸਲਾ ਕਰਕੇ, ਲੈ ਤਲਵਾਰ ਤਕਾਵੇ।
ਦੱਬੇ ਪੈਰੀਂ ਮਗਰੇ ਜਾਵੇ, ਜਿੱਧਰ ਨੂੰ ਉਹ ਜਾਵੇ।
ਉਸ ਪਾਪੀ ਦਾ ਅੰਨ ਜਲ ਮੁੱਕਾ, ਕੁਦਰਤ ਮੇਲ ਮਿਲਾਇਆ।
ਪੌੜੀਆਂ ਉੱਤੋਂ ਉਤਰਦਾ ਸੀ, ਜਦੋਂ ਪਠਾਨ ਤਕਾਇਆ।

ਨੇਤਰ ਲਾਲ ਕ੍ਰੋਧ ਨਾਲ ਭਰ ਗਏ, ਸ਼ੇਰ ਤਰ੍ਹਾਂ ਭਬਕਾਰੇ।
ਲੈ ਕੇ ਛੁਰਾ ਗਰਜ਼ਿਆ ਯੋਧਾ, ਸਿਰ ਦੇ ਉੱਤੇ ਆ ਕੇ।
ਬਿਜਲੀ ਵਰਗੀ ਫੁਰਤੀ ਦਾ, ਇੱਕ ਵਾਰ ਪਠਾਨ ਤੇ ਕੀਤਾ।
ਅੱਖ ਦੇ ਫੌਰੇ ਅੰਦਰ ਸਿਰ ਤੋਂ, ਧੜ ਵੱਖਰਾ ਕਰ ਲੀਤਾ।

ਪੈਰਾਂ ਦੇ ਵਿੱਚ ਸਿਰ ਆ ਡਿੱਗਾ, ਧੜ ਡਿੱਗਾ ਇੱਕ ਪਾਸੇ।
ਮੱਛੀ ਵਾਂਗੂ ਤੜਫਿਆ ਪਾਪੀ ,ਨਿਕਲੇ ਅੰਤ ਸਵਾਸੇ।
ਮੌਤ ਕੁੱਤੇ ਦੀ ਮੋਇਆ ਯਾਰੋ, ਫਾਂਸੀ ਚਾੜ੍ਹਨ ਵਾਲਾ।
'ਜੀਵਨ ਸਿੰਘਾ' ਦੋਹੀਂ ਜਹਾਨੀਂ, ਮੂੰਹ ਕਰਾ ਗਿਆ ਕਾਲਾ।

## ਵਿਛੋੜੇ ਸਮੇਂ ਸਿੱਖਾਂ ਦਾ ਵੈਰਾਗ

### ਕਾਫ਼ੀ

ਢਾਈ ਮਹੀਨੇ ਰਹੇ ਤ੍ਰਬੇਣੀ, ਕਰਦੇ ਫੇਰ ਤਿਆਰੀ ਨੂੰ।
ਮਹਿੰਗੇ ਭਾਅ ਦਾ ਸੌਦਾ ਲੈਣਾ, ਪੈ ਗਿਆ ਇਸ ਵਪਾਰੀ ਨੂੰ।
ਦੂਜੀ ਵਾਰੀ ਫਿਰ ਇਸ ਥਾਂ ਤੇ, ਲੱਗੀ ਪੈਣ ਜੁਦਾਈ ਏ।
ਪਾਪੀ ਆਣ ਵਿਛੋੜੇ ਨੇ ਤਾਂ, ਮਾਤਮ ਸਫਾ ਵਿਛਾਈ ਏ।

ਇੱਕ ਦੂਜੇ ਦੇ ਗਲੇ ਲਗੱਕੇ, ਰੋ ਰੋ ਕੇ ਕਰਲਾਉਂਦੇ ਨੇ।
ਫਿਰ ਸਤਿਗੁਰ ਦੇ ਚਰਨੀਂ ਢਹਿ ਕੇ, ਲੱਖ ਲੱਖ ਹਾੜ੍ਹੇ ਪਾਉਂਦੇ ਨੇ।
ਸਾਹਿਬ ਸਿੰਘ ਕਿਹਾ ਪ੍ਰਾਣ ਪਿਆਰੇ, ਵਿੱਛੜ ਕੇ ਕਿਵੇਂ ਜੀਵਾਂਗੇ।
ਸਾੜ ਦਊ ਬਿਰਹੋਂ ਦੀ ਅਗਨੀ, ਭੁੱਜ ਕਬਾਬ ਹੋ ਥੀਵਾਂਗੇ।

ਮਨੀ ਬਿਨਾਂ ਜੋ ਨਾਗ ਦੀ ਹਾਲਤ, ਚੰਨ ਬਗੈਰ ਚਕੋਰ ਗੁਰੂ।
ਚਕਵਾ ਹੈ ਸੂਰਜ ਦੇ ਬਾਝੋਂ, ਘਣ ਬਿਨ ਹੈ ਜਿਓ ਮੋਰ ਗੁਰੂ।
ਮਰ ਜਾਵਾਂਗੇ ਤੜਫ਼ ਤੜਫ਼ ਕੇ, ਮਛਲੀ ਹੈ ਜੋ ਨੀਰ ਬਿਨਾਂ।
ਬਚ ਨਹੀਂ ਸਕਦੀ ਸਤੀ ਪਿਆਰੇ, ਪਤੀ ਦੇ ਇੱਕ ਸਰੀਰ ਬਿਨਾਂ।

ਖਾਣਾ ਪੀਣਾ ਹੱਸਣਾ ਸੌਣਾ, ਸਭ ਹਰਾਮ ਹੋ ਜਾਵੇਗਾ।
ਨਾਗ ਵਿਛੋੜੇ ਦਾ ਹਰ ਵੇਲੇ, ਦਿਲ ਤੇ ਡੰਗ ਚਲਾਵੇਗਾ।
ਲੱਖਾਂ ਸੁਰਗ ਅਪੱਸਰਾ ਹੂਰਾਂ, ਹੋਣ ਬੈਕੁੰਠ ਹਜ਼ਾਰਾਂ ਜੀ।
ਇਕ ਖਿਨ ਤੇਰੇ ਦਰਸ਼ਨ ਤੋਂ, ਸਭ ਤੁੱਛ ਬਰਾਬਰ ਵਾਰਾਂ ਜੀ।

ਤੂੰ ਸਮਰੱਥ ਮਿਟਾ ਦੇ ਅੱਖਰ, ਵਿਧ ਦੀਆਂ ਕਲਮਾਂ ਵਗੀਆਂ ਤੇ।
ਪੁੱਛ ਕੇ ਵੇਖ ਅਸਾਡੇ ਦਿਲ ਨੂੰ, ਬੁਰੇ ਹੁੰਦੇ ਦੁੱਖ ਲੱਗੀਆਂ ਦੇ।
ਮੌਤ ਚੰਗੀ ਇਸ ਜਿੰਦਗੀ ਤੋਂ, ਜਿੰਦ ਕੱਢ ਨਾਲ ਇਸ਼ਾਰੇ ਦੇ।
ਧ੍ਰਿਗ 'ਜੀਵਨ' ਸੰਸਾਰ ਦੇ ਅੰਦਰ, ਜਿਊਣਾ ਬਾਅਦ ਪਿਆਰੇ ਦੇ।

## ਸਤਿਗੁਰਾਂ ਵਲੋਂ ਧੀਰਜ

### ਕਾਫ਼ੀ

ਛਾਤੀ ਨਾਲ ਲਗਾ ਕੇ ਸਤਿਗੁਰ, ਨੈਣੋਂ ਨੀਰ ਵਹਾਉਣ ਲੱਗੇ।
ਤੁਸਾਂ ਬਿਨਾਂ ਮੈਂ ਵੀ ਨੀਂ ਬਚਦਾ, ਇਉਂ ਕਹਿ ਕੇ ਫਰਮਾਉਣ ਲੱਗੇ।
ਛੱਡ ਤੁਸਾਂ ਨੂੰ ਮੈਂ ਤੁਰ ਜਾਵਾਂ, ਦਿਲ ਮੇਰਾ ਵੀ ਕਰਦਾ ਨਹੀਂ।
ਪਰ ਰਜ਼ਾ ਹੈ ਰਾਮ ਦੀ ਏਦਾਂ, ਗਿਆ ਬਿਨਾਂ ਵੀ ਸਰਦਾ ਨਹੀਂ।

ਦੇਸ਼ ਆਜ਼ਾਦੀ ਬਦਲੇ ਕਈ ਕਈ, ਦੁੱਖ ਉਠਾਉਣੇ ਪੈਂਦੇ ਨੇ।
ਛੱਡ ਮਖਮਲੀ ਸੇਜਾਂ ਜੰਗਲੀ, ਡੇਰੇ ਲਾਉਣੇ ਪੈਂਦੇ ਨੇ।
ਮੁੱਲ ਪਵੇਗਾ ਕਿਸੇ ਰੋਜ਼ ਨੂੰ, ਤੁਸਾਂ ਦੀ ਇਸ ਕੁਰਬਾਨੀ ਦਾ।
ਖਾਰੇ ਸਿੰਧ ਚ ਡੁੱਬ ਜਾਏਗਾ, ਬੇੜਾ ਬੇਈਮਾਨੀ ਦਾ।

ਦੇਸ਼ ਦੇ ਅੰਦਰ ਅੱਗ ਆਜ਼ਾਦੀ, ਦੀ ਇਹ ਅਸਾਂ ਜਲਾਈ ਏ।
ਇਸ ਨੂੰ ਕੋਈ ਬੁਝਾ ਨਹੀਂ ਸਕਦਾ, ਬਲੂਗੀ ਦੂਣ ਸਵਾਈ ਏ।
ਜਿਸ ਗਲੋਂ ਹੈ ਗੋਰਾ ਡਰਦਾ, ਇਕ ਦਿਨ ਹੋ ਕੇ ਰਹਿਣੀ ਏ।
ਹੋਜੂ ਦੇਸ਼ ਖ਼ਿਲਾਫ਼ ਇਨਾਂ ਦੇ, ਭਾਜੜ ਇਨ੍ਹਾਂ ਪੈਣੀ ਏ।

ਆਜ਼ਾਦੀ ਦੇ ਢੋਲ ਨਗਾਰੇ, ਭਾਰਤ ਦੇ ਵਿੱਚ ਵੱਜਣਗੇ।
ਬਿਲਿਆਂ ਨੂੰ ਕੋਈ ਥਾਂ ਨਾ ਲੱਭੂ, ਟੋਪੀ ਲਾ ਲਾ ਭੱਜਣਗੇ।
ਦੇਸ਼ ਆਜ਼ਾਦ ਹੋਊਗਾ ਝਬ ਦੇ, ਲੋਕ ਰਾਜ ਹੋ ਜਾਵੇਗਾ।
ਰਾਣਾ ਰੰਕ ਬਰਾਬਰ ਹੋ ਸੀ, ਦੁਖੀ ਨਾਂ ਕੋਈ ਦਸਾਵੇਗਾ।

ਗਊ ਗ਼ਰੀਬ ਦੇ ਗਲ ਦੇ ਉਤੋਂ, ਛੁਰੀ ਸਦਾ ਉਠ ਜਾਵੇਗੀ।
ਸ਼ੇਰ ਤੇ ਗਊਆਂ ਚਰਨ ਇਕੱਠੇ, ਪਲਟਾ ਦੁਨੀਆਂ ਖਾਵੇਗੀ।
ਧਰਤੀ ਅੰਨ ਧਨ ਉਪਜਾਊ, ਹਰ ਕੋਈ ਰੱਜ ਖਾਵੇਗਾ।
ਨੰਗਾ ਭੁੱਖਾ ਅਰਥੀ ਦੁਖੀਆ, ਕੋਈ ਨਾ ਨਜ਼ਰੀਂ ਆਵੇਗਾ।

ਕਿਸੇ ਨਾਲ ਕੋਈ ਵੈਰ ਕਰੂ ਨਾ, ਧਰਮ ਅਦਾਲਤਾਂ ਹੋਣਗੀਆਂ।
ਝੁੰਡ ਫਿਰਨਗੇ ਰਾਮ ਗਊਆਂ ਦੇ, ਦੁੱਧ ਸੁਹਾਗਣਾਂ ਚੋਣਗੀਆਂ।
ਬੰਦਾ ਵੰਡੂ ਦਰਦ ਬੰਦੇ ਦਾ, ਵੈਰ ਵਿਰੋਧ ਨਸਾਵੇਗਾ।
ਇੱਕ ਦਾ ਜਿੱਥੇ ਮੁੜਕਾ ਡੁਲੂ, ਦੂਜਾ ਖ਼ੂਨ ਵਹਾਵੇਗਾ।

ਇਕ ਅਕਾਲ ਦੇ ਹੋਣ ਪੁਜਾਰੀ, ਮੜ੍ਹੀ ਮਸਾਣ ਤਜਾਵਣਗੇ।
ਬੋਲ ਸ੍ਰੀ ਗੁਰੂ ਨਾਨਕ ਦੇ, ਸਭ ਪੂਰੇ ਹੋ ਦਸਾਂਵਣਗੇ।
ਮੈਂ ਇਸੇ ਜਾਮੇ ਵਿੱਚ ਮੁੜ ਕੇ, ਫੇਰ ਪੰਜਾਬ ਚ ਆਵਾਂਗਾ।
'ਜੀਵਨ ਸਿੰਘਾ' ਕਲਯੁੱਗ ਦੇ ਵਿੱਚ ਸਤਿਜੁਗ ਆ ਵਰਤਾਵਾਂਗਾ।

## ਗੀਤ – ਗੁਰੂ ਰਾਮ ਸਿੰਘ ਜੀ

ਤਜ ਕੇ ਚੀਨੀ ਦੀ ਅਸਵਾਰੀ, ਬਹਿ ਗਿਆ ਗੱਡੇ ਤੇ ਨਿਰੰਕਾਰੀ, ਕਰ ਲਈ ਪ੍ਰਦੇਸਾਂ ਦੀ ਤਿਆਰੀ
ਸਾਨੂੰ ਛੱਡ ਕੇ ਡਾਵਾਂਡੋਲ, ਇਕ ਪਲ ਆ ਜਾਣਾ ਮੇਰੇ ਕੋਲ, ਤੇਰੇ ਮਿਠੜੇ ਨੇ ਲੱਗਦੇ ਬੋਲ।

ਮੁੜਕੇ ਆਉਣ ਦਾ ਕਰ ਇਕਰਾਰ, ਹੋ ਗਏ ਪਲਾਂ ਦੇ ਵਿਚ ਫਰਾਰ, ਸਾਡੀ ਪਰਤ ਨਾ ਲੀਤੀ ਸਾਰ
ਅਸੀਂ ਹਾਂ ਲੁੱਟੇ ਗਏ ਅਨਭੋਲ, ਇਕ ਪਲ .........................

ਤਨ ਮਨ ਦੇ ਕੇ ਲਿਆ ਦਿਦਾਰ, ਓਹ ਵੀ ਹੋ ਗਿਆ ਤੁਰਤ ਉਧਾਰ, ਡਾਹਡਾ ਮਹਿੰਗਾ ਪਿਆ ਵਪਾਰ
ਪੱਲੇ ਪੈ ਗਏ ਦੁਖ ਅਤੋਲ, ਇਕ ਪਲ ......................

ਜਾ ਕੇ ਪ੍ਰਦੇਸਾਂ ਵਿਚ ਬਹਿ ਗਏ, ਨਾਲੇ ਸੁੱਖੜੇ ਸਾਡੇ ਲੈ ਗਏ, ਦੁਖੜੇ ਝੋਲੀ ਦੇ ਵਿਚ ਪੈ ਗਏ
ਸੋਧਾ ਪੈ ਗਿਆ ਮਹਿੰਗੇ ਮੋਲ, ਇਕ ਪਲ ......................

ਅੱਠੇ ਪਹਿਰ ਵਿਛੋੜਾ ਸਾੜੇ, ਉਠਣ ਅੰਗਾ ਚੋਂ ਚਿੰਗਆੜੇ, ਬ੍ਰਿਹਾ ਭੱਠੀ ਤੇ ਧਰ ਰਾੜੇ,
ਭੁੰਨ ਭੁੰਨ ਖਾਵੇ ਕਰੇ ਕਲੋਲ, ਇਕ ਪਲ ..............................

ਹੌਕੇ ਹਾਰ ਗਲਾਂ ਵਿਚ ਪਾ ਲਏ, ਰੋ ਰੋ ਸਾਗਰ ਨੈਨ ਸੁਕਾ ਲਏ, ਐਸੇ ਇਸ਼ਕ ਮਵਾਤੇ ਬਾਲੇ
ਅੰਦਰੋਂ ਸੜਕੇ ਹੋ ਗਏ ਖੋਲ, ਇਕ ਪਲ ...............................

ਹਰਦਮ ਨਾਗ ਜੁਦਾਈ ਡੰਗੇ, ਨਾ ਕਿਸੇ ਮੰਤਰ ਕੀਲੋਂ ਸੰਗੇ, ਇਕੋ ਦਰਸ਼ਨ ਦੀ ਮੰਗ ਮੰਗੇ
ਇਹਦੀ ਜ਼ਹਿਰ ਨੇ ਦਿਤਾ ਮਧੌਲ, ਇਕ ਪਲ .................

ਸਭ ਤੋਂ ਔਖੀ ਖੇਡ ਪਿਆਰ, ਇਹਦੇ ਚਾਲੇ ਨੇ ਦੁਸ਼ਵਾਰ, ਵੇਖੇ ਭੁਲਦੇ ਵੱਡੇ ਖਿਡਾਰ
ਹੁੰਦੇ ਕਦਮ ਕਦਮ ਤੇ ਗੋਲ, ਇਕ ਪਲ ............................

ਰੜਕਣ ਤੀਰ ਜੁਦਾਈ ਸੀਨੇ, ਗੁਜਰੇ ਸਦੀਆਂ ਬਰਸ ਮਹੀਨੇ, ਮਿਹਣੇ ਮਾਰਨ ਲੋਕ ਕਮੀਨੇ
ਸਾਥੋਂ ਸਹੇ ਨਾ ਜਾਣ ਕੁਬੋਲ, ਇਕ ਪਲ ..............................

ਜਿਸ ਦਮ ਕੂਕੇ ਕੂਕਾਂ ਮਾਰਨ, ਨਾ ਫਿਰ ਧਰਤ ਅਕਾਸ਼ ਸਹਾਰਨ, ਰੋ ਰੋ ਤੀਨੇ ਲੋਕ ਪੁਕਾਰਨ
ਨਾ ਹੁਣ ਸਿਦਕ ਇਹਨਾ ਦਾ ਤੋਲ, ਇਕ ਪਲ .......................

ਫਿਰੀਏ ਲਭਦੇ ਧਰਤ ਅਸਮਾਨੀ, ਟੋਲੇ ਸਾਗਰ ਦੇ ਜਾ ਪਾਣੀ, ਨਹੀਂ ਕੋਈ ਮਿਲਦਾ ਪਤਾ ਨਿਸ਼ਾਨੀ
ਕਿਥੇ ਕਰੀਏ ਤੇਰੀ ਟੋਲ, ਇਕ ਪਲ...................

ਆਉਂਦੀ ਜਦੋਂ ਬਸੰਤ ਬਹਾਰ, ਬਾਂਗੀ ਵੇਲਾਂ ਕਰਨ ਸ਼ਿੰਗਾਰ, ਸਾਡੀ ਨਾ ਕੋਈ ਲੈਂਦਾ ਸਾਰ
ਕਿਹਨੂੰ ਜਿਗਰ ਦਿਖਾਈਏ ਫੋਲ, ਇਕ ਪਲ ........................

ਤੇਰੇ ਹੱਥੀਂ ਬਗੀਚੇ ਲਾਏ, ਆ ਕੇ ਤੱਕ ਲੈ ਸਭ ਮੁਰਝਾਏ, ਦਿਲਾਂ ਦੀ ਦੁਬਿਧਾ ਸਾੜ ਸੁਕਾਏ,
ਪੈ ਗਏ ਅੰਦਰੋ ਅੰਦਰੀ ਪੋਲ, ਇਕ ਪਲ .......

ਹੁਣ ਨਾ ਕੱਸਵਟੀ ਤੇ ਲਾਵੋ, ਬ੍ਰਿਹੋਂ ਕੁਠਿਆਂ ਨਾ ਤੜਫਾਵੋ, ਆ ਕੇ ਅੰਮ੍ਰਿਤ ਦੀਦ ਪਿਲਾਵੋ
ਸਾਡਾ 'ਜੀਵਨ' ਨਾ ਹੁਣ ਰੋਲ, ਇਕ ਪਲ ..................................।

************************************

## ਲੋਕ-ਗੀਤ

(ਹੈਣ ਮੌਤ ਨਾਲੋਂ ਔਖੀਆਂ ਜੁਦਾਈਆਂ, ਪਾਈ ਨਾ ਵਿਛੋੜਾ ਮਾਲਕਾ)

ਭੁਲਦਾ ਨਹੀਂ ਸਮਾਂ ਜੋ ਮਿਲਾਪ ਚ ਗੁਜਾਰਿਆ।
ਦਿਲ ਲੈ ਕੇ ਮਾਹੀ ਮੇਰਾ ਹੋ ਗਿਆ ਫਰਾਰ ਆ।
ਫਿਰਾਂ ਭਾਲਦੀ ਮੈਂ ਵਾਂਗਰਾਂ ਸ਼ੁਦਾਈਆਂ।

ਇਕ ਪਾਸੇ ਮੁੱਕਦਾ ਨਹੀਂ ਸਮਾਂ ਇੰਤਜਾਰ ਦਾ,
ਦੂਜੇ ਪਾਸੇ ਤਾਹਨਿਆਂ ਦੇ ਤੀਰ ਜਗ ਮਾਰਦਾ,
ਮੈਨੂੰ ਭੁੱਲ ਗਈਆਂ ਸਭ ਚਤੁਰਾਈਆਂ।

ਜ਼ੁਲਫਾਂ ਦੇ ਨਾਗ ਨਿਤ ਡੰਗ ਨੇ ਚਲਾਂਵਦੇ,
ਬਿਰਹੋਂ ਅਲੂੰਬੇ ਮੇਰਾ ਕਾਲਜਾ ਜਲਾਂਵਦੇ,
ਅੰਗ ਅੰਗ ਵਿਚ ਦਰਦਾਂ ਸਮਾਈਆਂ।

ਕੋਇਲ ਦੇ ਵਾਂਗ ਕੂਕਾਂ ਮੇਰੀਆਂ ਅਮੁੱਕ ਨੇ,
ਨੈਣਾਂ ਵਾਲੇ ਸਾਗਰ ਗਏ ਰੋਂਦਿਆਂ ਦੇ ਸੁੱਕ ਨੇ,
ਅੱਖਾਂ ਮੀਨ ਥਲੀ ਵਾਂਗ ਤੜਫਾਈਆਂ।

ਬਲ ਦੇ ਨੇ ਹੱਡ ਤਨ ਤਪਦਾ ਤੰਦੂਰ ਆ,
ਸੜ ਗਈ ਏ ਰੱਤ ਮਨ ਹੋ ਗਿਆ ਮਨੂਰ ਆ,
ਪੀੜਾਂ ਜਾਣਦਾ ਏ ਕੌਣ ਪਰਾਈਆਂ।

ਕੱਖਾਂ ਨਾਲੋਂ ਹੌਲੀ ਹੋ ਗਈ ਜਿੰਦੜੀ ਨਿਮਾਨਣੀ,
ਗਲੀਆਂ ਦੀ ਖਾਕ ਮੈਨੂੰ ਪੈ ਗਈ ਰੱਬਾ ਛਾਨਣੀ,
ਨਾ ਮੈਂ ਜੀਵਦੀ ਨਾ ਮਰੀ ਮੇਰੇ ਸਾਈਆਂ।

ਸ਼ੇਰਾਂ ਦਿਆਂ ਬੇਲਿਆਂ ਚ ਮਾਹੀ ਫਿਰਾਂ ਟੋਲਦੀ,
ਸਾਗਰਾਂ ਦਾ ਪਾਣੀ ਮਾਰ ਟੁੱਭੀਆਂ ਫਰੋਲਦੀ,
ਵਾੜਾ ਨਾਗਾਂ ਦੀਆਂ ਇਸ਼ਕ ਟਪਾਈਆਂ।

ਲੱਗੀਆਂ ਦੇ ਦੁੱਖ ਪੁੱਛ ਪ੍ਰੇਮ ਵਣਜਾਰੇ ਤੋਂ,
ਨਹੀਂ ਵੇਖ ਵਿਛੜਕੇ ਆਪਣੇ ਪਿਆਰੇ ਤੋਂ,
ਕਿਵੇਂ 'ਜੀਵਨ' ਚੋਂ ਉੱਠਣ ਦੁਹਾਈਆਂ।

## ਸ੍ਰੀ ਸਤਿਗੁਰੂ ਰਾਮ ਸਿੰਘ ਜੀ (ਕਬਿੱਤ)

ਚੰਨ ਭੈਣੀ ਸਾਹਿਬ ਦਾ ਦਤਾਰ ਰੱਬੀ ਰਹਿਮਤਾਂ ਦਾ,
ਮਾਘ ਸੁਦੀ ਪੰਚਮੀ ਨੂੰ ਲੀਤਾ ਅਵਤਾਰ ਆ।
ਪਿਤਾ ਜੱਸਾ ਸਿੰਘ ਤੇ ਸੁਭਾਗ ਹਿੰਦ ਵਾਸੀਆਂ ਦਾ,
ਮਾਤਾ ਸਦਾ ਕੌਰ ਜੀ ਦੀ ਗੋਦ ਦਾ ਸ਼ਿੰਗਾਰ ਆ।
ਹੀਰਿਆਂ ਦੇ ਹਾਰ ਹਾਰ ਹੋਏ ਦੰਡਵਾਰ ਅੱਗੇ,
ਤਾਜ਼ ਸਿਰਤਾਜ ਸੀਸ ਸਿੱਧੀ ਦਸਤਾਰ ਆ।
ਜੱਗ ਦੇ ਸ਼ਿੰਗਾਰ ਮਾਤ ਪਾਏ ਜੀਹਦੀ ਸਾਦਗੀ ਨੇ,
ਐਸੇ ਮਹਾਰਾਜ ਨੂੰ ਮੇਰੀ ਨਮਸਕਾਰ ਆ।

ਕਰਨੀਆਂ ਦਾ ਪੂਰਾ ਬੋਲ ਤੋਲ ਸਮਰੱਥ ਸੂਰਾ,
ਭਗਤੀਆਂ ਤੇ ਸ਼ਕਤੀਆਂ ਦਾ ਭਰਿਆ ਭੰਡਾਰ ਆ।
ਚਰਨਾ ਦੀ ਛੋਹ ਹਰੇ ਰੋਗ ਸੋਗ ਮਾਣ ਮੋਹ,
ਤਾਰਿਆ ਜਹਾਨ ਹੋਕੇ ਚੀਨੀ ਅਸਵਾਰ ਆ।
ਵਿਛੜੇ ਮਿਲਾਉਣ ਆਇਆ ਫੇਰ ਗਲੇ ਲਾਉਣ ਆਇਆ,
ਸਾਜਿਆ ਸੀ ਖਾਲਸਾ ਜੋ ਵਾਰ ਪਰਿਵਾਰ ਆ।
ਪੂਰਾ ਕਰ ਇਕਰਾਰ ਲੀਤੀ ਆਣਕੇ ਤੇ ਸਾਰ ਆਪ,
ਐਸੇ ਮਹਾਰਾਜ ਨੂੰ ਮੇਰੀ ਨਮਸਕਾਰ ਆ।

ਖੰਡੇ ਪਹੁਲ ਪ੍ਰਚਾਰ ਡਿੱਗੀ ਕੌਮ ਨੂੰ ਉਸਾਰ ਫੇਰ,
ਫੀਮ ਭੰਗ ਪੋਸਤ ਸ਼ਰਾਬ ਮਾਸ ਡਾਰਿ ਆ।
ਨਾਮ ਦਾਨ ਇਸ਼ਨਾਨ ਸੁੱਚ ਸੋਧ ਪ੍ਰਧਾਨ,
ਕਾਇਮ ਕਰਕੇ ਨਿਸ਼ਾਨ ਸਿਖੀ ਸਾਜ ਸਤਿਕਾਰਿ ਆ।
ਹਵਨ ਵਰਨੀਆਂ ਤੇ ਪਾਠ ਮੇਲੇ ਸੱਤ ਸੰਗ ਠਾਠ,
ਵਰਤਾਕੇ ਭਲੀ ਰਾਸ ਜਾਮਾ ਬਾਹਰਵਾਂ ਸੰਭਾਰਿਆ।
ਰੱਬੀ ਰੰਗ ਵਿੱਚ ਕੀਤੇ ਮਸਤ ਮਲੰਗ ਸੰਗ,
ਐਸੇ ਮਹਾਰਾਜ ਨੂੰ ਮੇਰੀ ਨਮਸਕਾਰ ਆ।

ਦਗਾ ਚੋਰੀ ਯਾਰੀ ਪਰ ਨਾਰੀ ਬਦਕਾਰੀ ਭਾਰੀ,
ਕੱਢਿਆ ਕੁਰੀਤੀਆਂ ਨੂੰ ਰੀਤੀਆਂ ਚੋਂ ਬਾਹਰ ਆ।
ਦੇਕੇ ਸੁਧਾ ਪਾਨ ਦਿੱਤਾ ਅਬਲਾ ਨੂੰ ਮਾਣ ਤਾਣ,
ਨਾਰੀਆਂ ਨੂੰ ਮਰਦਾਂ ਬਰਾਬਰ ਖਲਾਰਿਆ।
ਖੋਟਿਆ ਦੇ ਮੇਲੇ ਉੱਤੇ ਪੰਡਤਾਂ ਦੇ ਕੂੜ ਕੱਢ ਅਤੁਲਵਾਂ
ਉਤਾਰਿਆ ਸਮਾਜ ਸਿਰੋਂ ਭਾਰ ਆ।
ਤੋਰ ਰਸਮ ਅਨੰਦ ਕੀਤਾ ਕੂੜ ਰਾਜ ਦਾਜ ਬੰਦ
ਐਸੇ ਮਹਾਰਾਜ ਨੂੰ ਮੇਰੀ ਨਮਸਕਾਰ ਆ।

ਹੱਥੀਂ ਆਪ ਚਿਖਾ ਬਾਲ ਵਿੱਚ ਸਾਬੋ ਨੂੰ ਬਿਠਾਲ,
ਤੇ ਬਚਾ ਲਈ ਵਾਲ ਵਾਲ ਉਹਨੂੰ ਅਗਨੀ ਨਾ ਜਾਰਿਆ।
ਰਾਏ ਸਿੰਘ ਰੱਖਿਆਂ ਜਾਂ ਜੰਗਲ ਭੋਪਾਲ ਵਿੱਚ,
ਸਿੰਘ ਦੇ ਬਹਾਨੇ ਖੂਨੀ ਸ਼ੇਰ ਨੂੰ ਵੀ ਤਾਰਿਆ।
ਹੋਲੇ ਮਾਨਾਂ ਵਾਲੇ ਜਾਕੇ ਸੱਜਾ ਚਰਨ ਛੁਹਾਕੇ,
ਮੋਇਆ ਬਾਲਕ ਜੀਵਾਕੇ ਉਹਦੇ ਮਾਪਿਆ ਨੂੰ ਠਾਰਿਆ।
ਨਦਰੀ ਨਿਹਾਲ ਦਾ ਜੋ ਮੁਰਦੇ ਜੀਵਾਲਦਾ ਏ,
ਐਸੇ ਮਹਾਰਾਜ ਨੂੰ ਮੇਰੀ ਨਮਸਕਾਰ ਆ।

ਗੋਰਿਆਂ ਗੁਮਾਨੀਆਂ ਦਾ ਗਰਬ ਗਵਾਉਣ ਲਈ,
ਡੰਕਾਂ ਅਜਾਦੀ ਦਾ ਨਗਾਰੇ ਉੱਤੇ ਮਾਰਿਆ।
ਜਿਹਦੀ ਇਕ ਕੂਕ ਨਾਲ ਕੂਕਿਆਂ ਪੰਜਾਬ ਸਾਰਾ,
ਬਿੱਲਿਓ ਹੋ ਜਾਉ ਕਿਹਾ ਸਾਗਰਾਂ ਤੋਂ ਪਾਰ ਆ।
ਥਾਣਿਆ ਅਦਾਲਤਾਂ ਕਚਹਿਰੀਆਂ ਦਾ ਬਾਈਕਾਟ,
ਕਰ ਪ੍ਰਬੰਧ ਸਾਰਾ ਆਪਣਾ ਸਵਾਰਿਆ
ਛੇੜਕੇ ਤੇ ਨਵੀਂ ਜੰਗ ਕੀਤੀ ਗੋਰੀ ਸਰਕਾਰ ਦੰਗ,
ਐਸੇ ਮਹਾਰਾਜ ਨੂੰ ਮੇਰੀ ਨਮਸਕਾਰ ਆ।

ਜਿਸਦੇ ਦੀਵਾਨਿਆਂ ਨੇ ਧਰਮੀ ਪ੍ਰਵਾਨਿਆ ਨੇ,
ਸੁਧਾਸਰ ਹੁੰਦਾ ਗਊ ਘਾਤ ਨਾ ਸਹਾਰਿਆ
ਹੱਥ ਲੈ ਕੇ ਤਲਵਾਰ ਕਰ ਬੁੱਚੜ ਸੰਘਾਰ ਆਪ,
ਫਾਂਸੀਆਂ ਨੂੰ ਝੂਟ ਕੇ ਜਵਾਨੀਆਂ ਨੂੰ ਵਾਰਿਆ।
ਫੇਰ ਕੋਟਲੇ ਮਲੇਰ ਹੱਸ ਹੱਸ ਕੇ ਦਲੇਰ
ਉੱਡੇ ਤੋਪਾਂ ਅੱਗੇ ਸ਼ੇਰ ਇਕ ਦੂਸਰੇ ਅਗਾਰ ਆ
ਕੱਟ ਕੇ ਤੇ ਜਮ ਫਾਸ ਕੀਤਾ ਮੌਤ ਦਾ ਤਰਾਸ ਨਾਸ,
ਐਸੇ ਮਹਾਰਾਜ ਨੂੰ ਮੇਰੀ ਨਮਸਕਾਰ ਆ।

ਲਾਹਕੇ ਤਨ ਵੇਸ ਤੁਰ ਚੱਲੇ ਪ੍ਰਦੇਸ਼,
ਸਾਰੇ ਦੇਸ ਦੇ ਕਲੇਛ ਲੈ ਗਏ ਸਾਗਰਾਂ ਤੋਂ ਪਾਰ ਆ
ਮਾਨਵ ਪਿਆਰਾਂ ਦਾ ਤੇ ਸੁਘੜ ਵਿਚਾਰਾਂ ਦਾ ਹੈ,
ਪਰਉਪਕਾਰਾਂ ਦਾ ਜੋ ਪੁਤਲਾ ਸਾਕਾਰ ਆ।
ਫੇਰ ਆਉਣ ਦਾ ਕਰਾਰ ਰਿਹਾ ਕੰਨਾਂ ਚ ਗੁੰਜਾਰ,
ਇੱਕ ਉਹਦੀ ਇੰਤਜਾਰ ਸਾਡੇ ਜੀਵਨ ਦੀ ਤਾਰ ਆ
ਇਕ ਇਕ ਸਾਸ ਹੋਵੇ ਪਾਸ ਜਿਹਦੀ ਆਸ ਨਾਲ
ਐਸੇ ਮਹਾਰਾਜ ਨੂੰ ਮੇਰੀ ਨਮਸਕਾਰ ਆ।

## ਗੀਤ

ਚੀਨੀ ਵਾਲੇ ਦੀ ਵਰ੍ਹੇਗੰਡ ਆਈ ਦਿਆਂ ਮੈਂ ਵਧਾਈ ਸਭ ਨੂੰ
ਅਰਸ਼ਾਂ ਦਾ ਵਾਲੀ ਭੈਣੀ ਰਾਈਆਂ ਵਿਚ ਆਇਆ ਏ
ਪਿਤਾ ਜੱਸਾ ਸਿੰਘ ਜੀ ਦਾ ਜੱਸ ਪ੍ਰਗਟਇਆ ਏ
ਸਦਾ ਕੌਰ ਦੀ ਗੋਦ ਰੁਸ਼ਨਾਈ।

ਸਿਖੀ ਦਾ ਬਗੀਚਾ ਸੁਕ ਸੜ ਮੁਰਝਾਇਆ ਸੀ
ਭਗਤੀ ਤੇ ਸ਼ਕਤੀ ਦਾ ਸੋਮਾ ਪ੍ਰਗਟਾਇਆ ਸੀ
ਆਈ ਮਾਘ ਦੀ ਬਸੰਤ ਸੁਖਦਾਈ।

ਫੇਰ ਨਾਮ ਬਾਣੀ ਦਾ ਆ ਕੀਤਾ ਸੰਚਾਰ ਆ
ਵਧੀ ਫੁਲੀ ਖਿੜੀ ਗੁਰਸਿਖੀ ਗੁਲਜਾਰ ਆ
ਭੌਰੇ ਭਗਤਾਂ ਦੀ ਪੰਗਤੀ ਗੁੰਜਾਈ।

ਕਾਮ ਕ੍ਰੋਧ ਕਇਰਤਾ ਤੇ ਈਰਖਾ ਨਿਵਾਰ ਕੇ
ਦੇ ਕੇ ਬਲ ਬੁਧ ਕੋਮੀ ‘ਜੀਵਨ’ ਸਵਾਰਕੇ
ਸਫਾ ਗੋਰਿਆਂ ਗੁਮਾਨੀਆਂ ਦੀ ਚਾਈ।

## ਕਬਿੱਤ

ਹਰੀ ਰੱਖੀ ਸਿਖੀ ਆਪ ਸਤਿਗੁਰੂ ਹਰੀ ਸਿੰਘ, ਪਈ ਆ ਚੁਫੇਰਿਓਂ ਜਾਂ ਔਕੜਾਂ ਦੀ ਮਾਰ ਆ
ਹਾਕਮਾਂ ਦਾ ਕਹਿਰ ਅਤੇ ਹੁਜਤਾਂ ਜਹਾਨ ਦੀਆਂ, ਵਾਰੀ ਵਾਰੀ ਆਏ ਹਰ ਵਾਰ ਨੂੰ ਸਹਾਰਿਆ
ਵੀਰ ਦੇ ਵਿਛੋੜੇ ਵਿਚ ਸਮੇਂ ਦੇ ਮਰੋੜੇ ਵਿਚ, ਰਖੀ ਹਰ ਲੋਹੜੇ ਵਿਚ ਕੈਮ ਦਸਤਾਰ ਆ
ਦੁਖੀਆਂ ਦਾ ਹਾਮੀ ਜੋ ਸਵਾਮੀ ਸਹਿਣਸ਼ੀਲਤਾ ਦਾ, ਐਸੇ ਮਹਾਰਾਜ ਨੂੰ ਮੇਰੀ ਨਮਸਕਾਰ ਆ

## ਵਾਰ

ਬਾਬਾ ਕਾਲਾ ਸਿੰਘ ਨੂੰ ਚੜ੍ਹੀ ਨਾਮ ਦੀ ਰੰਗਣ ਅਪਾਰ।
ਉਹਦੇ ਮਨ ਦੀਆਂ ਮੈਲ੍ਹਾਂ ਲੈ ਗਈਆਂ ਖੁੱਲ੍ਹੇ ਨੇਤਰ ਅੰਦਰ ਵਾਰ।
ਦਿਲ ਜਗ ਪਈ ਜੋਤ ਨਿਰੰਜਨੀ ਹੋਈ ਦੁਬਿਦਾ ਠੰਡੀ ਠਾਰ।
ਧ੍ਰਿਗ ਸਿਰ ਜੋ ਗੁਰ ਨਾ ਨਿਵੇ ਉਹਦੀ ਰਸਨਾ ਕਰੇ ਉਚਾਰ।
ਧ੍ਰਿਗ ਸਰਵਣ ਗੁਰੂ ਉਪਦੇਸ਼ ਬਿਨ ਬਿਨਾ ਦਰਸ਼ਨ ਨੈਣ ਬੇਕਾਰ।
ਬਿਨ ਸੇਵਾ ਧ੍ਰਿਗ ਹੱਥ ਪੈਰ ਨੇ ਇਹ ਕਰਨ ਲੱਗੇ ਪ੍ਰਚਾਰ।
ਆਪ ਹੱਥੀਂ ਸੇਵ ਕਮਾਵਦੇ ਤਨ ਮਨ ਧਨ ਦੇਦੇਂ ਵਾਰ।
ਕਦੇ ਖਾਲੀ ਹੱਥ ਨਾ ਜਾਵਦੇ ਮੇਲੇ ਸਾਧ ਸੰਗਤ ਦੇ ਦੁਆਰ।
ਇੱਕ ਵਾਰੀ ਗੁੱਜਰਾਂ ਵਾਲੜੇ ਜੁੜੀ ਸੰਗਤ ਅਪਰ ਅਪਾਰ।
ਆ ਵੱਜੇ ਛੈਣੇ ਢੋਲਕੀ ਗੁਰਬਾਣੀ ਸ਼ਬਦ ਵਿਚਾਰ।
ਇੱਥੇ ਬਾਬਾ ਕਾਲਾ ਸਿੰਘ ਦਾ ਇੱਕ ਕੌਤਕ ਲਵੋ ਨਿਹਾਰ।
ਇਕ ਗੜ੍ਹਵਾ ਮਾਝੇ ਦੁੱਧ ਦਾ ਦੂਜਾ ਘਿਉ ਦਾ ਲਿਆ ਨਿਤਾਰ।
ਜਿਥੇ ਲੰਗਰ ਚੱਲਦਾ ਗੁਰੂ ਕਾ ਜਾ ਬੋਲੀ ਫਤੇ ਜੈਕਾਰ।
ਝੁੱਕੇ ਨੇੜੇ ਹੋ ਕੇ ਲਾਂਗਰੀ ਦੋਵੇਂ ਗੜ੍ਹਵੇ ਕਰੇ ਅਗਾਰ।
ਘਿਓ ਲੰਗਰ ਦੇ ਵਿੱਚ ਵਰਤਣਾ ਦੁੱਧ ਰੱਖਣਾ ਜ਼ਰਾ ਸੰਭਾਰ।
ਬਾਬੇ ਕੇਸਰ ਸਿੰਘ ਮਹਾਂਵੀਏ ਕਰੋ ਉਨ੍ਹਾਂ ਦੀ ਇੰਤਜ਼ਾਰ।
ਉਹ ਆਪੇ ਹੀ ਆ ਲੈਣਗੇ ਤੁਸਾਂ ਦੇਣਾ ਕਰ ਸਤਿਕਾਰ।
ਕੁਝ ਥੋੜ੍ਹੇ ਬੀਤੇ ਸਮੇਂ ਤੋਂ ਰਾਰਾ ਰਾਰਾ ਦੀ ਹੋਈ ਲਲਕਾਰ।
ਸਾਡਾ ਦੁੱਧ ਦਾ ਗੜਵਾ ਦੇ ਦਿਓ ਕੱਢ ਲਾਂਗਰੀ ਦੇਣ ਨਿਕਾਰ।
ਰਾਹ ਦਿਲਾ ਦੇ ਹੁੰਦੇ ਦਿਲਾਂ ਨੂੰ ਬੁੱਝਣ ਸੋਈ ਜੋ ਰੱਬ ਦੇ ਯਾਰ।
ਜਿਹਦਾ ਜੀਵਨ ਨਾਮ ਚ ਰੰਗਿਆ ਉਹਨੂੰ ਝੁਕਦਾ ਸਭ ਸੰਸਾਰ।

## ਕੋਰੜਾ

ਬਾਬੇ ਕਾਲਾ ਸਿੰਘ ਬੂੜ ਸਿੰਘ ਦੀ ਕਥਾ, ਮਤ ਅਨੁਸਾਰ ਲਿਖਾਂ ਸ਼ਕਤ ਯਥਾ।
ਪਿਤਾ ਪੁੱਤ ਇੱਕੋ ਬੇੜੇ ਦੇ ਸਵਾਰ ਸੀ, ਸੱਚਾ ਸੁੱਚਾ ਪਿਤਾ ਪੁੱਤ ਦਾ ਪਿਆਰ ਸੀ।

ਸਾਂਝ ਜਿਵੇਂ ਹੁੰਦੀ ਭਗਤ ਭਗਵਾਨ ਦੀ, ਪ੍ਰੇਮੀਆਂ ਨੂੰ ਅੱਖ ਪ੍ਰੇਮ ਦੀ ਪਛਾਣ ਦੀ।
ਰਮਿਆ ਦੋਹਾਂ ਦਾ ਦਿਲੀਂ ਕਰਤਾਰ ਸੀ, ਸੱਚਾ ਸੁੱਚਾ ਪਿਤਾ ਪੁੱਤ ਦਾ ਪਿਆਰ ਸੀ।

ਪੁਤਲੇ ਸਰੀਰ ਭਾਵੇਂ ਵੱਖ ਵੱਖ ਸੀ, ਦੋਹਾਂ ਦੀ ਗਿਆਨ ਰੂਪੀ ਸਾਂਝੀ ਅੱਖ ਸੀ।
ਦਿੰਦੀ ਮੈਲ ਜਿਹੜੀ ਮਨਾਂ ਦੀ ਉਤਾਰ ਸੀ, ਸੱਚਾ ਸੁੱਚਾ ਪਤਾ ਪੁੱਤ ਦਾ ਪਿਆਰ ਸੀ।

ਬਾਬਾ ਕਾਲਾ ਸਿੰਘ ਲਾਇਲਪੁਰ ਬਾਰ ਚ, ਪੁੱਤਰ ਸੀ ਘਰ ਦੇ ਵਿਹਾਰ ਕਾਰ ਚ।
ਉੱਠੀ ਲਹਿਰ ਚੱਲ ਕਰਨਾ ਦੀਦਾਰ ਸੀ, ਸੱਚਾ ਸੁੱਚਾ ਪਿਤਾ ਪੁੱਤ ਦਾ ਪਿਆਰ ਸੀ।

ਸੀਤਾਪੁਰੋਂ ਅੰਮ੍ਰਿਤਸਰ ਆਇਆ ਏ, ਦਿਲੀਂ ਭਾਵ ਬਿਰਧ ਮਹੰਤ ਨੂੰ ਸੁਣਾਇਆ ਏ।
ਯਾਰ ਦੀ ਸਮਝ ਲੈਂਦੇ ਗੱਲ ਯਾਰ ਸੀ, ਸੱਚਾ ਸੁੱਚਾ ਪਿਤਾ ਪੁੱਤ ਦਾ ਪਿਆਰ ਸੀ।

ਮਹੰਤ ਹਜ਼ਾਰਾ ਸਿੰਘ ਕੋਠੇ ਉੱਤੇ ਚੜ੍ਹ ਕੇ, ਮਾਰਦਾ ਅਵਾਜ਼ਾਂ ਬਾਬਾ ਜੀ ਨੂੰ ਖੜ੍ਹਕੇ।
ਪ੍ਰੇਮ ਰੰਗ ਵਿੱਚ ਕਰਦਾ ਪੁਕਾਰ ਸੀ, ਸੱਚਾ ਸੁੱਚਾ ਪਿਤਾ ਪੁੱਤ ਦਾ ਪਿਆਰ ਸੀ।

ਇੱਕ ਦੋ ਆਵਾਜ਼ ਤੀਸਰੀ ਸੁਨਾਵਦਾ, ਕਾਲਾ ਸਿੰਘਾਂ ਬੂੜ ਸਿੰਘ ਹੈ ਬੁਲਾਵੰਦਾ।
ਪੁੱਜੀ ਸ਼ਹਿਰ ਸਾਂਗਲੇ ਪ੍ਰੇਮ ਤਾਰ ਸੀ, ਸੱਚਾ ਸੁੱਚਾ ਪਿਤਾ ਪੁੱਤ ਦਾ ਪਿਆਰ ਸੀ।

ਡਾਹਡੀ ਖਿਚ ਹੁੰਦੀ ਪ੍ਰੇਮ ਦੇ ਬੁਲਾਰੇ ਚ, ਬਾਬਾ ਕਾਲਾ ਸਿੰਘ ਅੱਖ ਪਲਕਾਰੇ ਚ।
ਖੜ੍ਹਾ ਹੋਇਆ ਆਣ ਸਾਹਮਣੇ ਸਾਕਾਰ ਸੀ, ਸੱਚਾ ਸੁੱਚਾ ਪਿਤਾ ਪੁੱਤ ਦਾ ਪਿਆਰ ਸੀ।

ਪਿਆਰਿਆਂ ਦੀ ਪੂਰੀ ਹੋਈ ਜਾ ਉਮੰਗ ਆ, ਬੂੜ ਸਿੰਘ ਰੰਗ ਵਿੱਚ ਗਿਆ ਰੰਗਿਆ।
ਚਰਨਾਂ ਤੇ ਕਰਦਾ ਨਮਸਕਾਰ ਸੀ, ਸੱਚਾ ਸੁੱਚਾ ਪਿਤਾ ਪੁੱਤ ਦਾ ਪਿਆਰ ਸੀ।

ਨਾਨਕੀ ਨੇ ਵੀਰ ਨਾਨਕ ਬੁਲਾਇਆ ਸੀ, ਉਵੇਂ ਪਿਤਾ ਪੁੱਤਰ ਨੂੰ ਗਲੇ ਲਾਇਆ ਸੀ।
'ਜੀਵਨ' ਜੀ ਲੀਤਾ ਹਿਰਦਿਆਂ ਨੂੰ ਠਾਰ ਸੀ, ਸੱਚਾ ਸੁੱਚਾ ਪਿਤਾ ਪੁੱਤ ਦਾ ਪਿਆਰ ਸੀ।

## ਕਬਿੱਤ

ਸਰਬ ਸੁਖ ਧਾਮੀ ਨਾਮੀ ਗੁਰੂ ਪ੍ਰਤਾਪ ਸਿੰਘ, ਚੜ੍ਹਦੀ ਜਵਾਨੀ ਗੁਰ ਗੱਦੀ ਨੂੰ ਸੰਭਾਰਿਆ।
ਨਵ ਤਨ ਨਵ ਰੂਪ ਨਵ ਨਿਧ ਸਿਧ ਭੂਪ, ਕਮਲੀ ਕੁਲੱਛਣੀ ਕਰੂਪਤਾ ਨੂੰ ਮਾਰਿਆ।
ਰੂਹਾਂ ਦੁਖਿਆਰੀਆਂ ਨੂੰ ਤਾਰਿਆ ਬੇਕਾਰੀਆਂ ਨੂੰ, ਸਦਾ ਦੇ ਭਿਖਾਰੀਆਂ ਨੂੰ ਕੀਤਾ ਸਰਦਾਰ ਆ।
ਜਿਹਦੇ ਚਰਨਾ ਚ ਆਨ ਝੁਕੀ ਹਰ ਇਕ ਸ਼ਾਨ ਮਾਨ, ਐਸੇ ਮਹਾਰਾਜ ਨੂੰ ਮੇਰੀ ਨਮਸਕਾਰ ਆ।

## ਪ੍ਰਸੰਗ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਅਵਤਾਰ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪਿਤਾ ਬਾਬਾ ਜੱਸਾ ਸਿੰਘ ਜੀ ਦੀ ਪੋਤਰੇ ਮੰਗ ਕਰਨ ਤੇ ਸਤਿਗੁਰੂ ਜੀ ਭਵਿੱਖਤ ਬਚਨ ਕੀਤੇ ਛੋਟੇ ਵੀਰ ਘਰ ਵੱਡੇ ਪ੍ਰਤਾਪ ਵਾਲਾ ਆਵੇਗਾ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਅਵਤਾਰ ਚੇਤ ਵਦੀ ਤੀਜ ਸੰਮਤ 1946 ਨੂੰ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਗ੍ਰਹਿ ਅਤੇ ਮਾਤਾ ਜੀਵਣ ਕੋਰ ਦੀ ਕੁੱਖੋਂ ਹੋਇਆ। ਉਸ ਵਕਤ ਅੰਗਰੇਜ ਹਕੂਮਤ ਦੀਆਂ ਨਾਮਧਾਰੀਆਂ ਤੇ ਸ਼ਖਤੀਆਂ ਦਾ ਦੌਰ ਪੂਰੇ ਜੋਰਾਂ ਤੇ ਸੀ। ਆਪ ਦੇ ਪ੍ਰਕਾਸ਼ ਤੋਂ ਬਾਅਦ ਪੁਲਿਸ ਚੋਂਕੀ ਦਰਵਾਜੇ ਅੱਗੋਂ ਚੁੱਕੀ ਗਈ। ਦੋ ਨਿਹੰਗ ਸਿੰਘ ਆਨੰਦਪੁਰ ਜਾ ਰਹੇ ਸਨ। ਅਵਾਜ਼ਾ ਹੋਇਆ "ਮੇਰੇ ਦਰਸ਼ਨ ਕਰਨੇ ਹਨ ਤਾਂ ਭੈਣੀ ਸਾਹਿਬ ਆ ਜਾਉ"। ਭੈਣੀ ਸਾਹਿਬ ਆ ਸਾਹਿਬਜ਼ਾਦੇ ਦੇ ਦਰਸ਼ਨ ਕਰਕੇ ਨਿਹਾਲ ਹੋਏ।

## ਬਾਬਾ ਜੱਸਾ ਸਿੰਘ ਜੀ ਵਲੋਂ ਸਤਿਗੁਰੂ ਰਾਮ ਸਿੰਘ ਜੀ ਪਾਸ ਪੋਤਰੇ ਇੱਛਾ ਜਾਹਰ ਕਰਨੀ

### ਕੋਰੜਾ

ਇਕ ਦਿਨ ਸਤਿਗੁਰਾਂ ਦੇ ਅਗਾਰੀ ਆ, ਪਿਤਾ ਜੱਸਾ ਸਿੰਘ ਪ੍ਰੇਮ ਸੇ ਉਚਾਰੀ ਆ।
ਕਰਦਾ ਅਰਜ ਹੋ ਕੇ ਸਨਮੁੱਖ ਜੀ, ਮੁਝ ਨੂੰ ਵਖਾਓ ਪੋਤਰੇ ਦਾ ਮੁੱਖ ਜੀ।

ਆਪ ਹੀ ਅਕਾਲ ਨਰ ਅਵਤਾਰ ਹੋ, ਸਦਾ ਸਮਰੱਥ ਮੇਹਰਾਂ ਦੇ ਭੰਡਾਰ ਹੋ।
ਤੁਸਾਂ ਪਾਸ ਸਾਰੀ ਦੁਨੀਆ ਦੇ ਸੁੱਖ ਜੀ, ਮੁਝ ਨੂੰ................................।

ਛੱਡੀ ਤੁਸਾਂ ਕਿਸੇ ਚੀਜ ਦੀ ਨਾ ਘਾਟ ਆ, ਇਕੋ ਗੱਲ ਪਾਉਂਦੀ ਦਿਲ ਨੂੰ ਤਰਾਟ ਆ।
ਮੇਰੀ ਆਤਮਾ ਦੀ ਦੂਰ ਕਰੋ ਧੁਖ ਜੀ, ਮੁਝ ਨੂੰ.......................................।

ਮੇਰੇ ਹਾਣ ਦੇ ਬਿਰਧ ਮੇਰੇ ਕੋਲ ਨੇ, ਪੋਤਿਆਂ ਦੇ ਨਾਲ ਕਰਦੇ ਕਲੋਲ ਨੇ।
ਵੇਖ ਵੇਖ ਮੇਰੀ ਵਧਦੀ ਏ ਭੁੱਖ ਜੀ, ਮੁਝ ਨੂੰ........................................।

ਇਹ ਤਾਂ ਮਸ਼ਹੂਰ ਜੱਗ ਦਾ ਅਖਾਣ ਆ, ਦੁਨੀਆਂ ਤੇ ਦੋਵੇਂ ਪਾਂਵਦੇ ਨੇ ਮਾਣ ਆ।
ਨਾਰ ਬੇ ਔਲਾਦ ਤੇ ਅੱਫਲ ਰੁਖ ਜੀ, ਮੁਝ ਨੂੰ....................................।

ਅੰਸ ਹੀਣ ਬੰਦਾ ਸੁਕਾ ਹੋਇਆ ਤਾਲ ਜੋਂ, ਅੰਨ ਧੰਨ ਬਾਝ ਆਦਮੀ ਕੰਗਾਲ ਜੋਂ।
ਕਰਦੇ ਇਹਨਾ ਤੇ ਘਿਰਣਾ ਮਨੁੱਖ ਜੀ, ਮੁਝ ਨੂੰ.......................................।

ਧੀਆਂ ਹੁੰਦੀਆਂ ਨੇ ਦੋਲਤਾਂ ਬੇਗਾਨੀਆਂ, ਕੁਲਾਂ ਦੀਆਂ ਹੁੰਦੇ ਪੁੱਤਰ ਨਿਸ਼ਾਨੀਆਂ।
ਜਣਦੀ ਪੁੱਤਰ ਸਫ਼ਲੀ ਉਹ ਕੁੱਖ ਜੀ, ਮੁਝ ਨੂੰ....................................।

ਜਿਵੇਂ ਸਾਰੇ ਸੁਖ ਜੇ ਵਿਖਾਏ ਜੱਗ ਦੇ, ਤਿਵੇਂ ਏ ਵੀ ਮੰਨੋ ਇਕ ਨਾਲ ਲੱਗਦੇ।
ਜੀਵਣ ਦੇ ਸਭੇ ਮਿਟ ਜਾਣ ਦੁੱਖ ਜੀ, ਮੁਝ ਨੂੰ.......................................।

## ਸਤਿਗੁਰੂ ਰਾਮ ਸਿੰਘ ਜੀ ਵਲੋਂ ਭਵਿੱਖਅਤ ਵਾਕ ਕਰਨੇ

### ਬੈਂਤ

ਮਮਤਾ ਭਰੀ ਬਾਣੀ ਸੁਣ ਕੇ ਪਿਤਾ ਕੋਲੋਂ, ਸੱਚੇ ਪਾਤਸ਼ਾਹ ਮੁੱਖੋਂ ਅਲਾਂਵਦੇ ਨੇ।
ਸੁਣੋਂ ਪਿਤਾ ਜੀ ਰੰਗ ਕਰਤਾਰ ਦੇ ਜੋ, ਸਾਨੂੰ ਹੋਰ ਹੀ ਨਜ਼ਰ ਪਏ ਆਂਵਦੇ ਨੇ।
ਏਸ ਦੇਸ ਅਜ਼ਾਦੀ ਦੇ ਘੋਲ ਅੰਦਰ, ਜ਼ਾਲਮ ਦੁੱਖ ਦੇਸਣ ਮਨ ਭਾਂਵਦੇ ਨੇ।
ਮੈਨੂੰ ਪਕੜ ਲੈ ਜਾਣ ਪ੍ਰਦੇਸ ਗੋਰੇ, ਭੈਣੀ ਸਾਹਿਬ ਵਿਚ ਦੁੰਦ ਮਚਾਂਵਦੇ ਨੇ।
ਸਾਡੇ ਬਾਰ ਮੂਹਰੇ ਪਾਉ ਪੁਲਸ ਚੌਂਕੀ, ਬੁਰਾ ਹਾਲ ਹੋਸੀ ਨਾਮਧਾਰੀਆਂ ਦਾ।
ਛੋਟੇ ਵੀਰ ਘਰ ਹੋਊ ਪ੍ਰਤਾਪ ਪੈਦਾ, ਕਰੂ ਖਾਤਮਾਂ ਔਕੜਾਂ ਸਾਰੀਆਂ ਦਾ।

## ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ ਗਮਨ ਤੋਂ ਬਾਅਦ ਨਾਮਧਾਰੀਆਂ ਤੇ ਸਖਤੀਆਂ ਦਾ ਦੌਰ

### ਮਨੋਹਰ

ਵਾਕ ਸਤਿਗੁਰਾਂ ਅਲਾਏ, ਅੱਖੀਂ ਸਮੇਂ ਨੇ ਵਿਖਾਏ, ਆਪ ਡੇਰੇ ਗੁਰਾਂ ਲਾਏ,
ਸਾਗਰਾਂ ਤੋਂ ਪਾਰ ਸੀ, ਕਰਦੀ ਜ਼ੁਲਮ ਗੋਰੀ ਸਰਕਾਰ ਸੀ।

ਐਸਾ ਕਹਿਰ ਨੇ ਗੁਜ਼ਾਰਾ, ਭੈਣੀ ਸਾਹਿਬ ਗੁਰਦੁਆਰਾ, ਲੁਟ ਪੁਟ ਕੇ ਤੇ ਸਾਰਾ,
ਫੇਰ ਗਏ ਬੁਹਾਰੀਆਂ, ਦੁੱਖੜੇ ਅਨੇਕ ਝੱਲੇ ਨਾਮਧਾਰੀਆਂ

ਮੂਹਰੇ ਦਰ ਦੇ ਲਿਆ ਕੇ, ਚੌਂਕੀ ਪੁਲਿਸ ਦੀ ਬਿਠਾ ਕੇ, ਪਹਿਰੇ ਸਖ਼ਤ ਲਗਾ ਕੇ,
ਸੰਤਰੀ ਖਿਲਾਰ ਸੀ, ਕਰਦੀ ਜ਼ੁਲਮ ਗੋਰੀ ਸਰਕਾਰ ਸੀ।

ਆਵੇ ਕਰਨ ਜੋ ਦੀਦਾਰ, ਉਹਨੂੰ ਕਰੋ ਫੜ ਮਾਰ, ਜਾਵੇ ਅੰਦਰੋਂ ਜੋ ਬਾਹਰ,
ਕਰੋ ਗ੍ਰਿਫ਼ਤਾਰੀਆਂ, ਦੁੱਖੜੇ ਅਨੇਕ ਝੱਲੇ ਨਾਮਧਾਰੀਆਂ।

ਪੁਲਸ ਨਗਰਾਂ ਚ ਜਾਏ, ਘਰ ਕੂਕਿਆਂ ਦੇ ਢਾਏ, ਫੜ ਸਿੰਘਾਂ ਨੂੰ ਲਿਆਏ,
ਦੇਂਦੇ ਜੇਲ੍ਹੀਂ ਡਾਰ ਸੀ, ਕਰਦੀ ਜ਼ੁਲਮ ਗੋਰੀ ਸਰਕਾਰ ਸੀ।

ਛੈਣੇ ਢੋਲਕੀ ਦਾ ਠਾਠ, ਮੇਲੇ ਰੋਕ ਤੇ ਇਕਾਠ, ਹਵਨ ਵਰਨੀਆਂ ਤੇ ਪਾਠ,
ਹੋਈਆਂ ਬੰਦ ਸਾਰੀਆਂ, ਦੁੱਖੜੇ ਅਨੇਕ ਝੱਲੇ ਨਾਮਧਾਰੀਆਂ।

ਸਿੱਖ ਆਉਣ ਗੁਰਦੁਆਰ, ਪੁਲਸ ਕਰਦੀ ਖੁਆਰ, ਖੀਸੇ ਫੋਲ ਧੱਕੇ ਮਾਰ,
ਦੇਂਦੇ ਦਰਕਾਰ ਸੀ, ਕਰਦੀ ਜ਼ੁਲਮ ਗੋਰੀ ਸਰਕਾਰ ਸੀ।

ਏਦਾਂ ਚੜ੍ਹੇ ਜਾਂ ਮਰੋੜੇ, ਸਿੰਘ ਰਹਿ ਗਏ ਬਹੁਤ ਥੋੜੇ, ਕੱਚੇ ਪਿੱਲੇ ਦਿਲੋਂ ਕੋਹੜੇ,
ਮਾਰ ਗਏ ਉਡਾਰੀਆ, ਦੁੱਖੜੇ ਅਨੇ ਝੱਲੇ ਨਾਮਧਾਰੀਆ

ਗੁਰੂ ਹਰੀ ਸਿੰਘ ਠਾਡੇ, ਬਣੇ ਆਸਰੇ ਅਸਾਡੇ, ਪਾਏ ਉਹਨਾਂ ਤੇ ਵੀ ਡਾਹਢੇ,
ਪਾਪੀਆਂ ਨੇ ਭਾਰ ਸੀ, ਕਰਦੀ ਜ਼ੁਲਮ ਗੋਰੀ ਸਰਕਾਰ ਸੀ।

ਮਾਤਾ ਜਿਊਣ ਕੌਰ ਨਾਲ, ਆ ਕੇ ਬਣੀ ਸੀ ਭਿਆਲ, ਸਾਰੀ ਸੇਵਾ ਨੂੰ ਸੰਭਾਲ,
ਝੱਲੀਆਂ ਖੁਆਰੀਆਂ, ਦੁੱਖੜੇ ਅਨੇਕ ਝੱਲੇ ਨਾਮਧਾਰੀਆ

ਸੇਵਾ ਲੰਗਰ ਦੀ ਚਾਈ, ਹੈਸੀ ਬੰਦ ਉਗਰਾਹੀ, ਨਾਲ ਕਸ਼ਟਾਂ ਨਿਭਾਈ,
ਜਿੰਦ ਜਾਨ ਵਾਰ ਸੀ, ਕਰਦੀ ਜ਼ੁਲਮ ਗੋਰੀ ਸਰਕਾਰ ਸੀ।

ਐਸਾ ਸਮਾਂ ਦੁਖਦਾਈ, ਵੇਖ ਕੰਬ ਗਈ ਖੁਦਾਈ, ਕੂਕ ਕੂਕਿਆ ਪੁਚਾਈ,
ਆਕੇ ਲਵੋ ਸਾਰੀਆਂ, ਦੁੱਖੜੇ ਅਨੇਕ ਝੱਲੇ ਨਾਮਧਾਰੀਆ

## ਸੰਗਤਾਂ ਵਲੋਂ ਅਰਦਾਸਾਂ ਕਰਨੀਆਂ ਅਤੇ ਬਾਬਾ ਸ਼ੇਰ ਸਿੰਘ ਨੂੰ ਸਤਿਗੁਰੂ ਪ੍ਰਤਾਪ ਸਿੰਘ ਦੇ ਅਉਣ ਦਾ ਦ੍ਰਿਸ਼ਟਾਂਤ ਹੋਣਾ

ਕੋਰੜਾ

ਦਿੱਤੇ ਅੰਗਰੇਜ਼ਾਂ ਕਸ਼ਟ ਅਨੇਕ ਸੀ, ਰੱਖੀ ਨਾਮਧਾਰੀਆਂ ਅਕਾਲ ਟੇਕ ਸੀ।
ਦੁਖੀ ਦਿਲ ਵਿੱਚੋਂ ਕਰਦੇ ਪੁਕਾਰ ਜੀ, ਗੁਰੂ ਰਾਮ ਸਿੰਘ ਹੋਵੋ ਰਖਵਾਰ ਜੀ।

ਤੁਸਾਂ ਦਾ ਵਿਛੋੜਾ ਹੈ ਜਿਗਰ ਖਾਂਵਦਾ, ਡੰਨ ਸਰਕਾਰ ਦਾ ਹੈ ਖੱਲ ਲਾਂਵਦਾ।
ਸਕਦੇ ਨੀ ਅਸੀਂ ਦੋਹਾਂ ਨੂੰ ਸਹਾਰ ਜੀ, ਗੁਰੂ...............................।

ਕਈ ਸਿੰਘ ਜਾਨਾਂ ਤਲੀ ਤੇ ਟਿਕਾਇਕੇ, ਖ਼ਾਤਰ ਦੀਦਾਰ ਭੇਸ ਬਦਲਾਇਕੇ।
ਪਹੁੰਚੇ ਗੁਰਾਂ ਪਾਸ ਸਾਗਰਾਂ ਤੋਂ ਪਾਰ ਜੀ, ਗੁਰੂ.............................।

ਵਾਰਤਾ ਸੁਣਾਉਂਦੇ ਗੋਰਿਆਂ ਦੀ ਨੀਤ ਦੀ, ਜਿਵੇਂ ਜਿਵੇਂ ਨਾਮਧਾਰੀਆਂ ਨਾ ਬੀਤਦੀ।
ਕਰਦੀ ਜ਼ੁਲਮ ਗੋਰੀ ਸਰਕਾਰ ਜੀ, ਗੁਰੂ........................................।

ਹੁਕਮਨਾਮੇ ਲਿਖ ਸਤਿਗੁਰੂ ਫੜਾਂਵਦੇ, ਕਈ ਪ੍ਰਕਾਰ ਧੀਰ ਨੇ ਧਰਾਂਵਦੇ।
ਭੈਣੀ ਸਾਹਿਬ ਆਉਂਦੇ ਸਿੰਘ ਹੋ ਉਡਾਰ ਜੀ, ਗੁਰੂ......................।

ਗੁਰੂ ਹਰੀ ਸਿੰਘ ਪੜ੍ਹ ਕੇ ਕਰਨੀਆਂ, ਗੁਪਤ ਕਰਾਉਂਦੇ ਪਾਠ ਤੇ ਵਰ੍ਹਨੀਆਂ।
ਕਰ ਅਰਦਾਸ ਮੰਗਦੇ ਦੀਦਾਰ ਜੀ, ਗੁਰੂ......................................।

ਚੋਰੀ ਛੁਪੀ ਸਿੰਘ ਆਪੋ ਵਿੱਚ ਮਿਲਦੇ, ਇੱਕ ਦੂਜੇ ਤਾਈਂ ਦੁੱਖ ਦੇਣ ਦਿਲ ਦੇ।
ਕੂਕਦੇ ਨੇ ਉਪਰ ਭੁਜਾਂ ਪਸਾਰ ਜੀ, ਗੁਰੂ.....................................।

ਦੁਖੀ ਆਤਮਾ ਦੇ ਦੁੱਖਾਂ ਭਰੇ ਬੋਲ ਤਾਂ, ਪਹੁੰਚੇ ਦਰਗਾਹ ਚ ਮਹਾਰਾਜ ਕੋਲ ਤਾਂ।
ਧਰਮੀਆਂ ਦਾ ਸਦਾ ਹੈ ਪ੍ਰਤਿਪਾਲ ਜੀ, ਗੁਰੂ...............................।

ਡੱਫਰਕੇ ਨਗਰ ਜ਼ਿਲ੍ਹਾ ਸੀ ਲਾਹੌਰ ਦਾ, ਬਾਬਾ ਸ਼ੇਰ ਸਿੰਘ ਸਿੰਘ ਪੂਰੇ ਤੌਰ ਦਾ।
ਉਸ ਨੂੰ ਗੋਬਿੰਦ ਨੇ ਵਿਖਾਈ ਕਾਰ ਜੀ, ਗੁਰੂ......................................।

ਜਲਵਾ ਨਾ ਵੇਖ ਕੇ ਗਿਆ ਸਹਾਰਿਆ, ਸੰਗਤਾਂ ਚ ਏਦਾਂ ਉਸ ਨੇ ਪੁਕਾਰਿਆ।
ਮੁੱਝ ਨੂੰ ਜਨਾਵੇ ਮੇਰਾ ਕਰਤਾਰ ਜੀ, ਗੁਰੂ ......................................।

ਵੱਡੇ ਪ੍ਰਤਾਪ ਵਾਲੀ ਉੱਚ ਆਤਮਾ, ਜ਼ੁਲਮਾਂ ਦਾ ਜਿਸ ਕਰਨਾ ਹੈ ਖਾਤਮਾ।
ਭੈਣੀ ਸਾਹਿਬ ਵਿੱਚ ਲੈਣਾ ਅਵਤਾਰ ਜੀ, ਗੁਰੂ ..................................।

ਗੁਰੂ ਹਰੀ ਸਿੰਘ ਦੇ ਗ੍ਰਹਿ ਆਵਣਾ, ਗੋਦ ਜਿਉਣ ਕੌਰ ਦੀ ਨੂੰ ਭਾਗ ਲਾਵਣਾ।
'ਜਿਓਣ ਸਿੰਘਾ' ਤੁਸਾਂ ਦਾ ਉਤਾਰੂ ਭਾਰ ਜੀ, ਗੁਰੂ ................................।

## ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਅਵਤਾਰ ਹੋਣਾ

### ਕਾਫ਼ੀ

ਜੱਸਾ ਸਿੰਘ ਪਿਤਾ ਨੂੰ ਸਤਿਗੁਰੂ ਰਾਮ ਸਿੰਘ ਫੁਰਮਾਇਆ ਸੀ।
ਸ਼ੇਰ ਸਿੰਘ ਡਫਰਕੇ ਤਾਈਂ ਜਿਵੇਂ ਗੋਬਿੰਦ ਜਨਾਇਆ ਸੀ ।
ਹੁੰਦਾ ਗਿਆ ਬਤੀਤ ਸਮਾਂ ਜਾਂ ਸਮਾਂ ਨਿਕਟ ਉਹ ਆਇਆ ਸੀ।
ਮਾਤਾ ਜਿਊਣ ਕੌਰ ਦੀ ਕੁੱਖ ਨੂੰ ਭਾਗ ਹਰੀ ਨੇ ਲਾਇਆ ਸੀ।
ਸੀਤਲ ਪੌਣ ਚੱਲੀ ਸੁਖਦਾਈ ਸ਼ਾਂਤੀ ਕੁਦਰਤ ਧਾਰੀ ਏ।
ਦੁੱਖ ਹਰਤੇ ਵੱਡ ਪ੍ਰਤਾਪੀ ਦਾ ਅਵਤਾਰ ਹੋਇਆ ਸੁਖਕਾਰੀ ਏ।

ਉੱਨੀ ਸੌ ਛਿਆਲੀ ਸੰਮਤ ਦਿਨ ਐਤਵਾਰ ਸੀ ਠਾਨ ਲਿਆ।
ਨਿੰਮ੍ਹੀਂ ਪਵੇ ਫੁਹਾਰ ਅਕਾਸ਼ੋਂ ਬਦਲਾਂ ਤੰਬੂ ਤਾਣ ਲਿਆ।
ਚੇਤ ਵਦੀ ਥਿਤ ਤੀਜ ਦਿਵਸ ਦੇ ਪਿਛਲੇ ਪਹਿਰ ਨੇ ਮਾਣ ਲਿਆ।
ਜਾਂ ਪਰਗਟ ਸੱਚਾ ਭਾਨ ਹੋਇਆ ਤਾਂ ਮੁਖ ਛੁਪਾ ਸੀ ਭਾਨ ਲਿਆ।
ਚੰਨ ਸੂਰਜ ਦੇ ਚਾਨਣ ਤੋਂ ਭਈ ਇਸ ਦੀ ਆਬ ਨਿਆਰੀ ਏਂ।
ਦੁੱਖ ਹਰਤੇ .......................................।

ਤੱਕ ਜਲਵਾ ਨੂਰੀ ਚੇਹਰੇ ਦਾ ਤਾਂ ਦਾਈ ਸੀ ਵਿਸਮਾਦ ਹੋਈ।
ਘੁੱਟ ਲਾਇਆ ਨਾਲ ਕਲੇਜੇ ਦੇ ਮਾਂ ਜੀਵਨ ਕੌਰ ਵੀ ਸ਼ਾਦ ਹੋਈ।
ਗੁਰੂ ਹਰੀ ਸਿੰਘ ਨੂੰ ਮਿਲੀ ਵਧਾਈ, ਸੁਣ ਕੇ ਖੁਸ਼ੀ ਅਗਾਧ ਹੋਈ।
ਅੱਜ ਘਰ ਦਾ ਮਾਲਕ ਆਇਆ ਏ, ਇਹ ਰਸਨਾ ਵਿਚੋਂ ਅਲ੍ਹਾਦ ਹੋਈ।
ਇਸ ਕਸ਼ਟ ਮਿਟਾਉਂਣੇ ਸੰਗਤਾਂ ਦੇ, ਸਤਿਗੁਰ ਨੇ ਮੁੱਖੋਂ ਉਚਾਰੀ ਏ।
ਦੁੱਖ ਹਰਤੇ .......................................।

ਅੱਜ ਸ਼ਾਨਾਂ ਭੈਣੀ ਸਾਹਿਬ ਦੀਆਂ, ਬੈਕੁੰਠ ਬਰਾਬਰ ਚੜ੍ਹੀਆਂ ਨੇ।
ਸ਼ਿਵ ਇੰਦਰ ਪੁਰੀ, ਬ੍ਰਹਮ ਵਿਸ਼ਨ ਪੁਰੀ, ਸਭ ਸੀਸ ਝੁਕਾਈ ਖੜੀਆਂ ਨੇ।
ਇਉਂ ਦੇਵ ਅਪੱਛਰਾਂ ਸੁਰਗਾਂ ਚੋਂ, ਫੁੱਲਾਂ ਦੀਆਂ ਲਾਈਆਂ ਝੜੀਆਂ ਨੇ।
ਬਿਰਛਾਂ ਤੇ ਵੇਲਾਂ ਝੂਮ ਰਹੀਆਂ, ਜਿਉਂ ਹਾਰ ਪਰੋਏ ਲੜੀਆਂ ਨੇ।
ਰੁੱਤ ਰਾਣੀ ਬਸੰਤ ਨਿਹਾਲ ਹੋਈ, ਹਰ ਫੁੱਲਾਂ ਖਿੜੀ ਕਿਆਰੀ ਏ।
ਦੁੱਖ ਹਰਤੇ .......................................।

ਇਹ ਕ੍ਰਿਸ਼ਨ ਗਵਾਲਾ ਗਊਆਂ ਦਾ, ਨਿਰਧਨ ਲਈ ਭੂਮੀਂ ਦਾਤਾ ਏ।
ਦਿੱਬ ਦ੍ਰਿਸ਼ਟੀ ਵਾਲੇ ਕਹਿਣ ਲੱਗੇ ਹੈ, ਪਾਰਬ੍ਰਹਮ ਬਿਖਿਆਤਾ ਏ।
ਇਹ ਪਲਾਂ ਦੇ ਵਿਚ ਬਦਲਾ ਸਕਦਾ, ਲਿਖਿਆ ਜੋ ਲੇਖ ਵਿਧਾਤਾ ਏ।
ਦਰ ਚੌਕੀ ਪੜੀ ਪੁਲਿਸ ਦੀ ਜੋ, ਝੱਟ ਉਸ ਦਾ ਕੂਚ ਕਰਾਤਾ ਏ।
ਹੈ ਬੰਧਨ ਕਾਟਨ ਹਾਰ ਪ੍ਰਭੂ, ਸਭ ਕੂਕ ਉਠੇ ਨਾਮਧਾਰੀ ਏ।
ਦੁੱਖ ਹਰਤੇ .......................................।

ਦੋ ਸਿੰਘ ਨਿਹੰਗ ਸਿਧਾ ਰਹੇ ਸੀ, ਅਨੰਦਪੁਰ ਦਰਸ਼ਨ ਦੀ ਆਸ਼ ਹੋਈ।
ਆਏ ਭੈਣੀ ਸਾਹਿਬ ਦੀ ਜੂਹ ਅੰਦਰ, ਤਾਂ ਬਾਣੀ ਇੰਝ ਅਕਾਸ਼ ਹੋਈ।
ਜਿਸ ਦੇ ਦਰਸ਼ਨ ਲਈ ਜਾ ਰਹੇ ਓ, ਓਹ ਜੋਤ ਇਥੇ ਪ੍ਰਕਾਸ਼ ਹੋਈ।
ਕਰ ਦਰਸ਼ਨ ਜੀਵਨ ਸਫ਼ਲ ਕਰੋ, ਸਭ ਘਾਲ ਤੁਮਾਰੀ ਰਾਸ ਹੋਈ।
'ਜੀਵਨ ਸਿੰਘ' ਸਿੰਘ ਨਿਹੰਗਾਂ ਦੇ, ਦਿਲ ਹੋਈ ਖੁਸ਼ੀ ਅਪਾਰੀ ਏ।
ਦੁੱਖ ਹਰਤੇ .......................................।

## ਨਿਹੰਗ ਸਿੰਘਾ ਨੇ ਦਰਸ਼ਨਾਂ ਦੀ ਮੰਗ ਕਰਨੀ ਤੇ ਮਾਤਾ ਜੀ ਵਲੋਂ ਮਨ੍ਹਾ ਕਰਨਾ

### ਨਵੀਨ ਛੰਦ

ਬਾਣੀ ਅਕਾਸ਼ੋਂ ਆਈ, ਸਿੰਘਾਂ ਨੇ ਖੁਸ਼ੀ ਮਨਾਈ ।
ਸਤਿਗੁਰੂ ਹਰੀ ਸਿੰਘ ਅਗਾਰੀ, ਦੋਹਾਂ ਨੇ ਅਰਜ਼ ਗੁਜਾਰੀ।
ਪਾ ਕੇ ਨਿਮਰ ਭਾਵ ਗਲ ਪਰਨਾ, ਜੀ ਸਾਡੇ ਉੱਤੇ ਮਿਹਰ ਕਰੋ।
ਸਾਹਿਬਜ਼ਾਦੇ ਦਾ ਦੀਦਾਰ ਅਸਾਂ ਕਰਨਾ, ਜੀ ਸਾਡੇ ਉੱਤੇ।

ਸਤਿਗੁਰੂ ਜੀ ਦੀਨ ਦਿਆਲਾ, ਸੇਵਕ ਭੇਜਾ ਤਤਕਾਲਾ।
ਮਾਤਾ ਜੀਵਨ ਕੌਰ ਪਾਸ,ਆ ਕੇ ਸੁਣਾਇਆ ਦਾਸ।
ਮਾਤਾ ਬੋਲਿਆ ਬੋਲ ਮਨ ਭਾਣਾ, ਹੈ ਅਸਾਂ ਦਾ ਮਾਸੂਮ ਬਾਲੜਾ।
ਕਿਸੇ ਗੈਰ ਦੇ ਮੱਥੇ ਨਹੀਂ ਅਜੇ ਲਾਣਾਂ, ਹੈ ਅਸਾਂ ਦਾ।

ਮਾਤਾ ਦੇ ਬੋਲ ਕਰਾਰੇ , ਸੁਣ ਲਏ ਸਿੰਘਾਂ ਨੇ ਸਾਰੇ।
ਹੈਸੀ ਨਿਹੰਗ ਵੀ ਪੱਕੇ, ਸੁਣ ਕੇ ਨਾ ਸੰਗੇ ਝੱਕੇ।
ਉਥੇ ਬੈਠ ਗਏ ਮਾਰ ਕੇ ਧਰਨਾ, ਜੀ ਸਾਡੇ ਉੱਤੇ .........।

ਅੜ ਕੇ ਨਿਹੰਗ ਜਾਂ ਬਹਿ ਗਏ, ਮਾਤਾ ਦਿਲ ਸ਼ੰਕੇ ਪੈ ਗਏ।
ਵੈਰ ਸਰਕਾਰ ਨਾਲ ਹੈ, ਜਾਪੇ ਕੋਈ ਗਹਿਰੀ ਚਾਲ ਹੈ।
ਆਏ ਕਿੱਥੋ ਨੇ ਕਵਨ ਮੈਂ ਕੀ ਜਾਣਾ, ਅਸਾਂ ਦਾ ਮਸੂਮ.........।

ਅਸੀਂ ਹਾਂ ਸਿੰਘ ਪੁਰਾਣੇ, ਸਮਝੋ ਨਾ ਮੂਲ ਬਗਾਨੇ।
ਛਲੀਏ ਕੋਈ ਠੱਗ ਚੋਰ ਨਹੀਂ, ਦਿਲ ਦੇ ਵਿਚ ਗੱਲ ਹੋਰ ਨਹੀਂ।
ਸਾਡੀ ਪਰਮ ਪ੍ਰੀਤ ਗੁਰ ਚਰਨਾਂ, ਜੀ ਸਾਡੇ ਉੱਤੇ .........।

ਸਿੰਘਾਂ ਨੇ ਕਿਹਾ ਬਥੇਰਾ, ਮਾਂ ਦਾ ਨਹੀਂ ਪੈਂਦਾ ਜੇਰਾ।
ਐਵੇਂ ਨਾ ਮਗਜ ਖਪਾਓ, ਬਹੁਤਾ ਨਾ ਕਹੋ ਕਹਾਓ।
ਜਾ ਕੇ ਭਾਲੋ ਕੋਈ ਹੋਰ ਟਿਕਾਣਾ, ਅਸਾਂ ਦਾ ਮਸੂਮ .........।

ਸਿੰਘ ਵੀ ਮੂਲ ਨਾ ਹਿਲੇ, ਨਹੀਂ ਸੀ ਕੋਈ ਕੱਚੇ ਪਿੱਲੇ।
ਜਿੱਚਰ ਨਾ ਦਰਸ਼ ਕਰਾਂਗੇ, ਅੰਨ ਜਲ ਨਾ ਰਸਨ ਧਰਾਂਗੇ।
ਅਸਾਂ ਜਿੱਤਨਾ ਤੇ ਤੁਸਾਂ ਨੇ ਹਰਨਾ, ਜੀ ਸਾਡੇ ਉੱਤੇ .........।

'ਜੀਵਨ' ਜਿਸ ਸਿਦਕ ਅੱਟਲ, ਉਹਦੇ ਕੰਮ ਹੁੰਦੇ ਵੱਲ।
ਦ੍ਰਿੜ੍ਹ ਪ੍ਰਤੀਤ ਤਕਾਈ, ਮਾਤਾ ਦਿਲ ਸ਼ਾਂਤੀ ਆਈ।
ਝੱਟ ਹੋ ਗਿਆ ਭਰਮ ਬੇਪ੍ਰਾਨਾ, ਹੈ ਅਸਾਂ ਦਾ ਮਾਸੂਮ ......।

## ਨਿਹੰਗ ਸਿੰਘਾ ਨੇ ਦਰਸ਼ਨ ਕਰਕੇ ਨਿਹਾਲ ਹੋਣਾ

### ਡਿਓੜ

ਵੇਖਿਆ ਪ੍ਰੇਮ ਦੋਹਾਂ ਦਾ ਵਿਸਾਲ ਆ, ਸਿਦਕ ਕਮਾਲ ਆ।
ਮਾਤਾ ਜਿਊਣ ਕੌਰ ਹੋਇਕੇ ਦਿਆਲ ਆ, ਕਹਿੰਦੀ ਤਤਕਾਲ ਆ।
ਕਰਕੇ ਮਿਹਰ ਖੋਲ ਕੇ ਦਵਾਰ ਨੇ, ਸਦ ਲਏ ਅਗਾਰ ਨੇ।
ਬਾਗੋ ਬਾਗ ਹੋਏ ਵਾਂਗ ਗੁਲਜ਼ਾਰ ਨੇ, ਕਰਕੇ ਦਿਦਾਰ ਨੇ।

ਨਰ ਅਵਤਾਰ ਦਾ ਦਰਸ਼ ਪਾਇਕੇ, ਧੰਨ ਭਾਗ ਗਾਇਕੇ ।
ਤੱਤ ਛਿਣ ਪੜੇ ਚਰਨਾਂ ਤੇ ਆਇਕੇ ਕੇ, ਸੀਸ ਨੂੰ ਝੁਕਾਇਕੇ।

ਲੱਥ ਗਏ ਦਮਾਲੇ ਸਿਰਾਂ ਤੋਂ ਜੋ ਭਾਰ ਨੇ, ਸੁਧ ਨੂੰ ਵਿਸਾਰ ਕੇ।
ਬਾਗੋ ਬਾਗ ਹੋਏ ਵਾਂਗ........................।

ਬੂੰਦ ਜਿਉਂ ਸੁਆਤੀ ਦੀ ਪਪੀਹਾ ਪਾਂਵਦਾ, ਸ਼ਾਂਤੀ ਵਿਚ ਆਵਦਾ।
ਜਿਵੇਂ ਮੋਰ ਕਾਲੀ ਘਟਾ ਨੂੰ ਤਕਾਂਵਦਾ, ਖੁਸ਼ੀਆਂ ਮਨਾਂਵਦਾ।
ਇਸੇ ਤਰ੍ਹਾਂ ਕਰਕੇ ਨਿਰਤਕਾਰ ਨੇ, ਜਾਂਦੇ ਬਲਿਹਾਰ ਨੇ
ਬਾਗੋ ਬਾਗ ਹੋਏ ਵਾਂਗ........................।

ਬੀਨ ਤੇ ਮਸਤ ਹੋਂਵਦਾ ਜਿਉਂ ਨਾਗ ਆ, ਜ਼ਹਿਰ ਨੂੰ ਤਿਆਗ ਆ।
ਕੰਨਿਆਂ ਨੂੰ ਜਿਵੇਂ ਮਿਲਦਾ ਸੁਹਾਗ ਆ, ਜਾਣੇ ਧੰਨ ਭਾਗ ਆ।
ਲੱਭਦੇ ਕੰਗਾਲ ਨੂੰ ਭਰੇ ਭੰਡਾਰ ਨੇ, ਪਾਏ ਇਕੇ ਵਾਰ ਨੇ
ਬਾਗੋ ਬਾਗ ਹੋਏ ਹੋਏ ਵਾਂਗ.....................।

ਸੱਚੇ ਆਸਕਾਂ ਨੂੰ ਐਸੀ ਰੰਗਨਾ ਚੜ੍ਹੀ, ਲੱਗੀ ਪ੍ਰੇਮ ਦੀ ਝੜੀ।
ਐਸੀ ਦੁਰਲੱਭ ਹੈ ਮਿਲਾਪ ਦੀ ਘੜੀ, ਇਹਦੀ ਉਪਮਾਂ ਬੜੀ।
ਖੁਸ਼ੀ ਜਿਉਂ ਚਕੋਰ ਚੰਦ ਨੂੰ ਨਿਹਾਰਨੇ, ਹੋਵਦੇ ਨੇ ਵਾਰਨੇ।
ਬਾਗੋ ਬਾਗ ਹੋਏ ਵਾਂਗ ........................।

ਕਹਿੰਦੇ ਵਾਹਵਾ ਖੇਲ ਨੇ ਤੁਮਾਰੇ ਮਾਲਕਾ, ਦੁਸ਼ਟਾਂ ਦੇ ਦਾਲਕਾ।
ਆਪ ਹੀ ਗੋਬਿੰਦ ਬਣ ਆਇਆ ਬਾਲਕਾ, ਸੰਤ ਸਾਧ ਪਾਲਕਾ।
ਚੋਜ਼ੀਆਂ ਤੋਂ ਚੋਜ਼ ਤੁਝ ਦੇ ਅਪਾਰ ਨੇ, ਗਿਣਤੀ ਤੋਂ ਬਾਹਰ ਨੇ।
ਬਾਗੋ ਬਾਗ ਹੋਏ ਵਾਂਗ ........................।

ਧੰਨ ਧੰਨ ਜਨਨੀ ਤੁਮਾਰੀ ਮਾਤ ਆ, ਅਤੇ ਧੰਨ ਤਾਤ ਆ।
ਧੰਨ ਧੰਨ ਕੁਲ ਸਦਾ ਹੀ ਸੁਹਾਤ ਆ, ਜਗ ਬਿਖਆਤ ਆ।
ਧੰਨ ਧੰਨ ਤੁਝ ਦੇ ਮਿੱਤਰ ਯਾਰ ਨੇ, ਜੋ ਰਹਿਣ ਲਿਵ ਧਾਰ ਨੇ।
ਬਾਗੋ ਬਾਗ ਹੋਏ ਵਾਂਗ ........................।

ਸਿਦਕ ਭਰੋਸੇ ਨਾਲ ਝੋਲੀ ਭਰਦੇ , ਇਹ ਸਾਨੂੰ ਵਰ ਦੇ।
ਬਣੇ ਰਹੀਏ ਸੇਵਕ ਤੁਸਾਂ ਦੇ ਦਰ ਦੇ, ਦੁਬਿਧਾ ਨੂੰ ਹਰ ਦੇ।
'ਜੀਵਨ' ਦੇ ਵੈਰੀ ਕਰਦੇ ਖੁਆਰ ਨੇ, ਆਪ ਨੇ ਸੁਧਾਰ ਨੇ।
ਬਾਗੋ ਬਾਗ ਹੋਏ ਵਾਂਗ ........................।

## ਪ੍ਰਸੰਗ ਮਾਤਾ ਦਾਨੀ

ਪੂਰਨ ਗੁਰਸਿੱਖ, ਤਿਆਗ ਦੀ ਮੂਰਤ, ਤੇ ਬ੍ਰਹਮ ਗਿਆਨੀ ਮਾਤਾ ਦਾਨੀ ਦਾ ਪਿੰਡ ਚੰਬਾ ਜਿਲਾ ਅੰਮ੍ਰਿਤਸਰ ਸੀ। ਮਾਤਾ ਦਾ ਪੁੱਤਰ ਸ਼ਰੀਕਾਂ ਨੇ ਜਮੀਨ ਦੇ ਲਾਲਚ ਨੂੰ ਕਤਲ ਕਰ ਦਿੱਤਾ ਪਰ ਮਾਤਾ ਨੇ ਮਨ ਨਾ ਡੁਲਾਇਆ ਨਾ ਹੀ ਕੋਈ ਰਪੋਟ ਥਾਣੇ ਲਿਖਾਈ, ਨਾ ਹੀ ਕੋਈ ਕੇਸ ਕੀਤਾ। ਇਕ ਵਾਰ ਮਾਤਾ ਨੇ ਘਰ ਵਿਚ ਅਖੰਡ ਪਾਠ ਰਖਾਇਆ। ਮਾਤਾ ਦੇ ਦਿਲ ਵਿਚ ਗੁਰੂ ਦਰਸ਼ਨਾ ਦੀ ਖਿਚ ਪੈਦਾ ਹੋਈ। ਮਾਤਾ ਨੇ ਦਿਲੋਂ ਅਰਦਾਸ ਕੀਤੀ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਪਾਠ ਦੇ ਭੋਗ ਤੇ ਦਰਸ਼ਨ ਦਿਓ। ਅਰਦਾਸ ਪ੍ਰਵਾਨ ਹੋਈ। ਸਤਿਗੁਰੂ ਜੀ ਰੋਪੜ ਵਾਲੀ ਨਹਿਰ ਕੰਡੇ ਬਣੇ ਆਪਣੇ ਡੇਰੇ ਵਿਚ ਸਨ। ਭਾਈ ਵਜੀਰ ਸਿੰਘ ਤੇ ਭਾਈ ਧਾਰਾ ਸਿੰਘ ਲਾਂਗਰੀ ਨੂੰ ਨਾਲ ਲੈ ਦੋਰਾਹੇ ਸ਼ਟੇਸ਼ਨ ਤੋਂ ਰੇਲ ਗੱਡੀ ਫੜ੍ਹ ਸ੍ਰੀ ਅੰਮ੍ਰਿਤਸਰ ਸਾਹਿਬ ਪੁੱਜੇ। ਧਰਮਸ਼ਾਲਾ ਰਾਤ ਸੰਗਤਾਂ ਨੂੰ ਦਰਸ਼ਨ ਦਿਤੇ। ਸਵੇਰੇ ਆਸਾ ਦੀ ਵਾਰ ਤੋਂ ਬਾਅਦ ਧਾਰਾ ਸਿੰਘ ਲੰਗਰ ਤਿਆਰ ਕਰਨ ਲੱਗਾ। ਓਧਰ ਮਾਤਾ ਰੱਬੀ ਰੰਗ ਵਿਚ ਰੰਗੀ ਜਲਦੀ ਦਰਸ਼ਨ ਦੇਣ ਲਈ ਅਰਦਾਸਾਂ ਕਰ ਰਹੀ ਸੀ। ਸਤਿਗੁਰੂ ਜੀ ਧਾਰਾ ਸਿੰਘ ਨੂੰ ਲੰਗਰ ਵਿਚੋਂ ਬੁਲਾ ਚੰਬੇ ਪਿੰਡ ਨੂੰ ਜਾਣ ਲਈ ਤਰਨਤਾਰਨ ਵਾਲੀ ਗੱਡੀ ਚੜ੍ਹੇ। ਪਾਠੀ ਭੋਗ ਨੂੰ ਕਾਹਲੇ ਪਏ ਸਨ। ਪਿੰਡ ਦੇ ਲੋਕ ਅਤੇ ਮੋਹਤਬਰ ਸੱਜਣ ਕਹਿੰਦੇ ਸਨ ਜਦੋਂ ਸ੍ਰੀ ਭੈਣੀ ਸਹਿਬ ਜਾ ਕਿਸੇ ਸਤਿਗੁਰੂ ਜੀ ਨੂੰ ਆਉਣ ਲਈ ਅਰਜ ਨਹੀਂ ਕੀਤੀ ਤਾਂ ਫਿਰ ਸਤਿਗੁਰੂ ਜੀ ਕਿਵੇਂ ਆਉਣਗੇ? ਸਤਿਗੁਰੂ ਜੀ ਸਵੇਰ ਦੇ ਤੁਰੇ ਭੋਗ ਤੋਂ ਪਹਿਲਾਂ ਮਾਤਾ ਦੇ ਘਰ ਪਹੁੰਚ ਗਏ। ਮਾਤਾ ਬੂਹੇ ਵਿਚ ਬੈਠੀ ਉਡੀਕਾਂ ਕਰਦੀ ਸੀ। ਸਤਿਗੁਰੂ ਜੀ ਦੇ ਦਰਸ ਕਰਕੇ ਮਾਤਾ ਵੈਰਾਗੀ ਹੋ ਗਈ। ਸਤਿਗੁਰੂ ਜੀ ਬਚਨ ਕੀਤਾ ਧਾਰਾ ਸਿੰਘਾ ਇਸ ਵਿਯੋਗਣ ਦੇ ਪ੍ਰੇਮ ਨੇ ਹੀ ਆਪਾਂ ਨੂੰ ਇਥੇ ਆਉਣ ਲਈ ਮਜਬੂਰ ਕੀਤਾ ਹੈ। ਪਾਠ ਦਾ ਭੋਗ ਪਿਆ ਤੇ ਸੰਗਤਾਂ ਨੇ ਦਰਸ਼ਨ ਕੀਤੇ। ਦੁਪਿਹਰ ਚੰਬੇ ਵਿਚ ਕੱਟ ਸਤਿਗੁਰੂ ਜੀ ਵਾਪਸ ਪਧਾਰੇ।

### ਮਾਤਾ ਵਲੋਂ ਸਤਿਗੁਰੂ ਜੀ ਦੇ ਚਰਨਾਂ ਵਿਚ ਅਰਦਾਸ

ਕੋਰੜਾ

ਚੰਬੇ ਵਿੱਚ ਦਾਨੀ ਅਰਜ਼ਾਂ ਗੁਜ਼ਾਰਦੀ, ਹਿਰਦੇ ’ਚ ਫੋਟੋ ਰੱਖ ਕੇ ਦਤਾਰ ਦੀ।
ਉਠਦੇ ਉਬਾਲੇ ਦਿਲ ਚੋਂ ਪੁਕਾਰਦੇ, ਗੁਰੂ ਪ੍ਰਤਾਪ ਸਿੰਘ ਜੀ ਦੀਦਾਰ ਦੇ।

ਭਗਤਾਂ ਦੇ ਅੰਗ ਸੰਗ ਰਹਿਣ ਵਾਲਿਆ, ਸੇਵਕਾਂ ਦੇ ਦੁੱਖ ਸੁੱਖ ਸਹਿਣ ਵਾਲਿਆ।
ਭੁੱਲ ਗਏ ਖਿਆਲ ਨੇ ਕਿਓਂ ਮੇਰੀ ਸਾਰ ਦੇ, ਗੁਰੂ ਪ੍ਰਤਾਪ ਸਿੰਘ ਜੀ ਦੀਦਾਰ ਦੇ।

ਪਾਂਡਿਆ ਨੂੰ ਛੱਡ ਭੀਲਣੀ ਦੇ ਬੇਰ ਸੀ, ਖਾਧੇ ਤਤ ਛਿਨ ਨਾ ਲਗਾਈ ਦੇਰ ਸੀ।
ਵੱਡੇ ਅੰਹਕਾਰੀ ਰਹੇ ਵਾਜਾਂ ਮਾਰਦੇ, ਗੁਰੂ ਪ੍ਰਤਾਪ ਸਿੰਘ ਜੀ ਦੀਦਾਰ ਦੇ।

ਛੱਡ ਦੁਰਜੋਧਨ ਦਾ ਰਾਜ ਭਾਗ ਸੀ, ਬਿਦਰ ਦਾ ਖਾਧਾ ਜਾ ਅਲੂਣਾ ਸਾਗ ਸੀ।
ਤੱਜਕੇ ਭੰਡਾਰੇ ਛੱਤੀ ਪ੍ਰਕਾਰ ਦੇ, ਗੁਰੂ ਪ੍ਰਤਾਪ ਸਿੰਘ ਜੀ ਦੀਦਾਰ ਦੇ।

ਨਾਨਕੀ ਨੇ ਫੁਲਕਾ ਤਵੇ ਤੇ ਪਾਇਕੇ, ਕੀਤਾ ਯਾਦ ਮੱਕਿਓ ਸੀ ਪੁੱਜੇ ਆਇਕੇ।
ਪੱਕੇ ਪ੍ਰਣ ਦੇ ਤੇ ਪੂਰੇ ਇਕਰਾਰ ਦੇ, ਗੁਰੂ ਪ੍ਰਤਾਪ ਸਿੰਘ ਜੀ ਦੀਦਾਰ ਦੇ।

ਮੈਣੀ ਦੀਆਂ ਖਾਂਧੀਆਂ ਸੀ ਛੋਲੇ ਪੂੜੀਆਂ, ਭੁੱਲ ਗਈਆਂ ਉਸਨੂੰ ਉਮੰਗਾ ਕੂੜੀਆਂ।
ਉਹਦੇ ਵਾਂਗ ਮੇਰੇ ਬੇੜੇ ਕਰ ਪਾਰ ਦੇ, ਗੁਰੂ ਪ੍ਰਤਾਪ ਸਿੰਘ ਜੀ ਦੀਦਾਰ ਦੇ।

ਮੰਗਦੀ ਕਬੀਰ ਵਾਂਗ ਧੰਨ ਮਾਲ ਨਈਂ, ਦ੍ਰੋਪਤੀ ਦੇ ਵਾਂਗ ਸਾਹੜੀ ਦਾ ਸਵਾਲ ਨਈਂ।
ਕੁੱਬ ਨਈਂ ਕਢੋਣਾ ਮੈਂ ਫੁੱਲਾਂ ਦਾ ਹਾਰ ਦੇ, ਗੁਰੂ ਪ੍ਰਤਾਪ ਸਿੰਘ ਜੀ ਦੀਦਾਰ ਦੇ।

ਧੰਨੇ ਵਾਂਗ ਮੰਗਦੀ ਮੈਂ ਅੰਨ ਧੰਨ ਨਈਂ, ਨਾਮ ਦੇਵ ਵਾਂਗ ਮੈਂ ਬਣਾਉਣੀ ਛੰਨ ਨਈਂ।
ਚਰਨ ਧੂੜ ਮੇਰੀ ਝੋਲੀ ਵਿੱਚ ਡਾਰ ਦੇ, ਗੁਰੂ ਪ੍ਰਤਾਪ ਸਿੰਘ ਜੀ ਦੀਦਾਰ ਦੇ।

ਮੇਰੇ ਗ੍ਰਹਿ ਆਕੇ ਵੀ ਚਰਨ ਪਾ ਦਿਓ, ਸ਼ਰਧਾ ਦੇ ਬੂਟਿਆ ਨੂੰ ਫੁੱਲ ਲਾ ਦਿਓ।
ਖਿੜ ਪੈਣ ਖੇੜੇ ਮਨ ਗੁਲਜਾਰ ਦੇ, ਗੁਰੂ ਪ੍ਰਤਾਪ ਸਿੰਘ ਜੀ ਦੀਦਾਰ ਦੇ।

ਹੁਣ ਏਦੋਂ ਵੱਧ ਨਾ ਲਗਾਓ ਦੇਰੀਆਂ, ਮੁਕੀਆਂ ਜਰਨ ਸ਼ਕਤੀਆਂ ਮੇਰੀਆਂ।
ਸੜਦੇ ਵਿਛੋੜੇ ਵਿੱਚ ਨੈਣ ਠਾਰਦੇ, ਗੁਰੂ ਪ੍ਰਤਾਪ ਸਿੰਘ ਜੀ ਦੀਦਾਰ ਦੇ।

ਬਿਰਹੋਂ ਦੇ ਮਿੱਠੇ ਮਿੱਠੇ ਗੀਤ ਗਾਂਵਦੀ, ਹੋਇਕੇ ਵੈਰਾਗੀ ਰਸਤਾ ਤਕਾਂਵਦੀ।
ਤਜਕੇ ਵਿਹਾਰ ਕਾਰ ਸੰਸਾਰ ਦੇ, ਗੁਰੂ ਪ੍ਰਤਾਪ ਸਿੰਘ ਜੀ ਦੀਦਾਰ ਦੇ।

ਜਾਣਦੇ ਪ੍ਰੇਮੀ ਪ੍ਰੇਮੀਆਂ ਦੀ ਸਾਰ ਨੂੰ, ਸੁੰਞਾਂ ਮਨ ਭਲਾ ਜਾਣੇ ਕੀ ਪਿਆਰ ਨੂੰ।
ਕਿਵੇਂ ਦਿਨ ਬੀਤਦੇ ਇੰਤਜਾਰ ਦੇ, ਗੁਰੂ ਪ੍ਰਤਾਪ ਸਿੰਘ ਜੀ ਦੀਦਾਰ ਦੇ।

'ਜੀਵਨ' ਉਡੀਕਦੇ ਮਿੰਟ ਚਾਰ ਜੀ, ਬੀਤਦੇ ਨੇ ਹੋ ਕੇ ਬਰਸ ਹਜ਼ਾਰ ਜੀ।
ਟੰਗੇ ਰਹਿਣ ਮਨ ਉੱਤੇ ਸਦਾ ਦਾਰ ਦੇ, ਗੁਰੂ ਪ੍ਰਤਾਪ ਸਿੰਘ ਜੀ ਦੀਦਾਰ ਦੇ।

## ਪ੍ਰੇਮ ਦੇ ਬੱਧੇ ਸਤਿਗੁਰੂ ਜੀ ਦਾ ਅੰਮ੍ਰਿਤਸਰ ਸਾਹਿਬ ਪੁਜਣਾ

### ਕਾਫ਼ੀ

ਲੱਗੀ ਸੁਰਗ ਨੂੰ ਪੌੜੀ ਜਿਸਦਾ, ਪ੍ਰੇਮ ਹੀ ਪਹਿਲਾ ਡੰਡਾ ਏ ।
ਦੋਂਹ ਪਾਸੀਂ ਤੜਫਾਟ ਪਾਣ ਲਈ, ਏਹ ਦੋਧਾਰਾ ਖੰਡਾ ਏ।
ਇਹ ਚੱਕੀ ਜਿਸ ਵਿੱਚ ਦੁਨੀਆਂ ਦੀ, ਤਕਲੀਫ ਵੱਡੀਆ ਪਿਸਦੀ ਏ।
ਪ੍ਰਦੇਸ਼ੀ ਬੈਠੀ ਸੂਰਤ ਵੀ, ਇਸ ਸ਼ੀਸ਼ੇ ਵਿੱਚ ਦੀ ਦਿਸਦੀ ਏ।
ਏ ਕੰਡਾ ਦਿਲਾਂ ਦੇ ਤੋਲਣ ਦਾ, ਜਿਸ ਤੇ ਮਨ ਹਾੜੇ ਜਾਂਦੇ ਨੇ।
ਕਈ ਪੁੱਠੀ ਖੱਲ ਲੁਹਾ ਲੈਂਦੇ, ਕਈ ਸੂਲੀ ਚਾੜੇ ਜਾਂਦੇ ਨੇ।
ਠਿੱਲ ਪੈਂਦੇ ਕੱਚਿਆ ਘੜਿਆਂ ਤੇ, ਪਾਂਧੀ ਜੋ ਇਹਨਾਂ ਰਾਹਾਂ ਦੇ।
ਸ਼ਾਹਾਂ ਵੀ ਬਰਦੇ ਬਣ ਜਾਂਦੇ, ਕੰਮ ਕਰਦੇ ਬਿਨ ਤਨਖਾਹਾਂ ਦੇ।
ਅਜਲਾਂ ਨੂੰ ਡੱਕੇ ਪਾ ਦੇਦੇਂ, ਕਿਆਂਮਤ ਨੂੰ ਕਦਮੀ ਸੁੱਟ ਲੈਂਦ।
ਪਰਬਤ ਨੂੰ ਚੀਰ ਵਖਾਂਦੇ ਨੇ, ਫੋਰੇ ਵਿੱਚ ਨਹਿਰਾਂ ਪੁੱਟ ਲੈਂਦੇ।
ਹੱਥ ਲੈ ਕੇ ਕਾਸੇ ਖੋਪਰ ਦੇ, ਤਾਂ ਗਲੀ ਯਾਰ ਦੀ ਜਾਂਦੇ ਨੇ।
ਦਰਸਨ ਦੀ ਭਿਛਿਆ ਲੈਂਦੇ ਨੇ, ਬੂਹੇ ਤੇ ਅਲਖ ਗਜਾਂਦੇ ਨੇ।
ਇਕ ਬੰਦ ਬੰਦ ਕਟਵਾ ਲੈਂਦੇ, ਨਾ ਸੀ ਕਰਦੇ ਨਾ ਸੰਗਦੇ ਨੇ।
ਆਰੇ ਚਲਵਾ ਕੇ ਸੀਸ ਉੱਤੇ, ਮਨ ਲਾਲ ਮਜੀਠੀ ਰੰਗਦੇ ਨੇ।
ਗੁਰ ਕੇ ਜੋ ਮਿੱਤਰ ਪਿਆਰੇ ਨੇ, ਲੰਘ ਜਾਂਦੇ ਸਾਗਰ ਖਾਰੇ ਨੂੰ
ਨਾਗਾਂ ਦੀਆਂ ਵਾੜਾਂ ਟੱਪ ਜਾਂਦੇ, ਤੇ ਮਿਲਦੇ ਜਾ ਪਿਆਰੇ ਨੂੰ।
ਜੋ ਜੋ ਅਭਿਲਾਖੀ ਦਰਸ਼ਨ ਦੇ, ਪ੍ਰੀਤਮ ਦਾ ਦਰਸ਼ਨ ਪਾ ਲੈਂਦੇ ।
ਜਾਂ ਪਹੁੰਚਣ ਪਾਸ ਪਿਆਰੇ ਦੇ, ਜਾਂ ਉਸਨੂੰ ਕੋਲ ਬੁਲਾ ਲੈਂਦੇ।
ਇਕ ਮਨ ਨੂੰ ਹੋਵੇ ਤਾਂਘ ਲੱਗੀ, ਦੂਜਾ ਨਾ ਟਿਕ ਕੇ ਬਹਿੰਦਾ ਏ
ਸੈ ਕੋਹਾਂ ਤੇ ਬੈਠਾ ਵੀ, ਮਨ ਕਾਹਲਾ ਕਾਹਲਾ ਪੈਂਦਾ ਏ।
ਬਿਨ ਥੰਮਾਂ ਬਿਨ ਤਾਰਾਂ ਤੋਂ, ਜਾਂ ਤਾਰ ਅਗੰਮੀ ਖੜਕੀ ਏ
ਸਰਬ ਕਲਾ ਸਮਰੱਥ ਦੇ ਅੰਦਰ, ਰੜਕ ਮਧੁਰ ਜਹੀ ਰੜਕੀ ਏ।
ਰੋਪੜ ਵਾਲੀ ਨਹਿਰ ਦੇ ਡੇਰੇ, ਬੈਠਾ ਮਾਲਕ ਮੇਹਰਾਂ ਦਾ
ਉਹ ਬੈਠਾ ਬੈਠਾ ਕਹਿਣ ਲੱਗਾ, ਹੁਣ ਵੇਲਾ ਨਈਂ ਜੇ ਦੇਰਾਂ ਦਾ।
ਧਾਰਾ ਸਿੰਘ ਵਜੀਰ ਸਿੰਘ, ਏਹ ਦੋ ਸੇਵਕ ਲੈ ਤੁਰਦੇ ਨੇ
ਸ਼ਾਮ ਦੀ ਗੱਡੀ ਚੜੇ ਦੁਰਾਹਿਓਂ, ਚੋਜ ਨਿਰਾਲੇ ਗੁਰ ਦੇ ਨੇ।
ਅੰਮ੍ਰਿਤਸਰ ਆ ਰਾਤ ਗੁਜਾਰੀ, ਵੱਡੇ ਉਸ਼ੇਰ ਅਗਾਰੇ ਆ
'ਜੀਵਨ ਸਿੰਘਾ' ਮਾਤਾ ਨੂੰ ਹੁਣ ਦੇਦੇਂ ਕਿਵੇਂ ਦੀਦਾਰੇ ਆ।

## ਮਾਤਾ ਦਰਸ਼ਨਾਂ ਦੀ ਤਾਂਘ ਤੇ ਸਤਿਗੁਰੂ ਜੀ ਦਾ ਭੁਖਿਆ ਤ੍ਰਿਹਾਇਆਂ ਚੰਬੇ ਪੁਜਣਾ
### ਝੋਕ

ਉੱਠਕੇ ਪ੍ਰਭਾਤ ਮਾਤਾ ਕੀਤਾ ਇਸ਼ਨਾਨ ਆ ।
ਕਰਕੇ ਇਸ਼ਨਾਨ ਧਰਦੀ ਸਤਿਗੁਰ ਦਾ ਧਿਆਨ ਆ।
ਧਰਕੇ ਧਿਆਨ ਲੱਗੀ ਤਾਰਾਂ ਪਹੁੰਚਾਣ ਆ ।
ਬ੍ਰਿਹੋਂ ਦੇ ਮਿੱਠੇ ਮਿੱਠੇ ਗੀਤ ਸੀ ਗਾਂਵਦੀ।
ਬੂਹੇ ਵਿੱਚ ਬੈਠੀ ਮਾਤਾ ਰਸਤਾ ਤਕਾਂਵਦੀ ।
ਸਤਿਗੁਰ ਦਾ ਰਾਹ ਪਈ ਵੇਖੇ।

ਅੰਮ੍ਰਿਤਸਰ ਅੰਮ੍ਰਿਤ ਵੇਲੇ ਉਠਿਆ ਸੁਖਸਾਲੀ ਏ ।
ਵਿਸ਼ਨੂੰ ਬ੍ਰਹਮਾ ਜਿਹਦੇ ਦਰ ਤੇ ਸਵਾਲੀ ਏ।
ਉਤਪਤ ਤੇ ਪਰਲੋ ਆਪੇ ਕਰਦਾ ਪ੍ਰਤਪਾਲੀ ਏ।
ਆਪਣੇ ਪਿਆਰਿਆਂ ਤੋਂ ਜਾਵੇ ਕੁਰਬਾਨ ਜੀ।
ਭੁੱਖਾ ਤ੍ਰਹਾਇਆ ਆਉਂਦਾਂ ਹੋਇਆ ਰਵਾਨ ਜੀ।
ਭਗਤਾਂ ਦਾ ਆਗਿਆਕਾਰੀ।

ਆਵੋ ਹੁਣ ਆਵੋ ਤੜਫਾਵੋ ਨਾ ਜਾਨ ਜੀ।
ਮੇਰਾ ਵੀ ਰੁੱਖਾ ਮਿੱਸਾ ਕਰਲੋ ਪ੍ਰਵਾਨ ਜੀ।
ਬਿਦਰ ਦਾ ਸਾਗ ਖਾਧਾ ਛੱਡ ਕੇ ਪਕਵਾਨ ਜੀ।
ਮਨ ਦੇ ਸੀ ਮੰਦਰ ਦੇ ਵਿੱਚ ਜੋਤਾਂ ਜਗਾਂਵਦੀ।
ਬੂਹੇ ਵਿੱਚ .........................।

ਓਧਰ ਜਾ ਖੜਕਾ ਟੈਲੀਫੂਨ ਦਾ ਆਇਆ ਏ।
ਸ਼ਾਤੀ ਦੇ ਸਾਗਰ ਦਾ ਤਾਂ ਹਿਰਦਾ ਅਕਲਾਇਆ ਏ।
ਧਾਰਾ ਸਿਆਂ ਛੱਡ ਦੇ ਲੰਗਰ ਪੱਕਿਆ ਪਕਾਇਆ ਏ।
ਮੇਹਰਾਂ ਦੇ ਮਾਲਕ ਕੀਤਾ ਮੁੱਖੋਂ ਫੁਰਮਾਨ ਜੀ।
ਭੁੱਖਾ ਤ੍ਰਹਾਇਆ .......................।

ਬ੍ਰਿਹੋਂ ਦਾ ਸਾਗਰ ਮਾਰੇ ਦਿਲ ਚੋਂ ਉਛਾਲੇ ਆ।
ਆਈਆਂ ਚੜ ਕਾਗਾਂ ਉਛਲੇ ਨੈਣ ਪਿਆਲੇ ਆ।
ਸੀਨੇ ਵਿੱਚ ਲੱਗੇ ਅਨੋਖੇ ਤੀਰ ਅਨਿਆਲੇ ਆ।
ਕੀਤਾ ਜਿਸ ਘਾਇਲ ਉਸ ਤੋਂ ਕਾਰੀ ਕਰਾਂਵਦੀ।
ਬੂਹੇ ਵਿੱਚ .........................।

ਜੇਠ ਮਹੀਨਾਂ ਸਿਰ ਤੇ ਕੜਕੇ ਦੁਪਿਹਰ ਜੀ।
ਕੀੜੇ ਵੀ ਰੁੱਡਾ ਵਿੱਚੋਂ ਕੱਡਦੇ ਨਾ ਪੈਰ ਜੀ।
ਕਰਦੇ ਅਮੀਰ ਲੋਕੀ ਪਹਾੜਾਂ ਦੀ ਸੈਰ ਜੀ।
ਗਰਮੀ ਦੇ ਨਾਲ ਭੁੱਲਦਾ ਜਾਂਦਾ ਜਹਾਨ ਆ।
ਭੁੱਖਾ ਤ੍ਰਹਾਇਆ .......................।

ਆ ਗਈ ਦੁਪਿਹਰ ਪ੍ਰੀਤਮ ਦੇਰ ਨਾ ਲਾਵੋ ਜੀ।
ਲੰਗਰ ਤਿਆਰ ਆ ਕੇ ਭੋਗ ਲਗਾਵੋ ਜੀ।
ਜਿੰਦੜੀ ਪਈ ਤਰਲੇ ਲੈਂਦੀ ਦਰਸ ਦਿਖਾਵੋ ਜੀ।
ਘੜੀ ਵਿਛੋੜੇ ਦੀ ਹੈ ਛੁਰੀਆਂ ਚਲਾਂਵਦੀ।
ਬੂਹੇ ਵਿੱਚ ..........................।

ਦਿਲਾਂ ਦੀ ਜਾਨਣਹਾਰਾ ਦਰਸ਼ੀ ਤਰਕਾਲ ਜੀ।
ਪੈਦਲ ਹੀ ਚਲਿਆਂ ਆਉਂਦਾ ਸੇਵਕ ਦੋ ਨਾਲ ਜੀ।
'ਜੀਵਨ ਸਿੰਘ' ਪਹੁੰਚ ਗਿਆ ਉਹ ਆਕੇ ਤਤਕਾਲ ਜੀ।
ਕਵੀ ਸਵਿੰਦਰ ਹੋ ਗਈ ਸੰਗਤ ਹੈਰਾਨ ਜੀ।
ਭੁੱਖਾ ਤ੍ਰਹਾਇਆ..............................।

## ਸਤਿਗੁਰਾਂ ਦੇ ਸੰਗਤਾਂ ਨੇ ਦਰਸ਼ਨ ਕਰਨੇ

### ਕੋਰੜਾ

ਜਿਸਦਾ ਸੀ ਬੈਠੀ ਰਸਤਾ ਤਕਾਂਵਦੀ, ਜਿਸਦੇ ਵਿਜੋਗ ਦੇ ਸੀ ਗੀਤ ਗਾਂਵਦੀ।
ਹੋਇਆ ਪ੍ਰਤੱਖ ਉਸਦਾ ਜਮਾਲ ਜੀ, ਨਦਰੋ ਨਦਰ ਹੋ ਗਈ ਏ ਨਿਹਾਲ ਜੀ।

ਸਰੂ ਜਿਹਾ ਕੱਧ ਨੈਣਾ ਵਿੱਚ ਮਸਤੀ, ਮਨ ਸਦਾ ਵੱਸਦਾ ਬੇ-ਗਮ ਬਸਤੀ।
ਫੁੱਲਾਂ ਨਾਲੋਂ ਵੱਧ ਖਿੜਿਆਂ ਏ ਭਾਲ ਜੀ, ਨਦਰੋ ਨਦਰ .........................।

ਭਵਾਂ ਸੱਤਵੰਨੀ ਪੀਘ ਦੀ ਉਸਾਰ ਨੂੰ, ਨੱਕ ਮਾਤ ਪਾਂਵਦਾ ਖੰਡੇ ਦੀ ਧਾਰ ਨੂੰ।
ਹੋਠ ਭਾਅ ਮਾਰਦੇ ਯਕੂਤ ਲਾਲ ਜੀ, ਨਦਰੋ ਨਦਰ .........................।

ਅਮੀਂ ਤੋਂ ਰਸੀਲੇ ਬੋਲਦਾ ਏ ਬੋਲ ਤਾਂ, ਸਾਥੀਆਂ ਦੇ ਨਾਲ ਕਰਦਾ ਕਲੋਲ ਤਾਂ।
ਹੱਥ ਵਿੱਚ ਖੂੰਡਾ ਸੱਜ ਦਾ ਸੁਖਾਲ ਜੀ, ਨਦਰੋ ਨਦਰ .........................।

ਧਾਰਾ ਸਿੰਘਾਂ ਏਸ ਸਾਨੂੰ ਕੀਤਾ ਜਿਚ ਆ, ਬੈਠੀ ਜੋ ਵੈਰਾਗਣ ਬੂਹੇ ਦੇ ਵਿੱਚ ਆ।
ਇਸਦਾ ਪ੍ਰੇਮ ਭਗਤੀ ਬੇ-ਸਾਲ ਜੀ, ਨਦਰੋ ਨਦਰ .........................।

ਸਾੜਿਆ ਦੁਪਿਹਰ ਇਸਦੇ ਪ੍ਰੇਮ ਆ, ਪ੍ਰੇਮ ਅੱਗੇ ਰਹਿੰਦਾ ਨਾ ਕਿਸੇ ਦਾ ਨੇਮ ਆ।
ਚੁੱਕ ਕੇ ਤੇ ਲਾ ਲਿਆ ਕਲੇਜੇ ਨਾਲ ਜੀ, ਨਦਰੋ ਨਦਰ .........................।

ਪ੍ਰੇਮ ਦੇ ਦਵਲੀਓਂ ਈਂ ਹੰਝੂ ਵਹਿ ਗਏ, ਲੋਕ ਤੱਕ ਤੱਕ ਕੇ ਹੈਰਾਨ ਰਹਿ ਗਏ।
ਖਿੜ ਪਿਆ ਖੁਸ਼ੀ ਨਾਲ ਵਾਲ ਵਾਲ ਜੀ, ਨਦਰੋ ਨਦਰ .........................।

ਕਥੇ ਕੌਣ ਸੁੱਖ ਪਲਕ ਦੀਦਾਰ ਦਾ, ਜਾਣ ਸਕਣ ਮਹਿਰਮ ਜੋ ਯਾਰ ਦਾ।
ਜੱਗ ਤੋਂ ਅਨੋਖੇ ਆਸ਼ਕਾਂ ਦੇ ਹਾਲ ਜੀ, ਨਦਰੋ ਨਦਰ .........................।

ਧਨ ਮਾਲ ਉੱਤੇ ਆਸ਼ਕ ਨਾ ਰੀਝਦੇ, ਅਪੱਛਰਾਂ ਤੇ ਹੂਰਾਂ ਉੱਤੇ ਨਹੀਂ ਪਤੀਜਦੇ।
ਆਸ਼ਕਾਂ ਦੀ ਹੁੰਦੀ ਦੁਨੀਆਂ ਕਮਾਲ ਜੀ, ਨਦਰੋ ਨਦਰ .........................।

ਯਾਰੜੇ ਦੇ ਸੱਥਰ ਨੂੰ ਸੇਜ ਕਹਿੰਦੇ ਆ, ਯਾਰ ਦੀ ਰਜਾ ਦੇ ਵਿੱਚ ਰਾਜੀ ਰਹਿੰਦੇ ਆ।
ਪਲ ਦਾ ਵਿਛੋੜਾ ਹੈ ਅਨੇਕ ਸਾਲ ਜੀ, ਨਦਰੋ ਨਦਰ .........................।

ਧਾਰਾ ਸਿੰਘ ਝੱਟ ਲੰਗਰ ਪਕਾ ਲਿਆ, ਕਰ ਇਸ਼ਨਾਨ ਗੁਰਾਂ ਭੋਗ ਲਾ ਲਿਆ।
ਮਾਤਾ ਕਰੇ ਸੇਵਾ ਚਰਨ ਪਖਾਲ ਜੀ, ਨਦਰੋ ਨਦਰ .........................।

ਨਗਰ ਨਿਵਾਸੀ ਆ ਦੀਦਾਰ ਪਾਂਵਦੇ, ਧੰਨ ਧੰਨ ਸਭੇ ਮਾਤਾ ਨੂੰ ਅਲਾਂਵਦੇ।
ਸੇਵਕਾਂ ਦਾ ਸਦਾ ਹੈ ਪ੍ਰਤਿਪਾਲ ਜੀ, ਨਦਰੋ ਨਦਰ .........................।

ਧਾਰਾ ਸਿੰਘ ਦਾਸ ਨੂੰ ਕਥਾ ਸੁਨਾਣੀ ਏ, ਮੱਤ ਅਨੁਸਾਰ ਕੀਤੀ ਮੈਂ ਲਿਖਾਈ ਏ
ਗਣ ਮਾਤਰੇ ਤੇ ਅੱਖਰ ਸੰਭਾਲ ਜੀ, ਨਦਰੋ ਨਦਰ .........................।

'ਜਿਉਣ ਸਿੰਘ' ਕੱਟ ਚੰਬੇ 'ਚ ਦੁਪਿਹਰ ਜੀ, ਤੁਰੇ ਸਤਿਗੁਰੂ ਪਿਛਲੇ ਨੇ ਪਹਿਰ ਜੀ।
ਜਿਹਦੀ ਮਿਲਦੀ ਨਾ ਜੱਗ ਤੇ ਮਿਸਾਲ ਜੀ, ਨਦਰੋ ਨਦਰ .........................।

*******************

## ਸਤਿਗੁਰੂ ਜਗਜੀਤ ਸਿੰਘ ਜੀ ਦਾ ਅਵਤਾਰ

### ਦਵੱਈਆ

ਜਿਸ ਨਗਰੀ ਨੂੰ ਗੁਰੂ ਰਾਮ ਸਿੰਘ, ਸੂਰਜ ਜਿਉਂ ਚਮਕਾਇਆ ।
ਹਰੀ ਸਿੰਘ ਪ੍ਰਤਾਪ ਗੁਰੂ ਜੀ, ਜਿਸ ਦਾ ਮਾਣ ਵਧਾਇਆ ।
ਭੈਣੀ ਸਾਹਿਬ ਭਗਤੀ ਭਾਵ ਦੀ, ਮਹਿਕ ਖਿਲੀ ਗੁਲਜ਼ਾਰੀ ।
ਗ੍ਰਹਿ ਸਤਿਗੁਰੂ ਪ੍ਰਤਾਪ ਸਿੰਘ ਦੇ, ਜੋਤ ਜਗੀ ਨਿਰੰਕਾਰੀ।

ਉਨੀ ਸੌ ਸਤੱਤਰ ਸੰਮਤ, ਮੱਘਰ ਅਠਵੀਂ ਆਈ ।
ਮਾਤ ਭੁਪਿੰਦਰ ਕੌਰ ਦੀ ਕੁੱਖੋਂ, ਪ੍ਰਗਟ ਪਈ ਰੁਸ਼ਨਾਈ ।
ਸ਼ਕਤ ਅਨੰਤ ਲੈ ਬਾਲ ਬੇਅੰਤ ਜੀ, ਆ ਲੀਤਾ ਅਵਤਾਰੀ ।
ਗ੍ਰਹਿ ਸਤਿਗੁਰੂ .....................................।

ਕੱਤਕ ਸੁਦੀ ਤਰੇਦਸ ਦਾ ਦਿਨ, ਖੁਸ਼ੀਆਂ ਲੈ ਕੇ ਆਇਆ ।
ਵਧੀ ਵੇਲ ਗੁਰ ਪੀੜੀ ਚਾਲੀ, ਸਭ ਸੰਗਤਾਂ ਨੇ ਗਾਇਆ ।
ਸ਼ਬਦ ਸੁਰਤ ਦੀ ਸਤਿਗੁਰ ਸੱਚੇ, ਨਿਘਰ ਨੀਵ ਉਸਾਰੀ ।
ਗ੍ਰਹਿ ਸਤਿਗੁਰੂ .....................................।

ਦਾਦੀ ਮਾਤਾ ਜੀਵਨ ਕੌਰ, ਨਾ ਜਾਮੇ ਵਿਚ ਸਮਾਵੇ ।
ਸਭ ਸੰਗਤਾਂ ਨੂੰ ਪੰਗਤਾਂ ਲਾ, ਪਕਵਾਨ ਪੱਕੇ ਵਰਤਾਵੇ ।
ਜਾਚਕ ਜਾਣ ਅਸੀਸਾਂ ਦੇਂਦੇ, ਧੰਨ ਧੰਨ ਮੁੱਖੋਂ ਉਚਾਰੀ ।
ਗ੍ਰਹਿ ਸਤਿਗੁਰੂ .....................................।

ਭੈਣੀ ਸਾਹਿਬ ਦੇ ਦਰਸ਼ਨ ਨੂੰ ਸੀ, ਚੱਲ ਦਿਓਤੇ ਆਏ ।
ਅਰਸ਼ੋਂ ਅੰਮ੍ਰਿਤ ਵਰਖਾ ਹੋਈ, ਸਭ ਦੇ ਮਨ ਤ੍ਰਿਪਤਾਏ ।
ਧੰਨਤਾ ਯੋਗ ਪੂਜ ਕੁਲ ਸਤਿਗੁਰ, ਧੰਨ ਧੰਨ ਮਾਤ ਪਿਆਰੀ ।
ਗ੍ਰਹਿ ਸਤਿਗੁਰੂ .....................................।

ਸੁਬ੍ਹਾ ਸਮੀਰ ਚੱਲੀ ਸੁਖਦਾਈ, ਸ਼ਾਂਤ ਮਾਹੌਲ ਬਣਾਇਆ ।
ਪੰਛੀ ਮਾਨਣ ਮਸਤ ਹਵਾਵਾਂ, ਮੋਰਾਂ ਨਾਚ ਵਿਖਾਇਆ ।
ਬਿਰਛ ਪੱਤਰ ਫੁੱਲ ਵੇਲਾਂ ਰਲ-ਮਿਲ, ਮਸਤ ਵਜਾਵਣ ਤਾਰੀ ।
ਗ੍ਰਹਿ ਸਤਿਗੁਰੂ .....................................।

ਚਰਨ ਪਦਮ ਕਰ ਕਵਲ ਨਿਸ਼ਾਨੀ, ਮਸਤਕ ਪ੍ਰੇਮ ਫੁਹਾਰੇ ।
ਦਇਆ ਧਰਮ ਵੀ ਮੋਹਣੀ ਮੂਰਤ, ਰੱਬੀ ਖਿੜੇ ਨਜ਼ਾਰੇ ।
ਸੁਰ ਨਰ ਮੁਨ ਜਨ ਦਰਸ਼ਨ ਕਰਕੇ, ਜਾਣ ਲੱਗੇ ਬਲਿਹਾਰੀ ।
ਗ੍ਰਹਿ ਸਤਿਗੁਰੂ .....................................।

ਕਮਲ ਨੈਣ ਮੁੱਖ ਮਧੁਰ ਬੈਨ ਹੈ, ਹੋਠ ਯਕੂਤ ਅਮੋਲੇ ।
ਕੱਚੋਂ ਕੰਚਨ ਕਰੇ ਦ੍ਰਿਸ਼ਟੀ, ਭੇਦ ਅਗੰਮੀ ਖੋਲੇ ।
ਬਲ ਬਲ ਜਾਵਣ ਬਾਲ ਸਖਾਈ, 'ਜੀਵਨ' ਖੇਲ੍ਹ ਨਿਆਰੀ।
ਗ੍ਰਹਿ ਸਤਿਗੁਰੂ .....................................।

ਕੋਰੜਾ

ਇਕ ਤੋਂ ਜਾਂ ਦੂਜਾ ਤੀਜਾ ਆਇਆ ਸਾਲ ਆ, ਖੇਲੇ ਰਲ ਬਾਲ ਹਾਣੀਆਂ ਦੇ ਨਾਲ ਆ ।
ਝੁਕਦੇ ਬੇਅੰਤ ਕਹਿ ਕੇ ਸਾਧ ਸੰਤ ਆ, ਬੇਅੰਤ ਜੀ ਦੀ ਬਾਲ ਲੀਲਾ ਵੀ ਬੇਅੰਤ ਆ।

ਆਪ ਹੀ ਬੇਅੰਤ ਬਾਲ ਰੂਪ ਧਾਰਿਆ, ਮਾਤਾ ਪਿਤਾ ਜੀ ਦਾ ਬਣਿਆ ਸ਼ਿੰਗਾਰ ਆ ।
ਜਿਸਦਾ ਨਾ ਪਾਇਆ ਕਿਸੇ ਆਦਿ ਅੰਤ ਆ, ਬੇਅੰਤ ਜੀ ................................।

ਬੋਲਦੇ ਰਸੀਲਾ ਤੋਤਲੀ ਜ਼ੁਬਾਨ ਤੋਂ, ਖਿੜਦੀ ਬਹਾਰ ਹੋਠ ਮੁਸਕਾਨ ਤੋਂ ।
ਦਰਸ਼ਕਾਂ ਦੀ ਸੋਗ ਜਾਂਵਦੀ ਤੁਰੰਤ ਆ, ਬੇਅੰਤ ਜੀ ................................।

ਪੰਜਵੇਂ ਬਰਸ ਪਾਠ ਸ਼ਾਲਾ ਜਾਂਵਦੇ, ਨਾਨਕ ਸਮਾਨ ਪਾਠ ਨੇ ਸੁਨਾਂਵਦੇ ।
ਵੇਖ ਉਸਤਾਦ ਮੰਨਦੇ ਮਨੰਤ ਆ, ਬੇਅੰਤ ਜੀ ................................।

ਸਾਰਿਆਂ ਸਹਿ ਪਾਠੀਆਂ ਦੇ ਨਾਲ ਰਲ ਕੇ, ਅੱਜ ਵਾਲੀ ਸੰਥਿਆ ਸੁਣਾਉਂਦੇ ਭਲਕੇ ।
ਸਨੇ ਸਨੇ ਸਮਾਂ ਜਾਂਵਦਾ ਬਤੰਤ ਆ, ਬੇਅੰਤ ਜੀ ................................।

ਖੇਲਾਂ ਵਿਦਿਆਰਥੀਆਂ ਨਾਲ ਖੇਲਦੇ, ਛਾਲਾਂ ਦੌੜਾਂ ਕੁਸ਼ਤੀ ਤੇ ਡੰਡ ਪੇਲਦੇ ।
ਛਾਟਵਾਂ ਸਰੀਰ ਫੁਰਤੀ ਉਡੰਤ ਆ, ਬੇਅੰਤ ਜੀ ................................।

ਹਰ ਇਕ ਵਿਦਿਆ ਦੇ ਪੂਰੇ ਮਾਹਰ ਆ, ਆਖਦੇ ਨੇ ਲੋਕੀਂ ਨਰ ਅਵਤਾਰ ਆ ।
ਵਿਸ਼ਨ ਭਗਵਾਨ ਲਕਸ਼ਮੀ ਦਾ ਕੰਤ ਆ, ਬੇਅੰਤ ਜੀ ................................।

ਨਿਤ ਪ੍ਰਭਾਤ ਕਰ ਇਸ਼ਨਾਨ ਆ, ਜਪਦੇ ਨੇ ਨਾਮ ਧਰ ਕੇ ਧਿਆਨ ਆ ।
ਕਾਮ ਕ੍ਰੋਧ ਲੋਭ ਹੋਏ ਭਸਮੰਤ ਆ, ਬੇਅੰਤ ਜੀ ................................।

ਦਿਨ ਰਾਤ ਸਮਾ ਸੇਵਾ ਚ ਗੁਜ਼ਾਰਦੇ, ਜੀਵਨ ਦਾ ਲਾਭ ਏਹੋ ਹੀ ਉਚਾਰਦੇ ।
ਲੋਕ ਪ੍ਰਲੋਕ ਸਫ਼ਲਾ ਕਰੰਤ ਆ, ਬੇਅੰਤ ਜੀ ................................।

## ਜੀਵਨ ਨਗਰ ਵਸਾਉਣਾ

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਮੇਂ ਦੇ ਆਉਣ ਵਾਲੇ ਹਲਾਤਾਂ ਨੂੰ ਮੁੱਖ ਰੱਖ ਦੂਰ ਅੰਦੇਸੀ ਨਾਲ ਜਾਣ ਲਿਆ ਕਿ ਭਾਰਤ ਦੀ ਵੰਡ ਹੋ ਕੇ ਰਹੇਗੀ। ਸੋ ਆਪ ਜੀ ਨੇ ਜਿਥੇ ਜਿਥੇ ਵੀ ਨਾਮਧਾਰੀ ਵਸੋਂ ਸੀ, ਸਭ ਨੂੰ ਘਰੋਂ ਘਰੀ ਜਾ ਰਾਵੀ ਤੋਂ ਪਾਰ ਹੋ ਜਾਣ ਦੇ ਹੁਕਮ ਦਿਤੇ। ਆਪ ਜੀ ਜਮੀਨ ਲੈਣ ਲਈ ਵਧੀਆ ਇਲਾਕੇ ਦੀ ਭਾਲ ਸ਼ੁਰੂ ਕੀਤੀ। ਅਖੀਰ ਮਾਤਾ ਜੀਵਨ ਕੋਰ ਜੀ ਨੂੰ ਨਾਲ ਲੈ ਰਾਜਸਥਾਨ ਦੀ ਹੱਦ ਦੇ ਨੇੜੇ ਓਟੂ ਹੈੱਡ ਤੋਂ ਅੱਗੇ ਜਮੀਨ ਪਸੰਦ ਕੀਤੀ। ਇਸ ਜਮੀਨ ਦੇ ਮਾਲਕ ਧੰਨਪਤ ਸਿੰਘ ਤੇ ਚੰਪਾ ਲਾਲ ਵਾਸੀ ਚੁਰੂ ਰਾਜਸਥਾਨ ਸਨ। ਚਾਰ ਪਿੰਡਾ ਦੀ ਜਮੀਨ ਲੱਗਪਗ ਵੀਹ ਹਜਾਰ ਵਿਗਾ ਪਸੰਦ ਕਰ ਦਲਾਲਾਂ ਰਾਂਹੀ ਲਗਪਗ ਪੱਚੀ ਲੱਖ ਵਿੱਚ ਸੋਦਾ ਹੋ ਗਿਆ। ਫਿਰ ਸਤਿਗੁਰੂ ਜੀ ਨੇ ਇਲਾਕਿਆ ਦੇ ਦੌਰੇ ਕਰ ਸੰਗਤਾ ਕੋਲੋਂ ਉਗਰਾਹੀ ਕੱਠੀ ਕੀਤੀ ਤੇ ਸਭ ਨੂੰ ਇਧਰ ਆਉਣ ਦਾ ਹੁਕਮ ਕੀਤਾ। ਜਨਵਰੀ 1947 ਵਿਚ ਜਮੀਨ ਰਜੀਸਟਰੀ ਕਰਾ ਕਬਜਾ ਲੈ ਲਿਆ।ਸੰਗਤਾਂ ਦਾ ਆਉਣਾ ਸ਼ੁਰੂ ਹੋ ਗਿਆ। ਸੱਚੇ ਪਾਤਸ਼ਾਹ ਜੀ ਆਈਆਂ ਸੰਗਤਾਂ ਦੀ ਵਸੋਂ ਦਾ ਪ੍ਰਬੰਧ ਕਰਦੇ। ਹੋਲੀ ਹੋਲੀ ਰੋਣਕਾਂ ਹੋਣ ਲੱਗੀਆਂ। 15 ਅਗਸਤ 1947 ਨੂੰ ਦੇਸ਼ ਦੀ ਵੰਡ ਹੋਈ। ਬਹੁਤ ਲੋਕ ਉਜੜੇ, ਕਤਲੇਆਮ ਹੋਇਆ। ਸਤਿਗੁਰੂ ਜੀ ਬਾਬਾ ਜਗਜੀਤ ਸਿੰਘ ਜੀ ਨੂੰ ਭੇਜ, ਕਿਤੇ ਆਪ ਜਾ ਸੰਗਤਾਂ ਨੂੰ ਕੱਢ ਲਿਆਂਦਾ। ਚਚਾਲ ਕੋਠੀ ਵਿਚ ਇਕੋਤਰ ਸੋ ਅਖੰਡ ਪਾਠ ਕਰਵਾਇਆ। ਚਚਾਲ ਦਾ ਨਾਮ ਬਦਲ ਜੀਵਨ ਨਗਰ ਰੱਖਿਆ। ਬਾਕੀ ਪਿੰਡਾ ਦੇ ਵੀ ਨਾਮ ਬਦਲੇ ਜਗਮਲੇਰਾ ਤੋਂ ਸੰਤ ਨਗਰ, ਅਲੀਪੁਰ ਤੋਂ ਹਰੀਪੁਰ, ਕੰਜਰਵਾਲ ਤੋਂ ਦਮਦਮਾ ਕੀਤੇ। ਸਤਿਗੁਰੂ ਜੀ ਨੇ ਵੰਡ ਦੀ ਅਲਾਟਮੈਂਟ ਵੀ ਆਪ ਕਰਨ ਦੀ ਸਰਕਾਰੀ ਮੰਨਜੂਰੀ ਲੈ ਲਈ। ਸਾਰਿਆਂ ਦੇ ਕਲੇਮ ਪਵਾ ਥਾਓਂ ਥਾਈਂ ਜ਼ਿਲ੍ਹੇਵਾਰ ਅਲਾਟਮੈਂਟਾ ਪਵਾਈਆਂ। ਬੇਜ਼ਮੀਨਿਆਂ ਨੂੰ ਜ਼ਮੀਨਾਂ ਦੇ ਮਾਲਕ ਬਣਾਇਆ। ਇੱਟਾਂ ਦੇ ਭੱਠੇ ਚੜਵਾ ਪੱਕੇ ਖੂਹ ਬਣਵਾਏ। ਸੰਗਤ ਸੁੱਖ ਨਾਲ ਵੱਸਣ ਲੱਗੀ।

## ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸਿਫ਼ਤ

### ਕਾਫ਼ੀ

ਸ੍ਰੀ ਸਤਿਗੁਰ ਪ੍ਰਤਾਪ ਸਿੰਘ ਸੀ, ਮੋਦੀ ਨਾਮ ਖ਼ਜ਼ਾਨੇ ਦਾ ।
ਉਸ ਰੱਬੀ ਰੂਹ ਦੇ ਦਰਸ਼ਨ ਨੇ, ਮਨ ਮੋਹਿਆ ਕੁੱਲ ਜ਼ਮਾਨੇ ਦਾ ।
ਕਦ ਸਰੂ ਸੁਨੱਖੀ ਸੂਰਤ ਸੀ, ਤੇ ਸਰਬ ਗੁਣਾ ਮੇਂ ਪੂਰਤ ਸੀ ।
ਉਹ ਇਸ ਮਿੱਟੀ ਦਾ ਪੁਤਲਾ ਨਹੀਂ, ਅਰਸ਼ਾਂ ਤੋਂ ਉੱਤਰੀ ਮੂਰਤ ਸੀ।

ਚਿਹਰੇ ਤੇ ਚਮਕ ਨੂਰਾਨੀ ਸੀ, ਤੇ ਨੇਤਰ ਵੀ ਸੁੱਖ ਸਾਲੀ ਸੀ ।
ਉਹ ਜਿਸ ਵੱਲ ਨਿਗਾ ਦੁੜਾਉਂਦਾ ਸੀ, ਵੰਡੀ ਜਾਂਦਾ ਖੁਸ਼ਹਾਲੀ ਸੀ ।
ਭਾਉ ਭਗਤੀ ਉਸ ਦਾ ਮਾਰਗ ਸੀ, ਤੇ ਧਰਮ ਕਰਮ ਦਾ ਬਾਨੀ ਸੀ ।
ਗੁਣ ਗਾਵਾਂ ਵੱਡ ਪ੍ਰਤਾਪੀ ਦੇ, ਜੋ ਸਰਬ ਸੁਖਾਂ ਦਾ ਦਾਨੀ ਸੀ।

ਸੱਚ ਚਿਤ ਅਨੰਦ ਰਿਦਾ ਜਿਸਦਾ, ਸੱਚ ਸੁੱਚਾ ਉੱਜਲ ਬਾਣਾ ਸੀ ।
ਨਿਤ ਪੀਂਦਾ ਪ੍ਰੇਮ ਪਿਆਲਾ ਸੀ, ਤੇ ਰਾਗ ਨਿਆਮਤ ਖਾਣਾ ਸੀ ।
ਸੀ ਰਾਹੀ ਸੱਚੇ ਮਾਰਗ ਦਾ, ਭੁੱਲਿਆਂ ਨੂੰ ਰਾਹੇ ਪਾਉਂਦਾ ਸੀ ।
ਉਹ ਨਾਮ ਦਾਨ ਦੇ ਜੀਵਾਂ ਨੂੰ, ਵਿੱਛੜੇ ਹੋਏ ਰੂਹ ਮਿਲਾਉਂਦਾ ਸੀ।।

ਉਹਦੀ ਸਿਫ਼ਤ ਸੁਗੰਧੀ ਚੰਦਨ ਜਿਉਂ, ਜਿਧਰ ਵੀ ਮਹਿਕ ਖਿਡਾਉਂਦੀ ਸੀ
ਉਹ ਕਲਪ ਬਿਰਛ ਤੇ ਕਾਮਧੇਨ ਜਿਉਂ, ਸਭ ਦੀ ਆਸ ਪੁਜਾਉਂਦੀ ਸੀ ।
ਸਾਬਤ ਸੂਰਤ ਦਸਤਾਰ ਸਿਰੇ, ਗਲ ਮਾਲਾ ਰੋਅਬ ਲਾਸਾਨੀ ਸੀ ।
ਗੁਣ ਗਾਵਾਂ ਵੱਡ ਪ੍ਰਤਾਪੀ ਦੇ, ਜੋ ਸਰਬ ਸੁਖਾਂ ਦਾ ਦਾਨੀ ਸੀ।

ਜਦ ਅੰਮ੍ਰਿਤ ਵੇਲੇ ਅੰਮ੍ਰਿਤਮਈ, ਆਸਾ ਦੀ ਵਾਰ ਲਗਾਉਂਦਾ ਸੀ ।
ਅੰਬਰ ਤੇ ਗੂੰਜਾਂ ਗੂੰਜਦੀਆਂ, ਬ੍ਰਹਮੰਡ ਮਸਤ ਹੋ ਜਾਂਦਾ ਸੀ ।
ਤਾਂ ਲਛਮੀ ਚਰਨੀ ਝੁੱਕਦੀ ਸੀ, ਵਿਸ਼ਨੂੰ ਵੀ ਚੌਰ ਝੁਲਾਉਂਦਾ ਸੀ ।
ਉਸ ਵੇਲੇ ਚਰਨੀਂ ਲੱਗਿਆ ਦੇ, ਉਹ ਬੇੜੇ ਪਾਰ ਲਗਾਉਂਦਾ ਸੀ।

ਜੋ ਭੂਤ ਭਵਿੱਖ ਅਤੇ ਵਰਤਮਾਨ, ਮਾਲਕ ਸੀ ਤਿੰਨਾਂ ਕਾਲਾਂ ਦਾ ।
ਸੁਪਨੇ ਦੇ ਵਿੱਚ ਭੁਗਤਾ ਦੇਵੇ, ਫਲ ਕਰਮਾਂ ਸਦੀਆਂ ਸਾਲਾਂ ਦਾ ।
ਜੋ ਆਏ ਦੀਨਾਂ ਦੁਖੀਆਂ ਦੀ, ਹਰ ਮੁਸ਼ਕਿਲ ਕਰੇ ਅਸਾਨੀ ਸੀ ।
ਗੁਣ ਗਾਵਾਂ ਵੱਡ ਪ੍ਰਤਾਪੀ ਦੇ, ਜੋ ਸਰਬ ਸੁਖਾਂ ਦਾ ਦਾਨੀ ਸੀ।

ਮੈਂ ਜਾਚਕ ਉਸ ਦੇ ਦਰ ਦਾਂ ਹਾਂ, ਮਿਲਦੀ ਹਰਦਮ ਹਰ ਵੱਥ ਰਹੇ ।
ਸ੍ਰੀ ਸਤਿਗੁਰੂ ਜਗਜੀਤ ਸਿੰਘ ਦਾ, ਮੇਰੇ ਸਿਰ ਤੇ ਹੱਥ ਰਹੇ ।
ਇਨ੍ਹਾਂ ਦੇ ਚਰਨਾਂ ਕਵਲਾਂ ਨਾਲ, ਭੌਰੇ ਜਿਉਂ ਸੁਰਤੀ ਬਝ ਜਾਵੇ ।
ਲੈ ਪੂੰਜੀ ਸਿਦਕ ਭਰੋਸੇ ਦੀ, ਮਨ ਸ਼ਾਂਤ ਰਹੇ ਤੇ ਰੱਜ਼ ਜਾਵੇ।

ਸਦ ਜਗਮਗ ਜੀਵਨ ਜੋਤ ਰਹੇ, ਅਗਿਆਨ ਅੰਧੇਰ ਬਿਨਾਸ ਹੋਵੇ ।
ਹਉਮੈਂ ਤੇ ਮਲ ਵਕਸ਼ੇਪ ਹਰੇ, ਗੁਰ ਮੰਤਰ ਦਾ ਪ੍ਰਕਾਸ਼ ਹੋਵੇ ।
ਸਤਿਗੁਰ ਦੇ ਪ੍ਰਉਪਕਾਰਾਂ ਦਾ, ਨਾਂ ਦੁਨੀਆਂ ਵਿੱਚ ਕੋਈ ਸਾਨੀ ਸੀ।
ਗੁਣ ਗਾਵਾਂ ਵੱਡ ਪ੍ਰਤਾਪੀ ਦੇ, ਜੋ ਸਰਬ ਸੁਖਾਂ ਦਾ ਦਾਨੀ ਸੀ।

## ਬਾਬਾ ਕਪੂਰ ਸਿੰਘ ਵਲਟੋਹਾ

### ਕੱਬਿਤ

ਨਗਰ ਵਲਟੋਹਾ ਹੈ ਸੀ ਗੜ੍ਹ ਨਾਮਧਾਰੀਆਂ ਦਾ, ਬਾਬਾ ਜੋ ਕਪੂਰ ਸਿੰਘ ਸਭ ਤੋਂ ਮਹਾਨ ਸੀ ।
ਨਿੱਕਾ ਜਿਹਾ ਕੱਦ ਸਿੱਖੀ ਸਿਦਕ ਭਰੋਸਾ ਹੱਦ, ਬਿਰਧ ਸਰੀਰ ਵਿੱਚ ਰੂਹ ਬਲਵਾਨ ਸੀ ।
ਜੋਧ ਸਿੰਘ ਸੰਤਾ ਸਿੰਘ ਭਾਨ ਸਿੰਘ ਧਾਰਾ ਸਿੰਘ, ਚਾਰੇ ਪੁੱਤ ਆਗਿਆ ਚ ਰਹਿਣ ਸਾਵਧਾਨ ਸੀ ।
ਬਿਕਰਮੀ ਸੰਮਤ ਪੂਰੇ ਉਨੀ ਸੌ ਚੁਰਾਸੀਏ ਮੇਂ, ਹੋਲਾ ਵਲਟੋਹੇ ਹੋਇਆ ਨਾਲ ਆਨ ਸ਼ਾਨ ਸੀ ।
ਵੱਡੇ ਪ੍ਰਤਾਪ ਵਾਲੇ ਗੁਰੂ ਪ੍ਰਤਾਪ ਸਿੰਘ, ਚੜ੍ਹਦੀ ਜਵਾਨੀ ਕਦ ਸਰੂ ਦੇ ਸਮਾਨ ਸੀ ।
ਸਿਖਾਂ ਸਤਿਗੁਰਾਂ ਸਹਿਤ ਸੋਭਾ ਜੋ ਪੰਡਾਲ ਦੀ ਸੀ, ਇੰਦਰਪੁਰੀ ਵੀ ਵੇਖ ਲੱਗੀ ਸ਼ਰਮਾਨ ਸੀ ।
ਨਗਰ ਦੀ ਸੰਗਤ ਵੀ ਸੇਵਾ ਵਿੱਚ ਘੱਟ ਨਹੀਂ ਸੀ, ਬਾਬੇ ਜੀ ਦਾ ਹੋਲੇ ਵਿੱਚ ਪੂਰਾ ਯੋਗਦਾਨ ਸੀ ।
ਜਿਮੀ ਜਾਇਦਾਦ ਕਾਰੀ ਹੋਲੇ ਤੇ ਲਗਾਈ ਸਾਰੀ, ਪੁੱਤਰਾਂ ਨੂੰ ਲੈ ਕੇ ਆਏ ਰਾਜ ਅਸਥਾਨ ਸੀ ।
ਟਿੱਬੀ ਵਾਲੇ ਜ਼ੈਲਦਾਰ ਸਾਧੂ ਰਾਮ ਕੋਲ ਆ ਕੇ, ਨਾਲੀ ਉੱਤੇ ਖੂਹ ਵਾਹਕੇ ਕੀਤੀ ਗੁਜ਼ਰਾਨ ਸੀ ।
'ਜੀਵਨ' 'ਚ ਪਲਟੇ ਕਈ ਆਉਂਦੇ ਇਨਸਾਨ ਉੱਤੇ, ਸ਼ਾਹ ਤੋਂ ਫ਼ਕੀਰ ਤੇ ਫ਼ਕੀਰੋਂ ਧੰਨਵਾਨ ਸੀ।

## ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਤਾਰਾ ਸਿੰਘ ਪਾਸ ਆਉਣਾ

### ਬੈਂਤ

ਰੁੱਤਾਂ ਬੀਤ ਨੱਬੇ ਸੰਮਤ ਸਾਲ ਚੜ੍ਹਿਆ, ਪਾਸਾ ਸਮੇਂ ਨੇ ਫੇਰ ਪਰਤਾਇਆ ਏ ।
ਨਿਕਟ ਵਰਤੀ ਸਬੰਧੀ ਕਪੂਰ ਸਿੰਘ ਦਾ, ਤਾਰਾ ਸਿੰਘ ਲਹੀਆਂ ਵਾਲਾ ਆਇਆ ਏ ।
ਬੱਤੀ ਵਿਘੇ ਜ਼ਮੀਨ ਖ਼ਰੀਦ ਚੰਗੀ, ਡੇਰਾ ਸਹਿਤ ਪਰਿਵਾਰ ਦੇ ਲਾਇਆ ਏ ।
ਇਸੇ ਜਗ੍ਹਾ ਤੇ ਸੰਮਤ ਸਤਨਵੇ ਮੇਂ, ਆਪ ਗੁਰੂ ਪ੍ਰਤਾਪ ਸਿੰਘ ਆਇਆ ਏ ।
ਸੰਤ ਸਾਧ ਕਈ ਹੋਰ ਨਾਲ ਆਏ, ਜਗ੍ਹਾ ਵੇਖ ਚੰਗੀ ਡੇਰਾ ਲਾਇਆ ਏ ।
ਅੱਠ ਵਿਘੇ ਜ਼ਮੀਨ ਲੈ ਨਾਲ ਲੱਗਦੀ, ਦੇਵ ਲੋਕ ਜਿਓਂ ਨਗਰ ਵਸਾਇਆ ਏ ।
ਪਹਿਲਾ ਵਾਸ ਇਹੋ ਨਾਮਧਾਰੀਆਂ ਦਾ, ਵਿਚ ਰਾਜਸਥਾਨ ਸੁਹਾਇਆ ਏ ।
ਕੀਰਤ ਕਥਾ ਨਿਤਨੇਮ ਤੇ ਭਜਨ ਬਾਣੀ, ਸਤਸੰਗ ਪ੍ਰਵਾਹ ਚਲਾਇਆ ਏ।

## ਮਾਤਾ ਜੀ ਨਾਲ ਇਲਾਕਾ ਵੇਖਣਾ

ਦੋਹਰਾ

ਜੀਵਨ ਕੋਰਾਂ ਜਗਤ ਮਾਤ, ਨੌਹਰ ਸ਼ਹਰ ਮੇ ਆਨ ।
ਅੰਨ ਧਨ ਲੰਗਰ ਲਾਇਆ, ਵਰਤੇ ਸਭ ਪਕਵਾਨ ।
ਰਾਣੀਆ ਸਰਸਾ ਏਰੀਆ, ਸਤਿਗੁਰ ਆਪ ਨਿਹਾਰ ।
ਜੀਵਨ ਨਗਰ ਵਸੌਣਗੇ, ਥਾਪ ਉਥਾਪਨਹਾਰ।

## ਸਤਿਗੁਰੂ ਜੀ ਵਲੋਂ ਇਲਾਕਿਆਂ ਵਿਚ ਉਗਰਾਹੀ ਦਾ ਇੰਤਜਾਮ ਕਰਨਾ

ਕੋਰੜਾ

ਆਉਣ ਵਾਲੇ ਕਹਿਰੀ ਸਮੇਂ ਨੂੰ ਨਿਹਾਰ ਕੇ, ਸੰਗਤਾਂ ਦੇ ਦੁੱਖਾਂ ਸੁੱਖਾਂ ਨੂੰ ਵਿਚਾਰ ਕੇ ।
ਆਪਣੇ ਤਿਆਗ ਸੁਖ ਤੇ ਆਰਾਮ ਆ, ਕੀਤਾ .............................।

ਪ੍ਰਉਪਕਾਰ ਲਈ ਕਮਰ ਕੱਸ ਲਈ, ਹੋਕੇ ਅਸਵਾਰ ਨਿਜੀ ਕਾਰ ਧੱਸ ਲਈ ।
ਘਰੋ ਘਰੀ ਜਾ ਕੇ ਦੇਂਵਦੇ ਪੈਗਾਮ ਆ, ਕੀਤਾ .............................।

ਭੂਤਾਂ ਵਾਂਗ ਇੱਥੇ ਇਨਸਾਨ ਨੱਚਣੇ, ਦੇਸ਼ ਵਿਚ ਕਹਿਰ ਦੇ ਅਲੂਬੇ ਮੱਚਣੇ ।
ਸ਼ਰਮ ਹਯਾ ਦੀ ਲੱਥ ਜੂ ਲਗਾਮ ਆ, ਕੀਤਾ .............................।

ਕਰ ਇਸ਼ਨਾਨ ਚੱਲ ਪ੍ਰਭਾਤ ਨੂੰ, ਕਿਤੇ ਦਿਨ ਕਿਤੇ ਪਹੁੰਚਦੇ ਨੇ ਰਾਤ ਨੂੰ ।
ਖਾਣਾ ਪੀਣਾ ਸੌਣਾ ਕਰ ਬੇ ਆਰਾਮ ਆ, ਕੀਤਾ .............................।

ਮਾਲਵਾ ਦੋਆਬਾ ਦਿਨਾਂ ਵਿੱਚ ਗਾਹ ਲਿਆ, ਮਾਝੇ ਦੇ ਇਲਾਕੇ ਚ ਚੱਕਰ ਲਾ ਲਿਆ ।
ਘੜੀ ਪਲ ਕਿਤੇ ਰੁਕਦੇ ਨਾ ਜਾਮ ਆ, ਕੀਤਾ .............................।

ਸਿਆਲਕੋਟ ਸ਼ੇਖੂਪੁਰਾ ਜ਼ਿਲਾ ਫਿਰ ਕੇ, ਲਾਇਲਪੁਰ ਸਾਰੀ ਬਾਰ ਵਿਚੋਂ ਵਿਚਕੇ ।
ਮਿੰਟਗੁਮਰੀ ਤੇ ਮੁਲਤਾਨ ਆਮ ਆ, ਕੀਤਾ .............................।

ਨਾਮਧਾਰੀ ਜਿਥੇ ਜਿਥੇ ਵੀ ਸੀ ਵੱਸ ਦੇ, ਉੱਥੇ ਉੱਥੇ ਜਾ ਕੇ ਸਾਰੀ ਗੱਲ ਦੱਸਦੇ ।
ਪਿੰਡ ਪਿੰਡ ਸ਼ਹਿਰ ਸ਼ਹਿਰ ਤੇ ਗਰਾਮ ਆ, ਕੀਤਾ .............................।

ਦੀਨ ਦੁਨੀਆਂ ਦੇ ਆਪ ਸਿਰ ਤਾਜ ਨੇ, ਪਰਉਪਕਾਰ ਲਈ ਤਿਆਗੀ ਲਾਜ ਨੇ ।
ਤੀਨ ਲੋਕ ਦਾਤਾ ਉਗਰਾਹੇ ਦਾਮ ਆ, ਕੀਤਾ ............................।

ਨਾਮਧਾਰੀਆਂ ਵੀ ਕਰਤੀ ਕਮਾਲ ਆ, ਛੱਲੇ ਛਾਪਾਂ ਟੂੰਮਾਂ ਤੇ ਨਗਦ ਮਾਲ ਆ ।
ਕੱਢਕੇ ਲੈ ਆਏ ਘਰਾਂ ਤੋਂ ਤਮਾਮ ਆ, ਕੀਤਾ ............................।

ਵੇਚਕੇ ਜ਼ਮੀਨਾਂ ਕਈਆਂ ਗਹਿਣੇ ਧਰ ਕੇ, ਵੱਟ ਕੇ ਰਕਮ ਬੈਂਕਾਂ ਵਿਚ ਧਰ ਕੇ ।
ਕਾਪੀਆਂ ਕਰਾਈਆਂ ਸਤਿਗੁਰਾਂ ਨਾਮ ਆ, ਕੀਤਾ ............................।

## ਜਮੀਨ ਦਾ ਸੋਦਾ ਕਰ ਰਜੀਸ਼ਟਰੀ ਕਰਾਉਣੀ

### ਕਲੀ

ਸਤਿਗੁਰ ਸੱਚੇ ਪਾਤਸ਼ਾਹ ਸਮਾਂ ਭਵਿਖ ਵਿਚਾਰਕੇ,
ਵੇਖੀ ਧਰਤੀ ਰਾਜਸਥਾਨ ਦੇ ਗਿਰਦੇ ਸਾਰੇ।
ਓਟੂ ਹੈੱਡ ਤੇ ਗਿਰਦੇ ਰਕਬਾ ਸੀ ਇੱਕ ਸੇਠਾਂ ਦਾ,
ਜਿਸ ਦੀ ਵੱਸੋਂ ਸੀ ਸਾਰੀ ਘੱਗਰ ਨਦੀ ਕਿਨਾਰੇ।
ਮਾਲਕ ਇਸ ਧਰਤੀ ਦੇ ਚੁਰੂ ਸ਼ਹਿਰ ਵਿਚ ਵੱਸਦੇ ਸੀ,
ਕਰਦੇ ਮੁਸਲਮਾਨ ਸਨ ਕਾਸ਼ਤ ਕੁਲ ਮਜ਼ਾਰੇ।
ਵੀਹ ਹਜ਼ਾਰ ਵਿਗਾ ਸੀ ਪੱਕਾ ਖੁੱਲ੍ਹਾ ਏਰੀਆ,
ਵੱਸਦੇ ਨਗਰ ਚਾਰ ਸੀ ਕੋਲੋਂ ਕੋਲੀ ਨਿਆਰੇ।
ਸੌਦਾ ਇਸ ਜ਼ਮੀਨ ਦਾ ਮਾਲਕਾਂ ਨਾਲ ਮੁਕਾ ਲਿਆ,
ਵਾਪਸ ਜਾ ਕੇ ਸਤਿਗੁਰਾਂ ਆਪਣੇ ਸਿੱਖ ਵੰਗਾਰੇ।
ਥਾਓਂ ਥਾਈਂ ਰਕਮਾਂ ਉਗਰਾਹੀ ਦੀਆਂ ਜੋੜ ਕੇ,
ਆ ਗਏ ਸ਼ਹਿਰ ਹਿਸਾਰ ਮੇਂ ਗੁਰੂ ਕੇ ਸਿੱਖ ਪਿਆਰੇ।
ਮੁਖਤਾਰੇ ਆਮ ਇਧਰੋਂ ਮੰਗਲ ਸਿੰਘ ਫ਼ਰੇਸ਼ਤਾ,
ਮਾਲਕ ਧੰਨਪਤ ਸਿੰਘ ਤੇ ਚੰਪਾ ਲਾਲ ਪਧਾਰੇ।
ਵਿੱਚ ਤਸੀਲੇ ਪੱਕੀ ਲਿਖਤੀ ਹੋਈ ਰਜੀਸਟਰੀ,
ਪੂਰੀ ਪੱਚੀ ਲੱਖ ਦੀ ਰਕਮ ਗਿਣੀ ਸਰਕਾਰੇ।
ਸੰਨ ਸੰਤਾਲੀ ਪਹਿਲੇ ਵਿਚ ਮਹੀਨੇ ਜਨਵਰੀ,
ਜੀਵਨ ਸਿੰਘਾਂ ਦੋਵੇਂ ਧਿਰਾਂ ਹੋ ਗਏ ਸੁਖਾਰੇ,
ਚੜ੍ਹੇ ਮਾਘ ਮਹੀਨੇ ਕਬਜ਼ਾ ਲਿਆ ਚਚਾਲ ਦਾ,
ਉੱਡੇ ਕਾਲੇ ਕਾਂ ਤੇ ਹੰਸ ਪਏ ਰਖਵਾਰੇ।

# ਜੀਵਣ ਨਗਰ ਵਸਾਉਣਾ

### ਲਹਿਰੀਆ

ਕਰਾਂ ਦਿਵਸ ਸਥਾਪਣਾ ਦੀ ਗੱਲ ਆ ।
ਆਏ ਗੁਰੂ ਪ੍ਰਤਾਪ ਸਿੰਘ ਚੱਲ ਆ ।
ਨਾਲ ਥੋੜ੍ਹਾ ਜਿਹਾ ਨਾਮਧਾਰੀ ਦਲ ਆ ।
ਤਾਰੇ ਚੰਨ ਦੇ ਗਿਰਦ ਜਿਵੇਂ ਪਰਵਾਰ ਆ।
ਹੋਣ ਲੱਗ ਪਈ ਇਲਾਕੇ ਵਿਚ ਜੈਜੈਕਾਰ ਆ।

ਲੀਤਾ ਕਬਜ਼ਾ ਜਾਂ ਕੋਠੀ ਸੀ ਚਚਾਲ ਦਾ ।
ਦੇਵ ਲੋਕ ਜਿਵੇਂ ਇੰਦਰ ਸੰਭਾਲਦਾ ।
ਮੂੰਹ ਬੰਦ ਕਰਨੇ ਲਈ ਕਲੂ ਕਾਲ ਦਾ ।
ਜਪ ਤਪ ਪਰਵਾਹ ਬਾਣੀ ਦਾ ਚਲਾ ਲਿਆ ।
ਨਾਮ ਜੀਵਨ ਨਗਰ ਨਗਰ ਵਸਾ ਲਿਆ।

ਲੜੀਵਾਰ ਨੇ ਚਲਾਏ ਅਖੰਡ ਪਾਠ ਆ ।
ਬਣੀ ਇੰਦਰਾਪੁਰੀ ਦੇ ਵਾਂਗ ਠਾਠ ਆ ।
ਆਏ ਹਵਨ ਸੁਗੰਧੀ ਜਾਮ ਆਠ ਆ।
ਖਿਜਾ ਬਾਦ ਜਿਵੇਂ ਆਏ ਖੇੜੇ ਚ ਬਹਾਰ ਆ ।
ਹੋਣ.......................................

ਜ਼ਿਬ੍ਹਾ ਹੁੰਦੇ ਜਿੱਥੇ ਗਾਈਆਂ ਅਤੇ ਬੈਲ ਸੀ ।
ਜਿਥੇ ਵੱਸਦੇ ਲੁਟੇਰੇ ਧੜਵੈਲ ਸੀ ।
ਜਿਥੇ ਖਾਂਦੇ ਲੋਕ ਸਦਾ ਭਖ ਮੈਲ ਸੀ ।
ਉੱਥੇ ਵੈਸ਼ਨੋ ਭਗਤ ਆਸਣ ਜਮਾ ਲਿਆ ।
ਨਾਮ......................................

ਜਥੇ ਨਾਮਧਾਰੀਆਂ ਦੇ ਚੱਲੇ ਆਂਵਦੇ ।
ਛੈਣੇ ਸਾਜ਼ ਨਾਲ ਢੋਲਕੀ ਵਜਾਂਵਦੇ ।
ਦਿਨੋਂ ਦਿਨ ਜਾਂਦੇ ਰੌਣਕਾਂ ਵਧਾਂਵਦੇ ।
ਲਉਣ ਹੱਲੇ ਦੇ ਦੀਵਾਨ ਪੈਂਦੀ ਘਮਕਾਰ ਆ ।
ਹੋਣ....................................।

ਪਏ ਡੋਰੀਆਂ ਤੇ ਬਸਤਰ ਸੁਹਾਂਵਦੇ ।
ਝੋਲੇ ਹਵਾ ਦੇ ਪਏ ਮਸਤੀ ਲਿਆਂਵਦੇ ।
ਜਿਵੇਂ ਹੰਸ ਉਡਾਰੀਆਂ ਨੇ ਲਾਂਵਦੇ ।
ਜਾਪੇ ਨਵਾਂ ਨਿਕ ਮਾਨਸਾਰ ਹੈ ਬਣਾ ਲਿਆ ।
ਨਾਮ....................................।

ਵੱਡੇ ਵੇਲੇ ਉੱਠ ਕਰ ਇਸ਼ਨਾਨ ਆ ।
ਆਸਾ ਵਾਰ ਲਾਉਂਦੇ ਮਿੱਠੜੀ ਜ਼ੁਬਾਨ ਆ।
ਰਸ ਮਾਣਦੇ ਪਪੀਹੇ ਮੋਰ ਆਣ ਆ ।
ਆਵੇ ਅੰਬਰਾਂ ਤੋਂ ਅਮੀਂ ਰਸ ਦੀ ਫੁਹਾਰ ਆ ।
ਹੋਣ................................।

ਦਿਨ ਮੇਲੇ ਦੇ ਅਖੀਰ ਤਿਨ ਚਾਰ ਸੀ ।
ਹੋਈ ਸੰਗਤ ਇਕੱਠੀ ਬੇਸ਼ੁਮਾਰ ਸੀ ।
ਆਏ ਬਾਗੜੀ ਵੀ ਲੈ ਕੇ ਪਰਿਵਾਰ ਸੀ ।
ਕਹਿਣ ਵਾਹ ਰਾਮ ਨਵਾਂ ਕੌਤਕ ਵਖਾਲਿਆ ।
ਨਾਮ..................................।

ਸੱਚੇ ਪਾਤਸ਼ਾਹ ਪੰਡਾਲ ਮੇਂ ਸੁਹਾਂਵਦੇ ।
ਰਾਗੀ ਦਰਸ਼ਨ ਖਜ਼ਾਨ ਸਿੰਘ ਗਾਂਵਦੇ ।
ਸੁਣ ਮਸਤ ਸਰੋਤੇ ਹੁੰਦੇ ਜਾਂਵਦੇ ।
ਸਤਿਗੁਰੂ ਆਪ ਨਾਲ ਕਰਦੇ ਉਚਾਰ ਆ ।
ਹੋਣ.......................................

ਵਰਤੇ ਪੰਗਤਾਂ ਮੇ ਸਦਾ ਪਕਵਾਨ ਆ ।
ਮਿਲੇ ਨਿਰਧਨਾਂ ਨੂੰ ਨਾਲ ਸਨਮਾਨ ਆ ।
ਬਲ ਬੁੱਧ ਪਾ ਕੇ ਹੁੰਦੇ ਬਲਵਾਨ ਆ ।
ਕਹਿੰਦੇ ਮਾਨਸ ਜਨਮ ਦਾ ਹੈ ਲਾਹਾ ਪਾ ਲਿਆ ।
ਨਾਮ......................................।

ਹੋਈ ਇਕੋਤਰ ਸੌ ਪਾਠਾਂ ਦੀ ਸਮਾਪਤੀ ।
ਦੁਰ ਭਿਖ ਤੇ ਦਵੈਤ ਗਈ ਆਪਤੀ ।
ਹੋਈ ਸੱਚ ਸੁਚ ਨਾਮ ਦੀ ਪ੍ਰਾਪਤੀ ।
ਬਾਣੀ ਨਾਮ ਨਾਲ ਹੋਵੇ ਜੀਵਨ ਉਧਾਰ ਆ ।
ਹੋਣ...................................।

ਜੀਵ ਹੱਤਿਆ ਕਰਾਈ ਗੁਰਾਂ ਬੰਦ ਆ ।
ਆਈਆਂ ਸੰਗਤਾਂ ਤੇ ਮਾਣਿਆ ਅਨੰਦ ਆ ।
ਲਗੇ ਵੱਸੋਂ ਦਾ ਕਰਨ ਪ੍ਰਬੰਦ ਆ।
ਕਵੀ 'ਜੀਵਨ' ਜੀ ਛੰਦ ਬੋਲ ਕੇ ਸੁਣਾ ਲਿਆ।
ਨਾਮ..................................।

## ਸਤਿਗੁਰੂ ਜੀ ਨੇ ਗਊ ਬੱਧ ਤੇ ਸ਼ਿਕਾਰ ਰੋਕਣਾ

ਵਾਰ

ਜਿਹੜੇ ਗਾਹਕ ਸੀ ਇਸ ਜ਼ਮੀਨ ਦੇ, ਸਾਰੇ ਹੈ ਸਨ ਮੁਸਲਮਾਨ ।
ਲੁੱਟ ਖਾਣਾ ਦੂਜੀ ਕੌਮ ਨੂੰ, ਇਹਨੂੰ ਸਮਝਣ ਧਰਮ ਇਮਾਨ ।
ਆਪੇ ਬੀਜਦੇ ਆਪੇ ਵੱਢਦੇ, ਮਨ ਮਾਲਕ ਦੀ ਨਾ ਕਾਨ ।
ਰੋਹਬ ਮੁਖਤਾਰਾਂ ਤੇ ਰੱਖਦੇ, ਉਹ ਵੀ ਰਲ ਕੇ ਝੱਟ ਲੰਘਾਣ ।
ਪੂਰੀ ਕਦੇ ਵੀ ਦੇਣ ਬਟਾਈ ਨਾ, ਮਨ ਮੰਨੀ ਜਿਣਸ ਪੁਚਾਣ ।
ਕਾਬੂ ਵਿਚ ਲਿਆਉਣਾ ਇਨ੍ਹਾਂ ਨੂੰ, ਨਹੀਂ ਹੈਸੀ ਕੰਮ ਆਸਾਨ ।
ਸੱਚੇ ਪਾਤਸ਼ਾਹ ਗੁਰੂ ਪ੍ਰਤਾਪ ਸਿੰਘ, ਇਨ੍ਹਾ ਨੀਤੀ ਘੜੀ ਮਹਾਨ ।
ਫ਼ਸਲ ਹਾੜ੍ਹੀ ਬੀਜੀ ਗਈ ਸੀ, ਇਹਦਾ ਰੱਖਣੇ ਲਈ ਧਿਆਨ ।
ਤਿੰਨ ਸਿੰਘ ਨੇ ਥਾਪੇ ਜਥੇਦਾਰ, ਬੁੱਧ ਚਾਤਰ ਤੇ ਬਲਵਾਨ ।
ਪਹਿਲਾ ਸ਼ਹੀਦ ਕੰਧਾਰਾ ਸਿੰਘ ਸੀ, ਵਹਿਮੀ ਤਰਨ ਸਿੰਘ ਦੂਜਾਨ ।
ਤੀਜਾ ਸ਼ੇਰ ਘਸੀਟਾ ਸਿੰਘ ਹੈ, ਪੂਰਾ ਤਿੰਨਾਂ ਦਾ ਰੋਅਬ ਤੇ ਸ਼ਾਨ ।
ਬਾਕੀ ਸਿੰਘ ਤਾਬਿਆ ਇਨ੍ਹਾਂ ਦੀ, ਕੀਤਾ ਸਤਿਗੁਰੂ ਜੀ ਫੁਰਮਾਨ ।
ਸੁਬ੍ਹਾ ਕਰ ਅਰਦਾਸਾ ਚੱਲਦੇ, ਸਾਰੀ ਜੂਹ ਵਿਚ ਚੱਕਰ ਲਾਣ ।
ਸਾਰੇ ਗਾਹਕਾਂ ਨੂੰ ਕਰਦੇ ਤਾੜਨਾ, ਹੋਵੇ ਫ਼ਸਲ ਦਾ ਨਾਂ ਨੁਕਸਾਨ ।
ਬੰਦ ਕੀਤੀ ਖੇਡ ਸ਼ਿਕਾਰ ਦੀ, ਫਿਰਦੇ ਰੋਜ਼ ਤੇ ਮਿਰਗ ਅਸਾਨ ।
ਜ਼ਿਬ੍ਹਾ ਬੈਲ ਨਾ ਕਰਿਓ ਬੱਕਰੇ, ਰਾਮ ਗਊਆਂ ਨਾ ਕੋਹੀਆਂ ਜਾਣ ।
ਇਹ ਨੀ ਗੱਲ ਮਲੇਸ਼ਾਂ ਨੂੰ ਭਾਂਵਦੀ, ਡਾਢੀ ਹੋ ਗਈ ਖਿੱਚੋ ਤਾਣ ।
ਕਹਿੰਦੇ ਔਖਾ ਹੋਇਆ ਜੀਵਣਾ, ਕਿਵੇਂ ਕਰੀਏ ਕੰਮ ਆਸਾਨ।

## ਮੁਸਲਮਾਨਾ ਨੇ ਦੋ ਸਿੰਘ ਕਤਲ ਕਰਨੇ, ਸਿੰਘਾ ਨੇ ਦੋਸ਼ੀ ਫੜੇਨੇ

ਦਵੱਈਆ

ਕੇਲੇ ਪਾਸ ਕਰੀਰ ਦਾ ਵਾਸਾ, ਸੰਗ ਕੁਸੰਗੀ ਮਾੜਾ।
ਸਾਕਤ ਗੁਣ ਦਾ ਗਾਹਕ ਨਹੀਂ ਹੁੰਦਾ, ਬਾਂਸ ਚੰਦਨ ਦਾ ਸਾੜਾ।
ਰਾਕਸ਼ ਅਤੇ ਦਿਓਤੇ ਦੀ ਮੱਤ, ਰਲੇ ਨਾ ਕਦੀ ਰਲਾਈ ।
ਦੋ ਕੌਮਾਂ ਦੀ ਇਕੇ ਥਾਂ ਤੇ, ਹੁੰਦੀ ਨਹੀਂ ਸਮਾਈ।

ਜੀਵਨ ਨਗਰੋਂ ਸਤਿਗੁਰ ਪਾਸੋਂ, ਮੁੜੇ ਜੁਆਬ ਜਾਂ ਲੈ ਕੇ ।
ਬੇ ਇਜ਼ਤੀ ਦਾ ਬਦਲਾ ਲੈਣਾ, ਮਤੇ ਪਕਾਏ ਬਹਿਕੇ ।
ਸਰਸੇ ਦੀ ਸਰਕਾਰ ਦੇ ਮੂਹਰੇ, ਕੇਸ ਲੜਾਂਗੇ ਜਾਈ ।
ਦੋ ਕੌਮਾਂ ........................................।

ਐਸ ਡੀ ਓ ਦੀ ਅਰਜ਼ੀ ਪਾਈ, ਵਿੱਚ ਕਚਹਿਰੀ ਜਾਕੇ ।
ਸਾਡੀ ਸ਼ਰਹ ਚ ਦਖ਼ਲ ਨਾ ਦੇਵੇ, ਕੋਈ ਦੂਸਰਾ ਆ ਕੇ ।
ਦੀਨ ਮਜ਼੍ਹਬ ਦੇ ਨਾਂ ਤੇ ਕੇਸ ਦੀ, ਲੱਗੀ ਹੋਣ ਸੁਣਾਈ ।
ਦੋ ਕੌਮਾਂ ........................................।

ਹਜ਼ਰਤ ਅਲੀ ਦੀ ਉਮਤ ਆਪਾਂ, ਹਿੰਮਤ ਕਰੋ ਦਬਾਕੇ ।
ਕੱਛਾਂ ਵਾਲੇ ਭਾਈ ਭਜਾਓ, ਮਾਰ ਕੁੱਟ ਧਮਕਾ ਕੇ ।
ਸਾਰੀ ਵਸੋਂ ਇਲਾਕਾ ਸਾਡਾ, ਇਹ ਗਿਣਤੀ ਦੇ ਢਾਈ ।
ਦੋ ਕੌਮਾਂ ........................................।

ਥਾਣੇ ਜ਼ਿਲ੍ਹੇ ਤਹਿਸੀਲੇ ਹਾਕਮ, ਮੁਸਲਮਾਨ ਨੇ ਸਾਰੇ ।
ਫਿਰ ਸਾਥੋਂ ਕੀ ਲੈਣਾ ਚਾਹੁੰਦੇ, ਕਾਫ਼ਰ ਇਹ ਨਕਾਰੇ ।
ਤਗੜੇ ਮਨ ਮਜ਼ਬੂਤ ਬਣਾ ਲਓ, ਦਿਓ ਨਾ ਫ਼ਸਲ ਬਟਾਈ ।
ਦੋ ਕੌਮਾਂ ........................................।

ਜਿਥੇ ਮਿਲਜੇ ਕੱਲਾ ਕਾਰਾ ਜਿਊਂਦਾ ਮੂਲ ਨਾ ਛੱਡੋ ।
ਸਾਡੇ ਮੁੱਢ ਕਦੀਮ ਦੇ ਵੈਰੀ, ਪਿਛਲੀਆਂ ਰੜਕਾਂ ਕੱਢੋ ।
ਸਾਡੇ ਉੱਤੇ ਰੋਅਬ ਜਮਾ ਕੇ, ਬੈਠੇ ਛਉਣੀ ਪਾਈ ।
ਦੋ ਕੌਮਾਂ ........................................।

ਇਕ ਦਿਨ ਸਿੰਘ ਦੋ ਸੰਤ ਨਗਰ ਨੂੰ, ਕੰਮ ਕਿਸੇ ਜਾਂ ਆਏ।
ਪਕੜ ਲਏ ਨਿਰਦੋਸ਼ੇ ਦੋਵੇਂ, ਕਰਕੇ ਕਤਲ ਖਪਾਏ ।
ਰਾਤੋ ਰਾਤ ਹੀ ਸਾੜ ਫੂਕ ਕੇ, ਦਿਤਾ ਖੋਜ ਮਿਟਾਈ ।
ਦੋ ਕੌਮਾਂ ........................................।

ਪੁਲਿਸ ਮੁਲਾਜ਼ਮ ਮੁਸਲਮਾਨ ਸਭ, ਕਰ ਗਏ ਘਾਲਾ ਮਾਲਾ ।
ਤਾਰਾਂ ਦੇ ਕੇ ਅਫ਼ਸਰ ਸੱਦੇ, ਕੇਸ ਦੀ ਕਰੀ ਸੰਭਾਲਾ ।
ਡੀ ਸੀ, ਐਸ ਪੀ ਨਹਿਰ ਦੇ ਬੰਗਲੇ, ਆ ਤਫ਼ਤੀਸ਼ ਕਰਾਈ ।
ਦੋ ਕੌਮਾਂ ........................................।

ਕਾਤਲ ਪਕੜ ਚਲਾਣ ਕਰਾਏ, ਚੌਕੀ ਪੁਲਸ ਬਿਠਾ ਕੇ ।
ਸ਼ਹਿਰ ਨੂੰ ਤੁਰ ਗਏ ਹਾਕਮ ਸਾਰੇ, ਅਮਨ ਅਮਾਨ ਕਰਾ ਕੇ ।
ਕੁਝ ਥੋੜੀ ਜਹੀ ਸ਼ਾਂਤੀ ਹੋਈ, ਠੰਢੇ ਪਏ ਕਸਾਈ ।
ਦੋ ਕੌਮਾਂ ........................................।

ਸਤਿਗੁਰ ਜੀ ਸਿੰਘਾਂ ਨੂੰ ਕਹਿੰਦੇ, ਜ਼ਰਾ ਵਸਾਹ ਨਾ ਖਾਓ ।
ਕੱਲਾ ਕਾਰਾ ਸੁਬ੍ਹਾ ਸ਼ਾਮ ਨੂੰ, ਕੋਈ ਬਾਹਰ ਨਾ ਜਾਓ ।
ਦਸਾਂ ਦਸਾਂ ਦੇ ਟੋਲੇ ਬੰਨ ਕੇ, ਫਿਰਿਓ ਕਰ ਤਕੜਾਈ ।
ਦੋ ਕੌਮਾਂ ........................................।

ਏਥੇ ਸਤਿਗੁਰੂ ਰਾਮ ਸਿੰਘ ਦੇ, ਛੱਡਣ ਸਿੰਘ ਜੈਕਾਰੇ ।
ਥੋੜੇ ਦਿਨਾਂ ਨੂੰ ਨੱਸ ਜਾਵਣਗੇ, ਇਹ ਮਲੇਸ਼ ਨਕਾਰੇ ।
'ਜੀਵਨ' ਇਜ਼ਤ ਅਣਖ ਰੁਲੇਗੀ, ਵਰਤੂ ਕਹਿਰ ਖੁਦਾਈ।
ਦੋ ਕੌਮਾਂ ........................................।

## 1947 ਦੀ ਵੰਡ

### ਪਉੜੀ

ਹੋਈ ਵੰਡ ਪੰਜਾਬ ਦੀ, ਜਿਸ ਪਿਆਰ ਪਛਾੜੇ ।
ਵਸਦੇ ਰਸਦੇ ਘਰਾਂ ਨੂੰ, ਪੈ ਗਏ ਉਜਾੜੇ ।
ਜਾਮੇ ਧਰਮ ਇਮਾਨ ਦੇ, ਹੋਏ ਲੀਰੋ ਲੀਰੇ ।
ਉਲਟੇ ਰਾਹ ਚਲਾਂਵਦੀ, ਵਾਹ ਵਾਹ ਤਕਦੀਰੇ।

ਅੰਨੀ ਹੋਈ ਮਾਨੁੱਖਤਾ, ਸਾਂਝਾਂ ਮੁਰਝਾਈਆਂ ।
ਸ਼ਰਮ ਹਯਾ ਸਭ ਲਾ ਕੇ, ਨੱਚੀਆਂ ਬੁਰਿਆਈਆਂ ।
ਰੁਲੀਆਂ ਅਣਖਾਂ ਇੱਜ਼ਤਾਂ, ਹੋਏ ਬੇ-ਜ਼ਮੀਰੇ ।
ਉਲਟੇ ਰਾਹ ...........................।

ਇਧਰ ਅੱਗਾਂ ਲੱਗੀਆਂ, ਉੱਧਰ ਪਏ ਸਾੜੇ ।
ਦੋਹੀਂ ਪਾਸੀ ਜੰਗ ਦੇ, ਗਏ ਰਚੇ ਅਖਾੜੇ ।
ਫੜ ਲਓ ਲੁੱਟ ਲਓ ਮਾਰ ਲਓ, ਪਏ ਕਹਿਰ ਕਹੀਰੇ ।
ਉਲਟੇ ਰਾਹ ...........................।

ਭਾਲੇ ਨੇਜੇ ਬਰਛੀਆਂ, ਮੂੰਹ ਕੀਤੇ ਨੰਗੇ ।
ਨਿਰਦੋਸ਼ਾਂ ਦੇ ਖ਼ੂਨ ਨਾਲ, ਗਏ ਸੱਭੇ ਰੰਗੇ ।
ਫਿਰਨ ਲੁਟੇਰੇ ਨੱਚਦੇ, ਬੰਨ੍ਹ ਖ਼ੂਨੀ ਚੀਰੇ ।
ਉਲਟੇ ਰਾਹ ..........................।

ਆਹਮੋ ਸਾਹਮਣੇ ਕਾਫ਼ਲੇ, ਤੁਰੇ ਵਾਂਗ ਫਕੀਰਾਂ ।
ਪਿਓ ਦਾਦੇ ਦੀਆਂ ਖ਼ੁਸ਼ੀਆਂ, ਧਨ ਮਾਲ ਜਗੀਰਾਂ ।
ਅੱਗਾ ਪਿੱਛਾ ਭੁਲਿਆ, ਪਏ ਰਾਹ ਲੰਭੀਰੇ ।
ਉਲਟੇ ਰਾਹ ..........................।

ਧੀਆਂ ਭੈਣਾਂ ਖੁਸ਼ੀਆਂ, ਟੁੱਟੇ ਬਲ ਬਾਂਹੀ ।
ਰਾਮ ਰਹੀਮ ਦੇ ਨਾਂ ਤੇ, ਪਈਆਂ ਕੂਕਾਂ ਰਾਹੀਂ ।
ਮਾਵਾਂ ਤੋਂ ਪੁੱਤ ਵਿਛੜੇ, ਭੈਣਾਂ ਤੋਂ ਵੀਰੇ ।
ਉਲਟੇ ਰਾਹ ..........................।

ਸੜੀਆਂ ਬਹਿਕਾਂ ਨਗਰਾਂ, ਸ਼ਹਿਰਾਂ ਦੀਆਂ ਛੱਤਾਂ ।
ਅੱਗਾ ਪਿੱਛਾ ਸੜ ਰਿਹਾ, ਝੱਟ ਕਿੱਥੇ ਕੱਤਾਂ ।
ਝੱਲਾਂ ਬੇਲੇ ਮੱਚਦੇ, ਜੂਹ ਜੰਡ ਕਰੀਰੇ ।
ਉਲਟੇ ਰਾਹ ..........................।

ਸਤਲੁਜ ਅਤੇ ਝਨਾਬ ਦਾ, ਸਭ ਵਿਚ ਵਿਚਾਲਾ ।
ਕੋਈ ਨਾ ਬਣਿਆ ਆਣਕੇ, ਇਸਦਾ ਰਖਵਾਲਾ ।
ਵਹਿਣ ਖ਼ੂਨ ਦੇ ਚੱਲਦੇ, ਨਦੀਆਂ ਦੇ ਤੀਰੇ ।
ਉਲਟੇ ਰਾਹ ..........................।

ਦੋਹਾਂ ਧਿਰਾਂ ਦੇ ਕਾਫ਼ਲੇ, ਲੰਘ ਹੱਦਾਂ ਆਏ ।
ਰਾਮ ਰਹੀਮ ਦੇ ਦੋਹਾਂ ਨੇ ਤਾਂ ਸ਼ੁਕਰ ਮਨਾਏ ।
ਹੋਇਆ 'ਜੀਵਨ' ਸੁਰਖਰੂ, ਤਾਂ ਧੀਰੇ ਧੀਰੇ।
ਉਲਟੇ ਰਾਹ ..........................।

# ਉਜੜਕੇ ਆਏ ਸਿੱਖਾਂ ਦੀ ਸੰਭਾਲ ਕਰਨੀ

ਕੋਰੜਾ

ਬਾਡਰਾਂ ਤੇ ਸਿੰਘ ਆਪਣੇ ਖਲਾਰਕੇ, ਨਾਮਧਾਰੀ ਸੱਦ ਲਏ ਨੇ ਵਾਜ਼ਾਂ ਮਾਰਕੇ ।
ਸਰਸੇ ਆ ਪਹੁੰਚਿਆ ਵਹੀਰ ਸਾਰਾ ਏ, ਗੁਰ ਕੀ ਸ਼ਰਣ ਸਿੱਖਾਂ ਦਾ ਸਹਾਰਾ ਏ।

ਰਸਤੇ ਦੇ ਦੁੱਖ ਭੁੱਖ ਤੇ ਥਕਾਵਟਾਂ, ਲੰਘ ਆਏ ਪੰਧ ਬਿਖੜੇ ਰੁਕਾਵਟਾਂ ।
ਟਲੀ ਮੌਤ ਸਾਸ ਹੋ ਗਿਆ ਸੁਖਾਰਾ ਏ, ਗੁਰ ਕੀ ............................।

ਕੱਟ ਤੇ ਕਲੇਸ਼ ਗੁਰੂ ਕੇ ਦੀਦਾਰ ਨੇ, ਧੀਰਜ ਬਣਾਈ ਆਦਰ ਪਿਆਰ ਨੇ ।
ਰੁੜੇ ਜਾਂਦਿਆਂ ਨੂੰ ਮਿਲਿਆ ਕਿਨਾਰਾ ਏ, ਗੁਰ ਕੀ ............................।

ਖਾਣ ਤੇ ਹੰਢਾਉਣ ਦਾ ਫਿਕਰ ਲਹਿ ਗਿਆ, ਰਾਸ਼ਨ ਤੇ ਕੱਪੜਾ ਮਿਲਣ ਡਹਿ ਗਿਆ ।
ਗੁਰੂ ਕਾ ਹੀ ਗੱਲਾ ਖੁਲ੍ਹਿਆ ਭੰਡਰਾ ਏ, ਗੁਰ ਕੀ ............................।

ਉੱਜੜੇ ਇਲਾਕੇ ਜੋ ਮੁਸਲਮਾਨ ਸੀ, ਘਰ ਘਾਟ ਸੁੰਞੇ ਛੱਡ ਗਏ ਤਮਾਮ ਸੀ ।
ਯਥਾ ਯੋਗ ਗਿਆ ਸਭ ਨੂੰ ਸੰਭਾਰਾ ਏ, ਗੁਰ ਕੀ ............................।

ਵਾਹੁਣ ਵਾਲੇ ਪਸ਼ੂ ਡੰਗਰ ਲਵੇਰੀਆਂ, ਸਭੇ ਸਰਕਾਰੀ ਮਹਿਕਮੇ ਨੇ ਘੇਰੀਆਂ ।
ਬੋਲੀ ਤੇ ਖਰੀਦ ਵੰਡੀਆਂ ਦੁਬਾਰਾ ਏ, ਗੁਰ ਕੀ ............................।

ਸੈਂਕੜੇ ਰਜ਼ਾਈਆਂ ਬਿਸਤਰੇ ਭਰਾਇਕੇ, ਦਿਤੇ ਲੋੜਵੰਦਾਂ ਦੇ ਘਰੀਂ ਲਿਜਾਇਕੇ ।
ਦੇਂਵਦੇ ਅਸੀਸਾ ਸੱਭੇ ਨਰ ਨਾਰਾ ਏ, ਗੁਰ ਕੀ ............................।

ਸਰਸੇ ਤੋਂ ਕਰੀਵਾਲੇ ਤਕ ਏਰੀਆ, ਸਾਰਾ ਨਾਮਧਾਰੀ ਸੰਗਤਾਂ ਨੇ ਘੇਰਿਆ ।
ਰੰਗ ਢੰਗ ਸਾਰਾ ਹੋ ਗਿਆ ਨਿਆਰਾ ਏ, ਗੁਰ ਕੀ ............................।

ਜਿਥੇ ਜ਼ਿਬਾਹ ਹੁੰਦੇ ਗਊਆਂ ਅਤੇ ਬੈਲ ਸੀ, ਵਸਦੇ ਮਲੇਸ਼ ਡਾਕੂ ਧੜਵੈਲ ਸੀ ।
ਉੱਥੇ ਦਇਆ ਧਰਮ ਲਿਆ ਉਤਾਰਾ ਏ, ਗੁਰ ਕੀ ............................।

ਕੱਚੀਆਂ ਅਲਾਟਾਂ ਦਿਨਾਂ ਚ ਕਰਾ ਲਈਆਂ, ਸਾਰੇ ਏਰੀਏ ਚ ਸੰਗਤਾਂ ਬਿਠਾ ਲਈਆਂ ।
ਲੱਗਦੇ ਦੀਵਾਨ ਹੁੰਦੀ ਜੈ ਜੈ ਕਾਰਾ ਏ, ਗੁਰ ਕੀ ............................।

ਕਾਸ਼ਤ ਜ਼ਮੀਨ ਦੀ ਚਲੀ ਵਹਾਈ ਏ, ਬੰਜਰ ਦੀ ਸ਼ੁਰੂ ਕਰਤੀ ਪੁਟਾਈ ਏ ।
ਬੀਤਿਆ ਸਿਆਲ ਫਿਰੀਆਂ ਬਹਾਰਾਂ ਏ, ਗੁਰ ਕੀ ............................।

ਜ਼ਿੰਦਗੀ ਦੀ ਨੱਈਆ ਚੱਲੇ ਹਾਰ ਜੀਤ ਨਾ, ਇਕ ਰਸ ਹੁੰਦਾ ਜੀਵਨ ਬਤੀਤ ਨਾ ।
ਹੋਣਹਾਰ ਦਾ ਹੀ ਐਸਾ ਵਰਤਾਰਾ ਏ, ਗੁਰ ਕੀ ............................।

## ਸਾਰੀ ਸੰਗਤ ਦੀ ਸਾਂਭ ਸੰਭਾਲ

### ਦਵੱਈਆ

ਸਤਿਗੁਰ ਗੁਰੂ ਪ੍ਰਤਾਪ ਸਿੰਘ ਜੀ, ਖੋਲ੍ਹੇ ਦਿਲੀ ਭੰਡਾਰੇ ।
ਦੁੱਖ ਸੁੱਖ ਸੱਭੇ ਸਾਂਝੇ ਕੀਤੇ, ਸੰਗਤਾਂ ਦੇ ਨਾਲ ਸਾਰੇ ।
ਪੂਰਾ ਸਤਿਗੁਰ ਮਾਤ ਪਿਤਾ ਜੋਂ, ਰਾਖੇ ਨਦਰ ਮਜਾਰੀ ।
ਲੈ ਮਨਜ਼ੂਰੀ ਗੌਰਮਿੰਟ ਤੋਂ, ਵੰਡ ਅਲਾਟ ਸੰਭਾਰੀ।

ਕਿਸੇ ਜਿਲ੍ਹੇ ਚੋਂ ਨਾਮਧਾਰੀ ਜੋ, ਸਰਸੇ ਆਉਣਾ ਚਾਹੇ ।
ਉਸ ਨੂੰ ਆਉਣ ਦੀ ਆਗਿਆ ਹੋਵੇ, ਨਾ ਕੋਈ ਅਟਕਾਵੇ ।
ਅਸੀਂ ਭਰਾਂਗੇ ਹਾਮੀ ਉਸਦੀ, ਦਿਆਂਗੇ ਜ਼ਿੰਮੇਵਾਰੀ ।
ਲੈ ਮਨਜ਼ੂਰੀ ..........................।

ਸੰਨਦਾ ਅਤੇ ਕਲੇਮਾਂ ਦਾ ਸਭ, ਕੰਮ ਸ਼ੁਰੂ ਕਰਵਾਇਆ ।
ਜੀਵਨ ਨਗਰ ਚ ਵੱਖਰਾ ਹੀ ਇਕ, ਦਫ਼ਤਰ ਹੋਰ ਬਿਠਾਇਆ ।
ਜਿਸਦਾ ਸਾਰਾ ਕੰਮ ਚਲਾਵੇ, ਕਰਮ ਸਿੰਘ ਪਟਵਾਰੀ ।
ਲੈ ਮਨਜ਼ੂਰੀ ..........................।

ਅਵਤਾਰ ਸਿੰਘ ਸਰਦਾਰ ਦੀ ਸਾਰੇ, ਕੰਮ ਉਤੇ ਨਿਗਰਾਨੀ ।
ਖ਼ਰਚਾ ਕਈ ਹਜ਼ਾਰਾਂ ਦਾ ਸੀ, ਨਹੀਂ ਕੋਈ ਕੰਮ ਆਸਾਨੀ ।
ਸ਼ਹਿਰ ਜਲੰਧਰ ਦਫ਼ਤਰ ਜਾਣਾ, ਪੈਂਦਾ ਸੀ ਕਈ ਵਾਰੀ ।
ਲੈ ਮਨਜ਼ੂਰੀ ..........................।

ਸੰਨਦਾ ਉਤੇ ਨੰਬਰ ਪਾ ਕੇ, ਕੁੱਲ ਕਲੇਮ ਕਢਾਏ ।
ਜੀਵਨ ਨਗਰ ਦੇ ਚਾਰ ਚੁਫ਼ੇਰੇ, ਸੀ ਮਨਜ਼ੂਰ ਕਰਾਏ ।

ਕੰਮ ਔਖੇਰੇ ਸਤਿਗੁਰ ਜੀ ਨੇ, ਕਰ ਲੈ ਸਭੇ ਸੁਖਾਰੀ ।
ਲੈ ਮਨਜ਼ੂਰੀ ..........................।

ਏਸੇ ਭੱਜੋ ਨੱਸੀ ਦੇ ਵਿਚ, ਸਾਲ ਲੱਗੇ ਦੋ ਢਾਈ ।
ਫਿਰ ਸਤਿਗੁਰ ਜੀ ਆਪ ਬੈਠ ਕੇ, ਵੰਡ ਅਲਾਟ ਕਰਾਈ ।
ਓਹੋ ਮਿਲੀ ਜ਼ਮੀਨ ਉਸਨੂੰ, ਜੋ ਜਿਸਨੇ ਦਿਲ ਧਾਰੀ ।
ਲੈ ਮਨਜ਼ੂਰੀ ..........................।

ਬੇ ਜ਼ਮੀਨੇ ਕਾਸ਼ਤਕਾਰ ਜੋ, ਸਤਿਗੁਰ ਸ਼ਰਨੀ ਆਏ ।
ਉਨ੍ਹਾਂ ਤੇ ਵੀ ਬਖਸ਼ਿਸ਼ ਕਰਕੇ, ਮਾਲਕ ਤੁਰਤ ਬਣਾਏ ।।
ਕਿਸੇ ਦਾ ਰਹੇ ਮੁਜ਼ਾਰਾ ਨਾ ਕੋਈ, ਹਲ ਵਾਹਕ ਨਾਮਧਾਰੀ ।
ਲੈ ਮਨਜ਼ੂਰੀ ..........................।

ਸਾਬਤ ਰਿਹਾ ਯਕੀਨ ਜਿਨ੍ਹਾਂ ਦਾ, ਸਣ ਪਰਵਾਰੇ ਤਰ ਗਏ ।
ਟੱਕਰ ਲਾਵਣ ਵਾਲੇ ਬੇਮੁਖ, ਪਾਗਲ ਹੋ ਕੇ ਮਰ ਗਏ ।
ਸੇਵਕ ਨੂੰ ਸੁੱਖ ਦੋਹੀਂ ਜਹਾਨੀਂ, ਨਿੰਦਕ ਨਰਕ ਮਜਾਰੀ ।
ਲੈ ਮਨਜ਼ੂਰੀ ..........................।

ਸੋ ਸਤਿਗੁਰ ਜੋ ਗਊ ਗਰੀਬ ਨੂੰ, ਰਾਖੇ ਨਦਰ ਮਝਾਰੇ ।
ਨਾਭੇ ਦੀ ਵੀ ਬੀੜ ਚ ਕੇਈ, ਬੇ ਜ਼ਮੀਨੇ ਤਾਰੇ ।
ਦੁਨੀਆਂ ਨਾਲੋਂ ਸਤਿਗੁਰੂ ਜੀ ਦੀ, 'ਜੀਵਨ' ਜੁਗਤ ਨਿਆਰੀ।
ਲੈ ਮਨਜ਼ੂਰੀ ..........................।

## ਔੜ ਵਿਚ ਸਿੱਖਾਂ ਨੂੰ ਹੋਸਲਾਂ ਦੇਣਾ ਤੇ ਪੱਕੇ ਖੂਹ ਲਵਾਉਣੇ

ਕੋਰੜਾ

ਇਕ ਤੋਂ ਸੀ ਦੂਸਰਾ ਜਾਂ ਸਾਲ ਲੰਘਿਆ, ਰੰਗ ਵਿਚ ਔੜ ਨੇ ਆ ਪਾਈ ਭੰਗ ਆ ।
ਬਾਰਸ਼ ਨਾ ਹੋਈ ਹਾੜ੍ਹ ਤੇ ਸਿਆਲ ਆ, ਕੀਤਾ ਬੁਰਾ ਵਾਰ ਬਿਕਰਾਲ ਕਾਲ ਆ।

ਨਾਲੀ ਦਿਆਂ ਟੋਬਿਆਂ ਚ ਪਾਣੀ ਨਾ ਰਿਹਾ, ਬਾਦਲ ਬਸੇਰਾ ਅਸਮਾਨੀ ਨਾ ਰਿਹਾ ।
ਸੁਕ ਸੜ ਹੋ ਗਈ ਧਰਤੀ ਕੰਗਾਲ ਆ, ਕੀਤਾ ................................।

ਸੂਰਜ ਨੇ ਬਿਰਛਾਂ ਦੀ ਆਬ ਮਾਰਤੀ, ਜੂਹਾਂ ਜੰਗਲਾਂ ਦੀ ਹਰਔਲੀ ਸਾੜਤੀ ।
ਝੜ ਗਏ ਪੱਤਰ ਸੁੱਕ ਗਏ ਨੇ ਡਾਲ ਆ, ਕੀਤਾ ................................।

ਦਾਣੇ ਪਠੇ ਸੁਕੇ ਗਿਲੇ ਸਾਰੇ ਮੁਕ ਗਏ, ਗਾਈਆਂ ਅਤੇ ਮੱਝੀਆਂ ਦੇ ਸਾਹ ਸੁੱਕ ਗਏ ।
ਕੱਟੇ ਵੱਛੀਆਂ ਨੂੰ ਪੈ ਗਿਆ ਬਵਾਲ ਆ, ਕੀਤਾ ................................।

ਮਾਰੂਥਲ ਲਹਿਰਾਂ ਟਿੱਬਿਆਂ ਦੀ ਛਲ ਨੇ, ਮਾਰੇ ਭੜਕਾ ਕੇ ਮਿਰਗਾਂ ਦੇ ਦਲ ਨੇ ।
ਜ਼ਹਿਰੀ ਨਾਗ ਜਾ ਕੇ ਬੈਠ ਗਏ ਪਤਾਲ ਆ, ਕੀਤਾ ................................।

ਦੁਨੀਆਂ ਦਾ ਪਾਲਕ ਬੇ ਰਹਿਮ ਹੋ ਗਿਆ, ਜ਼ਿੰਦਗੀ ਦਾ ਸਾਰਿਆਂ ਨੂੰ ਸਹਿਮ ਹੋ ਗਿਆ ।
ਜਗ ਦਾ ਭੰਡਾਰੀ ਕਰੇ ਨਾ ਖਿਆਲ ਆ, ਕੀਤਾ ................................।

ਧਰਤੀ ਆਕਾਸ਼ ਤੇ ਨਾ ਰਿਹਾ ਨੀਰ ਆ, ਉੱਡ ਗਈ ਮਨੁੱਖੀ ਹਿਰਦਿਆਂ ਚੋਂ ਧੀਰ ਆ ।
ਤੁਰ ਚੱਲੇ ਲੈ ਕੇ ਕਈ ਡੰਗਰ ਮਾਲ ਆ, ਕੀਤਾ ................................।

ਸਤਿਗੁਰਾਂ ਐਸੀ ਹਾਲਤ ਤਕਾਇਕੇ, ਪੱਕੀਆਂ ਇੱਟਾਂ ਦੇ ਭੱਠੇ ਝੜਵਾਇਕੇ ।
ਨਗਰਾਂ ਚ ਖੂਹ ਕਰਤੇ ਬਹਾਲ ਆ, ਕੀਤਾ ................................।

ਪਿੰਡੋਂ ਪਿੰਡ ਗੇੜ ਸੀ ਖੂਹਾਂ ਦੇ ਹਲ ਪਏ, ਏਦਾਂ ਜ਼ਿਮੀਂਦਾਰਾਂ ਦੇ ਗੁਜ਼ਾਰੇ ਚੱਲ ਪਏ ।
ਕੀਤੀ ਸਤਿਗੁਰਾਂ ਇਓਂ ਪਿਰਤਪਾਲ ਆ, ਕੀਤਾ ................................।

ਆਪ ਸਤਿਗੁਰਾਂ ਕਿਹਾ ਸੀ ਵੰਗਾਰਕੇ, ਕੱਢਣੀ ਕੰਗਾਲੀ ਏਥੋਂ ਧੱਕੇ ਮਾਰਕੇ ।
ਪਾਣੀ ਦੇ ਵਗਾਉਣੇ ਨਹਿਰਾਂ ਅਤੇ ਖਾਲ ਆ, ਕੀਤਾ ................................।

ਥੋੜ੍ਹੇ ਸਮੇਂ ਤੱਕ ਰੰਗ ਹੋਰ ਹੋਣਗੇ, ਖੇਤਾਂ ਵਿਚ ਲੱਗੇ ਹੋਏ ਬੋਰ ਹੋਣਗੇ ।
ਧਾਰਾਂ ਬੰਬੀਆਂ ਦੇ ਪੈਣਗੇ ਉਛਾਲ ਆ, ਕੀਤਾ ................................।

ਫਲਦਾਰ ਵੇਲਾਂ ਨੂੰ ਸੰਗੂਫੇ ਹੋਣਗੇ, ਰਾਹੀਆਂ ਰਾਹੇ ਜਾਂਦਿਆਂ ਦੇ ਮਨ ਮੋਹਣਗੇ ।
ਆਉਣ ਵਾਲਾ ਹੋਊ ਜੀਵਨ ਕਮਾਲ ਆ, ਕੀਤਾ ................................।

**********************

## ਵਿਛੋੜਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਦਸਤਾਰਬੰਦੀ

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਲਾਕਾ ਜੀਵਨ ਨਗਰ ਦੇ ਡੇਰੇ ਦੇ ਸੇਵਾਦਾਰਾਂ ਨੂੰ ਸੱਦ ਕਿਹਾ ਹੁਣ ਸਾਡੀ ਤੁਹਾਡੀ ਆਖਰੀ ਫਤਹਿ ਹੈ। ਜੋ ਇੱਥੇ ਡੇਰੇ ਵਿੱਚ ਰਹਿਣਾ ਚਾਹੁੰਦਾ ਹੈ ਉਹ ਵੱਡੇ ਕਾਕੇ (ਸਤਿਗੁਰੂ ਜਗਜੀਤ ਸਿੰਘ ਜੀ) ਦੇ ਹੁਕਮ ਅਨੁਸਾਰ ਚੱਲੇ। ਸਤਿਗੁਰੂ ਜੀ ਦੀ ਦੇਹ ਦਿਨੋ-ਦਿਨ ਢਿੱਲੀ ਹੋ ਰਹੀ ਸੀ। ਸ੍ਰੀ ਭੈਣੀ ਸਾਹਿਬ ਦਾ ਸਾਰਾ ਪ੍ਰਬੰਧ ਬਾਬਾ ਜਗਜੀਤ ਸਿੰਘ ਹੁਰਾਂ ਨੂੰ ਸੰਭਾਲ ਆਪ ਮੰਡੀ ਚਲੇ ਗਏ। ਸੰਤ ਇੰਦਰ ਸਿੰਘ ਚਕਰਵਰਤੀ ਨੇ ਆਪ ਦੀ ਸਰੀਰਕ ਹਾਲਤ ਵੇਖ ਆਉਣ ਵਾਲੇ ਸਮੇਂ ਬਾਰੇ ਪੁੱਛਿਆ ਤਾਂ ਆਪ ਨੇ ਕਿਹਾ ਜੋ ਪ੍ਰਮੇਸ਼ਰ ਦਾ ਭਾਣਾ ਹੈ ਉਸ ਤਰ੍ਹਾਂ ਹੀ ਵਰਤੇਗਾ। ਮੰਡੀ ਦੀ ਸੰਗਤ ਨੂੰ ਆਖਰੀ ਫਤਹਿ ਬੁਲਾ ਸ੍ਰੀ ਭੈਣੀ ਸਾਹਿਬ ਵਾਪਸ ਆ ਗਏ। ਗੋਲ ਮੰਦਰ ਵਿੱਚ ਆਪ ਦਾ ਡੇਰਾ ਸੀ। 5 ਭਾਦਰੋਂ ਦੀ ਰਾਤ ਨੂੰ ਆਪਣਾ ਪੰਜ ਭੂਤਕ ਸਰੀਰ ਤਿਆਗ ਦਿੱਤਾ। ਸੰਗਤ ਵੱਡੀ ਗਿਣਤੀ ਵਿੱਚ ਆਪ ਦੇ ਅੰਤਿਮ ਦਰਸ਼ਨ ਕਰਨ ਆਈ। ਸਸਕਾਰ ਤੋਂ ਬਆਦ ਸਤਿਗੁਰੂ ਜਗਜੀਤ ਸਿੰਘ ਜੀ ਗੁਰੂ ਨਾਨਕ ਦੇ ਤਖਤ ਤੇ ਬਿਰਾਜਮਾਨ ਹੋਏ। 25 ਭਾਦਰੋਂ ਨੂੰ ਭੋਗ ਸਮਾਗਮ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦਾ ਦਸਤਾਰਬੰਦੀ ਮੇਲਾ ਹੋਇਆ।

### ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਜੀਵਨ ਨਗਰ ਦੇ ਸੇਵਾਦਾਰਾਂ ਨੂੰ ਹੁਕਮ

ਬੈਂਤ

ਧਰਮ ਧੁਜਾ ਸਤਿਗੁਰੂ ਪ੍ਰਤਾਪ ਸਿੰਘ ਜੀ, ਜੀਵਨ ਨਗਰੋਂ ਹੋਣ ਰਵਾਨ ਲੱਗੇ।
ਕੋਲ ਸੱਦ ਕੇ ਡੇਰੇ ਦੇ ਸੇਵਕਾਂ ਨੂੰ, ਸਭ ਨੂੰ ਨਾਲ ਪਿਆਰ ਸਮਝਾਣ ਲੱਗੇ।
ਸਮਾਂ ਰਬੀ ਕਾਨੂੰਨ ਦੀ ਰੂਪ ਰੇਖਾ, ਆਇਆ ਸਮਾਂ ਨਾ ਕਿਸੇ ਅਟਕਾਵਣਾ ਏ।
ਏਥੇ ਰਹੇ ਜਿਸਨੇ ਵੱਡੇ ਕਾਕਿਆਂ ਦਾ, ਹੁਕਮ ਮੰਨ ਕੇ ਸ਼ੁਕਰ ਮਨਾਵਣਾ ਏ।

ਗੁਰੂ ਸਿੱਖ ਦੇ ਮੇਲ ਦਾ ਪੀਚ ਪਹਿਲਾ, ਸਿੱਖ ਗੁਰੂ ਦਾ ਆਗਿਆਕਾਰ ਹੋਵੇ।
ਤਨ ਮਨ ਅਰਪੇ ਧੰਨ ਗੁਰੂ ਤਾਈਂ, ਮੈਂ ਮੇਰੀ ਤਿਆਗ ਉਦਾਰ ਹੋਵੇ,
ਸ਼ਰਧਾ ਭਾਵਨਾ ਨਾਲ ਜੋ ਕਰੇ ਸੇਵਾ, ਲਾਹਾ ਜ਼ਿੰਦਗੀ ਦਾ ਉਸ ਪਾਵਣਾ ਏ।
ਏਥੇ ਰਹੇ ਜਿਸਨੇ ....................।

ਸੇਵਾ ਸਫ਼ਲ ਦਰਗਾਹ ਕਬੂਲ ਸੋਈ, ਜਿਹੜੀ ਗੁਰੂ ਦੀ ਆਗਿਆ ਨਾਲ ਹੋਵੇ।
ਜੇਕਰ ਸਤਿਗੁਰੂ ਦਾ ਮਨ ਮੰਨਦਾ ਨਹੀਂ, ਘਾਲੀ ਘਾਲ ਸਾਰੀ ਬਿਰਥਾ ਘਾਲ ਹੋਵੇ।
ਜਿਹੜਾ ਕਰੇ ਸਵਾਲ ਜਵਾਬ ਦੋਵੇਂ, ਦੁੱਖ ਲੋਕ ਪਰਲੋਕ ਉਠਾਵਣਾ ਏ।
ਏਥੇ ਰਹੇ ਜਿਸਨੇ ....................।

ਹੁਕਮ ਮੰਨ ਅੰਗਦ ਅੰਗ ਸੰਗ ਹੋਇਆ, ਸ੍ਰੀ ਚੰਦ ਲਖਮੀਂ ਦਾਸ ਦੂਰ ਹੋ ਗਏ।
ਸੇਵਾ ਸਾਰ ਸਾਂਭੀ ਅਮਰਦਾਸ ਜੀ ਨੇ, ਹੁਕਮ ਵਿੱਚ ਰਹਿਕੇ ਨੂਰੋ ਨੂਰ ਹੋ ਗਏ।
ਰਾਮ ਕਾਰ ਦੀ ਲੀਕ ਵਿਚ ਕਰੇ ਸੇਵਾ, ਪੂਰੀ ਸਦਾ ਹੋਵੇ ਮਨੋ ਕਾਮਨਾ ਏ।
ਏਥੇ ਰਹੇ ਜਿਸਨੇ ....................।

ਜਿਹਨੇ ਸੇਵਾ 'ਚੋਂ ਪ੍ਰੇਮ ਦੀ ਝਲਕ ਤੱਕੀ, ਬਾਝ ਸੇਵਾ ਦੇ ਹੋਰ ਕੁਝ ਮੰਗਦਾ ਨਹੀਂ।
ਸੇਵਕ ਸਾਫ ਧਿਆਨ ਜੇ ਦੇਣ ਲੱਗੇ, ਤਾਂ ਫਿਰ ਭਾਈ ਘਨ੍ਹਈਏ ਜਿਉਂ ਸੰਗਦਾ ਨਹੀਂ।
ਤਾਕ ਖੁੱਲ੍ਹੇ ਜਾਂ ਰੱਬੀ ਨਜ਼ਾਰਿਆਂ ਦਾ, ਮਿਟੇ ਦੂਈ ਦਵੈਤ ਦੀ ਭਾਵਨਾ ਏ।
ਏਥੇ ਰਹੇ ਜਿਸਨੇ ....................।

ਜਿੰਨਾ ਸਮਾਂ ਕਰਤਾਰ ਨੇ ਬਖਸ਼ਿਆ ਸੀ, ਅਸੀਂ ਆਪਣਾ ਸਮਾਂ ਨਿਭਾ ਚੱਲੇ।
ਅੱਗੇ ਲੀਲ੍ਹਾ ਬੇਅੰਤ ਦੀ ਵੇਖਣੀ ਜੇ, ਉਹਦੇ ਮਗਰ ਚੱਲੋ ਜਿਹੜੇ ਰਾਹ ਚੱਲੇ।
ਗੁਰਮੁਖ ਸਿੱਖ ਰਜ਼ਾ ਨੂੰ ਮੰਨਦੇ ਆ, ਮਨਮੁੱਖਾਂ ਨੇ ਸਦਾ ਪਛਤਾਵਣਾ ਏ।
ਏਥੇ ਰਹੇ ਜਿਸਨੇ ....................।

ਸਤਿਗੁਰ ਰਾਮ ਸਿੰਘ ਸਤਿਗੁਰੂ ਹਰੀ ਸਿੰਘ ਦਾ, ਏਹ ਬਾਗ ਸੁੰਦਰ ਫਲਦਾ ਫੁਲਦਾ ਰਹੇ।
ਸਤਿਸੰਗ ਦਾ ਰਹੇ ਪਰਵਾਹ ਚੱਲਦਾ, ਅੰਮ੍ਰਿਤ ਵਰਸਦਾ ਰਹੇ ਚੌਰ ਝੁਲਦਾ ਰਹੇ।
ਜਿੱਤ ਰਹੇ ਜਗਜੀਤ ਦੇ ਚਰਨ ਚੁੰਮਦੀ, ਮੇਰੀ ਆਤਮਾ ਦੀ ਏਹੋ ਭਾਵਨਾ ਏ।
ਏਥੇ ਰਹੇ ਜਿਸਨੇ ....................।

ਹੱਡ ਚੰਮ ਦਾ ਸਾਥ ਨਹੀਂ ਸਦਾ ਨਿਭਦਾ, ਮੇਰਾ ਰੂਪ ਜਗਜੀਤ ਨੂੰ ਜਾਣਿਆਂ ਜੇ।
ਗੱਦੀ ਗੁਰੂ ਨਾਨਕ ਸਤਿਗੁਰੂ ਰਾਮ ਸਿੰਘ ਦੀ, ਏਹਦੀ ਛਤਰ ਛਾਇਆ ਸਦਾ ਮਾਣਿਆਂ ਜੇ।
ਇਹਨੂੰ ਦਿਓ ਜੀਵਨ ਇਸ ਤੋਂ ਲਓ ਜੀਵਨ, ਰਾਹ ਜੀਵਨ ਦਾ ਏਸ ਦਰਸਾਵਣਾ ਏ।
ਏਥੇ ਰਹੇ ਜਿਸਨੇ ....................।

## ਸਤਿਗੁਰੂ ਜਗਜੀਤ ਸਿੰਘ ਜੀ ਦੇ ਲੜ ਸੰਗਤ ਨੂੰ ਲਾਉਣਾ

### ਦਵੱਈਆ

ਦੋ ਹਜ਼ਾਰ ਤੇ ਸੋਲਾਂ ਸੰਮਤ, ਗਿਆ ਵਿਸਾਖ ਸਤਾਈ ।
ਵੱਡ ਪ੍ਰਤਾਪੀ ਜੀਵਨ ਨਗਰ ਦੀ, ਸੰਪਤ ਸਗਲ ਤਜਾਈ ।
ਆਪ ਵੈਰਾਗ ਤਿਆਗ ਦੇ ਪੁਤਲੇ, ਬਣ ਕੇ ਤੁਰੇ ਅਗਾਰੀ ।
ਲੜ ਸਤਿਗੁਰੂ ਜਗਜੀਤ ਸਿੰਘ ਦੇ, ਸੰਗਤ ਲਾਈ ਸਾਰੀ।

ਤੇਜਾ ਸਿੰਘ ਸਰਦਾਰ ਦੇ ਸਰਸੇ, ਆ ਕੀਤਾ ਵਿਸ਼ਰਾਮਾ ।
ਸ਼ਹਿਰ ਨਿਵਾਸੀ ਸੰਗਤ ਆਈ, ਦਰਸ਼ਨ ਕਰਨ ਤਮਾਮਾ ।
ਨੇੜੇ ਨਗਰਾਂ ਦੇ ਵੀ ਸੇਵਕ, ਆਏ ਸਣ ਪਰਵਾਰੀ ।
ਲੜ ਸਤਿਗੁਰੂ ..................................।

ਢਿੱਲੀ ਸਿਹਤ ਵੇਖ ਸ਼ਰਧਾਲੂ, ਅਰਜ਼ ਗੁਜ਼ਾਰਨ ਲੱਗੇ ।
ਵੋਟਾਂ ਦੇ ਦਿਨ ਨੇੜੇ ਆਏ, ਹੁਕਮ ਕਰੋ ਕੁਝ ਅੱਗੇ ।
ਕਿਸ ਦੇ ਨਾਲ ਵਿਚਾਰਾਂ ਕਰੀਏ, ਮੁੱਖੋਂ ਕਰੋ ਉਚਾਰੀ ।
ਲੜ ਸਤਿਗੁਰੂ ..................................।

ਅਰਜ਼ ਪਿਆਰੀ ਸੰਗਤ ਦੀ ਸੁਣ, ਸਤਿਗੁਰ ਕਹਿਣ ਸੁਣਾ ਕੇ ।
ਆਪਣੀ ਮਨਮਰਜ਼ੀ ਦੇ ਵਾਜੇ, ਜਾ ਰਹੇ ਅਸੀਂ ਵਜਾ ਕੇ ।
ਅੱਗੋਂ ਵੱਡੇ ਕਾਕੇ ਦੇ ਹੈ, ਖੇਡ ਹੁਕਮ ਵਿਚ ਸਾਰੀ ।
ਲੜ ਸਤਿਗੁਰੂ ..................................।

ਉਸਨੂੰ ਮੰਨੋ ਉਸਨੂੰ ਪੂਜੋ, ਉਸਨੂੰ ਸੀਸ ਝੁਕਾਓ
ਉਸ ਦੀ ਆਗਿਆ ਦੇ ਵਿੱਚ ਰਹਿ ਕੇ, ਮਨ ਇਛੇ ਫਲ ਪਾਓ ।
ਨਾਲ ਉਸਦੇ ਪੱਕੀ ਕਰਲੋ, ਮੇਰੇ ਵਰਗੀ ਯਾਰੀ ।
ਲੜ ਸਤਿਗੁਰੂ ..................................।

ਸੰਗਤਾਂ ਨੂੰ ਨਿਸ਼ਚਾ ਕਰਵਾਕੇ, ਸੁੱਖਦੀ ਰਾਤ ਬਿਤਾਈ ।
ਅਗਲੇ ਭਲਕੇ ਦਿੱਲੀ ਦੀ ਜਾ, ਸੰਗਤ ਚਰਨੀਂ ਲਾਈ ।
ਚਰਨ ਕੰਵਲ ਦੇ ਭੰਵਰ ਪਏ ਸਭ, ਦਿੱਲੀ ਦੇ ਨਾਮਧਾਰੀ ।
ਲੜ ਸਤਿਗੁਰੂ ..................................।

ਕੇਹਰ ਸਿੰਘ ਵੀ ਮਾਨ ਦਿੱਲੀਓਂ, ਨਾਲ ਕਾਰ ਵਿੱਚ ਆਇਆ ।
ਰਸਤੇ ਦੇ ਵਿਚ ਆਉਂਦੇ ਉਸਨੇ, ਏਦਾਂ ਬਚਨ ਚਲਾਇਆ ।
ਵੇਖ ਸਰੀਰਕ ਸਿਹਤ ਆਪ ਦੀ, ਚਿੰਤਾ ਵਧੇ ਹਮਾਰੀ ।
ਲੜ ਸਤਿਗੁਰੂ ..................................।

ਕੇਹਰ ਸਿੰਘ ਦਾ ਭਰਮ ਭੁਲੇਖਾ, ਸਤਿਗੁਰ ਤੁਰਤ ਗਵਾਇਆ ।
ਵੱਡਾ ਕਾਕਾ ਹਰ ਕਾਰਜ ਵਿਚ, ਸਰਬ ਸਪੰਨ ਸਬਾਇਆ ।
ਸੰਗਤਾਂ ਦੇ ਸਭ ਸੰਕਟ ਟਾਲੇ, 'ਜੀਵਨ' ਜੁਗਤ ਨਿਆਰੀ।
ਲੜ ਸਤਿਗੁਰੂ ..................................।

## ਮੰਡੀ ਨੂੰ ਤਿਆਰੀ ਤੇ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਜਿੰਮੇਵਾਰੀ ਦੇਣੀ।

ਕੋਰੜਾ

ਜੇਠ ਹਾੜ ਸਾਰਾ ਭੈਣੀ ਸਾਹਿਬ ਲੰਘਿਆ, ਗਰਮੀ ਚੁਮਾਸੇ ਦੀ ਨੇ ਕੀਤਾ ਤੰਗ ਆ ।
ਸਿਹਤ ਕਮਜੋਰ ਜਾਏ ਨਾ ਸਹਾਰੀ ਏ, ਕਰੀਂ ਸਤਿਗੁਰਾਂ ਮੰਡੀ ਨੂੰ ਤਿਆਰੀ ਏ।

ਦੋਹਾਂ ਸਾਹਿਬਜ਼ਾਦਿਆਂ ਨੂੰ ਲੀਤਾ ਬੋਲ ਆ, ਜਗਜੀਤ ਸਿੰਘ ਬੀਰ ਸਿੰਘ ਆਏ ਕੋਲ ਆ।
ਸੂਰਤ ਪਿਆਰੀ ਦੋਹਾਂ ਦੀ ਨਿਹਾਰੀ ਏ, ਕਰੀਂ ............................।

ਬੈਠੇ ਬੀਰ ਸਿੰਘ ਜੀ ਦਾ ਲੈ ਕੇ ਆਸਰਾ, ਜਾਪੇ ਕੋਈ ਗਹਿਰਾ ਮਸਲਾ ਹੈ ਖਾਸਰਾ ।
ਚੌਂਕੀ ਰਖਵਾਈ ਆਪਣੇ ਅਗਾਰੀ ਏ, ਕਰੀਂ ............................।

ਨੇਤਰ ਮਿਲਾ ਕੇ ਜਗਜੀਤ ਨਾਲ ਆ, ਕਰਕੇ ਇਸ਼ਾਰਾ ਚੌਂਕੀ ਤੇ ਬਿਠਾ ਲਿਆ ।
ਮੁੱਖਵਾਕ ਬਾਣੀ ਮਧੁਰ ਉਚਾਰੀ ਏ, ਕਰੀਂ ............................। ।

ਸਹਿਜ ਭਾਵ ਆਏ ਰਸਨਾ ਤੇ ਬੋਲ ਆ, ਵੱਡੇ ਹੌਸਲੇ ਨਾ ਦਿੱਤੀ ਗੱਲ ਖੋਲ ਆ ।
ਜਾਪੇ ਸਿਹਤ ਸਾਥ ਦੇਵੇ ਨਾ ਹਮਾਰੀ ਏ, ਕਰੀਂ ............................।

ਗੁਰੂ ਰਾਮ ਸਿੰਘ ਦੇ ਦੀਦਾਰ ਵਾਸਤੇ, ਸਵਾ ਲੱਖ ਪਾਠ ਤੋਰੇ ਏਸੇ ਆਸ ਤੇ ।
ਚਾੜ੍ਹ ਦੇਣੇ ਤੋੜ ਲਾ ਕੇ ਵਾਹ ਸਾਰੀ ਏ, ਕਰੀਂ ............................।

ਪਾਠਾਂ ਦੀਆਂ ਚਾੜ੍ਹਿਆ ਜੇ ਤੋੜ ਲੜੀਆਂ, ਵਿਕ ਜਾਣ ਕੋਠੇ ਚਾਹੇ ਸ਼ਤੀਰ ਕੜੀਆਂ ।
ਪੂੰਜੀ ਭਾਵੇਂ ਪਵੇ ਚੁੱਕਣੀ ਉਧਾਰੀ ਏ, ਕਰੀਂ ............................।

ਸਹਿਨ ਕਰ ਸਕੇ ਸੁਣ ਕੇ ਨਾ ਗੱਲ ਆ, ਭਰ ਆਇਆ ਦੋਹਾਂ ਨੇਤਰਾਂ ਚ ਜਲ ਆ ।
ਨੀਵੇਂ ਨੇਤਰੀ ਗਏ ਵਾਪਸ ਪਧਾਰੀ ਏ, ਕਰੀਂ ............................।

ਆਣਕੇ ਚੁਬਾਰੇ ਵਿਚ ਚੁੱਪ ਚਾਪ ਆ, ਕੀਤਾ ਬੈਠ ਕੇ ਚਵਖਰੇ ਦਾ ਜਾਪ ਆ ।
ਤਨ ਮਨ ਦੀ ਜੋ ਹਰਦਾ ਬੀਮਾਰੀ ਏ, ਕਰੀਂ ............................।

ਬੀਰ ਸਿੰਘ ਬੋਲ ਪਿਤਾ ਨੂੰ ਊਚਾਰਿਆ, ਪਿਆ ਵੀਰ ਜੀ ਦੇ ਹਿਰਦੇ ਤੇ ਭਾਰ ਆ ।
ਕਰੀ ਜਾਵੇ ਵਾਰ ਬਿਰਹਾ ਕਟਾਰੀ ਏ, ਕਰੀਂ ..........................।

ਆਪ ਜੀ ਦੀ ਸਿਹਤ ਕਰਦੀ ਬਿਆਨ ਆ, ਅਸਾਂ ਵਾਸਤੇ ਕੋਈ ਆ ਰਿਹਾ ਤੁਫਾਨ ਆਂ ।
ਡਾਵਾਂ ਡੋਲ ਜਾਪੇ 'ਜੀਵਨ' ਅਗਾਰੀ ਏ, ਕਰੀਂ ..........................।

## ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਇੰਦਰ ਸਿੰਘ ਚੱਕਰਵਰਤੀ ਦੇ ਸੁਆਲ ਜੁਆਬ

ਝੋਕ

ਇੰਦਰ ਸਿੰਘ ਚੱਕਰਵਰਤੀ ਚੰਗਾ ਵਿਦਵਾਨ ਸੀ ।
ਖੋਜੀ ਤੇ ਕਵੀ ਲਿਖਾਰੀ ਪੰਥ ਦੀ ਸ਼ਾਨ ਸੀ ।
ਸਤਿਗੁਰ ਪ੍ਰਤਾਪ ਸਿੰਘ ਤੇ ਸ਼ਰਧਾ ਮਹਾਨ ਸੀ ।
ਆਇਆ ਬਣ ਪ੍ਰੇਮ ਦਾ ਪਾਤਰ ਕਰਨ ਦੀਦਾਰ ਆ ।
ਰੱਬੀ ਰਜ਼ਾ ਦੇ ਅੰਦਰ ਚਲਦਾ ਸੰਸਾਰ ਆ ।
ਓਸਦੇ ਖੇਲ ਨਿਆਰੇ।

ਡਾਹਢੀ ਕਮਜੋਰ ਤਕਾ ਕੇ ਹਾਲਤ ਸਰੀਰ ਦੀ ।
ਹਿਰਦੇ ਵਿਚ ਹਲਚਲ ਮੱਚੀ ਸਿੱਖੀ ਦੇ ਸੀਰ ਦੀ ।
ਬਿਰਹਾ ਨੇ ਲਹਿਰ ਲੈ ਆਂਦੀ ਨੈਣਾਂ ਵਿੱਚ ਨੀਰ ਦੀ ।
ਧੀਮੀ ਜਿਹੀ ਬੋਲੀ ਦੇ ਨਾਲ ਬੋਲੇ ਬਹੋਰ ਆ ।
ਭਾਣਾ ਵਰਤਾ ਰਹੇ ਮੈਨੂੰ ਜਾਪੇ ਕੋਈ ਹੋਰ ਆ।
ਭਾਣਾ ਵਰਤਾ ਰਹੇ ਸਤਿਗੁਰ।

ਵੱਡ ਪ੍ਰਤਾਪੀ ਸਤਿਗੁਰ ਬੋਲੇ ਪਿਆਰ ਸੇ ।
ਸੁਰਖਰੂ ਹਿਰਦਾ ਜਿਸਦਾ ਦੁਖ ਸੁਖ ਦੀ ਮਾਰ ਸੇ ।
ਤੀਨੇ ਹੀ ਤਾਪ ਦਬਾਏ ਨਿਰਮਲ ਵਿਚਾਰ ਸੇ ।
ਸੋਮਾ ਸੁਖਦਾਈ ਜਿਸਦੇ ਬਚਨਾਂ ਦੀ ਧਾਰ ਆ ।
ਰੱਬੀ ਰਜਾ................................।

ਲੱਖਾਂ ਨਾਮਧਾਰੀ ਕਰਦੇ ਤੁਝਦੀ ਅਰਾਧ ਜੀ ।
ਪੂਜਦੇ ਚਰਨ ਕੰਵਲ ਨੇ ਸੰਤ ਤੇ ਸਾਧ ਜੀ ।
ਤੇਰੇ ਬਿਨ ਹੋਜੂ ਸਾਡੀ ਦੁਨੀਆ ਬਰਬਾਦ ਜੀ ।
ਗੁੱਡੀ ਅਸਮਾਨ ਚੜ੍ਹੀ ਦੀ ਕੱਟਿਓ ਨਾ ਡੋਰ ਆ ।
ਭਾਣਾ ਵਰਤਾ...................................।

ਰਚਨਾ ਦੇ ਮਾਲਕ ਦਾ ਵੀ ਨਿਯਮ ਅਟੱਲ ਆ ।
ਸਰਗੁਣ ਸਰੂਪ ਧਾਰ ਕੇ ਆਉਂਦਾ ਜਦ ਚੱਲ ਆ ।
ਜਾਵੇ ਤੁਰ ਰੂਪ ਵਟਾ ਕੇ ਲਾਵੇ ਨਾ ਪਲ ਆ ।
ਮੁਸ਼ਕਿਲ ਜਿਉਂ ਖੜਿਆਂ ਰਹਿਣਾ ਬਾਲੂ ਦਿਵਾਰ ਆ ।
ਰੱਬੀ ਰਜਾ.................................

ਸਾਡੀ ਫਰਿਆਦ ਹਿਰਦਿਓਂ ਇਹੋ ਪੁਕਾਰਦੀ ।
ਹੋ ਜਾਏ ਹਜਾਰ ਬਰਸ ਦੀ ਉਮਰ ਸਰਕਾਰ ਦੀ ।
ਬਰਸ ਦੀ ਗਿਣਤੀ ਹੋ ਜਏ ਦਿਵਸ ਹਜਾਰ ਦੀ ।
ਹੋ ਜਾਏ ਸਰੀਰ ਆਪਦਾ ਨਵਾਂ ਨਕੋਰ ਆ ।
ਭਾਣਾ ਵਰਤਾ.................................

ਹੋ ਜਾਏ ਜੁੱਗ ਚਾਰ ਆਰਜਾ ਟਲਦਾ ਨਾ ਭਾਣਾ ਏ ।
ਕਾਲ ਦੀਆਂ ਜਾੜ੍ਹਾਂ ਥੱਲੇ ਹਰ ਇਕ ਨੇ ਆਣਾ ਏ ।
ਜੂਨਾਂ ਵਿੱਚ ਜੀਵ ਆਤਮਾ ਫਿਰਨਾ ਫਿਰਾਨਾ ਏ ।
ਮੁਕਤੀ ਮਿਲ ਜਾਵੇ ਜਪਕੇ ਨਾਮ ਕਰਤਾਰ ਆ ।
ਰੱਬੀ ਰਜਾ ..................................।

ਵਿਛੜਕੇ ਤੈਥੋਂ ਤੇਰੇ ਪ੍ਰੇਮੀ ਕੀ ਕਰਨਗੇ ।
ਬਿਰਹਾ ਦੇ ਬਾਣ ਕਾਲਜੇ ਖਾ ਕੇ ਨਾ ਜਰਨਗੇ ।
ਜਿਊਂਦੇ ਜੀਅ ਚੈਨ ਕਰਨ ਨਾ ਹੋਕੇ ਲੈ ਮਰਨਗੇ ।
ਸੁਣਿਆ ਨਹੀਂ ਜਾਣਾ ਇਨ੍ਹਾਂ ਦੁਖੀਆਂ ਦਾ ਛੋਰ ਆ ।
ਭਾਣਾ ਵਰਤਾ.....................................।

ਸਤਿਗੁਰ ਸਮਝਾਉਂਦੇ ਏਸ ਮਸਲੇ ਦਾ ਤੱਥ ਆ ।
ਵੱਡਾ ਬੇਅੰਤ ਜੀ ਕਾਕਾ ਸਭ ਬਿਧ ਸਮਰੱਥ ਆ ।
ਰੱਖੇਗਾ ਹਰਦਮ ਸਾਰੀ ਸੰਗਤ ਤੇ ਹੱਥ ਆ ।
ਉਸਦੇ ਰੂਪ ਚੋਂ ਹੋਵੇ ਮੇਰਾ ਦੀਦਾਰ ਆ ।
ਰੱਬੀ ਰਜਾ.....................................।

ਏਨੀ ਸੁਣ ਚੱਕਰਵਰਤੀ ਹੋਇਆ ਦਿਲ ਸ਼ਾਂਤ ਆ ।
ਹੋ ਗਈ ਅਲੋਪ ਉਹਦੇ ਦਿਲ ਦੀ ਭਰਾਂਤ ਆ ।
ਨਿਰਧਨ ਨੂੰ ਸਰਬ ਸੁਖਾਂ ਦੀ ਮਿਲਦੀ ਜੋ ਦਾਤ ਆ।
ਦਿਸਿਆ ਜਗਜੀਤ ਗੁਰੂ ਦਾ ਜੀਵਨ ਹਰ ਓਰ ਆ।
ਭਾਣਾ ਵਰਤਾ.................................।

## ਮੰਡੀ ਦੀ ਸੰਗਤ ਨੂੰ ਦਰਸ਼ਨ

ਕੋਰੜਾ

ਕੀਤਾ ਸਤਿਗੁਰਾਂ ਮੰਡੀ ਪ੍ਰਵੇਸ਼ ਆ, ਸ਼ਹਿਰ ਵਾਸੀਆਂ ਦੇ ਮਿਟ ਗਏ ਕਲੇਸ਼ ਆ ।
ਖੁੱਲ੍ਹਾ ਰਹੇ ਨਾਮ ਬਾਣੀ ਦਾ ਭੰਡਾਰ ਆ, ਲੀਤੀ ਸਾਰੀ ਸੇਵਾ ਸੰਗਤਾਂ ਸੰਭਾਰ ਆ।

ਮਾਂਡਪ ਰਿਸ਼ੀ ਦੇ ਨਾਂ ਤੇ ਸ਼ਹਿਰ ਵਸਿਆ, ਜਿਸਦਾ ਪੁਰਾਨਾ 'ਚ ਮਹਾਨ ਜਸ ਆ ।
ਦੇਵਪੁਰੀ ਵਾਂਗ ਸੋਭਦਾ ਸ਼ਿੰਗਾਰ ਆ, ਲੀਤੀ ਸਾਰੀ ........................।

ਮੰਡੀ ਸ਼ਹਿਰ ਦੀਆਂ ਸੁੰਦਰ ਕਹਾਣੀਆਂ, ਸੁਖੀ ਵੱਸਦੇ ਨੇ ਮਰਦ ਜਨਾਨੀਆਂ ।
ਚਿਹਰਿਆਂ ਤੇ ਰੌਣਕਾਂ ਦਿਲੀਂ ਪਿਆਰ ਆ, ਲੀਤੀ ਸਾਰੀ ........................।

ਗੁਰੂ ਦਸਮੇਸ਼ ਤੇ ਜਦੋਂ ਪਹਾੜੀਆਂ, ਕਰਕੇ ਵਿਰੋਧ ਰਲ ਫੌਜਾਂ ਚਾੜ੍ਹੀਆਂ ।
ਮੰਡੀ ਵਾਲੇ ਰਾਜੇ ਚੁਕੀ ਨਾ ਕਟਾਰ ਆ, ਲੀਤੀ ਸਾਰੀ ........................।

ਸਿਦਕ ਭਰੋਸਾ ਰੱਖਦਾ ਮਹਾਨ ਸੀ, ਸ਼ਹਿਰ ਚ ਬਣਾਇਆ ਗੁਰੂ ਅਸਥਾਨ ਸੀ ।
ਤਨੋਂ ਮਨੋਂ ਧਨੋਂ ਜਾਵੇ ਬਲਿਹਾਰ ਆ, ਲੀਤੀ ਸਾਰੀ ........................।

ਕੁਲੂ ਵਾਲੇ ਰਾਜੇ ਦਗਾ ਜਾਂ ਕਮਾਇਆ ਸੀ, ਬੰਦੇ ਨੂੰ ਪਕੜ ਪਿੰਜਰੇ ਚ ਪਾਇਆ ਸੀ ।
ਪਿੰਜਰੇ ਨੂੰ ਤੋੜ ਏਸ ਨੇ ਨਿਕਾਰਿਆ, ਲੀਤੀ ਸਾਰੀ ........................।

ਸੰਨ ਸੰਤਾਲੀ ਦਾ ਜਾਂ ਕਹਿਰ ਚੱਲਿਆ, ਮੰਡੀ ਸ਼ਹਿਰ ਨਾਮਧਾਰੀਆਂ ਨੂੰ ਝੱਲਿਆ ।
ਆਖਿਆ ਜੀ ਆਇਆਂ ਦਿੱਤਾ ਸਤਿਕਾਰ ਆ, ਲੀਤੀ ਸਾਰੀ ........................।

ਵੱਡ ਪ੍ਰਤਾਪੀ ਜਾਣੀ ਜਾਣ ਜਾਨੀਆਂ, ਰੱਖੀਆਂ ਨੇ ਯਾਦ ਪੂਰਬ ਨਿਸ਼ਾਨੀਆਂ ।
ਦੇਣ ਆਏ ਆਪ ਆਖਰੀ ਦੀਦਾਰ ਆ, ਲੀਤੀ ਸਾਰੀ ........................।

ਹਵਨ ਤੇ ਪਾਠ ਵਰ੍ਹਨੀਆਂ ਦਿਵਾਨ ਆ, ਮਹਿਕਿਆ ਚੁਫੇਰਾ ਫੁੱਲਾਂ ਦੇ ਸਮਾਨ ਆ ।
ਸੱਚੇ ਪਾਤਸ਼ਾਹ ਤੇ ਸ਼ਰਧਾ ਅਪਾਰ ਆ, ਲੀਤੀ ਸਾਰੀ ........................।

ਪਲੋ ਪਲੀ ਸਮਾਂ ਕੰਨੀ ਖਿਸਕਾ ਗਿਆ, ਸਾਉਣ ਦਾ ਮਹੀਨਾ ਮੁੱਕਣ ਤੇ ਆ ਗਿਆ ।
ਹੋਏ ਸਤਿਗੁਰੂ ਵਾਪਸ ਤਿਆਰ ਆ, ਲੀਤੀ ਸਾਰੀ ........................।

ਜਾਣੀ ਜਾਣ ਜਾਣ ਰੰਗ ਕਰਤਾਰ ਦੇ, ਸਾਰੀ ਸੰਗਤ ਨੂੰ ਪਿਆਰ ਸੇ ਉਚਾਰਦੇ ।
ਪਾਂਵਦੀ ਵਿਛੋੜਾ ਜਾਪੇ ਹੋਣ ਹਾਰ ਆ, ਲੀਤੀ ਸਾਰੀ .......................।

'ਜੀਵਨ' ਦਾ ਪੰਧ ਮੁੱਝ ਦਾ ਬਤੀਤ ਆ, ਅੱਗੇ ਪ੍ਰਲੋਕ ਰਸਤਾ ਨਜੀਕ ਆ ।
ਕਾਰ ਵਿੱਚ ਬੈਠ ਚੱਲਦੇ ਅਗਾਰ ਆ, ਲੀਤੀ ਸਾਰੀ .......................।

## ਮੰਡੀ ਤੋਂ ਸ੍ਰੀ ਭੈਣੀ ਸਾਹਿਬ ਆਉਣਾ।

### ਕਲੀ

ਕੀਤੇ ਸੰਗਤਾਂ ਦੇ ਨਾਲ ਬਚਨ ਬਿਲਾਸ ਪਿਆਰ ਦੇ,
ਧੀਰੇ ਧੀਰੇ ਕਾਰ ਡਰਾਈਵਰ ਅੱਗੇ ਚਲਾਈ ।
ਨਗਰ ਅਯੁੱਧਿਆ ਵਿਚੋਂ ਰਾਮ ਤੁਰੇ ਬਨਬਾਸ ਜਿਉਂ,
ਮੰਡੀ ਵਾਲੀ ਸੰਗਤ ਸਹਿ ਨਾ ਸਕੀ ਜੁਦਾਈ ।
ਥਰਥਰ ਕੰਬੇ ਆਏ ਮੁਠੀ ਦੇ ਵਿੱਚ ਕਾਲਜੇ,
ਛਾਈ ਉਦਾਸੀ ਚਿਹਰੇ ਸਭ ਦੇ ਗਏ ਮੁਰਝਾਈ ।
ਉੱਡੀ ਹੋਸ਼ ਖਾਨਿਓ ਹੌਲ ਦਿਲਾਂ ਨੂੰ ਪੈਣ ਲੱਗੇ,
ਪੈ ਜਾਏ ਬਾਜ ਅਚਿੰਤੇ ਡਾਰ ਕੂੰਜ ਕੁਰਲਾਈ ।
ਛਿਪਦੇ ਚੰਨ ਸਮੇਂ ਜੋ ਹਾਲਤ ਹੋਏ ਚਕੋਰਾਂ ਦੀ,
ਮੱਛੀਆਂ ਤੜਫਣ ਪਾਣੀ ਸਾਗਰ ਜਾਏ ਸੁਕਾਈ ।
ਆ ਕੇ ਘਰੀਂ ਕਿਸੇ ਨੇ ਰਿੱਧਾ ਪੱਕਾ ਖਾਧਾ ਨਾ,
ਬਿਰਹਾ ਡੰਗੇ ਭੁਯੰਗਮ ਮੰਤ ਨਾ ਮੰਨੇ ਕਾਈ ।
ਕਾਰ ਸਵਾਰ ਸਤਿਗੁਰੂ ਪਹੁੰਚੇ ਭੈਣੀ ਸਾਹਿਬ ਆ,
ਭੈਣੀ ਸਾਹਿਬ ਦੀ ਸੰਗਤ ਸਿਹਤ ਵੇਖ ਘਬਰਾਈ ।
ਸਾਵਨ ਸੁਖ ਸ਼ਾਂਤੀ ਦਾ ਲੈ ਭੰਡਾਰ ਪਧਾਰ ਗਿਆ,
ਆਇਆ ਭਾਦੋਂ ਭਰਮ ਭੁਲਾਣਾ ਅਤਿ ਦੁਖਦਾਈ ।
ਏਧਰ ਸਤਿਗੁਰ ਜੀ ਦੀ ਹਾਲਤ ਵਾਂਗ ਬਿਮਾਰਾਂ ਦੇ,
ਉਧਰ ਪੇਸ਼ੀ ਦੇ ਪੁਲੀਸ ਵਰੰਟ ਲੈ ਆਈ ।
ਹੋਵਾਂ ਪੇਸ਼ ਕਦੇ ਨਾ ਝੂਠੀ ਵਿੱਚ ਕਚਹਿਰੀ ਦੇ,
ਅੱਠਵੇਂ ਸਤਿਗੁਰ ਵਾਂਗੂ ਆਪ ਨੇ ਮੁਖੋਂ ਅਲਾਈ ।
ਨਿੱਤ ਦਿਹਾੜੇ ਸ਼ਕਤੀ ਘਟਦੀ ਜਾਏ ਸਰੀਰ ਦੀ,
ਕਰਤੇ ਹਰਤੇ ਨੇ ਇਉਂ ਖੇਡ ਅਜੀਬ ਰਚਾਈ ।
ਜਿਉਂ ਜਿਉਂ ਨੇੜੇ ਆਉਂਦੀ ਜਾਏ ਤਾਰੀਕ ਕਚਹਿਰੀ ਦੀ,

ਤਿਓਂ ਤਿਓਂ ਵਧਦੀ ਜਾਏ ਬਿਮਾਰੀ ਦੀ ਕਠਨਾਈ ।
ਆਖਰ ਪੰਜ ਭਾਦਰੋਂ ਅੱਧੀਓਂ ਢਲ ਗਈ ਰਾਤ ਜਾਂ,
ਮੂੰਦੇ ਨੇਤਰ ਵਾਯੂ ਪ੍ਰਾਣ ਉਡਾਰੀ ਲਾਈ ।
ਜੋਤੀ ਜੋਤ ਰਲੀ ਬੈਕੁੰਠ ਸਿਧਾਰੀ ਆਤਮਾ,
ਪਾਣੀ ਲਹਿਰ ਜਿਓਂ ਸਾਗਰ ਵਿਚ ਅਭੇਦ ਹੋ ਜਾਈ ।
ਖੁਸ਼ੀਆਂ ਅਰਸ਼ਾਂ ਦੇ ਵਿੱਚ ਫਰਸ਼ ਤੇ ਮਾਤਮ ਸੋਗ ਪਿਆ,
ਭੈਣੀ ਸਾਹਿਬ ਦੇ ਅੰਦਰ ਮੱਚੀ ਹਾਲ ਦੁਹਾਈ ।
ਲੱਗੇ ਕੂਕਾਂ ਮਾਰਨ ਕੂਕੇ ਬਿਰਹੋਂ ਬਾਵਰੇ,
ਜੀਵਨ ਹੋਰ ਕੀ ਜਾਣੇ ਲੱਗੀ ਪੀਰ ਪਰਾਈ।

## ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਸਰੀਰ ਛੱਡਣਾ

### ਕਾਫ਼ੀ

ਇਹ ਸੰਸਾਰ ਸਗਲ ਹੈ ਸੁਪਨਾ, ਪ੍ਰਮੇਸ਼ਰ ਦੀ ਮਾਇਆ ਏ ।
ਵਾਰੀ ਵਾਰੀ ਸਭ ਨੇ ਜਾਣਾ, ਜੋ ਦੁਨੀਆਂ ਦੇ ਆਇਆ ਏ ।
ਪਾਪੀ ਪੁੰਨੀ ਸ਼ਾਹ ਕੰਗਲਾ, ਕਿਆ ਨਿਰਬਲ ਬਲਕਾਰੀ ਏ ।
ਮੂਰਖ ਚਾਤਰ ਭੋਗੀ ਸੋਗੀ, ਸਭ ਸਿਰ ਕਾਲ ਕਟਾਰੀ ਏ ।
ਆਪ ਪ੍ਰਭੂ ਪ੍ਰਮੇਸ਼ਰ ਵੀ, ਜਦ ਮਾਨੁਖ ਰੂਪ ਚ ਆਉਂਦਾ ਏ ।
ਮਰਿਆਦਾ ਪ੍ਰਸ਼ੋਤਮ ਆਪਣੀ, ਰੀਤੀ ਆਪ ਨਿਭਾਉਂਦਾ ਏ ।
ਮੈਂ ਪੇਸ਼ ਕਰਾਂ ਉਸ ਚਾਕੀ ਨੂੰ, ਜਿਸ ਤੀਰ ਕਲੇਜੇ ਮਾਰੇ ਆ ।
ਗੁਰਆਨ ਗੁਰੂ ਪ੍ਰਤਾਪ ਸਿੰਘ, ਤਜ ਦੇਹ ਗੁਰਪੁਰੀ ਸਿਧਾਰੇ ਆ।

ਨਹੀਂ ਜਾਣਾ ਵਿੱਚ ਕਚਹਿਰੀ ਦੇ, ਅੱਠਵੇਂ ਗੁਰ ਵਾਂਗ ਅਲਾਇਆ ਸੀ ।
ਆਪਣੇ ਹੀ ਬੱਧਾ ਬਚਨਾਂ ਦਾ, ਕਰ ਆਪੇ ਖੇਲ ਰਚਾਇਆ ਸੀ ।
ਇਸ ਭਾਦੋਂ ਭਰਮ ਭੁਲਾਉਣੀ ਦੀ, ਜਾਂ ਰਾਤ ਪੰਜਵੀਂ ਆਈ ਏ ।
ਦੋ ਪਹਿਰ ਸੇ ਉਪਰ ਬੀਤ ਗਈ, ਤਾਂ ਲੱਗੀ ਪੈਣ ਜੁਦਾਈ ਏ ।
ਪਰਵਾਰ ਪਿਆਰੀਆਂ ਸੰਗਤਾਂ ਨੂੰ, ਸਭਨਾਂ ਨੂੰ ਧੀਰ ਬਣਾਉਣ ਲੱਗੇ ।
ਜਗਜੀਤ ਸਿੰਘ ਹੈ ਰੂਪ ਮੇਰਾ, ਏਂਦਾ ਮੁਖ ਵਾਕ ਅਲੌਣ ਲੱਗੇ ।
ਉਹ ਵਿੱਚ ਰਜਾ ਦੇ ਰਹਿਣ ਸਦਾ, ਜੋ ਪਰਮੇਸ਼ਰ ਦੇ ਪਿਆਰੇ ਆ ।
ਗੁਰਆਨ ਗੁਰੂ ਪ੍ਰਤਾਪ ਸਿੰਘ, ਤੱਜ ਦੇਹ ਗੁਰਪੁਰੀ ਸਿਧਾਰੇ ਆ।

ਮੈਂ ਚੱਲਿਆ ਹਾਂ ਪ੍ਰਮੇਸ਼ਰ ਦੀ, ਦਰਗਾਹ ਤੋਂ ਸੱਦਾ ਆਇਆ ਏ ।
ਕਰ ਅਰਦਾਸ ਤਾਣਕੇ ਚਾਦਰ, ਮੁਖੜਾ ਚੰਨ ਛੁਪਾਇਆ ਏ ।
ਇਕ ਛਿਨ ਮੇ ਦੇਹ ਤਿਆਗ ਦਈ, ਨਾ ਦੁੱਖੜਾ ਦਰਦ ਜਣਾਇਆ ਏ ।
ਜਿਉਂ ਕੁੰਜ ਉਤਾਰ ਕੇ ਨਾਗ ਧਰੇ, ਦੇਹੀ ਦਾ ਸੰਗ ਤਜਾਇਆ ਏ ।
ਆਪਣਾ ਜਾ ਨਿੱਜ ਅਸਥਾਨ ਲਿਆ, ਸੁਰਗਾਂ ਵਿਚ ਜੈ ਜੈ ਕਾਰ ਹੋਈ ।
ਇਸ ਮਾਤ ਲੋਕ ਦੀ ਧਰਤੀ ਤੇ, ਦੁਨੀਆ ਸਭ ਭੁੱਬਾਂ ਮਾਰ ਰੋਈ ।
ਟੈਲੀਫੋਨ ਰੇਡੀਓ ਤਾਰਾਂ ਦੇਸ਼ ਵਿਦੇਸ਼ ਪੁਕਾਰੇ ਆ ।
ਗੁਰਆਨ ਗੁਰੂ ਪ੍ਰਤਾਪ ਸਿੰਘ, ਤੱਜ ਦੇਹ ਗੁਰਪੁਰੀ ਸਿਧਾਰੇ ਆ।

ਇੱਕ ਸਾਲ ਜੋ ਪਹਿਲਾਂ ਵਰਨੀਆਂ ਕੋਲੋਂ, ਬੇਰੀ ਆਪ ਕਟਾਈ ਸੀ ।
ਖੂੰਡੇ ਨਾਲ ਮਿਨਤੀ ਕਰ ਕਰਕੇ, ਕਰ ਟੋਟੇ ਆਪ ਰਖਾਈ ਸੀ ।
ਉਸੇ ਦੀ ਚਿਖਾ ਬਣਾਈ ਗਈ, ਆ ਸੰਗਤਾਂ ਦੀ ਭਰਮਾਰ ਪਈ ।
ਇਸ਼ਨਾਨ ਕਰਾ ਕੇ ਦੇਹੀ ਦਾ, ਅਰਥੀ ਤੇ ਹੋ ਸਵਾਰ ਪਈ ।
ਰੇਸ਼ਮ ਦੀ ਚਾਦਰ ਪਾ ਕੇ ਤੇ, ਫੁੱਲਾਂ ਨਾਲ ਗਈ ਸਜਾਈ ਏ ।
ਮਾਰੂ ਦੇ ਸ਼ਬਦ ਅਲਾਪ ਹੋਏ, ਕੰਧਿਆਂ ਤੇ ਗਈ ਟਕਾਈ ਏ ।
ਹੈ ਜੋਤੀ ਕੇ ਸੰਗ ਜੋਤ ਰਲੀ, ਸੰਗਤਾਂ ਨੇ ਸ਼ਬਦ ਉਚਾਰੇ ਆ ।
ਗੁਰਆਨ ਗੁਰੂ ਪ੍ਰਤਾਪ ਸਿੰਘ, ਤੱਜ ਦੇਹ ਗੁਰਪੁਰੀ ਸਿਧਾਰੇ ਆ।

ਮੀਰੀ ਪੀਰੀ ਦੇ ਮਾਲਕ ਦੀ, ਗਈ ਦੇਹੀ ਚਿਖਾ ਚੜ੍ਹਾਈ ਏ ।
ਇਸ ਮਾਤਮ ਸ਼ੋਕ ਨੇ ਦੁਨੀਆਂ ਦੇ ਵਿੱਚ, ਹਾਹਾਕਾਰ ਮਚਾਈ ਏ ।
ਅਰਦਾਸ ਹੋਈ ਤਾਂ ਦੇਹੀ ਨੂੰ ਫਿਰ ਲਾਂਬੂ ਗਿਆ ਲਗਾਇਆ ਏ ।
ਸਭ ਸੰਗਤ ਭੁੱਬਾਂ ਮਾਰ ਰੋਈ, ਤੇ ਧਰਤ ਅਕਾਸ਼ ਕੰਬਾਇਆ ਏ ।
ਗੁਰੂ ਰਾਮ ਸਿੰਘ ਦੀ ਗੱਦੀ ਦੀ, ਸੇਵਾ ਮਨ ਮੰਨੀ ਕਰ ਗਏ ਨੇ ।
ਜਗਜੀਤ ਚ ਜੋਤ ਜਗਾ ਆਪਣੀ, ਤੇ ਚੌਰ ਛਤਰ ਸਿਰ ਧਰ ਗਏ ਨੇ।
ਭੁੱਲਦੇ ਨਹੀਂ ਸਾਡੇ ਜੀਵਨ ਨੂੰ, ਉਪਕਾਰ ਜੋ ਕੀਤੇ ਭਾਰੇ ਆ।
ਗੁਰਆਨ ਗੁਰੂ ਪ੍ਰਤਾਪ ਸਿੰਘ, ਤੱਜ ਦੇਹ ਗੁਰਪੁਰੀ ਸਿਧਾਰੇ ਆ।

# ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਆਖਰੀ ਦਰਸ਼ਨ

## ਡਿਓੜ

ਟੈਲੀਫੋਨ ਤਾਰਾਂ ਰਾਤੋ ਰਾਤ ਫਿਰੀਆਂ, ਚਾਰ ਹੀ ਚੁਫੇਰ ਆਂ ।
ਰਾਤੋ ਰਾਤ ਚੱਲ ਸੰਗਤਾਂ ਆ ਘਿਰੀਆਂ, ਅਗਲੀ ਸਵੇਰ ਆ ।
ਭੈਣੀ ਸਾਹਿਬ ਆਵੇ ਅੰਤ ਨਾ ਵਹੀਰ ਦਾ, ਮੱਚੀ ਹਾਹਾਕਾਰ ਆ ।
ਗੁਰੂ ਪ੍ਰਤਾਪ ਸਿੰਘ ਦੇ ਸਰੀਰ ਦਾ, ਆਖਰੀ ਦੀਦਾਰ ਆ।

ਆਪੋ ਵਿੱਚ ਇੱਕ ਦੂਸਰੇ ਨੂੰ ਪੁੱਛਦੇ, ਹੋ ਗਿਆ ਕੀ ਕਹਿਰ ਆ ।
ਕਾਲਜੇ ਪਕੜ ਘੇਰਨੀ ਖਾ ਲੁਛਦੇ, ਠਹਿਰਦੇ ਨਾ ਪੈਰ ਆ ।
ਵੱਜਦਾ ਨਿਸ਼ਾਨਾ ਬਿਰਹੋਂ ਦੇ ਤੀਰ ਦਾ, ਲੰਘ ਜਏ ਦੁਸਾਰ ਆ ।
ਗੁਰੂ ਪ੍ਰਤਾਪ ..........................................।

ਜਿਸ ਦੀ ਰੂਹਾਨੀ ਸ਼ਕਤੀ ਨੂੰ ਮੰਨਦੇ, ਤਾਜ਼ਦਾਰ ਸੀਸ ਸੀ ।।
ਨਿਰਧਨਾਂ ਦੇ ਭਰਦੀ ਭੰਡਾਰ ਧੰਨ ਦੇ, ਜਿਸਦੀ ਅਸੀਸ ਸੀ
ਹਿੰਦੂਆਂ ਦੇ ਗੁਰੂ ਮੋਮਨਾਂ ਦੇ ਪੀਰ ਦਾ, ਹੋਵੇ ਸਤਿਕਾਰ ਆ ।
ਗੁਰੂ ਪ੍ਰਤਾਪ ..........................................।

ਮਿੱਠੇ ਮੁੱਖਵਾਕ ਜਿਸਦੇ ਅਮੋਲ ਸੀ, ਤਪਿਆ ਨੂੰ ਠਾਰਦੇ ।
ਜਿਸਦੇ ਪਿਆਰ ਅੱਗੇ ਹੁੰਦੇ ਗੋਲ ਸੀ, ਡੇਰੇ ਹੰਕਾਰ ਦੇ ।
ਹੋਇਆ ਬੰਦ ਬੋਲ ਰਸਨਾ ਤਸੀਰ ਦਾ, ਰੁਕਿਆ ਉਚਾਰ ਆ ।
ਗੁਰੂ ਪ੍ਰਤਾਪ ..........................................।

ਪੈਂਦੀ ਹੈ ਸੀ ਜਿਸ ਦੀ ਸ਼ਰਨ ਆਣ ਕੇ, ਮੁਰਦਿਆਂ ਚ ਜਾਨ ਆ ।
ਪੈ ਗਿਆ ਉਹ ਆਪ ਲੰਮੀਆਂ ਹੀ ਤਾਣ ਕੇ, ਤੱਜਕੇ ਪਰਾਣ ਆ ।
ਮਾਤ ਲੋਕ ਦੁਨੀਆ ਦੀ ਸਾਂਝ ਸੀਰ ਦਾ, ਖੁਟਿਆ ਅਹਾਰ ਆ ।
ਗੁਰੂ ਪ੍ਰਤਾਪ ..........................................।

ਕਾਰਾਂ ਜੀਪਾਂ ਬੱਸਾਂ ਤੇ ਹਜੂਮ ਢੁੱਕਿਆ, ਹੋਰ ਚੱਲੇ ਆਂਵਦੇ ।
ਹੰਸਾਂ ਦਾ ਜਿਵੇਂ ਮਾਨਸਰ ਸੁੱਕਿਆ, ਰੋਂਦੇ ਕੁਰਲਾਂਵਦੇ ।
ਮੱਛੀਆਂ ਤੇ ਪਿਆ ਛਾਪਾ ਮਾਹੀਗੀਰ ਦਾ, ਹੋਈ ਮਾਰੋ ਮਾਰ ਆ ।
ਗੁਰੂ ਪ੍ਰਤਾਪ ..........................................।

ਤੀਜੇ ਪਹਿਰ ਕਰਵਾਕੇ ਇਸ਼ਨਾਨ ਆ, ਬਸਤਰ ਸਜਾਂਵਦੇ ।
ਕਰਕੇ ਤਿਆਰ ਸੁੰਦਰ ਬਬਾਣ ਆ, ਉੱਪਰ ਟਿਕਾਂਵਦੇ ।
ਆਖਰੀ ਜੋ ਸਾਥ ਅਰਥੀ ਤੇ ਲੀਰ ਦਾ, ਨਕਦੀ ਵਿਹਾਰ ਆ ।
ਗੁਰੂ ਪ੍ਰਤਾਪ ..........................................।

ਕਰ ਅਰਦਾਸ ਕਾਂਧੀਆਂ ਉਠਾ ਲਿਆ, ਚੱਲਿਆ ਬਬਾਣ ਆ ।
ਸਾਜਾਂ ਨਾਲ ਸੰਗਤਾਂ ਸ਼ਬਦ ਗਾ ਲਿਆ, ਛੱਡਣਾ ਜਹਾਨ ਆ ।
ਵਹਿਣ ਵਿਛੜੇ ਜਿਓਂ ਨਦੀਆਂ ਦੇ ਨੀਰ ਦਾ, ਮਿਲੇ ਨਾ ਦੋਬਾਰ ਆ ।
ਗੁਰੂ ਪ੍ਰਤਾਪ ...........................................।

ਨਿਕਲੇ ਅਲੂੰਬੇ ਲਾਟਾਂ ਸੇਕ ਮਾਰਿਆ, ਰੂਪ ਬਦਲਾ ਗਿਆ ।
ਪੰਜਾਂ ਤੱਤਾਂ ਦਾ ਜੋ ਬਣਿਆ ਅਕਾਰ ਆ, ਤੱਤਾਂ ਚ ਸਮਾ ਗਿਆ ।
ਟੁੱਟਿਆ ਜਕੜ ਸਮੇਂ ਦੀ ਜ਼ੰਜੀਰ ਦਾ, 'ਜੀਵਨ' ਉਚਾਰਿਆ।
ਗੁਰੂ ਪ੍ਰਤਾਪ ...........................................।

## ਸਤਿਗੁਰੂ ਜਗਜੀਤ ਸਿੰਘ ਜੀ ਦਾ ਗੁਰਗੱਦੀ ਤੇ ਬੈਠਣਾ

### ਕੋਰੜਾ

ਵਡ ਪ੍ਰਤਾਪੀ ਦਾ ਵਿਛੋੜਾ ਪੈ ਗਿਆ, ਰਾਜਯੋਗ ਗੱਦੀ ਜਗਜੀਤ ਬਹਿ ਗਿਆ।
ਸਿੱਖੀ ਗੁਰੂ ਰਾਮ ਸਿੰਘ ਦੀ ਸੰਭਾਰੀ ਏ, ਝੁਕੀ ਆਣ ਸਾਰੀ ਸੰਗਤ ਅਗਾਰੀ ਏ।

ਕੋਮਲ ਜਿਹੀ ਕਾਇਆ ਕੰਚਨ ਸਮਾਨ ਆ, ਰਿਦੇ ਪ੍ਰਕਾਸ਼ ਆਤਮ ਗਿਆਨ ਆ।
ਛਾਂਠਵਾਂ ਸਰੀਰ ਮੂਰਤੀ ਪਿਆਰੀ ਏ, ਝੁਕੀ ....................................।

ਰੋਮ ਰੋਮ ਸਹਿਜ ਸੁਖ ਦੀ ਨਿਸ਼ਾਨੀ ਆ, ਰਸ ਭਰੀ ਰਸਨਾ ਰਸੀਲੀ ਬਾਣੀ ਆ।
ਹਰ ਗੱਲ ਮਿੱਠੀ ਮਨਮੋਹਨ ਹਾਰੀ ਏ, ਝੁਕੀ ....................................।

ਮੱਥੇ ਚਮਕਾਰੇ ਰਹਿਮ ਰੱਬੀ ਨੂਰ ਆ, ਨਾਮ ਨਸ਼ਿਆਇਆ ਨੇਤਰੀਂ ਸਰੂਰ ਆ।
ਝਲਕ ਪਲਕ ਰਹਿਮਤ ਨਿਆਰੀ ਏ, ਝੁਕੀ ....................................।

ਸਰਬ ਕਲਾ ਹੋ ਬੈਠਾ ਸਮਰਥ ਆ, ਰਿੱਧਾਂ ਸਿੱਧਾਂ ਦੋਵੇਂ ਸੱਜੇ ਖੱਬੇ ਹੱਥ ਆ।
ਚਰਨਾਂ ਦੀ ਦਾਸੀ ਲੱਛਮੀ ਨਿਹਾਰੀ ਏ, ਝੁਕੀ ....................................।

ਮੂਰਤੀ ਪਿਆਰੀ, ਵੀਰਤਾ ਦੀ ਹੱਦ ਆ, ਕਾਮ ਕਰੋਧ ਲੋਭ ਮੋਹ ਕੀਤੇ ਰੱਦ ਆ।
ਅਬਚਲ ਨੀਵ ਨਿੱਗਰ ਉਸਾਰੀ ਏ, ਝੁਕੀ ....................................।

ਭੈਣੀ ਸਾਹਿਬ ਆਵੇ ਸੰਗਤ ਅਪਾਰ ਆ, ਬ੍ਰਿਹੋਂ ਦੇ ਕੁਠੇ ਕਰਦੇ ਦੀਦਾਰ ਆ।
ਕੱਟੀ ਜਾਵੇ ਰੋਗ ਸੋਗ ਦੀ ਬੀਮਾਰੀ ਏ, ਝੁਕੀ ....................................।

ਤਖਤਾਂ ਦਾ ਮਾਲਕ ਤਖਤ ਬਹਿ ਗਿਆ, ਨਾਮ ਦਾ ਖਜ਼ਾਨਾ ਵਰਤੌਣ ਡਹਿ ਗਿਆ।
ਦਾਤਾਂ ਆਣ ਮੰਗੀਆਂ ਦੇਵੇ ਭੰਡਾਰੀ ਏ, ਝੁਕੀ ....................................।

ਦੀਨ ਦੁਨੀਆਂ ਦੇ ਜੀਵਨ ਦਾ ਬੰਨ੍ਹ ਆ, ਧੰਨ ਗੁਰੂ ਜਗਜੀਤ ਸਿੰਘ ਧੰਨ ਆ।
ਤੇਰੇ ਚਰਨਾਂ ਤੋਂ ਜਾਈਏ ਬਲਿਹਾਰੀ ਏ, ਝੁਕੀ ....................................।

## ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਫੁੱਲ ਨੀਲੋਂ ਵਿੱਚ ਪ੍ਰਵਾਹੁਣੇ

### ਕਾਫ਼ੀ

ਜੋਤ ਉਹਾ ਹੈ ਜੁਗਤ ਸਾਈ, ਸੈ ਕਾਇਆ ਨੂੰ ਪਲਟਾ ਕੇ ਤੇ।
ਗੁਰਗੱਦੀ ਗੁਰੂ ਜਗਜੀਤ ਸਿੰਘ, ਹੋ ਬੈਠਾ ਰੂਪ ਵਟਾ ਕੇ ਤੇ।
ਪ੍ਰਤਾਪ ਦੇ ਪਏ ਵਿਛੋੜੇ ਦਾ, ਜੋ ਲਾਂਬੂ ਜੀਅ ਜਲਉਂਦਾ ਸੀ।
ਦੇ ਦਰਸ਼ਨ ਗੁਰੂ ਜਗਜੀਤ ਸਿੰਘ, ਮੇਹਰਾਂ ਦਾ ਮੀਂਹ ਵਰਸਾਉਂਦਾ ਸੀ।

ਮਮਤਾ ਦੀ ਮਾਰੀ ਸੰਗਤ ਜੋ, ਚੱਲ ਭੈਣੀ ਸਾਹਿਬ ਆਉਂਦੀ ਏ।
ਕਰ ਦਰਸ਼ਨ ਮੋਹਣੀ ਮੂਰਤ ਦਾ, ਸੁੱਖ ਸ਼ਾਂਤੀ ਧੀਰਜ ਪਾਉਂਦੀ ਏ।
ਪਹਿਲਾ ਦਿਨ ਦੂਜਾ ਬੀਤ ਗਿਆ, ਤੀਜੇ ਦਾ ਅੰਮ੍ਰਿਤ ਵੇਲਾ ਏ।
ਉੱਠ ਸੰਗਤਾਂ ਨੇ ਇਸ਼ਨਾਨ ਕੀਆ, ਮਨ ਗੁਰ ਚਰਨਾਂ ਸੇ ਮੇਲਾ ਏ।

ਮਨ ਆਸਾ ਪੂਰਨ ਕਰਦੀ ਜੋ, ਆਸਾ ਦੀ ਵਾਰ ਲਗਾਈ ਏ।
ਗੁਰਗੱਦੀ ਤੇ ਜਗਜੀਤ ਗੁਰੂ, ਹੈ ਬੈਠਾ ਰੂਪ ਵਟਾਈ ਏ।
ਫਿਰ ਚੱੜੇ ਦਿਵਸ ਅਰਦਾਸ ਹੋਈ, ਆ ਝੁਕਦੀ ਕੁਲ ਲੁਕਾਈ ਏ।
ਸਤਿਗੁਰ ਦੇ ਸਿਵੇ ਦੀ ਸੰਗਤਾਂ ਨੇ, ਸਭ ਅਸਥੀ ਰਾਖ ਉਠਾਈ ਏ।

ਜਿਵੇਂ ਹੁਕਮ ਗੁਰੂ ਮਹਾਰਾਜ ਦਾ ਸੀ, ਸਭ ਸੰਗਤਾਂ ਸੀਸ ਝੁਕਾ ਦਿੱਤੇ।
ਰੋਪੜ ਵਾਲੀ ਨਹਿਰ ਕਿਨਾਰੇ, ਅਸਥੀ ਫੁੱਲ ਪਰਵਾਹ ਦਿੱਤੇ।
ਇਹ ਪਾਣੀ ਪਾਵਨ ਸਤਿਲੁਜ ਦਾ, ਜੋ ਦਸਵੇਂ ਗੁਰ ਅਪਣਾਇਆ ਸੀ।
ਇਸ ਪਾਣੀ ਦਾ ਕਰ ਸਿੰਘਾ ਨੂੰ, ਉਸ ਅੰਮ੍ਰਿਤ ਜਾਮ ਪਿਆਇਆ ਸੀ

ਇਸ ਪਾਣੀ ਦੇ ਨਾਲ ਸਤਿਗੁਰ ਨੇ, ਸਿੱਖੀ ਦੀ ਸਾਂਝ ਰਲਾਈ ਸੀ।
ਇਸ ਪਾਣੀ ਵਿੱਚੋ ਗਿੱਦੜਾਂ ਨੇ ਸ਼ੇਰਾਂ ਦੀ ਪਦਵੀ ਪਾਈ ਸੀ।
ਉਹ ਪ੍ਰੀਤ ਪੁਰਾਣੀ ਪਾਲਣ ਲਈ, ਫਿਰ ਹੋ ਪਰਤਾਪੀ ਆਇਆ ਏ।
ਇਸ ਨਹਿਰ ਕਿਨਾਰੇ ਬਚਪਨ ਦਾ, ਜਿਸ ਸੋਹਣਾ ਸਮਾਂ ਬਿਤਾਇਆ ਏ।

ਰਲ ਕੇ ਨਾਲ ਬਾਲ ਸਖਾਈਆਂ ਦੇ, ਇਸ ਦੇ ਵਿੱਚ ਤਾਰੀਆਂ ਲਾਉਂਦੇ ਰਹੇ।
ਲਾ ਸ਼ਰਤਾਂ ਪਾਰ ਉਰਾਰ ਦੀਆਂ, ਵਿੱਚ ਨੱਚਦੇ ਕੁੱਦਦੇ ਨ੍ਹਾਉਂਦੇ ਰਹੇ।
ਏਸੇ ਹੀ ਨਹਿਰ ਕਿਨਾਰੇ ਤੇ, ਇੱਕ ਡੇਰਾ ਸੁੰਦਰ ਬਣਾਇਆ ਸੀ।
ਗੁਰਬਾਣੀ ਗਾਇਨ ਸਿਮਰਨ ਦਾ, ਏਥੇ ਪ੍ਰਵਾਹ ਚਲਾਇਆ ਸੀ।

ਇਸ ਦੇ ਨਾਲ ਸਾਂਝ ਸੀ ਅਜਲਾਂ ਦੀ, ਏਹ ਸੋਮਾ ਇਸਦੇ ਪਿਆਰਾਂ ਦਾ।
ਇਸ ਦੇ ਪ੍ਰਵਾਹ ਵਿੱਚ ਮਿਲ ਜਾਣਾ, ਸੀ ਅੰਤ ਇਹਦੇ ਇਕਰਾਰਾਂ ਦਾ।
ਇਹ ਮੋਦੀ ਨਾਮ ਖਜ਼ਾਨੇ ਦਾ, ਕਈਆਂ ਦੇ ਭਰ ਭੰਡਾਰ ਗਿਆ।
ਕਈਆਂ ਦਾ 'ਜੀਵਨ' ਬਦਲ ਗਿਆ, ਕਈਆਂ ਦੇ ਬੇੜੇ ਤਾਰ ਗਿਆ।

## ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸੋਭਾ

ਦੋਤਾਰਾ

ਸੁਖ ਸਾਗਰ ਦੁੱਖ ਹਰਤਾ, ਜੀਵਨ ਕੌਰ ਦੀ ਅੱਖ ਦਾ ਤਾਰਾ।
ਕਾਵਾਂ ਤੋਂ ਹੰਸ ਕਰੇ, ਉਸਦੇ ਦਰਸ਼ਨ ਦਾ ਚਮਕਾਰਾ ।
ਆਧ ਬਿਆਧ ਉਪਾਦ ਹਰੇ, ਤੀਨੇ ਤਾਪ ਦੀ ਕਰਦਾ ਕਾਰੀ ।
ਸਤਿਗੁਰ ਪ੍ਰਤਾਪ ਹਰੀ, ਪੂਰਨ ਪੁਰਖ ਸੀ ਪਰਉਪਕਾਰੀ।

ਜਿਸਨੇ ਅਵਤਾਰ ਸਮੇਂ, ਦੁਖੜੇ ਸਭ ਸੰਗਤਾਂ ਦੇ ਹਰਤੇ ।
ਜੂਹ ਭੈਣੀ ਸਾਹਿਬ ਵਿੱਚੋਂ, ਪਹਿਰੇ ਦੂਰ ਮਲੇਛੀ ਕਰਤੇ ।
ਬੰਧਨ ਕਾਟਨ ਹਾਰ ਪ੍ਰਭੂ, ਸਭੇ ਕੂਕ ਉਠੇ ਨਾਮਧਾਰੀ ।
ਸਤਿਗੁਰ ਪ੍ਰਤਾਪ ......................................।

ਕਲੂ ਕਾਲ ਦੇ ਸੰਕਟ ਚੋਂ, ਜਿਸ ਨੇ ਕੂਕਾ ਪੰਥ ਬਚਾਇਆ ।
ਕਰ ਦੌਰੇ ਦੁਨੀਆਂ ਦੇ, ਸੀ ਸਤਨਾਮ ਦਾ ਚੱਕਰ ਫਿਰਾਇਆ ।
ਇਓਂ ਗੋਰੇ ਜ਼ਾਲਮ ਦੀ, ਕੀਤੀ ਦੂਰ ਗੁਲਾਮੀ ਸਾਰੀ ।
ਸਤਿਗੁਰ ਪ੍ਰਤਾਪ ......................................।

ਪਾਵਨ ਗੁਰਬਾਣੀ ਦੇ, ਲੱਖਾਂ ਪਾਠ ਅਖੰਡ ਕਰਾਏ ।
ਠੱਗ ਚੋਰ ਯਾਰ ਪਾਪੀ, ਦੇ ਗੁਰਮੰਤਰ ਸੰਤ ਬਣਾਏ ।
ਕੱਢ ਜੂਨ ਚੁਰਾਸੀ ਚੋਂ, ਕੀਤੇ ਦੇਵ ਰੂਪ ਨਰ ਨਾਰੀ ।
ਸਤਿਗੁਰ ਪ੍ਰਤਾਪ ......................................।

ਜਿਸ ਦੇ ਮਨ ਮੰਦਰ ਮੇਂ, ਹੈਸੀ ਬ੍ਰਹਮ ਗਿਆਨ ਉਜਾਰਾ ।
ਸੁਖ ਪਿਆਰ ਅਮਨ ਸ਼ਾਂਤੀ, ਜਿਸਦੀ ਰਸਨਾ ਦਾ ਸੀ ਨਾਅਰਾ ।
ਕਾਨਫਰੰਸਾਂ ਅਮਨ ਸੰਮੇਲਨ, ਭੈਣੀ ਸਾਹਿਬ ਕਰੇ ਕਈ ਵਾਰੀ ।
ਸਤਿਗੁਰ ਪ੍ਰਤਾਪ ......................................।

ਵੱਡੇ ਹੈਂਕੜਬਾਜ਼ਾਂ ਦੀ, ਜਿਸ ਪਰਵਾਹ ਕਦੇ ਨਾ ਕੀਤੀ ।
ਦੇਵੇ ਮਾਣ ਨਿਮਾਣੇ ਨੂੰ, ਜਿਸਦੀ ਆਦਿ ਕਾਲ ਤੋਂ ਰੀਤੀ ।
ਤਜਕੇ ਦੁਰਯੋਧਨ ਨੂੰ, ਬਿਰਧ ਦੇ ਪਹੁੰਚੇ ਕ੍ਰਿਸ਼ਨ ਮੁਰਾਰੀ ।
ਸਤਿਗੁਰ ਪ੍ਰਤਾਪ ......................................।

ਨਾਭੇ ਦਾ ਰਾਜਾ ਸੀ ਖਾਲੀ ਚੱਲਿਆ ਅਫਲ ਜਹਾਨੋਂ ।
ਪੁੱਤਰ ਦੀ ਦਾਤ ਦਿੱਤੀ, ਉਸ ਨੂੰ ਕਰਕੇ ਬਚਨ ਜ਼ੁਬਾਨੋਂ ।
ਇਹ ਹਾਮੀ ਭਰਦੀ ਹੈ, ਵੱਸਦੀ ਬੀੜ ਨਾਭੇ ਦੀ ਸਾਰੀ ।
ਸਤਿਗੁਰ ਪ੍ਰਤਾਪ ......................................।

ਸਰਸੇ ਦੀ ਧਰਤੀ ਸੀ, ਬੰਜਰ ਪਾਣੀ ਫਸਲੋਂ ਖਾਲੀ ।
ਚਰਨਾਂ ਦੀ ਛੋਹ ਦੇ ਕੇ, ਉਸਦੀ ਕਰਤੀ ਦੂਰ ਕੰਗਾਲੀ ।
ਜਿਸ ਦਿਨ ਤੋਂ ਜਾ ਕੀਤੀ, ਜੀਵਨ ਨਗਰ ਦੀ ਆਪ ਉਸਾਰੀ ।
ਸਤਿਗੁਰ ਪ੍ਰਤਾਪ ......................................।

ਮਿਰਗ ਤ੍ਰਿਸ਼ਨਾ ਮਰਦੇ ਸੀ, ਮਾਰੂਥਲ ਦੀਆਂ ਤੱਕ ਤੱਕ ਲਹਿਰਾਂ ।
ਕੱਢ ਸੋਮੇ ਬੋਰ ਕਰੇ, ਖੇਤੀ ਫਸਲਾਂ ਚਲਦੀਆਂ ਨਹਿਰਾਂ ।
ਜਿਓਂ ਰਿਖੀ ਭਗੀਰਥ ਨੇ, ਗੰਗਾ ਪਰਬਤ ਵਿੱਚੋਂ ਨਿਕਾਰੀ ।
ਸਤਿਗੁਰ ਪ੍ਰਤਾਪ ......................................।

ਇਸੇ ਹੀ ਧਰਤੀ ਤੇ, ਕੰਗਲੇ ਕਈ ਸੁਦਾਮੇ ਤਾਰੇ ।
ਨਿਰਧਨ ਧਨਵਾਨ ਕਰੇ, ਕੁਲੀਆਂ ਵਾਲੇ ਮਹਿਲ ਉਸਾਰੇ ।
ਨੰਗੇ ਪੈਰੀਂ ਫਿਰਨ ਵਾਲੇ, ਕਰਦੇ ਕਾਰਾਂ ਦੀ ਅਸਵਾਰੀ ।
ਸਤਿਗੁਰ ਪ੍ਰਤਾਪ ......................................।

ਇਹ ਜੀਵਨ ਸਾਗਰ ਚੋਂ, ਪਾਣੀ ਬੂੰਦ ਜਿਵੇਂ ਦਰਸਾਇਆ ।
ਚੰਨ ਸੂਰਜ ਕਿਰਨਾਂ ਜਿਉਂ, ਕੁਸਮ ਬਸੰਤ ਨਾ ਜਾਏ ਗਿਣਾਇਆ ।
ਮਹਿਮਾਂ ਹੈ ਸਤਿਗੁਰ ਦੀ, ਇਸ ਤੋਂ ਵਧ ਕੇ ਅਪਰ ਅਪਾਰੀ।
ਸਤਿਗੁਰ ਪ੍ਰਤਾਪ ......................................।

## ਭੈਣੀ ਸਹਿਬ ਮੇਲੇ ਦੀ ਤਿਆਰੀ ਦਾ ਦ੍ਰਿਸ਼

### ਪਉੜੀ

ਫੁੱਲ ਪਰਵਾਹ ਕੇ ਸੰਗਤਾਂ ਕੀਤੇ ਇਸ਼ਨਾਨੇ।
ਬਿਰਹੋਂ ਕੁੱਠੇ ਬਾਵਰੇ ਪਰਤੇ ਦੀਵਾਨੇ।
ਨੈਣਾਂ ਵਿੱਚੋਂ ਪਿਆਰ ਦੀ ਚੱਲ ਪਈ ਫੁਹਾਰੀ।
ਭੈਣੀ ਸਾਹਿਬ ਹੋ ਰਹੀ ਮੇਲੇ ਦੀ ਤਿਆਰੀ।

ਆਪ ਗੁਰੂ ਜਗਜੀਤ ਸਿੰਘ ਦੇਵਣ ਧਰਵਾਸੇ।
ਵਰਤਾਇਆ ਪ੍ਰਸਾਦ ਨੇ ਕਰਕੇ ਅਰਦਾਸੇ।
ਫਿਰ ਪਾਠ ਸਧਾਰਨ ਲੜੀਵਾਰ ਕਰਵਾਏ ਜਾਰੀ।
ਭੈਣੀ ਸਾਹਿਬ ਹੋ ਰਹੀ ....................।

ਮੁਖੀ ਸਿੰਘਾਂ ਤੇ ਸਤਿਗੁਰਾਂ ਰਲ ਮਤੇ ਪਕਾਏ।
ਦੂਰ ਦੁਰੇਡੇ ਚਿੱਠੀਆਂ ਪੱਤਰ ਭਿਜਵਾਏ।
24-25 ਸੀ ਭਾਦਰੋਂ ਦਿਨ ਵਾਰ ਉਚਾਰੀ।
ਭੈਣੀ ਸਾਹਿਬ ਹੋ ਰਹੀ ....................।

ਥਾਉਂ ਥਾਈਂ ਸੇਵਕਾਂ ਕੰਮਕਾਜ ਸੰਭਾਰੇ।
ਨਵੇਂ ਸਿਰੇ ਫਿਰ ਦਿਲਾਂ ਦੇ ਉਤਸ਼ਾਹ ਸੰਵਾਰੇ।
ਪਤਝੜ ਮਗਰੋਂ ਆਂਵਦੀ ਫਿਰ ਨਵੀਂ ਬਹਾਰੀ।
ਭੈਣੀ ਸਾਹਿਬ ਹੋ ਰਹੀ ....................।

ਲੈ ਲੈ ਰਸਦਾਂ ਭੇਜੀਆਂ ਬਹੁ ਸ਼ਰਧਾਵਾਨਾਂ।
ਸੀਧਾ ਘਿਰਤ ਸਮੱਗਰੀ ਮਿਸ਼ਟਾਨ ਮਹਾਨਾਂ।
ਗਿਰੀ ਬਦਾਮਾਂ ਮਿਸਰੀਆਂ ਸੌਂਗੀ ਮੇਵਾਰੀ।
ਭੈਣੀ ਸਾਹਿਬ ਹੋ ਰਹੀ ....................।

ਨਿਤ ਦਿਹਾੜੇ ਸੰਗਤਾਂ ਚਲ ਨਵੀਆਂ ਆਈਆਂ।
ਗੁਰੂ ਘਰ ਦੇ ਵਿੱਚ ਰੌਣਕਾਂ ਨੇ ਦੂਣ ਸਵਾਈਆਂ।
ਤੰਬੂ ਕਨਾਤਾਂ ਲਾ ਲਏ ਬੇਗਿਣਤ ਅਪਾਰੀ।
ਭੈਣੀ ਸਾਹਿਬ ਹੋ ਰਹੀ ....................।

ਨੀਯਤ ਦਿਨ ਸੀ ਆ ਰਿਹਾ ਜਿਉਂ ਨੇੜੇ ਨੇੜੇ।
ਸਾਜ ਵਜਾਉਂਦੇ ਆਂਵਦੇ ਚਲ ਜਥੇ ਘਨੇਰੇ।
ਸਾਵਣ ਭਾਦੋਂ ਘਟਾਂ ਦੀ ਘਨਘੋਰ ਗੁੰਜਾਰੀ।
ਭੈਣੀ ਸਾਹਿਬ ਹੋ ਰਹੀ ....................।

ਪ੍ਰਤਾਪ ਸਿੰਘ ਸਤਿਗੁਰੂ ਦੇ ਗੁਣ ਗਾਉਂਦੇ ਆਉਂਦੇ।
ਧੂੜ ਅੰਗੀਠੇ ਉਸ ਦੀ ਚੁੱਕ ਮਸਤਕ ਲਾਉਂਦੇ।
ਧੰਨ ਧੰਨ ਸੱਚਾ ਪਾਤਸ਼ਾਹ ਝੁਕਦੇ ਨਰ ਨਾਰੀ।
ਭੈਣੀ ਸਾਹਿਬ ਹੋ ਰਹੀ ....................।

ਭੈਣੀ ਸਾਹਿਬ ਦਾ ਉਮੜਿਆ ਆ ਚਾਰ ਚੌਫੇਰਾ।
ਵਿਛੜਿਆਂ ਨੂੰ ਮੇਲ ਦਾ, ਵਾਹ ਸਤਿਗੁਰ ਮੇਰਾ।
ਆਪ ਤਰੇ ਜਗ ਤਾਰਦਾ ਸਾਗਰ ਸੰਸਾਰੀ।
ਭੈਣੀ ਸਾਹਿਬ ਹੋ ਰਹੀ ....................।

## ਭੋਗ ਮੇਲੇ ਦੀ ਸੋਭਾ

ਬੈਂਤ

ਸੱਚੇ ਪਾਤਸ਼ਾਹ ਸਤਿਗੁਰੂ ਪ੍ਰਤਾਪ ਸਿੰਘ ਦਾ,ਚੜ੍ਹਿਆ ਪ੍ਰੇਮ ਸਾਗਰ ਠਾਠਾਂ ਮਾਰਦਾ ਏ।
ਕੀਰਤਨ ਕਥਾ ਤੇ ਪਾਠ ਸਤਸੰਗ ਅੰਦਰ, ਜ਼ਿਕਰ ਹੋ ਰਿਹਾ ਸੱਚੀ ਸਰਕਾਰ ਦਾ ਏ।
ਚਾਰੇ ਵਰਨ ਆਸ਼ਰਮ ਤੇ ਭੇਖ ਸਾਰੇ, ਚਾਰੇ ਕੁੰਟ ਖਿੱਚੇ ਚਲੇ ਆਂਵਦੇ ਨੇ।
ਭੈਣੀ ਸਾਹਿਬ ਭਾਗਾਂ ਭਰੀ ਪੁਰੀ ਅੰਦਰ, ਫੁੱਲ ਰੰਗ ਬਰੰਗੇ ਸੁਹਾਂਵਦੇ ਨੇ।

ਇਹ ਉਹ ਜਗਾ ਹੈ ਜਿਥੇ ਸਤਿਗੁਰੂ ਰਾਮ ਸਿੰਘ ਨੇ, ਮਾਨੁਖ ਰੂਪ ਅਵਤਾਰ ਆ ਧਾਰਿਆ ਸੀ।
ਝੰਡਾ ਅਮਨ ਆਜ਼ਾਦੀ ਦਾ ਕਰ ਉੱਚਾ, ਵਿਗੜੀ ਸਿੱਖੀ ਨੂੰ ਫੇਰ ਸਵਾਰਿਆ ਸੀ।
ਹਰੀ ਸਿੰਘ ਸਤਿਗੁਰੂ ਪ੍ਰਤਾਪ ਸਿੰਘ ਜੀ, ਨਾਮ ਬਾਣੀ ਪ੍ਰਵਾਹ ਚਲਾਵਦੇ ਰਹੇ।
ਵੱਡੇ ਪਾਂਬਰਾਂ, ਪਾਪੀਆਂ, ਰਾਕਸ਼ਾਂ ਨੂੰ, ਸ਼ੁੱਧ ਦੇਵਤਾ ਰੂਪ ਬਣਾਂਵਦੇ ਰਹੇ।

ਇਹ ਧਰਤ ਰਾਖੀ ਅਮਨ ਏਕਤਾ ਦੀ, ਇਹਦੇ ਕਣਾਂ ਵਿੱਚ ਕੂਕ ਮਿਲਾਪ ਦੀ ਏ।
ਸਬਕ ਸਾਂਝਾ ਦਾ ਦੇਂਵਦੀ ਦਿਨੇ ਰਾਤੀ, ਸਦਾ ਰਾਗ ਪਿਆਰ ਅਲਾਪਦੀ ਏ।
ਸਦਾ-ਵਰਤ ਵਰਤੇ ਲੰਗਰ ਸਤਿਗੁਰ ਦਾ, ਇੱਕ ਵਾਰ ਜਿਸਨੇ ਮੁੱਖ ਪਾਇਆ ਏ।
ਸ਼ੁੱਧ ਚਿੱਤ ਹੋਇਆ ਵੈਰੀ ਮਿਤ ਹੋਇਆ, ਦਿਲੋਂ ਵੈਰ ਵਿਰੋਧ ਗਵਾਇਆ ਏ।

ਰਾਮਸਰ ਸਰੋਵਰ ਦੇ ਵਿੱਚ ਸੋਮੇ, ਆ ਕੇ ਜਿਨ੍ਹੇ ਵੀ ਤਾਰੀਆਂ ਲਾਈਆਂ ਨੇ।
ਓਹਦੇ ਪਾਪ ਸੰਤਾਪ ਤ੍ਰੈ ਤਾਪ ਨੱਸੇ, ਤਨੋਂ ਮਨੋਂ ਅਰੋਗਤਾ ਪਾਈਆਂ ਨੇ।
ਅੱਜ ਫੇਰ ਏਥੇ ਗਹਿਮਾਂ ਗਹਿਮ ਦਿਸੇ, ਜੁੜੇ ਝੁੰਡਾਂ ਦੇ ਝੁੰਡ ਸੁਹਾ ਰਹੇ ਨੇ।
ਪਰਮ ਪੂਜ ਸਤਿਗੁਰੂ ਪ੍ਰਤਾਪ ਸਿੰਘ ਦੇ, ਗੀਤ ਗਾਏ ਉਪਕਾਰਾਂ ਦੇ ਜਾ ਰਹੇ ਨੇ।

## ਸਤਿਗੁਰੂ ਜਗਜੀਤ ਸਿੰਘ ਜੀ ਦੀ ਦਸਤਾਰਬੰਦੀ ਦੀ ਤਿਆਰੀ

### ਕੋਰੜਾ

ਪੱਚੀ ਭਾਦਰੋਂ ਦਾ ਚੜ੍ਹਿਆ ਜਾ ਭਾਨ ਆ। ਭਰਿਆ ਪੰਡਾਲ ਸੰਗਤਾਂ ਨੇ ਆਣ ਆ।
ਰੰਗਾਂ ਰੰਗ ਦੀ ਸੀ ਬੈਠਕ ਨਿਆਰੀ ਏ। ਹੋਈ ਦਸਤਾਰਬੰਦੀ ਦੀ ਤਿਆਰੀ ਏ।

ਸੋਭਿਆ ਸਿੰਘਾਸਣ ਤੇ ਸਿਰਮੌਰ ਆ। ਸੀਸ ਉੱਤੇ ਝੁਲਿਆ ਛੱਤਰ ਚੌਰ ਆ।
ਸੰਗਤਾਂ ਦੇ ਸੀਸ ਝੁਕ ਗਏ ਅਗਾਰੀ ਏ। ਹੋਈ ਦਸਤਾਰਬੰਦੀ ਦੀ ................।

ਵਿਛੜੇ ਦਾ ਦਿਲੋਂ ਦਰਦ ਘਟਾਣ ਆ। ਨਵੇਂ ਦਾ ਕਰਨ ਆਏ ਸਨਮਾਨ ਆ।
ਨਵੇਂ ਨਾਲ ਜੋੜਣ ਨਵੀਨ ਯਾਰੀ ਏ। ਹੋਈ ਦਸਤਾਰਬੰਦੀ ਦੀ ................।

ਏਸ ਸਤਿਗੁਰੂ ਦਾ ਅਜੀਬ ਖੇਲ ਆ। ਅਗਨੀ ਤੇ ਪਾਣੀ ਦਾ ਕਰਾਇਆ ਮੇਲ ਆ।
ਹੋਇਆ ਸਾਰੀ ਦੁਨੀਆਂ ਦਾ ਹਿਤਕਾਰੀ ਏ। ਹੋਈ ਦਸਤਾਰਬੰਦੀ ਦੀ ................।

ਸਾਰਿਆਂ ਹੀ ਭੇਖਾਂ ਧਰਮਾਂ ਦੇ ਸਾਧ ਆ। ਆਏ ਤਜ ਦੂਈ ਈਰਖਾ ਉਪਾਧ ਆ।
ਬੈਠੇ ਸਭੇ ਏਕਤਾ ਦਾ ਰੂਪ ਧਾਰੀ ਏ। ਹੋਈ ਦਸਤਾਰਬੰਦੀ ਦੀ ................।

ਲੀਡਰ ਸਿਆਸੀ ਆਗੂ ਜੋ ਸਮਾਜ ਦੇ। ਕਰਨ ਵਾਲੇ ਆਏ ਪ੍ਰਬੰਧ ਰਾਜ ਦੇ।
ਸਭੇ ਬਣੇ ਆਣ ਪ੍ਰੇਮ ਦੇ ਪੁਜਾਰੀ ਏ। ਹੋਈ ਦਸਤਾਰਬੰਦੀ ਦੀ ................।

ਪਾਠੀਆਂ ਗੋਬਿੰਦ ਗੁਣਾਂ ਨੂੰ ਵਿਚਾਰਿਆ। ਭੋਗ ਪਾਠਾਂ ਦੇ ਸਲੋਕਾਂ ਨੂੰ ਉਚਾਰਿਆ।
ਸਦ ਸੁੰਦਰ ਦਾ ਪੜ੍ਹਿਆ ਸੁਧਾਰੀ ਏ। ਹੋਈ ਦਸਤਾਰਬੰਦੀ ਦੀ ................।

ਹੱਥ ਜੋੜ ਖੜ੍ਹੀ ਸੰਗਤ ਸਬਾਈ ਏ। ਕਰ ਅਰਦਾਸ ਝੁਕੇ ਮਾਈ ਭਾਈ ਏ।
ਬੋਲੇ ਸੋ ਨਿਹਾਲ ਹੋਈ ਜੈ ਜੈ ਕਾਰੀ ਏ। ਹੋਈ ਦਸਤਾਰਬੰਦੀ ਦੀ ................।

ਫੋਟੋਆਂ ਗਰਾਫਰਾਂ ਦੀ ਭਰਮਾਰ ਨੇ। ਤੱਤਛਿਨ ਲੀਤਾ ਵਕਤ ਸੰਭਾਰ ਨੇ।
ਕੈਮਰੇ ਤੇ ਰੀਲਾਂ ਸੀਨਰੀ ਉਤਾਰੀ ਏ। ਹੋਈ ਦਸਤਾਰਬੰਦੀ ਦੀ ................।

ਸਮੇਂ ਸਿਰ ਉਦਾਸੀਨਾਂ ਜਟਾਧਾਰੀਆਂ। ਮੂਹਰੇ ਨਰ ਸਿੰਘਿਆਂ 'ਚ ਫੂਕਾਂ ਮਾਰੀਆਂ।
ਗਰਜ ਗੂੰਜ ਦੇਵ ਲੋਕ ਮੇਂ ਪਧਾਰੀ ਏ। ਹੋਈ ਦਸਤਾਰਬੰਦੀ ਦੀ ................।

ਹੋਈ ਜਾਂ ਰਸਮ ਗੁਰੂ ਦਸਤਾਰ ਦੀ। ਪਹਿਲੀ ਭੇਟ ਨਾਮਧਾਰੀਆਂ ਦੇ ਪਿਆਰ ਦੀ।
ਸੀਸ ਤੇ ਉਠਾਈ ਸਭ ਜ਼ੁੰਮੇਵਾਰੀ ਏ। ਹੋਈ ਦਸਤਾਰਬੰਦੀ ਦੀ ................।

ਵਾਰੋ ਵਾਰ ਝੁਕੀ ਆ ਲੋਕਾਈ ਫੇਰ ਆ। ਲਾਏ ਦਸਤਾਰਾਂ ਦੇ ਬੇਅੰਤ ਢੇਰ ਆ।
ਜਿੱਤੇ ਜਗਜੀਤ ਤੇ ਲੋਕਾਈ ਹਾਰੀ ਏ। ਹੋਈ ਦਸਤਾਰਬੰਦੀ ਦੀ ................।

## ਸਤਿਗੁਰੂ ਜਗਜੀਤ ਸਿੰਘ ਜੀ ਦੀ ਦਸਤਾਰਬੰਦੀ

### ਬੈਂਤ

ਪੱਚੀ ਭਾਦਰੋਂ ਦੋ ਹਜਾਰ ਸੋਲਾਂ, ਸੰਮਤ ਬਿਕਰਮੀ ਆਖ ਸੁਣਾਇਆ ਏ ।
ਭੈਣੀ ਸਾਹਿਬ ਸਤਿਗੁਰੂ ਜਗਜੀਤ ਸਿੰਘ ਦੇ, ਛਤਰ ਚੋਰ ਸਿਰ ਗਿਆ ਝੁਲਾਇਆ ਏ ।
ਸਿਫਤ ਕਰਾਂ ਕੀ ਅਮਨ ਦੇ ਦੇਵਤੇ ਦੀ, ਪਿਤਾ ਪੁਰਖੀ ਸਭ ਭਾਰ ਉਠਾਇਆ ਏ ।
ਜਿਸ ਜਹਿਮਤੋਂ ਗੁਰੂ ਪ੍ਰਤਾਪ ਸਿੰਘ ਜੀ, ਤਨ ਤਿਆਗ ਪ੍ਰਲੋਕ ਸਿਦਾਇਆ ਏ ।
ਉਹ ਸੀ ਝਗੜੇ ਕਚਹਿਰੀ ਅਦਾਲਤਾਂ ਦੇ, ਪਹਿਲੇ ਉਨ੍ਹਾਂ ਨੂੰ ਤੁਰੰਤ ਮੁਕਾਇਆ ਏ ।
ਗਹਿਰਾ ਸਾਗਰੋਂ ਸੀਤਲ ਸੁਭਾਅ ਮਿੱਠਾ, ਅੰਮ੍ਰਿਤ ਰਸ ਬਾਣੀ ਬੋਲ ਗਾਇਆ ਏ ।
ਭਲੇ ਬੰਦਿਆਂ ਦਾ ਭਲਾ ਕਰੇ ਹਰ ਕੋਈ, ਭਲ ਬੁਰਿਆਂ ਦਾ ਇਸ ਤਕਾਇਆ ਏ ।
ਟੁਟੇ ਚਿਰਾਂ ਦੇ ਮੇਲ ਕੇ ਜੋੜ ਲੀਤੇ, ਐਸਾ ਅਮਨ ਦਾ ਚੱਕਰ ਚਲਾਇਆ ਏ ।
ਝੇੜਾ ਚਿਰਾਂ ਦਾ ਥੋੜਿਆਂ ਦਿਨਾਂ ਅੰਦਰ, ਸਾਰਾ ਹੋ ਗਿਆ ਸਫਾਇਆ ਏ ।
ਪਿਤਾ ਪੁਰਖੀ ਦੇ 'ਜੀਵਨ' ਦਾ ਰਾਹ ਅੱਗੇ, ਤੇਜ ਚਾਲ ਦੇ ਨਾਲ ਚਲਾਇਆ ਏ।

## ਸਤਿਗੁਰੂ ਜਗਜੀਤ ਸਿੰਘ ਜੀ ਵੱਲੋਂ ਅਖੰਡ ਪਾਠ ਤੇ ਵਰਨੀਆਂ ਦਾ ਪ੍ਰਵਾਹ

### ਕੋਰੜਾ

ਸਤਿਗੁਰੂ ਰਾਮ ਸਿੰਘ ਦੇ ਉਰਾਰ ਲਈ, ਚਲਦੀ ਸੀ ਲੜੀ ਪਾਠਾਂ ਦੀ ਦੀਦਾਰ ਲਈ
ਪਿਤਾ ਪ੍ਰਤਾਪੀ ਨਿਕਟ ਬੁਲਾਏ ਕੇ, ਕੀਤਾ ਜੋ ਹੁਕਮ ਚੌਂਕੀ ਤੇ ਬਿਠਾਇਕੇ

ਭਾਵੇਂ ਵਿਕ ਜਾਣ ਕੋਠਿਆਂ ਤੋਂ ਕੜੀਆਂ, ਪਾਠਾਂ ਦੀਆਂ ਚਾੜਿਆ ਜੇ ਤੋੜ ਲੜੀਆਂ
ਇਹੋ ਮੁੱਖਵਾਕ ਰੱਖਕੇ ਅਗਾਰ ਆ, ਪਾਠਾਂ ਦੀ ਕਰਾਈ ਤੇਜ ਰਫਤਾਰ ਆ
ਦੂਰ ਨੇੜੇ ਸ਼ਹਿਰਾਂ ਨਗਰਾਂ ਚ ਜਾਇਕੇ, ਭੈਣੀ ਸਾਹਿਬ ਸਾਰੀ ਸੰਗਤ ਲਿਆਇਕੇ
ਕਰ ਦਿਨ ਰਾਤ ਇਕ ਰਸ ਜੋੜ ਆ, ਸਵਾ ਲੱਖ ਪਾਠ ਚਾੜ੍ਹ ਦਿੱਤੇ ਤੋੜ ਆ

ਵਰਨੀਆਂ ਹਵਨ ਹੋਰ ਵੀ ਅਨੇਕ ਆ, ਤੋਰੇ ਥਾਉਂ ਥਾਈਂ ਇਹੋ ਰੱਖ ਟੇਕ ਆ
ਗੁਰੂ ਰਾਮ ਸਿੰਘ ਦੇਵੇ ਆ ਦਿਦਾਰ ਆ, ਸੁਖੀ ਵੱਸੇ ਦੇਸ਼ ਸਾਰਾ ਸੰਸਾਰ ਆ

ਚੱਲੇ ਲੜੀ ਸਤਜੁਗ ਦੇ ਪਿਆਰ ਦੀ, ਈਰਖਾ ਦੇ ਭਾਂਬੜਾ ਨੂੰ ਜਾਵੇ ਠਾਰਦੀ
ਬਾਬੇ ਕੇ ਬਕਾਲੇ ਵਾਂਗ ਕੂੜ ਉਡ ਜੇ, ਸਾਰਿਆਂ ਪਾਖੰਡੀਆਂ ਦੀ ਧੂੜ ਉਡ ਜੇ

ਧਰਮ ਦੇ ਨਾਂ ਤੇ ਜੋ ਮਚਾਉਂਦੇ ਲੁੱਟ ਆ, ਇਨ੍ਹਾਂ ਦੀਆਂ ਗੁਰੂ ਦੇਵੇ ਜੜ੍ਹਾਂ ਪੁੱਟ ਆ
ਸ਼ਕਲੋਂ ਨੇ ਮੋਮਨ ਤੇ ਊਤ ਅੰਦਰੋਂ, ਬਾਹਰੋਂ ਦੇਵਤੇ ਤੇ ਨਿਰੇ ਭੂਤ ਅੰਦਰੋਂ

ਛੁਰੀਆਂ ਫਰੇਬੀ ਜੋ ਚਲਾਈ ਜਾਂਵਦੇ, ਲੁੱਟ ਪੁੱਟ ਜੰਨਤਾ ਨੂੰ ਖਾਈ ਜਾਂਵਦੇ
ਵੋਟਾਂ ਚ ਢਿੰਡੋਰਾ ਰਾਮ ਰਾਜ ਪਿਟਦੇ, ਗੱਦੀਆਂ ਤੇ ਬੈਠ ਰਾਵਨ ਜਿਉਂ ਫਿੱਟਦੇ

ਮੰਤਰੀ ਵਡੇਰੇ ਉਲਟੇ ਰਾਹ ਪੈ ਗਏ, ਚੰਦਰ ਸਵਾਮੀ ਚੰਦਰੇ ਹੋ ਬਹਿ ਗਏ
ਗੁਰੂ ਜਗਜੀਤ ਸਿੰਘ ਪ੍ਰਤੱਖ ਆ, ਨਾਮਧਾਰੀਆਂ ਤੇ ਰੱਖੀ ਆਉਂਦੇ ਹੱਥ ਆ

ਜਪਦੇ ਨੇ ਆਪ ਹੋਰਾਂ ਨੂੰ ਜਪਾਂਵਦੇ, ਹੋਰ ਜੋ ਮੁਹਾਣੇ ਸੱਭੇ ਰੁੜੀ ਜਾਂਵਦੇ
ਤੱਕੋ ਆ ਕੇ ਹਾਲ ਆਪਣੇ ਤਾਂ ਦੇਸ਼ ਦਾ ਕਿਵੇਂ ਬੀਤਦਾ ਏ 'ਜੀਵਨ' ਕਲੇਸ਼ ਦਾ

***************************

## ਦੋਹਾਵਲੀ ਸਤਿਗੁਰੂ ਜਗਜੀਤ ਸਿੰਘ ਜੀ

ਛਤਰ ਚਵਰ ਸਿਰ ਪਰ ਝੁੱਲੇ, ਲਛਮੀ ਚਰਣ ਨਿਵਾਸ ।
ਸ੍ਰੀ ਸਤਿਗੁਰੂ ਜਗਜੀਤ ਸਿੰਘ, ਵਿਸਰ ਨਾ ਸਾਸ ਗਿਰਾਸ।

ਕਾਮ ਕ੍ਰੋਧ ਅਰ ਲੋਭ ਮੋਹ, ਚਰਨ ਤਲੇ ਕਰ ਲੀਤ ।
ਦਇਆ ਧਰਮ ਸੰਤੋਖ ਉਰ, ਸਤਿਗੁਰ ਸਿੰਘ ਜਗਜੀਤ।

ਚਰਨ ਸਰਣ ਸੁਖ ਸਾਗਰੋ, ਪਾਰਸ ਛੋਹ ਪ੍ਰਤੀਤ ।
ਰੰਕੋ ਦੇਵੇ ਰਾਜ ਪਦ, ਸਤਿਗੁਰ ਸਿੰਘ ਜਗਜੀਤ।

ਬਾਵਨ ਚੰਦਨ ਚੰਦ ਤੋਂ, ਸੀਤਲ ਮਧਰੋਂ ਗੀਤ ।
ਸ਼ਾਂਤ ਸਰੂਪ ਅਨੰਦ ਚਿਤ, ਸਤਿਗੁਰ ਸਿੰਘ ਜਗਜੀਤ।

ਬਚਨ ਕਰਮ ਮਨ ਨਿਰਮਲੋ, ਨਿਰਮਲ ਗਿਰਦ ਨਿਵਾਸ ।
ਸ੍ਰੀ ਸਤਿਗੁਰ ਜਗਜੀਤ ਸਿੰਘ, ਤੀਨ ਲੋਕ ਪ੍ਰਕਾਸ।

ਸ਼ੋਭਾ ਤੇਰੀ ਸਾਦਗੀ, ਕਰਮਕਾਂਡ ਬਲਧਾਰ ।
ਜੇਤਾਂ ਤੇਰੀ ਨਿਮਰਤਾ, ਕੋਈ ਨਾ ਅੜੇ ਅਗਾਰ।

ਨਿਰਗੁਣ ਸਰਗੁਣ ਏਕ ਤੂੰ, ਤੇਰਾ ਰੂਪ ਅਪਾਰ ।
ਬਿਰਛ ਪੱਤਰ ਫ਼ਲ ਮਹਿਕ ਫੁੱਲ, ਤੇਰਾ ਸਭੀ ਆਕਾਰ।

ਜਿਸਨੂੰ ਪ੍ਰੇਮ ਪਿਆਲਿਓਂ, ਬੂੰਦ ਚਖਾਵੇਂ ਏਕ ।
ਉਹ ਦੁਨੀਆਂ ਦੀਨ ਵਸਾਰਕੇ, ਰਹੇ ਤੁਮਾਰੀ ਟੇਕ।

ਪਾਵਨ ਅਠਸਠ ਤੀਰਥੋਂ, ਇਹ ਤੇਰਾ ਦਰਬਾਰ ।
ਸੁਖ ਸਾਗਰ ਹੈ ਮਾਨਸਾਰ, ਅੰਮ੍ਰਿਤ ਇਸਦੀ ਧਾਰ।

ਜੋੜੀ ਵਾਜੇ ਦਿਲਰੁਬਾ, ਘਿਰੇ ਕਿਨਾਰੇ ਚਾਰ ।
ਸ਼ਬਦ ਸਲੋਕ ਤੇ ਪੌੜੀਆਂ, ਗਹਿਰੀ ਇਸਦੀ ਧਾਰ।

ਸਾਜੀ ਵਾਜੀ ਸੁਰ ਮਿਲਾ, ਰਲਮਿਲ ਬੋਲਣ ਬੋਲ ।
ਮੋਤੀ ਹੀਰੇ ਚਮਕਦੇ, ਡਲ੍ਹਕਣ ਲਾਲ ਅਮੋਲ।

ਕਰਦੇ ਕਰਮਾਂ ਵਾਲੜੇ, ਇਸ ਤੀਰਥ ਇਸ਼ਨਾਨ ।
ਧਰਮ ਅਰਥ ਅਰ ਕਾਮ ਮੋਖ, ਲੈਂਦੇ ਸ਼ਰਧਾਵਾਨ।

ਕਾਗੋਂ ਹੰਸ ਹੋ ਜਾਂਵਦੇ, ਇਸ ਵਿਚ ਚੁੱਭੀ ਮਾਰ ।
ਦੋਹੀਂ ਜਹਾਨੀਂ ਸੁੱਖ ਮਿਲੇ, ਸੋਭ ਕਰੇ ਸੰਸਾਰ।

ਬ੍ਰਾਰਜ ਕਰ ਤਲ ਦਾਹਿਨੇ, ਚਰਨ ਪਦਮ ਚਮਕਾਰ ।
ਸ੍ਰੀ ਸਤਿਗੁਰੂ ਜਗਜੀਤ ਸਿੰਘ, ਪੂਰਨ ਗੁਰ ਅਵਤਾਰ।

ਕਬਿੱਤ

ਗੁਰੂ ਜਗਜੀਤ ਸਿੰਘ ਪਾਲਦਾ ਪ੍ਰੀਤ ਰੀਤ, ।
ਜਿਸ ਦਾ ਹੋਏ ਮੀਤ ਜਾਵੇ ਉਹਦੇ ਉਤੋਂ ਵਾਰਿਆ।
ਹਿਰਦੇ ਲਿਹਾਜ਼ ਲਾਜ ਨੇਤਰੀ ਸਵਾਰੇ ਕਾਜ, ।
ਇਕ ਮੁਖਵਾਕ ਦੁਖ ਕੱਟਦਾ ਹਜਾਰ ਆ।
ਸਾਦਗੀ ਦਾ ਸੁਆਮੀ ਹਾਮੀ ਹਿਰਦੇ ਨਿਮਾਣਿਆਂ ਦਾ,।
ਖੁਸ਼ੀਆਂ ਤੇ ਖੇੜਿਆਂ ਦਾ ਭਰਿਆ ਭੰਡਾਰ ਆ।
ਸੂਖਮ ਆਕਾਰ ਚ ਭੰਡਾਰ ਰੱਬੀ ਰਹਿਮਤਾਂ ਦਾ, ।
ਐਸੇ ਮਹਾਰਾਜ ਨੂੰ ਮੇਰੀ ਨਮਸਕਾਰ ਆ।

## ਹਜ਼ੂਰੀ ਸੇਵਕ ਮਹਿੰਦਰ ਸਿੰਘ ਪੂਰਬਾ ‘ਤੇ ਬਖਸ਼ਿਸ਼

ਦਵੱਈਆ

ਮਹਿੰਦਰ ਸਿੰਘ ਪੂਰਬੇ ਦੀ ਇਕ, ਕਹਾਂ ਬਚਿਤਰ ਸਾਖੀ।
ਇਸ ਸਾਖੀ ਤੇ ਮਾਣ ਕਰਨਗੇ, ਗੁਰੂ ਘਰ ਦੇ ਅਭਲਾਖੀ।
ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ, ਜੀਵਨ ਨਗਰ ਪਧਾਰੇ।
ਦੱਖਣ ਹੈਦਰਾਬਾਦ ਦੇ ਦੌਰੇ, ਜਾਣ ਦੇ ਕਰੇ ਤਿਆਰੇ।

ਸਤਿਗੁਰ ਜੀ ਦੇ ਨਾਲ ਸੀ ਜਾਣੀ, ਸੇਵਕ ਮੰਡਲੀ ਸਾਰੀ।
ਪੂਰਬਾ ਨਾਲ ਬੁਖਾਰ ਪੈ ਗਿਆ, ਡਾਹਡੀ ਬਣੀ ਲਾਚਾਰੀ।
ਛੱਡ ਪੂਰਬੇ ਨੂੰ ਸਤਿਗੁਰ ਜੀ, ਦੱਖਣ ਦੇ ਰਾਹ ਪੈ ਗਏ।
ਸੇਵਾ ਨਾਲ ਖਿਆਲ ਦੇ ਕਰਨੀ, ਪ੍ਰਬੰਧਕਾ ਨੂੰ ਕਹਿ ਗਏ।

ਰੋਜ ਦਿਹਾੜੀ ਦੂਨ ਸਵਾਇਆ, ਜੋਰ ਬੁਖਾਰ ਨੇ ਪਾਇਆ।
ਏਦਾਂ ਜਾਪੇ ਜਮਰਾਜੇ ਦਾ, ਲੈ ਸੰਦੇਸ਼ਾ ਆਇਆ।
ਕਰ ਕਰ ਹੱਲੇ ਕਾਂਬੇ ਚਾੜੇ, ਪੀੜੇ ਕੋਹਲੂ ਘਾਨੀ।
ਮੰਗਿਆ ਮਿਲੇ ਨਾ ਲੇਫ ਤਲਾਈ, ਨਾ ਕੋਈ ਦੇਵੇ ਪਾਨੀ।

ਰੱਤ ਸੁਕੀ ਤਨ ਪਿੰਜਰ ਹੋਇਆ, ਮੁੱਕੇ ਸਰੀਰੋਂ ਸਾਹੇ।
ਕੱਢ ਪ੍ਰਾਨ ਲਏ ਜਮਦੂਤਾਂ, ਪੈ ਗਏ ਬਿਖੜੇ ਰਾਹੇ।
ਸਰਬ ਕਲਾ ਸਮਰੱਥ ਸਤਿਗੁਰੂ, ਸੇਵਕ ਦਾ ਰਖਵਾਲਾ।
ਟੁੱਟੀ ਗੰਢਣਹਾਰ ਸਵਾਮੀ, ਤੁਰਤ ਕੀਆ ਉਪਰਾਲਾ।

ਪ੍ਰਗਟ ਹੋ ਇਕ ਤੇਜ ਕਟਾਰੀ, ਜਮਦੂਤਾਂ ਦੇ ਵਾਹੀ।
ਪੂਰਬੇ ਦੀ ਲੈ ਜੀਵ ਆਤਮਾ, ਫੇਰ ਸਰੀਰ ਚ ਪਾਈ।
ਮੁਰਦਾ ਤਨ ਸੁਰਜੀਤ ਹੋ ਗਿਆ, ਮੇਖ ਰੇਖ ਵਿਚ ਮਾਰੀ।
ਕੋਠੀ ਜੀਵਨ ਨਗਰ ਚ ਗੁਪਤੀ, ਗੱਲ ਨਾ ਕਿਸੇ ਚਿਤਾਰੀ।

ਤਾਪ ਸਰਾਪ ਗਿਆ ਤਨ ਮਨ ਦਾ, ਨਵੀ ਜਿੰਦਗੀ ਪਾਕੇ।
ਮਹਿੰਦਰ ਸਿੰਘ ਨੇ ਸ਼ੁਕਰ ਮਨਾਇਆ, ਕੌਤਕ ਅਜਬ ਤਕਾਕੇ।
ਤੁਰਦਾ ਫਿਰਦਾ ਬਹਿੰਦਾ ਉਠਦਾ, ਚਰਨ ਕਵਲ ਚਿਤ ਲਾਵੇ।
ਬੁਧ ਪ੍ਰਕਾਸ ਤੇ ਸੁਧ ਰਿਦੇ ਨਾਲ, ਦਰਸਨ ਨੂੰ ਲਲਚਾਵੇ।

ਇਕ ਦਿਨ ਬੈਠਾ ਤਾਂਘ ਦੇ ਅੰਦਰ, ਚਮਤਕਾਰ ਹੋਏ ਪੂਰੇ।
ਉਡਨ ਖਟੋਲੇ ਦੇ ਵਿਚ ਸਤਿਗੁਰ, ਆਕੇ ਉਤਰੇ ਮੂਹਰੇ।
ਪੂਰਬੇ ਕਰੀ ਡੰਡੋਤ ਬੰਦਨਾ, ਭਰਕੇ ਨੈਣ ਪਿਆਲੇ।
ਵਾਹ ਸਤਿਗੁਰ ਜਗਜੀਤ ਸਿੰਘ ਜੀ, ਤੇਰੇ ਚੋਜ ਨਿਰਾਲੇ।

ਸ਼ਿੰਗਾਰਾ ਸਿੰਘ ਤੇ ਚੈਨ ਸਿੰਘ ਆ, ਚਰਨੀਂ ਸੀਸ ਝੁਕਾਇਆ।
ਜਲ ਪਾਣੀ ਦੀ ਅਰਜ ਕਰੀ ਤਾਂ, ਗੁਰੁ ਜੀ ਝਿੜਕ ਹਟਾਇਆ।
ਤੁਸਾਂ ਦੇ ਹੱਥੋਂ ਪੀਵਾਂਗਾ ਮੈਂ, ਨਹੀ ਲੈ ਕੇ ਜਲ ਪਾਣੀ।
ਕਿਓਂ ਕਿ ਮੇਰੇ ਸੇਵਕ ਦੀ ਤੁਸਾਂ, ਕਦਰ ਨਾ ਮੂਲ ਪਛਾਣੀ।

ਰੋਹ ਵਿਚ ਆਕੇ ਸਾਹਿਬ ਸੱਚੇ, ਬਚਨ ਕੀਆ ਇਕ ਵਾਰੀ।
ਉਡਨ ਖਟੋਲੇ ਦੇ ਵਿਚ ਬਹਿਕੇ, ਮਾਰੀ ਫੇਰ ਉਡਾਰੀ।
ਦੌਰੇ ਤੋਂ ਜਾਂ ਵਾਪਸ ਸਤਿਗੁਰ, ਜੀਵਨ ਨਗਰ ਚ ਆਏ।
ਪੂਰਬੇ ਚਰਨਾ ਤੇ ਸਿਰ ਧਰਕੇ, ਗੁਨ ਨਿਧ ਦੇ ਗੁਨ ਗਾਏ।

ਸਰਬ ਕਲਾ ਸਮਰੱਥ ਸਵਾਮੀ, ਸਰਬ ਜੀਆ ਕਾ ਰਾਖਾ।
ਜਿਸ ਰਾਖੇ ਤਿਸ ਕੋਏ ਨਾ ਮਾਰੇ, ਚਲੀ ਪੁਰਾਤਨ ਸਾਖਾ।
ਤੂੰ ਮੇਰਾ ਮੇਰ ਪਰਬਤ ਸੁਆਮੀ, ਓਟ ਗਹੀ ਮੈਂ ਤੇਰੀ।
ਆਪਣੀ ਸੇਵਾ ਦੇ ਵਿਚ ਲਾ ਲੈ, 'ਜੀਵਨ' ਪੂੰਜੀ ਮੇਰੀ।

*****************

## ਇੰਗਲੈਂਡ ਬਾਰਿਸ਼

ਸੰਨ 1975 ਈ. ਦੀ ਗੱਲ ਹੈ। ਇੰਗਲੈਂਡ ਵਿਚ ਮੀਂਹ ਨਾ ਪੈਣ ਕਰਕੇ ਔੜ ਲੱਗ ਗਈ। ਪਾਣੀ ਬਾਝ ਹਰ ਪਾਸੇ ਹਾਹਾਕਾਰ ਮੱਚ ਗਈ। ਸਾਧੂ ਸੰਤ ਜੋ ਵੀ ਕਿਸੇ ਪਾਸਿਓਂ ਇੰਗਲੈਂਡ ਜਾਂਦੇ। ਇੰਗਲੈਂਡ ਵਾਸੀ ਮੀਂਹ ਪਵਾਉਣ ਵਾਸਤੇ ਲਈ ਕਹਿੰਦੇ।ਸਭ ਨੇ ਆਪੋ ਆਪਣੇ ਤਰੀਕਿਆਂ ਨਾਲ ਅਰਜੋਈਆਂ ਕੀਤੀਆਂ ਪਰ ਮੀਂਹ ਨਾ ਪਇਆ। ਸਤਿਗੁਰੂ ਜਗਜੀਤ ਸਿੰਘ ਜੀ ਆਪਣੀ ਰਜਾ ਅਨੁਸਾਰ ਇੰਗਲੈਂਡ ਪਹੁੰਚੇ। ਕੁਝ ਲੋਕਾਂ ਨੇ ਅਫਵਾਹ ਫੈਲਾ ਦਿਤੀ ਕੇ ਨਾਮਧਾਰੀ ਮੁੱਖੀ ਆਏ ਹਨ ਇਹ ਮੀਂਹ ਪਵਾਉਣਗੇ। ਇੰਗਲੈਂਡ ਨਿਵਾਸੀਆਂ ਨੇ ਸਤਿਗੁਰੂ ਜੀ ਕੋਲ ਅਰਜ ਕੀਤੀ। ਸੱਚੇ ਪਾਤਸ਼ਾਹ ਜੀ ਹੁਕਮ ਕੀਤਾ ਸਵੇਰੇ ਆਸਾ ਦੀ ਵਾਰ ਵਿਚ ਅਰਦਾਸ ਕਰਾਂਗੇ। ਸਵੇਰੇ ਆਸਾ ਦੀ ਵਾਰ ਤੋਂ ਬਾਅਦ ਅਰਦਾਸ ਹੋਈ। ਸੰਗਤਾਂ ਦੇ ਘਰ ਜਾਂਦਿਆਂ ਤੱਕ ਮੀਂਹ ਸ਼ੁਰੂ ਹੋ ਗਇਆ। ਤਿੰਨ ਪਹਿਰ ਮੌਲੇਧਾਰ ਵਰਖਾ ਹੁੰਦੀ ਰਹੀ ਤੇ ਹਰ ਪਾਸੇ ਜਲਥਲ ਹੋਈ।

## ਇੰਗਲੈਂਡ ਵਿਚ ਬਾਰਿਸ਼ ਤੋਂ ਬਗੈਰ ਦੇ ਹਲਾਤ

### ਦਵੱਈਆ

ਉਸ ਕਾਦਰ ਦੀ ਕੁਦਰਤ ਦਾ ਵੀ, ਭੇਦ ਕਿਸੇ ਨਹੀਂ ਪਾਇਆ।
ਕਿਤੇ ਗਰੀਬੀ ਕਿਤੇ ਅਮੀਰੀ, ਲਖੀ ਨਾ ਜਾਏ ਮਾਇਆ।
ਕਿਧਰੇ ਡੋਬਾ ਕਿਧਰੇ ਸੋਕਾ, ਲੀਲਾ ਨਿਆਰੀ ਨਿਆਰੀ।
ਯੂ ਕੇ ਦੇ ਵਿੱਚ ਬਾਰਿਸ਼ ਬਾਝੋਂ, ਮੱਚੀ ਹਾਹਾਕਾਰੀ।

ਜਲ ਤੇ ਥਲ ਕਰ ਥਲ ਤੇ ਕੂਆ, ਕੂਪ ਤੇ ਮੇਰ ਕਰਾਵੇ।
ਧਰਤੀ ਤੇ ਆਕਾਸ਼ ਚੜਾਵੇ, ਚੜੇ ਅਕਾਸ਼ ਗਿਰਾਵੇ।
ਬਾਦਸ਼ਾਹ ਨੂੰ ਦਏ ਕੰਗਾਲੀ, ਕੰਗਲੇ ਨੂੰ ਸਿਕਦਾਰੀ।
ਯੂ ਕੇ ..............................................।

ਅੰਗਰੇਜਾਂ ਦੇ ਦੇਸ਼ ਤੇ ਰੱਬੀ, ਨਦਰ ਉਪਠੀ ਹੋਈ।
ਦੋ ਸਾਲਾਂ ਦੇ ਸਮੇਂ ਚ ਬਰਸੀ, ਅਰਸ਼ੋਂ ਬੂੰਦ ਨਾ ਕੋਈ।
ਕਾਲੀ ਘਟਾ ਨਾ ਗਰਜੀ ਕਿਧਰੇ, ਨਾ ਬਿਜਲੀ ਲਿਸ਼ਕਾਰੀ।
ਯੂ ਕੇ ..............................................।

ਪਾਣੀ ਬਾਝੋਂ ਬਾਗ ਬਗੀਚੇ, ਫੁੱਲ ਪੱਤਰ ਮੁਰਝਾਏ।
ਸੁੰਦਰ ਬ੍ਰਿਛ ਡਰਾਉਣੇ ਹੋ ਗਏ, ਜਿਓਂ ਭੂਤਾਂ ਦੇ ਸਾਏ।
ਚਿੰਤਾ ਚਾਤ੍ਰਿਕ ਕੋਇਲਾਂ ਮੋਰ ਵੀ, ਭਵਰ ਭਏ ਦੁਖਿਆਰੀ।
ਯੂ ਕੇ ............................................।

ਸੁਕੀਆਂ ਝੀਲਾਂ ਤਾਲ ਬੌਲੀਆਂ, ਝਰਨੇ ਬੰਦ ਸਬਾਏ।
ਜਾਨਵਰਾਂ ਤੇ ਜਲ ਜੀਵਾਂ ਦੀ, ਤੜਪ ਨਾ ਵੇਖੀ ਜਾਏ।
ਤੂਹੀ ਤੂਹੀ ਕਰ ਕੁਰਲਾਏ, ਵਸਦੇ ਸਭ ਨਰ ਨਾਰੀ।
ਯੂ ਕੇ ............................................।

ਮਿੱਲਾਂ ਫੈਕਟਰੀਆਂ ਕਾਰਖਾਨੇ, ਪਾਣੀ ਬਾਝ ਨਕਾਰੇ।
ਮਾਲਕ ਤੇ ਮਜਦੂਰ ਤਕਾਵਣ, ਵੱਲ ਅਕਾਸ਼ ਦਾ ਸਾਰੇ।
ਪਰ ਉਪਰੋਂ ਕੋਈ ਆਸ ਨਾ ਬਝਦੀ, ਹੋਈ ਨੀਝ ਨਕਾਰੀ।
ਯੂ ਕੇ ............................................।

ਮਹਿਕਮੇ ਵਾਲੇ ਦੂਰੋਂ ਨੇੜਿਓਂ, ਯਤਨ ਅਨੇਕਾਂ ਕਰਕੇ
ਰਾਸ਼ਨ ਕਾਡੀਂ ਪਾਣੀ ਦੇਵਣ, ਬੋਤਲਾਂ ਦੇ ਵਿਚ ਭਰਕੇ
ਹਰ ਹਫਤੇ ਵਿਚ ਵਧਦੀ ਜਾਵੇ, ਪਾਣੀ ਦੀ ਅਵਾਜਾਰੀ
ਯੂ ਕੇ ............................................।

ਗਿਰਝੇ ਮੰਦਰ ਮਸੀਤਾਂ ਵਾਲੇ, ਇਸ਼ਟ ਵੰਗਾਰਨ ਲੱਗੇ।
ਗੋਰੀਆਂ ਗੋਰੇ ਈਸਾ ਦੇ ਦਰ, ਖੜੇ ਪੁਕਾਰਨ ਲੱਗੇ।
ਉਹ ਸਤਵੇਂ ਅਕਾਸ ਤੇ ਬੈਠਾ, ਸੁਣੇ ਨਾ ਕੂਕ ਪੁਕਾਰੀ।
ਯੂ ਕੇ ............................................।

ਵਿਗਆਨੀ ਤੇ ਸਾਇੰਸਦਾਨ ਵੀ, ਨਹੀਂ ਅਗਵਾਈ ਭਰਦੇ।
ਬਾਦਲ ਬਾਰਿਸ਼ ਆਵਣ ਦੀ, ਇਹ ਗੱਲ ਨਾ ਕੋਈ ਕਰਦੇ।
ਅੱਗੇ ਕਾਲ ਖੜਾ ਮੂੰਹ ਅੱਡੀ, 'ਜੀਵਨ' ਆਸ ਪਿਟਾਰੀ।
ਯੂ ਕੇ ............................................।

## ਸਤਿਗੁਰੂ ਜੀ ਦਾ ਇੰਗਲੈਂਡ ਪਹੁੰਚਣਾ ਓਥੋਂ ਦੇ ਵਸਨੀਕਾਂ ਨੇ ਅਫਵਾਹ ਉਡਾਣੀ
### ਕੋਰੜਾ

ਆਏ ਸਤਿਗੁਰੂ ਲੰਡਨ ਦੀ ਔਰ ਆ, ਗੈਰ ਨਾਮਧਾਰੀਆਂ ਮਚਾਇਆ ਸ਼ੌਰ ਆ।
ਕਹਿਣ ਲਗੇ ਲਗੀ ਔੜ ਨੂੰ ਮਿਟਾਉਣਗੇ, ਨਾਮਧਾਰੀ ਬਾਬੇ ਬਾਰਿਸ਼ ਪਵਾਉਣਗੇ।

ਗੱਦੀ ਬਾਬੇ ਰਾਮ ਸਿੰਘ ਦੀ ਅਪਾਰ ਆ, ਰਿਧ ਸਿਧ ਕਰਾਮਾਤਾਂ ਦਾ ਭੰਡਾਰ ਆ।
ਲਾਜ ਵੱਡਿਆਂ ਦੇ ਨਾਮ ਦੀ ਰਖਾਉਣਗੇ, ਨਾਮਧਾਰੀ ਬਾਬੇ ਬਾਰਿਸ਼...............।

ਅੱਧੀ ਰਾਤੇ ਉਠ ਇਸ਼ਨਾਨ ਕਰਦੇ, ਆਸਣ ਲਾ ਬੈਠਦੇ ਧਿਆਨ ਧਰਦੇ।
ਸਤਿਨਾਮ ਵਾਲਾ ਚੱਕਰ ਚਲਾਉਣਗੇ, ਨਾਮਧਾਰੀ ਬਾਬੇ ਬਾਰਿਸ਼...............।

ਸੱਚ ਸੁਚ ਸੋਧ ਪਰਚਾਰ ਕਰਕੇ, ਸ਼ਬਦ ਸੁਰਤ ਇਕਸਾਰ ਕਰਕੇ।
ਮਲ ਭਖੀਆਂ ਦੀ ਬੁੱਧ ਬਦਲਾਉਣਗੇ, ਨਾਮਧਾਰੀ ਬਾਬੇ ਬਾਰਿਸ਼...............।

ਸਚਾ ਅਵਤਾਰ ਜਾਮਾਂ ਉਪਕਾਰ ਦਾ, ਦੁਨੀਆਂ ਦੇ ਦੁੱਖ ਦਰਦ ਨਿਵਾਰਦਾ।
ਹਰ ਤਕਲੀਫ ਹਰ ਕੇ ਵਖਾਉਣਗੇ, ਨਾਮਧਾਰੀ ਬਾਬੇ ਬਾਰਿਸ਼...............।

ਸ਼ਰਨ ਪਿਆਂ ਦੀ ਹਰ ਦੇ ਨੇ ਪੀੜ ਨੂੰ, ਕਰਨ ਸੁਖਾਲੀ ਔਕੜਾਂ ਦੀ ਭੀੜ ਨੂੰ।
ਭੂਤ ਭਲੀ ਭਾਂਤ ਔੜ ਦਾ ਨਸਾਉਣਗੇ, ਨਾਮਧਾਰੀ ਬਾਬੇ ਬਾਰਿਸ਼...............।

ਲਾਇਕੇ ਤੜਕਸਾਰ ਆਸਾ ਵਾਰ ਨੂੰ, ਸਾਜਾਂ ਨਾਲ ਚੁੱਕ ਸੁਰਾਂ ਦੀ ਗੂੰਜਾਰ ਨੂੰ।
ਰਾਜੇ ਇੰਦਰ ਦਾ ਅੱਜ ਆਸਣ ਹਿਲਾਉਣਗੇ, ਨਾਮਧਾਰੀ ਬਾਬੇ ਬਾਰਿਸ਼...............।

ਆਸਾ ਨਾਲ ਗਾਉਣਗੇ ਮਲ੍ਹਾਰ ਰਾਗ ਆ, ਮੇਘ ਮਾਲ ਆਉ ਬੀਨ ਤੇ ਜਿਉਂ ਨਾਗ ਆ।
ਛਮਾਂ ਛਮ ਅਰਸ਼ੋਂ ਛਰਾਟੇ ਆਉਣਗੇ, ਨਾਮਧਾਰੀ ਬਾਬੇ ਬਾਰਿਸ਼...............।

ਕੈਮਰੇ ਚ ਖਿੱਚ ਫੋਟੋਆਂ ਉਤਾਰ ਕੇ, ਟੈਲੀਵਿਜ਼ਨਾਂ ਚ ਦਿੱਤੀਆਂ ਸੰਭਾਰ ਕੇ।
ਸਤਿਗੁਰਾਂ ਪਾਸ ਅਰਜ਼ਾਂ ਪੁਚਾਉਣਗੇ, ਨਾਮਧਾਰੀ ਬਾਬੇ ਬਾਰਿਸ਼...............।

ਕੀਤਾ ਪਰਚਾਰ ਗੈਰ ਨਾਮਧਾਰੀਆਂ, ਨਾਮਧਾਰੀਆਂ ਨੇ ਸੁਰਤਾਂ ਸੰਭਾਰੀਆਂ।
ਜੀਵਨ ਜੀ ਦੇਸ਼ਵਾਸੀ ਜਸ ਗਾਉਣਗੇ, ਨਾਮਧਾਰੀ ਬਾਬੇ ਬਾਰਿਸ਼...............।

## ਸੰਗਤਾਂ ਵਲੋਂ ਬਾਰਿਸ਼ ਅਰਜ ਕਰਨੀ

ਦੋਹਰਾ

ਜਗਤ ਜਲੰਦਾ ਠਾਰ ਦੇ, ਸਤਿਗੁਰ ਸ਼ਾਹ ਸੁਲਤਾਨ
ਦੇਸ਼ ਬਿਦੇਸ਼ੀ ਵਿਚਰਦੇ, ਲੰਡਨ ਪਹੁੰਚੇ ਆਣ।

ਕੋਰੜਾ

ਗੋਰੇ ਨਾਮਧਾਰੀਆਂ ਨੂੰ ਲੈ ਕੇ ਸਾਥ ਆ, ਆ ਕੇ ਗੁਰ ਚਰਨੀਂ ਝੁਕਾਏ ਮਾਥ ਆ।
ਕਹਿਣ ਲਗੇ ਸਾਡੇ ਦੁੱਖੜੇ ਮਿਟਾ ਦਿਓ, ਕਰੋ ਉਪਕਾਰ ਬਾਰਸ਼ ਪਵਾ ਦਿਉ।

ਗੱਦੀ ਗੁਰ ਨਾਨਕ ਦੀ ਕਲਾਵਾਨ ਆਂ, ਬਿਰਥਾ ਨਾ ਜਾਵੇ ਬੋਲਿਆ ਜੁਬਾਨ ਆਂ।
ਇਕ ਵਾਰ ਮੁੱਖਵਾਕ ਫੁਰਮਾ ਦਿਓ, ਕਰੋ ਉਪਕਾਰ ..................।

ਤਪੇ ਨੇ ਖੰਡੂਰ ਵੈਰ ਭਾਵ ਚਾਇਆ ਸੀ, ਗੁਰੂ ਅਗੰਦ ਨੂੰ ਨਗਰੋਂ ਕਢਾਇਆ ਸੀ।
ਅਮਰ ਦਾਸ ਜੇਹੀ ਸ਼ਕਤੀ ਵਿਖਾ ਦਿਓ, ਕਰੋ ਉਪਕਾਰ ..................।

ਜਾ ਰਹੇ ਦਸ਼ਮੇਸ਼ ਮਾਲਵੇ ਚੋਂ ਲੰਘ ਸੀ, ਕੀਤੀ ਆ ਬਰਾੜਾਂ ਬਾਰਸ਼ ਦੀ ਮੰਗ ਸੀ।
ਤੀਰ ਬਾਜ਼ਾਂ ਵਾਲੇ ਵਾਂਗਰਾਂ ਚਲਾ ਦਿਓ, ਕਰੋ ਉਪਕਾਰ ..................।

ਗੁਰੂ ਰਾਮ ਸਿੰਘ ਸਿਰਮੌਰ ਸਭ ਦੇ, ਵੱਡੇ ਕਲਾਵਾਨ ਆਪ ਰੂਪ ਰੱਬ ਦੇ।
ਬਾਰ੍ਹਵੇਂ ਗੁਰੂ ਦਾ ਡੰਕਾ ਵਜਾ ਦਿਓ, ਕਰੋ ਉਪਕਾਰ ..................।

ਹਰੀ ਸਿੰਘ ਗੁਰੂ ਪ੍ਰਤਾਪ ਸਿੰਘ ਜੀ, ਜਿਨਾਂ ਦਿਆਂ ਸੇਵਕਾਂ ਨੇ ਕੱਢੇ ਵਿੰਗ ਜੀ।
ਇੰਦਰ ਨਾਲ ਗੱਲਾਂ ਸਿੱਧੀਆਂ ਕਰਾ ਦਿਓ, ਕਰੋ ਉਪਕਾਰ ..................।

ਬਾਬੇ ਜੈਮਲ ਸਿੰਘ ਦੀ ਕਮਾਈ ਧੰਨ ਸੀ, ਉਹ ਇੰਦਰ ਨੂੰ ਲੈਂਦਾ ਵਾਕ ਨਾਲ ਬੰਨ੍ਹ ਸੀ।
ਓਸ ਜਿਹੇ ਕਿਸੇ ਦੀ ਡਿਊਟੀ ਲਾ ਦਿਓ, ਕਰੋ ਉਪਕਾਰ ..................।

ਮਸਤੀ ਚ ਅੱਤਰ ਸਿੰਘ ਜੱਥੇਦਾਰ ਆ, ਜੋੜ ਲੈਂਦਾ ਬਦਲਾਂ ਦੀ ਭਰਮਾਰ ਆ।
ਉਹਦੀਆਂ ਇੰਦਰ ਮੋਹਣੀਆਂ ਵਜਾ ਦਿਓ, ਕਰੋ ਉਪਕਾਰ ..................।

ਆਪ ਜੀ ਦੇ ਵਾਸਤੇ ਮਾਮੁਲੀ ਗੱਲ ਆ, ਸਾਡੇ ਦੇਸ਼ ਵਾਸਤੇ ਅਮਰ ਫਲ ਆ।
ਜੀਵਨ ਦੀ ਨਈਆ ਡੁੱਬਦੀ ਤਰਾ ਦਿਓ, ਕਰੋ ਉਪਕਾਰ ..................।

## ਬਾਰਿਸ਼ ਨਾਲ ਜਲਥਲ ਹੋਣਾ

ਦੋਹਰਾ

ਸਤਿਗੁਰ ਸੱਚੇ ਪਾਤਸ਼ਾਹ, ਇਓਂ ਦੇਦੇਂ ਧਰਵਾਸ
ਸੁਬ੍ਹਾ ਦੀ ਵਾਰ ਚ ਹੋਏਗੀ ਬਾਰਸ਼ ਦੀ ਅਰਦਾਸ

ਪਉੜੀ

ਢੱਲੀ ਅੱਧੀਉਂ ਰਾਤ ਜਾਂ, ਤਾਰਿਆਂ ਚਮਕ ਵਧਾਈ।
ਅੰਮ੍ਰਿਤ ਭਿੰਨੇ ਲੋਇਨਾ, ਕਰਵਟ ਬਦਲਾਈ।
ਜਾਗੇ ਸ਼ਰਧਾ ਵਾਨ, ਗੁਰੂ ਕੇ ਸਿੱਖ ਪਿਆਰੇ।
ਸਣਕੇਸ਼ੀ ਇਸ਼ਨਾਨ ਕਰ, ਕਰ ਲਏ ਤਿਆਰੇ।

ਦੂਰੋਂ ਨੇੜਿਉਂ ਚਲ ਕੇ, ਸਭ ਸੰਗਤਾਂ ਆਈਆਂ ।
ਵੱਜੇ ਜੋੜੀ ਸਾਜ਼, ਰਾਗੀਆਂ ਸੁਰਾਂ ਉਠਾਈਆਂ।
ਬਲਿਹਾਰੀ ਗੁਰ ਆਪਣੇ, ਦੇ ਸਬਦ ਉਚਾਰੇ।
ਸਤਿਗੁਰੂ ਸੱਚੇ ਪਾਤਸ਼ਾਹ, ਵੀ ਆਣ ਪਧਾਰੇ।

ਖੜੀਆ ਹੋ ਕੇ ਸੰਗਤਾਂ, ਜੈਕਾਰ ਬੁਲਾਇਆ।
ਮਾਂਗਟ ਹਾਲ ਵੀ ਗੂੰਜਿਆ, ਹੋ ਦੂਣ ਸਵਾਇਆ।
ਨਿੱਜ ਆਸਣ ਤੇ ਬੈਠ ਗਏ, ਜਾ ਚੌਂਕੜਾ ਲਾਕੇ।
ਭੇਟਾਂ ਧਰੀਆਂ ਸੰਗਤਾਂ, ਦਰ ਸੀਸ ਝੁਕਾਕੇ।

ਗੁਰ ਅੰਮ੍ਰਿਤ ਭਿੰਨੀ ਦੇਹੁਰੀ, ਜਾ ਰਾਗੀ ਬੋਲੇ।
ਮਸਤ ਸਰੋਤੇ ਲੈਣ ਲੱਗੇ, ਅੰਮ੍ਰਿਤ ਦੇ ਝੋਲੇ।
ਆਸਾ ਨਾਲ ਮਿਲਾਇਕੇ, ਮਲਹਾਰ ਉਚਾਰਾ।
ਇੰਦਰ ਰਾਜ ਦਾ ਖੁਲ੍ਹਿਆ, ਦਸਮ ਦੁਆਰਾ।

ਅੰਮ੍ਰਿਤ ਵੇਲੇ ਨਾਮ ਦੀ, ਸੀ ਵਰਖਾ ਹੋਈ ।
ਸੂਰਜ ਨੇ ਵੀ ਰੋਸਨੀ, ਆ ਨੇੜੇ ਢੋਈ।
ਆਸਾ ਕਰਦੀ ਪੂਰੀਆਂ, ਆਸਾ ਦੀ ਵਾਰਾ।
ਦਰਸ਼ਨ ਪੂਰੇ ਗੁਰੂ ਦਾ, ਖੁਲਿਆ ਭੰਡਾਰਾ।

ਭੋਗ ਆਸਾ ਦੀ ਵਾਰ ਦਾ, ਜਾ ਰਾਗੀਆਂ ਪਾਇਆ।
ਉਠ ਖਲੋਤੀਆਂ ਸੰਗਤਾਂ, ਸਤਿਗੁਰੂ ਫੁਰਮਾਇਆ।
ਪੰਡਿਤ ਜੀ ਅਰਦਾਸ ਕਰੋ, ਸਤਿਗੁਰਾਂ ਉਚਾਰਾ।
ਆਪੇ ਪੱਟੀ ਕਲਮ ਆਪ, ਆਪ ਲਿਖਣ ਹਾਰਾ।

ਨਾਨਕ ਤੋਂ ਗੁਰੂ ਹਰੀ ਸਿੰਘ, ਤੱਕ ਗੁਰੂ ਧਿਆਏ।
ਫਿਰ ਸਤਿਗੁਰਾਂ ਪ੍ਰਤਾਪ ਸਿੰਘ, ਨੂੰ ਸੀ ਸੀਸ ਝੁਕਾਏ।
ਹੱਥ ਜੋੜ ਅਰਦਾਸੀਏ, ਜਾ ਅਰਜ਼ ਗੁਜ਼ਾਰੀ।
ਸਾਰੀ ਸੰਗਤ ਹਿਰਦਿਓਂ, ਕੂਕੀ ਇਕ ਵਾਰੀ।

ਜਨ ਕੀ ਏਹ ਅਰਦਾਸ ਹੈ, ਹੋਇ ਪਾਸ ਸੁਣੀਜੈ ।
ਜਗਤ ਜਲੰਦਾ ਠਾਰ ਦੇ, ਬਾਰਸ਼ ਸੰਗ ਭੀਜੇ।
ਚੜਦੀ ਕਲਾ ਸਰਬੱਤ ਭਲਾ, ਕਹਿ ਸੀਸ ਝੁਕਾਏ ।
ਆ ਕੇ ਵਿਚ ਅਕਾਸ਼ ਦੇ, ਬੱਦਲ ਓਮਡਾਏ।

ਘਰੋਂ ਘਰੀਂ ਜਾ ਸੰਗਤਾ, ਕੀਤਾ ਬਿਸਰਾਮਾ।
ਬਰਖਾ ਲੱਗੀ ਹੋਣ ਸੀ, ਆਈ ਘਟਾ ਸਿਆਮਾਂ।
ਸੁਬਹ ਤੋਂ ਤੀਜੇ ਪਹਿਰ ਤੱਕ, ਹੋਈ ਬਾਰਸ਼ ਭਾਰੀ।
ਧੰਨ ਸਤਿਗੁਰੂ ਜਗਜੀਤ ਸਿੰਘ, ਕਹੁ ਸੰਗਤ ਸਾਰੀ।

## ਦੇਸ਼ ਵਾਸੀਆਂ ਵਲੋਂ ਸਤਿਗੁਰੂ ਜੀ ਦੀ ਮਹਿਮਾ

### ਬੈਂਤ

ਸਾਰੇ ਦੇਸ਼ ਇੰਗਲੈਂਡ ਵਿਚ ਹੋਈ ਚਰਚਾ, ਮੀਂਹ ਪਿਆ ਸਤਿਗੁਰਾਂ ਪਵਾਇਆ ਏ।
ਦੁੱਖ ਦੂਰ ਹੋ ਸੁੱਖਾਂ ਦਾ ਸਾਹ ਆਇਆ, ਯੂ.ਕੇ. ਵਾਸੀਆਂ ਸ਼ੁਕਰ ਮਨਾਇਆ ਏ।
ਸਾਇੰਸਦਾਨ ਹੈਰਾਨ ਹੋ ਕਹਿਣ ਲੱਗੇ, ਧੰਨ ਗੁਰੂ ਇਸਦੀ ਧੰਨ ਮਾਇਆ ਏ ।
ਲੋਕੋ ਬਾਰਸ਼ ਦਾ ਦੇਵਤਾ ਅਸੀਂ ਡਿੱਠਾ, ਟੈਲਵਿਜ਼ਨਾਂ ਵਿਚ ਵਿਖਾਇਆ ਏ।

ਸਚ ਸੁੱਚ ਦਾ ਧਰਮੀਂ ਬ੍ਰਹਮਵੇਤਾ, ਮੱਤ ਏਸ ਦਾ ਸੁੱਖਾਂ ਦਾ ਸਾਇਆ ਏ।
ਸਦਾ ਵੈਰੀਆਂ ਦਾ ਭਲਾ ਕਰਨ ਵਾਲਾ, ਇਸ ਨੇ ਵੈਰ ਵਿਰੋਧ ਮਿਟਾਇਆ ਏ।
ਇਹਦੇ ਰਿਦ੍ਹੇ ਵਿਚ ਰੱਬ ਦੀ ਰੂਹ ਵੱਸੇ, ਇਹਦੇ ਨੇਤਰੀ ਰਹਿਮ ਸਮਾਇਆ ਏ।
ਸਾਨੂੰ ਭੁਲ ਭੁਲੱਈਆ ਵਿਚ ਪਾਈ ਫਿਰਦਾ, ਜਾਮਾਂ ਬਦਲ ਈਸਾ ਆਪ ਆਇਆ ਏ।

ਸੀਤਲ ਚੰਦ ਤੇ ਚੰਦਨੋਂ ਮਹਿਕ ਇਸਦੀ, ਸੜਦੇ ਦਿਲਾਂ ਨੂੰ ਠਾਰ ਵਿਖਾਇਆ ਏ।
ਗਹਿਰਾ ਆਬ-ਹਯਾਤ ਦਾ ਖਰਾ ਸੋਮਾ, ਥਾਹ ਏਸ ਦਾ ਕਿਸੇ ਨਾ ਪਾਇਆ ਏ।
ਇਹਦੀ ਰਸਨਾਂ ਤੇ ਰੱਬੀ ਕਲਾਮ ਬੋਲੇ, ਇਕੋ ਵਾਕ ਬੇੜਾ ਬੰਨੇ ਲਾਇਆ ਏ।
ਦੁਨੀਆਂ ਵਾਲਿਓ ਇਸ ਦੇ ਕਰੋ ਦਰਸ਼ਨ, 'ਜੀਵਨ' ਜੱਗ ਦਾ ਮਾਲਕ ਸਵਾਇਆ ਏ।



## ਬਲਦੇਵ ਸਿੰਘ ਰਾਗੀ ਦੀ ਸਾਖੀ

### ਦਵੱਈਆ

ਗੁਰੂ ਸਿਖ ਸਬੰਧ ਭਲਾ ਜੇ, ਸਿੱਖ ਚੱਲੇ ਗੁਰ ਚਾਲੀ ।
ਕਰੇ ਸਲਾਮ ਜਵਾਬ ਜੇ ਦੇਵੇ, ਨਿਭਦੀ ਨਈਂ ਭਆਲੀ।
ਗੁਰ ਮਰਿਯਾਦਾ ਰਾਮ ਕਾਰ ਹੈ, ਲੋਹ ਕੋਟ ਜਿਉਂ ਪਰਦਾ
ਗੁਰ ਬਚਨਾਂ ਦੀ ਨਾ ਫੁਰਮਾਨੀ, ਜੋ ਕਰਦਾ ਸੋ ਹਰਦਾ।

ਭੇਖੀ ਬਹੁਤੇ ਰੇਖੀ ਥੋੜੇ, ਕੋਟਨ ਮੇਂ ਹੈ ਕੋਈ ।
ਲੀਕੋਂ ਬਾਹਰ ਜੋ ਪੈਰ ਪਸਾਰੇ, ਲੁੱਟਿਆ ਜਾਵੇ ਸੋਈ।
ਬਲਦੇਵ ਸਿੰਘ ਰਾਗੀ ਦੀ ਭਾਈਓ, ਕਥਾ ਅਗੇਰੇ ਤੋਰਾਂ ।
ਗੁਰੂ ਜਗਜੀਤ ਸਿੰਘ ਦਾ ਸੇਵਕ, ਪ੍ਰੀਤੀ ਚੰਦ ਚਕੋਰਾਂ।

ਰਾਣੀਆਂ ਸ਼ਹਿਰ ਦਾ ਖਾਸ ਨਿਵਾਸੀ, ਕੀਰਤਨ ਕਰੇ ਰਸੀਲਾ ।
ਅੰਮ੍ਰਿਤ ਵੇਲੇ ਆਸਾ ਵਾਰ ਦੀ, ਖਰੀ ਲਗਾਵੇ ਲੀਲਾ।
ਇਕ ਦਿਨ ਸਰਸੇ ਸ਼ਹਿਰ ਚ ਰਲਕੇ, ਲੋਕਲ ਜਥੇ ਚ ਆਇਆ ।
ਸਤਿਗੁਰ ਦੇ ਡੰਨੀ ਘਰ ਜਾ ਕੇ, ਇਸਨੇ ਵਾਰਾ ਲਾਇਆ।

ਜਿਸ ਦਿਨ ਜਾਣੀ ਜਾਣ ਸਤਿਗੁਰੂ, ਸਰਸੇ ਦੇ ਵਿੱਚ ਆਏ ।
ਵਾਰੇ ਵਾਲੇ ਸਾਰੇ ਮੈਂਬਰ, ਦੋਸ਼ੀਆਂ ਵਾਂਗ ਉਠਾਏ।
ਬਲਦੇਵ ਸਿੰਘ ਵੀ ਖੜਾ ਹੋ ਗਿਆ, ਵਿੱਚ ਕਤਾਰ ਦੇ ਆ ਕੇ ।
ਸੱਚੇ ਪਾਤਸ਼ਾਹ ਰੋਹ ਵਿੱਚ ਆਏ, ਇਸਦੇ ਵੱਲ ਤਕਾਕੇ।

ਤੇਰੇ ਵਰਗੇ ਜਿੰਮੇਵਾਰ ਵੀ, ਫਸਦੇ ਵਾਂਗ ਅੰਵਜਾਣਾ ।
ਕੁੱਛੜ ਬਹਿਕੇ ਦਾੜੀ ਖੋਵੇਂ, ਤੂੰ ਬਖਸ਼ਿਆ ਨਈਂ ਜਾਣਾ।
ਇਸ ਦਿਨ ਤੋਂ ਬਲਦੇਵ ਸਿੰਘ ਦੀ, ਦਾੜੀ ਪਿਆਂ ਉਖੇੜਾ ।
ਅਮੋਘ ਬਾਣ ਸਤਿਗੁਰ ਦਾ ਬੋਲਾ, ਰੋਕਣ ਵਾਲਾ ਕਹਿੜਾ।

ਥੋੜੇ ਦਿਨਾਂ ਚ ਦਾੜੀ ਸਾਰੀ, ਕਿਰਦੀ ਕਿਰਦੀ ਲਹਿ ਗਈ ।
ਮੂੰਹ ਦੀ ਹਾਲਤ ਖੁਸਰੇ ਵਰਗੀ, ਬਣੀ ਬਣਾਈ ਰਹਿ ਗਈ।।
ਮਿਨਤਾ ਤਰਲੇ ਕਰਕੇ ਇਸਨੇ, ਬਖਸ਼ਬੰਦੀ ਕਰਵਾਈ ।
ਪਰ ਦਾੜੀ ਦੇ ਉੱਗਣ ਦੀ ਨਾ, ਮਿਲਦੀ ਕਿਤੋਂ ਦਵਾਈ।

ਨਵੇਂ ਸ਼ਕੀਨਾਂ ਵਾਂਗਰ ਮੂੰਹ ਤੇ, ਠਾਠੀ ਨਿੱਤ ਸਜਾਵੇ ।
ਗੁਰ ਸੰਗਤ ਵਿੱਚ ਆਕੇ ਠਾਠੀ, ਖੋਲਣ ਤੋਂ ਸ਼ਰਮਾਵੇ।
ਛੇ ਛੇ ਮਹੀਨੇ ਕਰਕੇ ਏਦਾਂ, ਹਾੜ ਸਿਆਲ ਸੀ ਬੀਤੇ ।
ਛੇ ਬਰਸਾਂ ਦੇ ਬਾਅਦ ਇਸਦੇ, ਦੂਰ ਅੰਦੇਸ਼ੇ ਕੀਤੇ।

ਅਫਰੀਕਾ ਦੇ ਦੌਰੇ ਜਾਕੇ, ਬੋਹੜ ਤੇ ਨਜਰ ਭੁਆਈ ।
ਤੱਕ ਬਲਦੇਵ ਬ੍ਰਿਛ ਦੀ ਦਾੜੀ, ਜਟਾ ਜੂਟ ਹੋ ਆਈ।
ਉਸ ਦਿਨ ਬਲਦੇਵ ਸਿੰਘ ਦੀ, ਦਾੜੀ ਉਗਨ ਲੱਗੀ।
ਕਾਲੀ ਪਿਆ ਉਖੇੜਾ ਸੀ ਹੁਣ, ਆਈ ਸਾਰੀ ਬੱਗੀ।

ਬਲਦੇਵ ਸਿੰਘ ਨੇ ਆਪ ਇਸ ਤਰਾਂ, ਵਾਰਤਾ ਕਹੀ ਜਬਾਨੀ।
'ਜੀਵਨ ਸਿੰਘ ਕਵੀਸ਼ਰ' ਨੇ ਇਹ, ਕਵਿਤਾ ਵਿਚ ਵਖਾਨੀ।
ਸਤਿਗੁਰ ਸਿਫਤੀ ਸਾਗਰ ਚੋਂ ਇਹ, ਲਹਿਰਾਂ ਦੇ ਚਮਕਾਰੇ।
ਧੰਨ ਸਤਿਗੁਰੂ ਜਗਜੀਤ ਸਿੰਘ ਜੀ, ਕਹੁ ਸਤਸੰਗੀ ਸਾਰੇ।

************************

# ਗਰੀਬੀ ਗਦਾ ਹਮਾਰੀ

## ਦਵੱਈਆ

ਸਹਿਣਸ਼ੀਲਤਾ ਨਿਮਰਤਾਈ, ਸਤਿਗੁਰ ਵਿਚ ਅਪਾਰੀ।
ਜੇਤੂ ਸ਼ਸ਼ਤਰ ਸਤਿਗੁਰ ਕਹਿਣ, ਗਰੀਬੀ ਗਦਾ ਹਮਾਰੀ।

ਨੀਵੇਂ ਥਾਂ ਤੇ ਪਾਣੀ ਆ ਕੇ, ਜਿਵੇਂ ਨਿਵਾਸ ਹੈ ਕਰਦਾ।
ਸ਼ੁਭ ਗੁਣ ਵਸਦੇ ਉਸ ਹਿਰਦੇ ਮੇਂ, ਜੋ ਹੰਗਤਾ ਨੂੰ ਹਰਦਾ।

ਫਲ ਲੱਦੇ ਜਿਉਂ ਬਿਰਛ ਨਿਓਂਦੇ, ਝੁਕਦੇ ਛਾਬੇ ਭਾਰੇ।
ਰੁੱਖ ਅਫਲ ਤੇ ਨਿਰਗੁਣ ਬੰਦੇ, ਫੋਕੇ ਲੈਣ ਹੁਲਾਰੇ।

ਪੰਡਿਤ ਜੀ ਦੀ ਜਿਵੇਂ ਜੁਬਾਨੀ, ਸੁਣੀ ਹੈ ਤਿਵੇਂ ਸੁਣਾਵਾਂ।
ਸ੍ਰੀ ਸਤਿਗੁਰੂ ਜਗਜੀਤ ਸਿੰਘ ਦੀ, ਕਥਾ ਅਜੀਬ ਅਲਾਵਾਂ।

ਗੋਲ ਮੰਦਰ ਦੇ ਨੇੜੇ ਖੂਹੀ, ਖੂਹੀ ਨਿਕਟ ਚੁਬਾਰਾ।
ਵਿਚ ਚੁਬਾਰੇ ਪੰਡਿਤ ਜੀ ਦਾ, ਡੇਰਾ ਰਹੇ ਨਿਆਰਾ।

ਏਸ ਚੁਬਾਰੇ ਦੇ ਵਿਚ ਸਤਿਗੁਰ, ਮੌਜ ਨਾਲ ਆ ਜਾਂਦੇ।
ਸ਼ੁਧ ਅਸ਼ੁਧ ਪਾਠ ਦੇ ਨਿਰਣੇ, ਕਰਦੇ ਅਤੇ ਕਰਾਂਦੇ।

ਸਹਿਤ ਪਾਠੀਆਂ ਇਕ ਦਿਨ ਸਤਿਗੁਰ, ਬੈਠੇ ਰੌਣਕ ਲਾਈ।
ਦਰਸ਼ਨ ਕਰਨੇ ਚਲ ਆਇਆ ਇਕ, ਸਤਸੰਗੀ ਉਤਸ਼ਾਹੀ।

ਮਹਿੰਦਰ ਸਿੰਘ ਹੈ ਨਾਮ ਉਸਦਾ, ਪੰਥੀ ਹੈ ਨਿਰੰਕਾਰਾ।
ਉਸਨੇ ਸੀਸ ਚੁਕਾਇਆ ਆ ਕੇ, ਸ਼ਰਦਾ ਸਹਿਤ ਅਦਾਰਾ।

ਪੁੱਛ ਪਹਿਚਾਨ ਕਰੀ ਸਤਿਗੁਰ ਦੀ, ਨਿਰਨੇ ਕਈ ਕਰਾਏ।
ਅੰਤਿਮ ਇਕ ਸਵਾਲ ਜੋ ਕੀਤਾ, ਏਂਦਾ ਆਖ ਅਲਾਏ।

ਇਕੋ ਰੂਪ ਤੇ ਵਰਦੀ ਸਭ ਦੀ, ਇਕੋ ਜਹੇ ਦਸਤਾਰੇ।
ਗੁਰ ਚੇਲੇ ਦੇ ਫਰਕ ਨਾ ਦਿਸੇ, ਦਿਸਣ ਕਿਵੇਂ ਨਿਆਰੇ।

ਸੱਚੇ ਪਾਤਸ਼ਾਹ ਹੱਸ ਕੇ ਬੋਲੇ, ਫਰਕ ਜਾਣ ਮਨ ਮਾਹੀਂ ।
ਇਨ੍ਹਾਂ ਦੇ ਵਿਚ ਗੁਣ ਨੇ ਜਿਹੜੇ, ਉਹ ਮੇਰੇ ਵਿਚ ਨਾਹੀ।

ਸੁਣ ਕੇ ਉਹ ਵਿਸਮਾਦ ਹੋ ਗਿਆ, ਉਛਲੇ ਨੈਨ ਪਿਆਲੇ।
ਖਿੜਿਆ ਰੂਹ ਪੁਲਕਾਵਲੀ ਆਈ, ਕੰਠੋ ਬੋਲ ਸੰਭਾਲੇ।

ਮਸਤਾਨੀ ਜਿਹੀ ਬਿਰਤੀ ਦੇ ਵਿਚ, ਵਾਹ ਵਾਹ ਆਖੀ ਜਾਵੇ।
ਖੇੜੇ ਖਿੜੇ ਪਿਆਰ ਦੇ ਐਸੇ, ਹੋਰੀ ਗੱਲ ਨਾ ਆਵੇ।

ਧੰਨ ਸਤਿਗੁਰ ਜਗਜੀਤ ਸਿੰਘ ਜੀ, ਰਸਨਾ ਬੋਲ ਰਸੀਲੀ।
ਮੋਹਨੀ ਮੰਤਰ ਵਾਂਗੂ ਸਭ ਦਾ, 'ਜੀਵਨ' ਜਾਵੇ ਕੀਲੀ।

## ਸਤਿਗੁਰੂ ਜਗਜੀਤ ਸਿੰਘ ਜੀ ਦੀ ਸਿਫਤ

### ਕੱਬਿਤ

ਦਾਨੀਆਂ ਦੇ ਦਾਨੀ ਸਤਿਗੁਰੂ ਜਗਜੀਤ ਸਿੰਘ, ਸਰਗੁਣ ਸਰੂਪ ਵਿਚ ਆਪ ਨਿਰੰਕਾਰ ਆ।
ਸੀਸ ਉੱਤੇ ਝੁਲਦਾ ਨਿਰੰਜਨੀ ਛਤਰ ਚੌਰ, ਜੀਹਦੀ ਛਾਇਆ ਥੱਲੇ ਸੁਖੀ ਵਸੇ ਸੰਸਾਰ ਆ ।
ਰੋਮ ਰੋਮ ਮਹਿਕ ਸਤ ਗੁਣੀ ਖੇੜਾ ਖ਼ੁਸ਼ੀ ਟਹਿਕ, ਸੱਚ ਸੁੱਚ ਸੰਜਮ ਦਾ ਪੁਤਲਾ ਸਾਕਾਰ ਆ।
ਚਿਹਰਾ ਨੂਰੋ ਨੂਰ ਨਾਮ ਨੇਤਰੀ ਸਰੂਰ ਸੁਖ, ਝਲਕ ਪਲਕ ਠੰਢੀ ਠਾਰ ਜਹੀ ਫੁਹਾਰ ਆ।

ਸਾਕਤਾਂ ਨੂੰ ਸਾਦਗੀ ਪੁਨੀਤ ਕਰੇ ਭਾਂਬਰਾ ਨੂੰ, ਮਿਹਰ ਦੀ ਨਜ਼ਰ ਤੇਰੀ ਐਸੀ ਅਲੋਕਾਰ ਆ।
ਕਰ ਤਲ ਨਿਧ ਸਿਧ ਸਫ਼ਲੀ ਜ਼ੁਬਾਨ ਉੱਤੇ, ਰਸਨਾ ਦਾ ਵਾਕ ਦੇਵੇ ਦੁਖੜੇ ਨਿਵਾਰ ਆ।
ਚਰਨ ਸਰਨ ਸੁੱਖ ਲੋਕ ਪਰਲੋਕ ਦੇ ਨੇ, ਚਰਨਾਂ ਦੀ ਧੂੜ ਮਸ਼ਹੂਰ ਗੰਗ ਧਾਰ ਆ ।
ਤੇਰਾ ਸਤਸੰਗ ਹੈ ਨਸੀਬ ਭਾਗਾਂ ਵਾਲਿਆਂ ਨੂੰ, ਪਾਵਨ ਬੈਕੁੰਠ ਧਾਮ ਤੇਰਾ ਦਰਬਾਰ ਆ।

ਕੀਰਤਨ ਕਮਾਲ ਦੁੱਖ ਹਰਦਾ ਸਰੋਤਿਆਂ ਦੇ, ਕਰੇ ਆਸਾਂ ਪੂਰੀਆਂ ਏ ਤੇਰੀ ਆਸਾ ਵਾਰ ਆ।
ਦੁੱਧ ਪੁੱਤ ਰੁੱਤ ਮੇਵਾ ਮਿਲੇ ਤੇਰੇ ਸੇਵਕਾਂ ਨੂੰ, ਪੁਸ਼ਤਾਂ ਦੇ ਕੰਗਲੇ ਹੋ ਜਾਣ ਸ਼ਾਹੂਕਾਰ ਆ ।
ਜਨਮਾਂ ਦੇ ਰੰਕ ਕੀਤੇ ਮਾਲਕ ਤੂੰ ਬੈਂਕਾਂ ਦੇ, ਸੱਥਰਾਂ ਤੋਂ ਚੁੱਕ ਕੀਤੇ ਕਾਰਾਂ ਦੇ ਸਵਾਰ ਆ ।
ਤੇਰੀ ਮੁਠੀ ਵਿਚ ਬੰਦ ਭਾਗ ਤੀਨ ਲੋਕ ਦਾ ਏ, ਖੋਲ੍ਹ ਦੇਵੇਂ ਜਿਥੇ ਉੱਥੇ ਖਿੜੇ ਗੁਲਜ਼ਾਰ ਆ।

ਗਿਣਤੀ ਦਾ ਮਾਹਰ ਜੇ ਕੋਈ ਗਿਨੇ ਤਾਰੇ ਅੰਬਰਾਂ ਦੇ, ਸਕਦਾ ਨਹੀਂ ਗਿਣ ਉਹ ਵੀ ਤੇਰੇ ਉਪਕਾਰ ਆ ।
ਜਿਸਨੂੰ ਜਣਾਏ ਉਹੀ ਜਾਣਦਾ ਕਮਾਲ ਤੇਰੇ, ਜਿਸਨੂੰ ਭੁਲਾਏ ਗੋਤੇ ਖਾਵੇ ਵਿਚਕਾਰ ਆ।
ਪਰਖ ਵਾਲਾ ਪਰਚਾ ਨਾ ਪਾਈ ਕਿਸੇ ਜੀਵ ਤਾਈਂ, ਲੜ ਲੱਗਿਆਂ ਦੀ ਲਾਜ ਰੱਖਣੀ ਸੰਭਾਰ ਆ।
ਜੀਵਨ ਗੁਜ਼ਾਰਾ ਤੇਰੇ ਚਰਨਾਂ ਚ ਚਾਹ ਮੇਰੀ, ਰਹਾਂ ਪ੍ਰਲੋਕ ਵਿਚ ਤੇਰਾ ਸੇਵਾਦਾਰ ਆ।

## ਬੰਦਨਾ

### ਕਾਫ਼ੀ

ਪ੍ਰਿਥਮੇ ਸਿਮਰ ਭਗੌਤੀ ਨੂੰ ਗੁਰ ਨਾਨਕ ਨਾਮ ਧਿਆਇਆ ਏ।
ਜਿਸ ਤੋੜ ਕੇ ਸੰਗਲ ਭਰਮਾਂ ਦੇ ਇਨਸਾਨ ਆਜ਼ਾਦ ਕਰਾਇਆ ਏ।

ਫਿਰ ਦੂਜੇ ਸਤਿਗੁਰ ਅੰਗਦ ਜੀ ਦੁਬਿਧਾ ਦਾ ਰੋਗ ਨਿਵਾਰ ਦਿਉ ।
ਮਨ ਮੰਦਰ ਦੀ ਨੀਂਹ ਧਰਕੇ ਤੇ ਏਕੇ ਦਾ ਮਹਿਲ ਉਸਾਰ ਦਿਉ।

ਗੁਰੂ ਅਮਰਦਾਸ ਦੇ ਗੁਣ ਗਾਏ ਨੇ ਪੂਰਨ ਪੁਰਖ ਅਬਿਨਾਸੀ ਦੇ ।
ਜਿਸ ਗੋਇੰਦਵਾਲ ਵਸਾਇਆ ਏ ਕੱਟਣ ਲਈ ਗੇੜ ਚੁਰਾਸੀ ਦੇ।

ਰਾਮਦਾਸ ਗੁਰ ਸੋਢੀ ਦੇ ਚਰਨਾਂ ਤੇ ਸੀਸ ਝੁਕਾਇਆ ਏ।
ਕਾਵਾਂ ਤੋਂ ਹੰਸ ਬਣਾਵਣ ਲਈ ਜਿਸ ਸੁਧਾ ਸਰੋਵਰ ਲਾਇਆ ਏ।

ਪੰਜਵੇਂ ਗੁਰ ਸਾਗਰ ਸ਼ਾਂਤੀ ਦੇ ਮਾਲਕ ਸਿਰਤਾਜ ਸ਼ਹੀਦਾ ਦੇ ।
ਪੰਜ ਵੈਰੀ ਦਾ ਭੈ ਦੂਰ ਕਰੋ ਤੇ ਅੰਗ ਸੰਗ ਰਹੋ ਮੁਰੀਦਾ ਦੇ।

ਹੈ ਛਟਵਾਂ ਹਰੀ ਗੋਬਿੰਦ ਗੁਰੂ ਜੋ ਮਾਲਕ ਮੀਰੀ ਪੀਰੀ ਦਾ ।
ਮੈਨੂੰ ਬਖਸ਼ੋ ਬਲ ਬੁਧ ਚੁਸਤੀ ਜੀ ਤੇ ਨਾਸ਼ ਕਰੋ ਦਿਲਗੀਰੀ ਦਾ।

ਸਤਵੇਂ ਸਤਵਾਕ ਤੁਮਾਰੇ ਆ ਹੈ ਰੂਪ ਹਰੀ ਹਰਿ ਰਾਏ ਗੁਰੂ।
ਨੇ ਕੰਗਲਿਆਂ ਭੰਡਾਰ ਭਰੇ ਜੋ ਸਰਨ ਤੁਮਾਰੀ ਆਏ ਗੁਰੂ।

ਅਠਵੇਂ ਗੁਰ ਆਸ ਤੁਮਾਰੀ ਤੇ ਸੇਵਕ ਨੇ ਕਲਮ ਉਠਾਈ ਏ ।
ਸੋਟੀ ਸਿਰ ਧਰਕੇ ਝੀਵਰ ਦੇ ਗੀਤਾ ਦੀ ਸੁਰਤ ਕਰਾਈ ਏ।

ਤੇਗ ਬਹਾਦਰ ਹਿੰਦ ਦੀ ਚਾਦਰ ਸਾਦਰ ਸੀਸ ਝੁਕਾਇਆ ਏ ।
ਮੈਨੂੰ ਕਾਵਿ ਦੇ ਸਿੰਧ 'ਚੋਂ ਪਾਰ ਕਰੋ ਮੱਖਣ ਨੂੰ ਜਿਵੇਂ ਤਰਾਇਆ ਏ।

ਦਸਵੇਂ ਗੁਰ ਦਾਤੇ ਅੰਮ੍ਰਿਤ ਦੇ ਦੁਖੀਆਂ ਲਈ ਤੇਗ ਉਠਾਈ ਏ ।
ਜਿਸ ਤੋਂ ਸ਼ਕਤੀ ਲੈ ਚਿੜੀਆਂ ਨੇ ਬਾਜਾਂ ਦੀ ਅਲਖ ਮੁਕਾਈ ਏ।

ਗਤ ਬਾਲਕ ਸਿੰਘ ਦੀ ਨਿਆਰੀ ਏ ਹਜਰੋ ਵਿੱਚ ਡੇਰੇ ਲਾਏ ਆ।
ਹੈ ਗੁਪਤ ਯਾਰਵਾਂ ਖੇਲ ਗਿਆ ਪਿਆ ਸੌਂਪ ਅਮਾਨਤ ਰਾਹੇ ਆ।

ਗੁਰੂ ਰਾਮ ਸਿੰਘ ਹੈ ਰਾਮ ਰੂਪ ਧਰ ਬਾਰਵਾਂ ਜਾਮਾ ਆਇਆ ਏ ।
ਆ ਗਊ ਗਰੀਬ ਦੇ ਕਸਟ ਹਰੇ ਕਲਯੁੱਗ ਵਿੱਚ ਸਤਯੁਗ ਲਾਇਆ ਏ।

ਗੁਰੂ ਹਰੀ ਸਿੰਘ ਹਰ ਦਮ ਦਾਤਾ ਤੁਸੀਂ ਨਿਗ੍ਹਾਂ ਮਿਹਰ ਦੀ ਕਰਨੀ ਏ।
ਲੈ ਓਟ ਤੁਮਾਰੇ ਚਰਨਾਂ ਦੀ ਤਰ ਜਾਵਾਂ ਨਦੀ ਬੇ ਤਰਨੀ ਏ।

ਪ੍ਰਤਾਪ ਸਿੰਘ ਪ੍ਰਤਾਪ ਤੇਰਾ ਤ੍ਰੈ ਲੋਕੀ ਦੇ ਵਿੱਚ ਛਾਇਆ ਏ
ਥਾਂ ਮਿਲਿਆ ਉਸ ਨਿਥਾਵੇਂ ਨੂੰ ਜੋ ਸ਼ਰਨ ਤੁਮਾਰੀ ਆਇਆ ਏ।

ਤੁਸੀ ਹਾਜ਼ਰ ਨਾਜਰ ਹਰ ਥਾਂ ਹੋ ਜਗਜੀਤ ਸਿੰਘ ਗੁਰ ਪਿਆਰੇ ਜੀ ।
ਹੈ ਮਿਹਰ ਤੁਸਾਂ ਦੀ ਸੰਗਤਾਂ ਤੇ ਸੰਗਤ ਹੈ ਤੁਸਾਂ ਸਹਾਰੇ ਜੀ।

ਪ੍ਰਣਾਮ ਮੇਰੀ ਉਸ ਖਾਲਸੇ ਨੂੰ ਜੋ ਜਨਮਿਆਂ ਖੰਡੇ ਧਾਰ ਵਿੱਚੋਂ ।
ਜੋ ਰਣ ਭੂਮੀ ਚਮਕੋਰ ਵਿੱਚੋਂ ਸਰਹੰਦ ਦੀ ਖਾਸ ਦੀਵਾਰ ਵਿੱਚੋਂ।

ਅਨੁਭਵ ਦੀ ਤਾਕੀ ਖੋਲ ਦਿਉ ਮੇਰੇ ਰੋਸ਼ਨ ਵਿੱਚ ਦਿਮਾਗ ਹੋਵੇ ।
ਪੂਰੀ ਇਤਿਹਾਸ ਦੀ ਖੋਜ ਕਰਾਂ ਬੁੱਧੀ ਦਾ ਤੇਜ ਚਿਰਾਗ ਹੋਵੇ।

ਫੁਰਨੇ ਦੇ ਤੇਜ ਕਟਾਰੀ ਲੈ ਵਿਘਨਾਂ ਨੂੰ ਮਾਰ ਮੁਕਾਂ ਦੇਵਾਂ ।
ਸ਼ੁੱਭ ਗੁਣਾਂ ਦੇ ਪੌਦੇ ਲਾ ਲਾ ਕੇ ਕਵਿਤਾ ਦਾ ਬਾਗ ਸਜਾ ਦੇਵਾਂ।

ਚੌਪਈ ਤੇ ਦੋਹਰੇ ਛੰਦਾਂ ਦੇ ਫੁੱਲ ਰੰਗ ਬਰੰਗੇ ਮਹਿਕਣ ਪਏ ।
ਸੁਰਤੀ ਦੀਆਂ ਵੇਲਾਂ ਚਾੜ ਦਿਆਂ ਸਰ ਸਬਜ ਅੰਗੂਰੀ ਟਹਿਕਣ ਪਏ।

ਬੁਲਬੁਲ ਤੇ ਭੌਰੇ ਕੋਇਲਾਂ ਜਿਉ ਬਣ ਹੰਸ ਸਰੋਤੇ ਬਹਿ ਜਾਵਣ ।
'ਜੀਵਨ' ਦੇ ਕਾਵਿ ਬਗੀਚੇ ਚੌਂ ਖੁਸ਼ਬੋ ਮਨ ਮੰਨੀ ਲੈ ਜਾਵਣ।

## ਬਾਬਾ ਵਿਸ਼ਵਕਰਮਾ

ਸਨਾਤਨ ਇਤਹਾਸ ਅਨੁਸਾਰ ਜਿੰਨੀ ਵੀ ਮਸ਼ੀਨਰੀ ਸੰਸਾਰ ਵਿੱਚ ਹੈ ਉਹ ਵਿਸ਼ਵਕਰਮਾ ਭਗਵਾਨ ਨੇ ਧਰਤੀ ਦੇ ਲੋਕਾਂ ਨੂੰ ਸੁੱਖ ਦੇਣ ਲਈ ਬਣਾਈ ਹੈ। ਸਨਾਤਨ ਇਤਹਾਸ ਵਿੱਚ ਆਉਂਦਾ ਹੈ ਕਿ ਬਾਬਾ ਵਿਸ਼ਕਰਮਾ ਨੇ ਹੀ ਵਿਸ਼ਨੂ ਭਗਵਾਨ ਦਾ ਸੁਦਰਸ਼ਨ ਚੱਕਰ, ਸ਼ਿਵਜੀ ਦਾ ਤਰਸ਼ੂਲ ਅਤੇ ਗੰਡੀਵ ਧਨੁਸ਼ ਬਣਾ ਕੇ ਦਿੱਤਾ ਸੀ। ਸੋਨੇ ਦੀ ਲੰਕਾ ਵੀ ਬਾਬਾ ਵਿਸ਼ਵਕਰਮਾਂ ਦੀ ਉਤਮ ਰਚਨਾ ਸੀ। ਜਿਸ ਨੂੰ ਦੇਖ ਰਾਵਣ ਮੋਹਿਤ ਹੋ ਗਿਆ ਅਤੇ ਸ਼ਿਵ ਭਗਵਾਨ ਕੋਲੋਂ ਭਗਤ ਹੋਣ ਦੇ ਨਾਤੇ ਮੰਗ ਲਈ। ਜਦੋਂ ਮਾਤਾ ਸੀਤਾ ਨੂੰ ਰਾਵਣ ਲੈ ਕੇ ਲੰਕਾ ਆਇਆ ਤਾਂ ਭਗਵਾਨ ਰਾਮ ਚੰਦਰ ਨੂੰ ਲੰਕਾ ਤੱਕ ਪਹੁੰਚਾਣ ਲਈ ਪੁੱਲ ਭਗਵਾਨ ਵਿਸ਼ਵਕਰਮਾਂ ਦੀ ਕੁਲ ਵਿੱਚੋਂ ਨਲ ਨੀਲ ਨੇ ਬਣਾ ਕੇ ਦਿੱਤਾ। ਹਰ ਕਾਰੀਗਰ ਭਗਵਾਨ ਵਿਸ਼ਵਕਰਮਾਂ ਦੀ ਪੂਜਾ ਕਰਦਾ ਹੈ ਕਿਉਂਕਿ ਭਗਵਾਨ ਵਿਸ਼ਵਕਰਮਾ ਕਰਮ (ਕੰਮ) ਦਾ ਦੇਵਤਾ ਹੈ।

### ਬਾਬਾ ਵਿਸ਼ਵਕਰਮਾਂ ਦਾ ਜੀਵਨ

### ਬੈਂਤ

ਕਰਤੇ ਕੁਲ ਸੰਸਾਰ ਨੂੰ ਰਚਨ ਵਾਲੇ, ਮਹਾਂਮਾਈ ਸ਼ਕਤੀ ਜੁੰਮੇ ਲਾਇਆ ਏ।
ਰਚੋ ਸਤੋ ਤਮੋ ਤਿੰਨਾਂ ਗੁਣਾਂ ਵਿੱਚੋਂ, ਬ੍ਰਹਮਾ ਬਿਸ਼ਨ ਮਹੇਸ ਉਪਾਇਆ ਏ ।
ਕੰਮ ਸੌਂਪਕੇ ਤਿੰਨਾਂ ਦਿਓਂਤਿਆ ਨੂੰ, ਮਾਇਆ ਆਪਣਾ ਰੂਪ ਵਟਾਇਆ ਏ ।
ਉਤਪਤੀ ਸੰਸਾਰ ਦੀ ਕਰੇ ਬਰਮਾ, ਦਾਤਾ ਰੋਜ਼ੀ ਦਾ ਵਿਸ਼ਨ ਠਹਰਾਇਆ ਏ।
ਤਮੋ ਗੁਣੀ ਸ਼ਿਵਜੀ ਪ੍ਰਲੈ ਕਰਨ ਹਾਰਾ, ਤੇਜ਼ ਰੂਪ ਬਿਕਰਾਲ ਵਖਾਇਆ ਏ ।
ਸੁਖੀ ਲੋਕ ਪ੍ਰਲੋਕ ਵਸਾਉਣ ਖਾਤਰ, ਬ੍ਰਹਮੇ ਬਾਬਾ ਵਿਸ਼ਕਰਮਾ ਉਪਾਇਆ ਏ ।
ਇਹਦੀ ਯੁਵਾ ਅਵਸਥਾ ਵਿਚ ਹੋਈ ਸ਼ਾਦੀ, ਚੰਗਾ ਵਰ ਕੰਧਾਰੀ ਨੇ ਪਾਇਆ ਏ ।
ਇਹ ਲੜਕੀ ਸੰਜਨਾ ਤੇ ਨਲ ਨੀਲ ਪੁੱਤਰ, ਜੀਵਨ ਜੁਗਤ ਸੇ ਜਗਤ ਵਸਾਇਆ ਏ।

## ਬਾਬਾ ਵਿਸ਼ਵਕਰਮਾਂ ਦੀ ਰਚਨਾ

### ਫਿਰਨਾ

ਬਰਮਾ ਦੀ ਰੁਚ ਅਨੁਸਾਰਾ, ਵਿਸ਼ਕਰਮਾ ਕਰ ਉਪਚਾਰਾ, ਕਰ ਲਈ ਸਭ ਸੰਦ ਤਿਆਰਾ,
ਗਜ ਮਿਨਤੀ ਕਰੇ ਸਬਾਈ ਏ, ਕਲਾਕਾਰੀ ਨਵੀਂ ਚਲਾਈ ਏ।,

ਗੁਣੀਆਂ ਕਰਦਾ ਚੁਰਸਾਈ, ਲੈਵਲ ਦੱਸਦਾ ਪਧਰਾਈ, ਕਰੇ ਸਾਲ੍ਹ ਦਿਵਾਰ ਸਧਾਈ,
ਇਓਂ ਹੁੰਦੀ ਸੁਧ ਉਸਾਰੀ ਏ, ਇਹ ਸ਼ਕਤ ਵਖਾਈ ਜਾਹਰੀ ਏ।

ਰੱਚ ਮੰਦਰ ਮਹਿਲ ਮੁਨਾਰੇ, ਕਈ ਪੁਰੀਆਂ ਭਵਨ ਉਸਾਰੇ, ਕਲਸਾਂ ਦੇ ਸਹਿਤ ਚੁਬਾਰੇ,
ਘਰ ਬਾਰ ਵੱਸੇ ਸੁਖਦਾਈ ਏ, ਕਲਾਕਾਰੀ......................................।

ਬ੍ਰਹਮ ਵਿਸ਼ਨ ਪੁਰੀ ਰਚ ਦੀਨੀ, ਜਿਨਾਂ ਦੀ ਬਣਤ ਨਵੀਨੀ, ਦਰ ਦਵਾਰ ਨਕਾਸ਼ੀ ਕੀਨੀ,
ਫੁੱਲ ਵੇਲਾਂ ਚਿਤਰਕਾਰੀ, ਇਹ..........................।

ਸੁਰ ਪੁਰੀਆ ਦੇਵ ਦਵਾਲੇ, ਨਗ ਮਣੀਆਂ ਜੜਤ ਕਮਾਲੇ, ਰੰਗਾਰੰਗ ਲੈਟਾਂ ਵਾਲੇ,
ਕਰ ਝਿਲਮਿਲ ਕਾਰ ਵਖਾਈ ਏ, ਕਲਾਕਾਰੀ...............................।

ਸੁਰ ਰਾਜੇ ਦੀ ਰਾਜਧਾਨੀ, ਜੋ ਸੁੰਦਰਤਾ ਦੀ ਰਾਣੀ, ਸਿੰਘਾਸਣ ਤਖਤ ਮਹਾਨੀ,
ਸੁਖ ਸੇਜਾ ਪਲੰਘ ਨਵਾਰੀ ਏ, ਇਹ............................।

ਕਈ ਜੇਵਰ ਜੜ੍ਹਤ ਨਗੀਨੇ, ਬਹੁਮੁੱਲੇ ਬਹੁ ਰਚ ਦੀਨੇ, ਸ਼ਿੰਗਾਰ ਅਪੱਛਰਾਂ ਕੀਨੇ,
ਰੰਗ ਰੂਪ ਦੀ ਡਲ੍ਹਕ ਸਵਾਈ ਏ, ਕਲਾਕਾਰੀ.............................।

ਸਭ ਸਾਜ਼ ਸੰਗੀਤ ਬਣਾਏ, ਗੰਧਰਬ ਰਾਗੀਆਂ ਗਾਏ, ਪਰੀਆ ਨੇ ਤਾਲ ਉਠਾਏ,
ਮਨਮੋਹਣ ਲੱਗੀ ਨ੍ਰਿਤਕਾਰੀ ਏ, ਇਹ..................................।

ਬਹੁ ਬਿਜਲੀ ਇੰਜ਼ਨ ਮਸ਼ੀਨਾਂ, ਧਰਤੀ ਦਾ ਫੋਲਣ ਸੀਨਾ, ਅੰਨ ਧੰਨ ਉਪਜਾਊ ਕੀਨਾ,
ਸਭ ਸੰਕਟ ਦੀਏ ਗਵਾਈ ਏ, ਕਲਾਕਾਰੀ...................................।

ਪਾ ਪਟੇ ਖਰਾਦ ਚਲਾਏ, ਕਈ ਸ਼ਸਤਰ ਨਵੇਂ ਬਣਾਏ, ਸਾਣਾ ਤੇ ਲਾ ਚਮਕਾਏ,
ਜੰਗ ਜੇਤੂ ਧਾਰ ਸਵਾਰੀ ਏ, ਇਹ.............................।

ਇੱਕ ਚੱਕਰ ਸੁਦਰਸ਼ਨ ਕੀਨਾ, ਵਿਸ਼ਨੂੰ ਮਹਾਰਾਜ ਕੋ ਦੀਨਾ, ਸੁਰ ਰਾਜੇ ਨੇ ਬੱਜਰ ਲੀਨਾ,
ਰਾਕਸ਼ ਕਰ ਮਾਰੇ ਧਾਈ ਏ, ਕਲਾਕਾਰੀ..............................।

ਘੜ ਸੰਗਲ ਬੇੜੀ ਡੰਡਾ, ਜਮਰਾਜ ਦੀ ਆਇਆ ਵੰਡਾ, ਗਾਂਡੀਵ ਧਨਸ਼ ਪ੍ਰਚੰਡਾ,
ਜਿਸ ਮਹਾਂਭਾਰਤ ਰਣ ਮਾਰੀ ਏ, ਇਹ...................................।

ਤ੍ਰਸ਼ੂਲ ਸ਼ਿਵਾ ਦਾ ਜਾਨਾਂ, ਲੈ ਮੁੰਦਰਾਂ ਪਾਈ ਕਾਨਾਂ, ਰੱਥ ਸੂਰਜ ਵਿਚ ਅਸਮਾਨਾਂ,
ਪਿਆ ਫਿਰਦਾ ਚੱਕਰ ਲਗਾਈ ਏ, ਕਲਾਕਾਰੀ..............................।

ਇਓਂ ਜੀਵਨ ਜੁਗਤ ਬਣਾਈ, ਸਭ ਦੁਨੀਆਂ ਕਾਰੇ ਲਾਈ, ਪੁਰਸ਼ਾਰਥ ਪਦਵੀ ਪਾਈ,
ਭੁੱਖ ਨੰਗ ਦੀ ਗਈ ਬਿਮਾਰੀ ਏ, ਇਹ.......................................।

## ਬਾਬਾ ਵਿਸ਼ਕਰਮਾਂ ਦੁਆਰਾ ਲੰਕਾ ਦੀ ਰਚਨਾ

### ਕਲੀ

ਵੇਖੀ ਧਨੀ ਕੁਬੇਰ ਨੇ ਧਰਤੀ ਗਹਰੇ ਸਾਗਰ ਮੇਂ,
ਰੌਣਕ ਬਿਰਛਾਂ ਦੀ ਫਲ ਫੁੱਲਾਂ ਮਹਿਕ ਖਲਾਰੀ।
ਕੁਦਣ ਮਿਰਗ ਕੋਇਲਾਂ ਕਰਨ ਕਲੋਲਾਂ ਡਾਲਾਂ ਤੇ,
ਕੂਕਣ ਮੋਰ ਮਮੋਲੇ ਲੋਂਦੇ ਫਿਰਨ ਉਡਾਰੀ।
ਚਸ਼ਮੇ ਤਾਲ ਬੌਲੀਆਂ ਭਰੀਆਂ ਨਿਰਮਲ ਨੀਰ ਦੀਆਂ,
ਚਕਵੀ ਚਕਵੇ ਲਾਵਣ ਮੁਰਗਾਈਆਂ ਵਿਚ ਤਾਰੀ।
ਚੱਕਰ ਲਾਉਦੀਆਂ ਫਿਰਨ ਚਕੋਰਾਂ ਆਸ਼ਕ ਚੰਨ ਦੀਆਂ,
ਰਾਤੀਂ ਨਾਲ ਪਿਆਰੇ ਨੈਣਾ ਸਾਂਝ ਸਵਾਰੀ,
ਸੁੰਦਰ ਵੇਖ ਸਥਾਨ ਸਮੱਗਰੀ ਸਾਰੀ ਜੋੜ ਲਈ,
ਕਾਗਜ਼ ਲੈ ਨਕਸ਼ੇ ਦੀ ਕੀਤੀ ਤੁਰਤ ਤਿਆਰੀ।
ਮੇਰੀ ਕਲਮ ਸਵਾਰੇ ਸੀਨ ਸਵਾਰਕੇ ਪੇਸ਼ ਕਰਾਂ,
ਬਾਬਾ ਵਿਸ਼ਕਰਮਾ ਨੇ ਲੰਕਾ ਜਿਵੇਂ ਉਸਾਰੀ

ਪਹਿਲਾਂ ਗਜ ਮਿਣਤੀ ਸੇ ਮਿਣਤੀ ਕਰਕੇ ਧਰਤੀ ਦੀ,
ਕੀਤੀ ਗੁਣੀਆਂ ਧਰਕੇ ਕੋਣਿਆਂ ਦੀ ਚੁਰਸਾਈ।
ਗਹਿਰੀ ਨੀਵ ਖੁਦਾਈ ਲੇਵਰ ਲਾ ਮਜ਼ਦੂਰਾਂ ਦੀ,
ਧਾਤਾਂ ਢਾਲ ਢਾਲ ਕੇ ਕਰ ਲੀਤੀ ਪਕਿਆਈ।
ਕੰਧਾਂ ਕੋਟ ਕਿਲ੍ਹੇ ਦੇ ਬੁਰਜ ਸਾਰੇ ਸੋਨੇ ਦੀ,
ਸਿਧੀ ਸ੍ਰਾਲਾਂ ਧਰਕੇ ਲੱਗੇ ਕਰਨ ਚਿਨਾਈ।
ਵੇਲਾਂ ਬੂਟੇ ਪੱਤਰ ਕੀਤੇ ਚਿੱਤਰ ਦੀਵਾਰਾਂ ਤੇ,
ਹੀਰੇ ਲਾਲ ਜਵਾਹਰ ਮਣੀਆਂ ਕਰੀ ਜੜਾਈ।
ਲੈਂਟਰ ਡਾਟਾਂ ਲਾਈਆਂ ਗੁੰਬਦ ਬਣਾਏ ਛੱਤਾਂ ਦੇ,
ਝਿਲਮਿਲ ਝਾਲਰ ਚਮਕੇ ਚਾਰੇ ਓਰ ਸਵਾਰੀ।
ਮੇਰੀ ਕਲਮ...................................

ਉੱਪਰ ਇੱਕ ਦੂਜੀ ਦੇ ਮੰਜ਼ਲਾਂ ਕਈ ਉਸਾਰੀਆਂ,
ਜਾ ਕੇ ਸਿਰਿਆ ਉੱਤੇ ਕਲਸ ਸੁਨਹਰੀ ਸਾਜੇ।
ਸ਼ੀਸ਼ੇ ਜੜਤ ਬਾਰੀਆਂ ਰੌਸ਼ਨਦਾਨ ਅਲਮਾਰੀਆਂ,
ਚਮਕਾਂ ਮਾਰਨ ਦੂਰੋ ਦੋ ਵੱਲੀ ਦਰਵਾਜ਼ੇ।
ਪਾਏ ਫਰਸ਼ ਗਲੀਚੇ ਦਰੀਆਂ ਕੂਲੇ ਰੇਸ਼ਮ ਤੋਂ,
ਬਿਜਲੀ ਬੱਤੀ ਕੀਤੀ ਫਿਟ ਨਾਲ ਅੰਦਾਜ਼ੇ।
ਕੀਤਾ ਢੰਗ ਸੁਖੱਲਾ ਹੇਠਾਂ ਉੱਪਰ ਜਾਣ ਦਾ,
ਕਲਾ ਦਬਾ ਕੇ ਜਿੱਥੇ ਚਾਹੇ ਜਾ ਬਿਰਾਜੇ।
ਟੈਲੀਵੀਜ਼ਨ ਤਾਂਰਾਂ ਦੇਵ ਲੋਕ ਨਾਲ ਜੋੜੀਆਂ,
ਬੈਠੇ ਘਰੇ ਤਕਾਓ ਪਰੀਆਂ ਦੀ ਨ੍ਰਿਤਕਾਰੀ।
ਮੇਰੀ ਕਲਮ...................................

ਥਾਂ ਥਾਂ ਸਾਇੰਸ ਦੇ ਨਾਲ ਕੀਤੀ ਫਿਟ ਮਸ਼ੀਨਰੀ,
ਤਪਦੀ ਸੂਰਜ ਚੰਨ ਦੀ ਸ਼ਕਤੀ ਨਾਲ ਰਸੋਈ।
ਕਰਦੀ ਸਦਾ ਸਫ਼ਾਈ ਫੇਰੇ ਪੌਣ ਬੁਹਾਰੀਆਂ,
ਕਰੇ ਪ੍ਰੈਸ ਬਸੰਤਰ ਦਓਤਾ ਕੱਪੜੇ ਧੋਈ।
ਹਰ ਇਕ ਕਮਰੇ ਦੇ ਵਿੱਚ ਕਾਬੂ ਸਰਦੀ ਗਰਮੀ ਤੇ,
ਸਾਰਾ ਦੁੱਖ ਦਰਿਦਰ ਬਿਨਾਂ ਦਵਾਈ ਖੋਈ।
ਰਸਤੇ ਗੁਪਤ ਬਣਾਏ ਅੰਦਰ ਬਾਹਰ ਜਾਣ ਦੇ,
ਦਰਸ਼ਕ ਭੁੱਲ ਭੁੱਲ ਜਾਂਦੇ ਰਾਹ ਨਾ ਲੱਭੇ ਕੋਈ।
ਡਾਕੂ ਚੋਰ ਉਚੱਕਾ ਭੈ ਨਹੀ ਖਤਰਾ ਵੈਰੀ ਦਾ,

ਸਾਗਰ ਖਾਈ ਚਾਰ ਚੁਫੇਰੇ ਪਹਿਰੇਦਾਰੀ।
ਮੇਰੀ ਕਲਮ..............................

ਓਵੇਂ ਨਾਚ ਕਰਦੀਆਂ ਦਰਵਾਜ਼ੇ ਤੇ ਪੁੱਤਲੀਆਂ,
ਪਹਿਰੇਦਾਰ ਬਣਾਉਟੀ ਸ਼ਸਤਰ ਦੇ ਖਲਾਰੇ।
ਰਚਨਾ ਹੋਈ ਬਚਿਤਰ ਹੋਰ ਵੀ ਸਾਰੇ ਸ਼ਹਿਰ ਦੀ,
ਗਲੀਆਂ ਚੌਂਕ ਚੁਬਾਰੇ ਖੁੱਲ੍ਹੇ ਹੱਟ ਬਜ਼ਾਰੇ।
ਲਾਈਆਂ ਚਾਰ ਚੁਫੇਰੇ ਪਾਰਕਾਂ ਵਿਚ ਫੁੱਲਵਾੜੀਆਂ,
ਰੰਗ ਬਰਿੰਗੇ ਫੁੱਲਾਂ ਵਿਚੋਂ ਚੱਲਣ ਫੁਹਾਰੇ।
'ਜੀਵਨ' ਸੁੱਖ ਲਈ ਰਚੀਆਂ ਬੱਗੀਆਂ ਰੱਥ ਅਸਵਾਰੀਆਂ,
ਐਪਰ ਪੁਸ਼ਪ ਬਿਬਾਨ ਦੇ ਸਭ ਤੋਂ ਵੱਧ ਨਜ਼ਾਰੇ।
ਇਹ ਸੀ ਰਾਜਧਾਨੀ ਸਭ ਰਾਜੇ ਧਨੀ ਕੁਬੇਰ ਦੀ,
ਰਾਵਣ ਰਾਕਸ਼ ਖੋ ਲਈ ਕਰਕੇ ਮਾਰੋ ਮਾਰੀ।
ਮੇਰੀ ਕਲਮ..............................

## ਸਾਗਰ ਤੇ ਪੁੱਲ ਦੀ ਰਚਨਾ

### ਕੋਰੜਾ

ਰਾਵਣ ਚਰਾਲੀ ਜਦੋਂ ਸੀਤਾ ਰਾਮ ਦੀ, ਹਨੂੰਮਾਨ ਲੈ ਕੇ ਆਇਆ ਸੁਧ ਬਾਂਮ ਦੀ ।
ਰਾਮ ਚੰਦ ਚੜ੍ਹਿਆ ਲੈ ਫੌਜ ਭਾਰੀ ਏ, ਸਾਗਰ ਤੇ ਕਰੀ ਪੁੱਲ ਦੀ ਤਿਆਰੀ ਏ।

ਹੱਟ ਕੇ ਸਮੁੰਦਰ ਕਨਾਰੇ ਆਨ ਆ, ਸਾਹਮਣੇ ਤਕਾਇਆ ਛੱਲਾਂ ਦਾ ਤੂਫਾਨ ਆ।
ਜਾਵਣਾ ਅਗੇਰੇ ਹੋਇਆ ਦੁਸ਼ਵਾਰੀ ਏ, ਸਾਗਰ ....................................।

ਨਲ ਨੀਲ ਦੋਹਾਂ ਭਾਈਆਂ ਨੂੰ ਵੰਗਾਰਿਆ, ਪਾਰ ਜਾਣ ਦਾ ਮਨੋਰਥ ਉਚਾਰਿਆ ।
ਹਰੋ ਹਰ ਹਾਲ ਬਿਪਤਾ ਹਮਾਰੀ ਏ, ਸਾਗਰ ....................................।

ਹੱਥਾਂ ਦੀ ਸਫ਼ਾਈ ਹੁਨਰ ਕਮਾਲ ਦੇ, ਬਲ ਬੁੱਧ ਤੇਜ਼ ਚਾਤਰ ਖਿਆਲ ਦੇ ।
ਕਲਾਕਾਰੀ ਪਿਤਾ ਪੁਰਖੀ ਤੁਮਾਰੀ ਏ ਸਾਗਰ ....................................।

ਦੋਹਾਂ ਭਾਈਆਂ ਕੀਤੀ ਬੈਠਕੇ ਵਿਚਾਰ ਆ, ਸਿੰਧ ਸੇਤੂ ਦਾ ਨੇ ਨਕਸ਼ਾ ਉਤਾਰਿਆ ।
ਖਰਚ ਹਿਸਾਬ ਕੱਢਆ ਵਿਚਾਰੀ ਏ, ਸਾਗਰ ....................................।

ਰਾਮ ਰਾਜੇ ਸਾਥ ਆਪਣਾ ਵੰਗਾਰਿਆ, ਥਾਉ ਥਾਈਂ ਕੰਮ ਜੋਧਿਆਂ ਸੰਭਾਰਿਆ ।
ਢੋਵਦੇ ਸਾਮਾਨ ਲੋੜ ਅਨੁਸਾਰੀ, ਸਾਗਰ ...................................।

ਡਬਲ ਮਸ਼ੀਨਰੀ ਧਰੀ ਲਿਆਇਕੇ, ਕਰ ਅਰਦਾਸ ਇਸਟ ਨ ਧਿਆਇਕੇ ।
ਕਰ ਤਾ ਆਰੰਭ ਕਾਰਜ਼ ਅਗਾਰੀ ਏ, ਸਾਗਰ ...................................।

ਲੇਵਰ ਹਜ਼ਾਰਾਂ ਦੀ ਲਗਾਈ ਸੱਜਰੀ, ਚੱਲੀਆਂ ਮਸ਼ੀਨਾਂ ਜੋ ਬਣਾਉਣ ਬਜਰੀ ।
ਕਿਤੇ ਕਲੀ ਚੂਨੇ ਪੀਸ ਦੇ ਪਿਸਾਰੀ ਏ, ਸਾਗਰ ...................................।

ਚੋਵਾਂ ਕੋਨਿਆਂ ਤੇ ਪੱਕਿਆਈਆਂ ਠਾਨੀਆਂ, ਦੋਹੀਂ ਪਾਸੀ ਕੱਸ ਕੈਚੀਆਂ ਕਮਾਨੀਆਂ ।
ਥੱਲੇ ਥੰਮ ਨਾ ਕੋਈ ਬੁਰਜੀ ਉਸਾਰੀ ਏ, ਸਾਗਰ ...................................।

ਲੋਹੇ ਜਾਲ ਰੱਖ ਕੇ ਮਸਾਲਾ ਭਰ ਤਾ, ਰਾਮ ਨਾਮ ਪੱਥਰਾਂ ਤੇ ਕਾਇਮ ਕਰਤਾ ।
ਸਿਲਾ ਦੀ ਸਿਧਾਈ ਜੋੜਤੀ ਸਵ੍ਹਾਰੀ ਏ, ਸਾਗਰ ...................................।

ਅੱਠੇ ਪਹਿਰ ਕਰਕੇ ਤੇ ਇੱਕ ਸਾਰ ਆ, ਬਰਸਾਂ ਦਾ ਕੰਮ ਦਿਨਾ ਚ ਸਵਾਰਿਆ ।
ਪੱਚੀ ਏ ਪਚਾਸ ਰੋਜ਼ ਵਿਚਕਾਰੀ ਏ, ਸਾਗਰ ...................................।

ਸੈਨਾ ਸਹਿਤ ਪਾਰ ਰਾਮ ਰਾਜ ਲੰਘਿਆ, ਨਲ ਨੀਲ ਪਾਇਆ ਫਲ ਮੂੰਹੋਂ ਮੰਗਿਆ ।
'ਜੀਵਨ' ਦੀ ਰੇਖਾ ਰਾਵਣ ਦੀ ਹਾਰੀ ਏ, ਸਾਗਰ ...................................।

## ਬਾਬਾ ਵਿਸ਼ਕਰਮਾ ਦੀ ਸੰਸਾਰ ਨੂੰ ਦੇਣ

### ਕੋਰੜਾ

ਜਿਤਨਾ ਪਸਾਰਾ ਜਗਤ ਵਿਹਾਰ ਦਾ, ਕਾਰੋਬਾਰ ਚੱਲਦਾ ਜੋ ਸੰਸਾਰ ਦਾ ।
ਜਿਤਨੀ ਹੁਨਰਮੰਦੀ ਕਲਾਕਾਰੀ ਏ, ਬਾਬੇ ਵਿਸ਼ਕਰਮਾ ਦੀ ਦੇਣ ਸਾਰੀ ਏ।

ਕਿਲੇ ਕੋਟ ਮਹਿਲ ਸੁੰਦਰ ਅਟਾਰੀਆਂ, ਹੋਈਆਂ ਮਨਮੋਹਣੀਆਂ ਚਿਤਰਕਾਰੀਆਂ ।
ਬਣੇ ਸ਼ੀਸ਼ ਮਹਿਲ ਬੰਕ ਦਵਾਰੀ ਏ, ਬਾਬੇ ..............................।

ਸੰਧ ਉਪਜਾਊ ਹਰ ਪ੍ਰਕਾਰ ਦੇ, ਅੰਨ ਧਨ ਧਰੇ ਧਰਤੀਓ ਨਕਾਰਦੇ ।
ਚੱਲ ਰਹੀ ਉਪ ਜੀਵਕਾ ਹਮਾਰੀ ਏ, ਬਾਬੇ ..............................।

ਨਦੀਆਂ ਤੇ ਝੀਲਾਂ ਸਾਗਰਾਂ ਦੇ ਡੈਮ ਨੇ, ਬਿਜਲੀ ਬਹਾਲ ਬੋਰਡ ਕੀਤੇ ਕਾਇਮ ਨੇ ।
ਜਗਮਗ ਬਲਬਾਂ ਦੀ ਚਮਕਾਰੀ ਏ, ਬਾਬੇ ..............................।

ਕਾਰਾਂ ਬੱਸਾਂ ਜੀਪਾਂ ਰੇਲਾਂ ਅਸਵਾਰੀਆਂ, ਲਾਂਵਦੇ ਜਹਾਜ਼ ਅੰਬਰੀ ਉਡਾਰੀਆਂ ।
ਝੁਕਦਾ ਸਫ਼ਰ ਜਿੰਨਾਂ ਦੇ ਅਗਾਰੀ ਏ, ਬਾਬੇ ..............................।

ਫ਼ਿਲਮਾਂ ਟੈਲੀਵੀਜ਼ਨਾਂ ਲੁਭਾਏ ਚੀਤ ਨੇ, ਸਾਜਬਾਜ ਰੇਡੀਓ ਸੁਣਾਉਦੇ ਗੀਤ ਨੇ।
ਟੈਲੀਫੋਨਾਂ ਸਾਰੀ ਦੁਨੀਆਂ ਸੰਭਾਰੀ ਏ, ਬਾਬੇ ..............................।

ਮਿੱਲਾਂ ਕਾਰਖ਼ਾਨੇ ਅਜਬ ਮਸ਼ੀਨਰੀ, ਵੱਖੋ ਵੱਖ ਸੋਭੇ ਸਾਰਿਆਂ ਦੀ ਸਿਨਰੀ ।
ਔਖੇ ਕੰਮ ਕਾਜ ਹੋਵਦੇ ਸੁਖਾਰੀ ਏ, ਬਾਬੇ ..............................।

ਰਾਕਟ ਨੇ ਰਾਹ ਲੱਭਾ ਪਰਲੋਕ ਦਾ, ਚੰਨ ਤਾਰਿਆਂ ਤੇ ਸੂਰਜ ਦੇ ਲੋਕ ਦਾ ।
ਵੇਖ ਲੀਤੀ ਦੇਵ ਲੋਕ ਦੀ ਉਸਾਰੀ ਏ, ਬਾਬੇ ਵਿਸ਼ਕਰਮਾ ਦੀ ਦੇਨ ਸਾਰੀ ਏ।

ਟੈਂਕ ਬੰਬ ਤੋਪਾਂ ਜੰਗ ਦੇ ਸਮਾਨ ਆ, ਜਿੱਤ ਦੇ ਮੈਦਾਨ ਜਿਨ੍ਹਾਂ ਨਾਲ ਜਵਾਨ ਆਂ ।
ਰਹਿਕਲੇ ਬਦੂਕਾਂ ਗੰਨਾ ਬੇਸ਼ੁਮਾਰੀ ਏ, ਬਾਬੇ ..............................।

ਅੱਗ ਪੌਣ ਪਾਣੀ ਤੋਂ ਕਰਾਏ ਕਾਜ ਆ,ਜਿੱਥੋਂ ਤੱਕ ਸਾਰਾ 'ਜੀਵਣ' ਦਾ ਰਾਜ ਆ ।
ਕੁਦਰਤਾਂ ਦੇ ਗੁੱਝੇ ਭੇਦਾਂ ਦਾ ਖਿਡਾਰੀ ਏ, ਬਾਬੇ ..............................।

## ਸੀਤਾ ਸਵੰਬਰ

ਭਗਵਾਨ ਸ੍ਰੀ ਰਾਮ ਚੰਦਰ ਜੀ ਤਾੜਕਾ ਨੂੰ ਮਾਰਨ ਤੋ ਬਾਅਦ ਰਿਖੀ ਵਿਸ਼ਵਾਮਿਤਰ ਅਤੇ ਲਛਮਣ ਸਮੇਤ ਵਾਪਸ ਅਯੁਧਿਆ ਆ ਰਹੇ ਸਨ। ਰਸਤੇ ਵਿਚ ਰਾਜੇ ਜਨਕ ਦੀ ਪੁੱਤਰੀ ਸੀਤਾ ਦੇ ਸਵੰਬਰ ਦਾ ਪੱਤਰ ਮਿਲਿਆ। ਉਥੋਂ ਸਭ ਮਿਥਲਾ ਨੂੰ ਚਲੇ ਗਏ। ਰੱਖੀ ਗਈ ਸ਼ਰਤ ਅਨੁਸਾਰ ਸ਼ਿਵਜੀ ਦੇ ਧਨੁਸ਼ ਬਾਨ ਤੇ ਚਿੱਲਾ ਚੜਾਉਣ ਵਾਲੇ ਨਾਲ ਸੀਤਾ ਦਾ ਵਿਆਹ ਹੋਣਾ ਸੀ। ਵੱਡੇ ਵੱਡੇ ਯੋਧੇ ਇਹ ਕੰਮ ਨਾ ਕਰ ਸਕੇ। ਭਗਵਾਨ ਰਾਮ ਨੇ ਧਨੁੱਸ਼ ਚਿੱਲਾ ਚੜਾਕੇ ਸੀਤਾ ਨੂੰ ਵਰ ਲਿਆ।

## ਭਗਵਾਨ ਰਾਮ ਨੂੰ ਸੀਤਾ ਸਵੰਬਰ ਬਾਰੇ ਪੱਤਰ ਪ੍ਰਾਪਤ ਹੋਣਾ

ਤਰਨਾ

ਤਾੜਕਾ ਮਾਰਕੇ ਯੱਗ ਸਵਾਰਕੇ ਰਿਖੀਆਂ ਮੁਨੀਆਂ ਦਾ।
ਪਰਤ ਪਿਛਾਂਹ ਨੂੰ ਔਣ ਲਗਾ ਜਾਂ ਤਾਰਕ ਦੁਨੀਆ ਦਾ।
ਮਿਥਲਾ ਪੁਰ ਤੋਂ ਲਿਖਿਆ ਆਇਆ ਲੇਖ ਲਿਖਾਰੀ ਦਾ ।
ਜਨਕ ਪੁਰੀ ਵਿਚਕਾਰ ਸਵੰਬਰ ਜਨਕ ਦੁਲਾਰੀ ਦਾ।

ਰਾਜੇ ਦੇਸ਼ ਵਦੇਸ਼ਾਂ ਦੇ ਸਭ ਜਨਕ ਬੁਲਾਏ ਆ।
ਬਿਨੇ ਪਤ੍ਰ ਲਿਖ-ਲਿਖ ਕੇ ਥਾਓਂ ਥਾਈ ਪੁਚਾਏ ਆ ।
ਬੀਰ ਬਹਾਦਰ ਪਹੁੰਚ ਰਹੇ ਕਰ ਸਾਜ ਤਿਆਰੀ ਦਾ।
ਜਨਕ ਪੁਰੀ .......................................।

ਸਸ਼ਤ੍ਰਧਾਰੀ ਬਹੁ ਬਲਕਾਰੀ ਜੁੜਨੇ ਦੁਨੀਆ ਦੇ ।
ਪਰਖੇ ਜਾਣੇ ਗੁਣ ਗੌਰਵ ਬਲਵਾਨਾਂ ਗੁਨੀਆਂ ਦੇ ।
ਤੱਕੋ ਨਮਲਾ ਨਾਟਕ ਨਰਪਤ ਸ਼ਰਤ ਨਿਆਰੀ ਦਾ।
ਜਨਕ ਪੁਰੀ .......................................।

ਹਰ ਕਾਰਜ ਦੇ ਅੰਦਰ ਹੁੰਦਾ ਸ਼ੁਗਲ ਅਮੀਰਾਂ ਦਾ ।
ਧਰਕੇ ਧਨੁਸ਼ ਅਖਾੜਾ ਰਚਿਆ ਜਾਣਾ ਬੀਰਾਂ ਦਾ ।
ਬਾਹੂ ਬਲ ਦਾ ਹੋਊ ਨਤਾਰਾ ਹਰ ਬਲਕਾਰੀ ਦਾ।
ਜਨਕ ਪੁਰੀ .......................................।

ਇਸ ਅਵਸਰ ਤੇ ਸਹਿਤ ਸੇਵਕਾਂ ਆਪ ਪਧਾਰੋ ਜੀ।
ਲਾਓ ਸਮੇਂ ਨੂੰ ਭਾਗ ਤੇ ਨਗਰ ਨਵਾਸੀ ਤਾਰੋ ਜੀ।
ਪੜ੍ਹ ਪਤ੍ਰਕਾ ਬਦਲ ਗਿਆ ਰੁਖ ਬ੍ਰਹਮ ਬਿਚਾਰੀ ਦਾ।
ਜਨਕ ਪੁਰੀ ........................................।

ਵਿਸ਼ਵਾ ਮਿਤ੍ਰ ਰਾਮ ਚੰਦ੍ਰ ਮਿਲ ਮਤੇ ਪਕਾਏ ਨੇ ।
ਛੱਡ ਅਯੁਧਿਆ ਮਿਥਲਾ ਪੁਰ ਦੇ ਰਾਹ ਸਿਧਾਏ ਨੇ ।
ਰਸਤੇ ਵਿੱਚ ਉਧਾਰ ਕੀਆ ਰਿਖ ਗੋਤਮ ਨਾਰੀ ਦਾ।
ਜਨਕ ਪੁਰੀ ........................................।

ਗੰਗਾ ਕਿਨਾਰੇ ਜਾਕੇ ਨਿਰਮਲ ਨੀਰ ਨਹਾਕੇ ਤੇ।
ਕਥਾ ਸੁਣੀ ਸਭ ਦੇਵ ਨਦੀ ਦੀ ਮਨ ਚਿਤ ਲਾਕੇ ਤੇ ।
ਅਗਲੇ ਭਲਕੇ ਪਾਰ ਪਰੇ ਲੈ ਰਾਹ ਅਗਾਰੀ ਦਾ ।
ਜਨਕ ਪੁਰੀ ........................................।

ਮੰਜ਼ਲੋ ਮੰਜ਼ਲੀ ਮੰਜ਼ਲਾਂ ਦਾ ਸਭ ਸਫ਼ਰ ਮੁਕਾ ਲੀਤਾ ।
ਮਿਥਲਾ ਪੁਰ ਨਜਦੀਕ ਬਾਗ ਮੇ ਡੇਰਾ ਲਾ ਲੀਤਾ ।
ਕੁਦਰਤ ਕਰਮ ਅਥਾਹ ਥਾਹ ਨਹੀਂ ਗਤੀ ਨਿਆਰੀ ਦਾ।
ਜਨਕ ਪੁਰੀ ........................................।

ਦੇ ਸਾਗਰ ਸੰਸਾਰ ਉਛਾਲੇ ਪੂਰਬ ਭੋਗਾਂ ਦੇ।
ਜੀਵਨ ਨਈਆ ਚਲਦੀ ਚਪੂ ਨਾਲ ਸੰਜੋਗਾ ਦੇ ।
ਨਾ ਜਾਣੇ ਕੋਈ ਕਹਾਂ ਕਿਨਾਰਾ ਕਿਸ ਨਰ ਨਾਰੀ ਦਾ।
ਜਨਕ ਪੁਰੀ ........................................।

## ਮਿਥਲਾਪੁਰੀ ਵਿੱਚ ਭਗਵਾਨ ਰਾਮ ਦਾ ਪਹੁੰਚਣਾ

ਕੋਰੜਾ

ਲੈਕੇ ਦਰਬਾਰੀ ਨਰ ਨਾਰ ਆਵੰਦਾ, ਸ਼ਰਦਾ ਸੇ ਸੀਸ ਚਰਨੀ ਝਕਾਂਵਦਾ।
ਦੋਹੀਂ ਪਾਂਸੀ ਖਿਲੀ ਦਿਲੀਂ ਗੁਲਜ਼ਾਰਾ ਏ, ਮਿਥਲਾ ਪੁਰੀ ਦਾ ਵੇਖਿਆ ਨਜ਼ਾਰਾ ਏ।

ਸਹਿਤ ਸਤਿਕਾਰ ਮੰਦਰਾ ਚ ਲੈ ਗਿਆ, ਸਾਰਾ ਪਰਵਾਰ ਚਰਨਾ ਤੇ ਪੈ ਗਿਆ ।
ਕੀਤੀ ਟਹਿਲ ਸੇਵਾ ਵੇਦ ਅਨੁਸਾਰਾ ਏ, ਮਿਥਲਾ ............................।

ਵੇਖ ਦੋਵੇਂ ਲਾਲ ਸੁੰਦਰ ਕਮਾਲ ਜੀ, ਪੁਛਦਾ ਜਨਕ ਕਿਸਦੇ ਨੇ ਬਾਲ ਜੀ।
ਏਸ ਜੋੜੀ ਮਨ ਮੋਹ ਲਿਆ ਹਮਾਰਾ ਏ, ਮਿਥਲਾ ............................।

ਵਿਸ਼ਵਾਮਿਤ੍ਰ ਸਾਰਾ ਭੇਦ ਖੋਲਿਆ, ਸੁਣਕੇ ਜਨਕ ਧੰਨ ਭਾਗ ਬੋਲਿਆ।
ਕੀਤਾ ਮਨ ਭਾਉਂਦੇ ਮਹਿਲ ਮੇ ਉਤਾਰਾ ਏ, ਮਿਥਲਾ ............................।

ਥੋੜੀ ਦੇਰ ਕਰਕੇ ਤੇ ਬਿਸ਼ਰਾਮ ਜੀ, ਵਿਸ਼ਵਾ ਮਿਤ੍ਰ ਤਾਂਈ ਕਹਿੰਦੇ ਰਾਮ ਜੀ ।
ਛੋਟਾ ਵੀਰ ਚਾਹਵੇ ਸ਼ਹਿਰ ਦਾ ਦੀਦਾਰਾ ਏ, ਮਿਥਲਾ ............................।

ਆਗਿਆ ਲੈ ਰਿਸ਼ੀ ਤੋਂ ਅਗੇਰੇ ਆਂਵਦੇ, ਸ਼ਹਿਰ ਵਾਸੀ ਦੋਹਾਂ ਵੀਰਾ ਨੂੰ ਤਕਾਂਵਦੇ।
ਆਪੋ ਵਿਚ ਲਗੇ ਕਰਨ ਵਿਚਾਰਾ ਏ, ਮਿਥਲਾ ............................।

ਮਨ ਮੋਹਣੇ ਚੌਂਕ ਸੁੰਦਰ ਬਜ਼ਾਰ ਨੇ, ਵੇਲਾਂ ਬੂਟੇ ਚਿਤਰੇ ਚਿਤਰਕਾਰ ਨੇ ।
ਸੌਦਾ ਹਟਵਾਣੀਆ ਦਾ ਨਿਆਰਾ ਨਿਆਰਾ ਏ, ਮਿਥਲਾ ............................।

ਪ੍ਰਜਾ ਏ ਸੁਖਾਰੀ ਰਾਜਧਾਨੀ ਦੇਸ ਦੀ, ਆਖਦੇ ਨੇ ਲੋਕੀ ਕਿਰਪਾ ਨਰੇਸ਼ ਦੀ ।
ਦਿਲੀਂ ਦਇਆਵਾਨ ਬਾਦਸ਼ਾਹ ਹਮਾਰਾ ਏ, ਮਿਥਲਾ ............................।

ਰਾਜ ਦਰਬਾਰ ਜਾਚਕ ਜੋ ਆਂਵਦੇ, ਆਉਂਦੇ ਮੂੰਹੋ ਮੰਗੀਆਂ ਮੁਰਾਦਾ ਪਾਂਵਦੇ ।
ਖੁੱਲਾ ਜਿਉਂ ਧਨੀ ਕੁਬੇਰ ਦਾ ਭੰਡਾਰਾ ਏ, ਮਿਥਲਾ ............................।

ਗਿਆਨਵਾਨ ਮਹਾਰਾਜਾ ਉਪਕਾਰੀ ਏ, ਝੁਕਦਾ ਧਰਮਰਾਜ ਵੀ ਅਗਾਰੀ ਏ।
ਦੀਨਾ ਕਾ ਦਿਆਲ ਪ੍ਰਭੂ ਕਾ ਪਿਆਰਾ ਏ, ਮਿਥਲਾ ............................।

ਸ਼ਹਿਰ ਦੇ ਦਵਾਲੇ ਬਾਗਾ ਦੀ ਬਹਾਰ ਆ, ਬਿਰਛਾਂ ਤੇ ਡਾਲ ਝੁਕੇ ਫਲਦਾਰ ਆ।
ਆਉਂਦੇ ਜਾਂਦੇ ਰਾਹੀ ਪਾਂਧੀ ਦਾ ਸਹਾਰਾ ਏ, ਮਿਥਲਾ ............................।

ਬੌਲੀਆਂ ਤਲਾਬ ਚਲਦੇ ਫੁਹਾਰੇ ਆ, ਖਿਲੇ ਫੁਲ ਮਹਿਕ ਵੰਡਦੇ ਕਿਨਾਰੇ ਆ।
ਚਕਵੇ ਚਕੋਰ ਭੌਰਾਂ ਦੀ ਗੁੰਜ਼ਾਰਾ ਏ, ਮਿਥਲਾ ............................।

ਪੰਛੀਆਂ ਦੇ ਪਿਆਰ ਦਾ ਮਸਤ ਲੋਰ ਆ, ਕਰਦੇ ਕਲੋਲਾਂ ਪੈਲਾਂ ਪੋਦੇ ਮੋਰ ਆ ।
ਕੋਇਲਾਂ ਦੀ ਅਵਾਜ ਪ੍ਰੇਮ ਦੀ ਪੁਕਾਰਾ ਏ, ਮਿਥਲਾ ............................।

'ਜੀਵਨ' ਦੇ ਸੁਖ ਵੇਖ ਰਾਮ ਰੀਝਿਆ, ਜਾਪੇ ਜਿਵੇਂ ਛੋਟਾ ਵੀਰ ਵੀ ਪਸੀਜਿਆ ।
ਰਿਸ਼ੀਰਾਜ ਪਾਸ ਵਾਪਸ ਪਧਾਰਾ ਏ, ਮਿਥਲਾ ............................।

## ਸਵੰਭਰ ਦਾ ਦ੍ਰਿਸ਼ ਤੇ ਰਾਜਕੁਮਾਰਾਂ ਵਲੋਂ ਧਨੁਸ਼ ਉਠੋਣ ਦੀ ਕੋਸ਼ਿਸ਼

ਦੋਤਾਰਾ

ਸ਼ਹਿਰੋਂ ਪੂਰਬ ਪੱਧਰ ਤੇ, ਲਗੇ ਦੂਰ ਤੱਕ ਸ਼ਮਿਆਨੇ ।
ਭਰਪੂਰ ਪੰਡਾਲ ਅੰਦਰ, ਬਲੀਆਂ ਦੇ ਬਲ ਪਰਖੇ ਜਾਣੇ।
ਹਰ ਪ੍ਰਕਾਰ ਸਵਾਰ ਧਰੇ, ਰੰਗਾ ਰੰਗ ਦੇ ਸੁਹਜ ਨਿਆਰੇ ।
ਕਿਸਮਤ ਅਜਮਾਈ ਲਈ, ਧਰਿਆ ਧਨੁਸ਼ ਪਿਆ ਵਿਚਕਾਰੇ।

ਇਕ ਦਾਇਰੇ ਗੋਲ ਅੰਦਰ, ਮੂਹਰੇ ਬੈਂਚ ਸੁਨੈਹਰੀ ਸਾਜੇ ।
ਜੀਨਾ ਤੇ ਸੱਜ ਧੱਜ ਕੇ, ਬੈਠੇ ਸਭ ਛਤ੍ਰੀ ਕੁਲ ਰਾਜੇ ।
ਕੁਲ ਮਾਨ ਵਡਾਈ ਦੇ, ਜੋਬਨ ਜੋਰ ਭਰੇ ਹੰਕਾਰੇ।
ਕਿਸਮਤ ....................................................।

ਚੱਕਰ ਕਈ ਹੋਰ ਪਿਛੇ, ਇਕ ਤੋਂ ਦੂਜੀ ਲਾਇਨ ਉਚੇਰੀ ।
ਜਿਉਂ ਬਣਤਰ ਬੌਲੀ ਦੀ, ਉਸਰੀ ਹੁੰਦੀ ਚਾਰ ਚੁਫੇਰੀ।
ਕਰ ਦਰਜੇ ਵਾਰ ਸਭੇ, ਆਏ ਦਰਸ਼ਕ ਕੁਲ ਬੈਠਾਰੇ।
ਕਿਸਮਤ ....................................................।

ਇਕ ਊਚ ਸਿੰਘਾਸਨ ਦੀ, ਕੀਮਤ ਕਹੀ ਨਾ ਜਾਏ ਕਰੋੜੀ।
ਜਿਸਤੇ ਰਿਖ ਰਾਜ ਸਨੇ, ਬੈਠੀ ਦੋਂਹ ਵੀਰਾਂ ਦੀ ਜੋੜੀ ।
ਮਨ ਮੋਂਹਦੇ ਦੁਨੀਆ ਦਾ, ਚਿਹਰੇ ਚਮਕਣ ਨੂਰ ਨਿਆਰੇ।
ਕਿਸਮਤ ....................................................।

ਤੱਕ ਸਮੇਂ ਦੀ ਸੋਭਾ ਨੂੰ, ਰਾਜੇ ਜਨਕ ਪ੍ਰੋਹਤ ਉਠਾਇਆ ।
ਉਸ ਬੈਠੇ ਬਲੀਆਂ ਨੂੰ, ਕਰਕੇ ਸਾਵਧਾਨ ਫ਼ੁਰਮਾਇਆ।
ਇਹ ਬੋਲ ਜਬਾਨ ਕੀਆ, ਹੈ ਪ੍ਰਾਣ ਪਾਲ ਨਰੇਸ਼ ਹਮਾਰੇ ।
ਕਿਸਮਤ .....................................................।

ਪੜ੍ਹਿਆ ਰਣ ਭੂਮੀ ਮੇ, ਚਾੜ੍ਹੇ ਧਨੁਸ਼ ਬਾਹੂਬਲ ਧਰ ਕੇ ।
ਜਿਤ ਬਾਜੀ ਬਲੀਆਂ ਤੋਂ, ਸੀਤਾ ਲੈ ਜਾਵੇ ਸੋ ਵਰ ਕੇ।
ਇਸ ਰਚੇ ਸਵੰਬਰ ਦੇ, ਕਾਰਜ ਸਫਲੇ ਹੋਵਣ ਸਾਰੇ।
ਕਿਸਮਤ .....................................................।

ਸੁਣਕੇ ਬਲਬੀਰਾਂ ਦੇ, ਭਰੇ ਬਲ ਬਾਜੂ ਫਰਕਣ ਲਗੇ।
ਧਰ ਧਨੁਸ਼ ਉਠਾਣ ਲਈ, ਆਉਂਦੇ ਇਕ ਦੂਜੇ ਤੋ ਅੱਗੇ।
ਹਰ ਬੀਰ ਬਹਾਦਰ ਨੇ, ਆਪੋ ਆਪਣੇ ਇਸ਼ਟ ਵੰਗਾਰੇ।
ਕਿਸਮਤ .....................................................।

ਇਸ ਮਾਣ ਵਡਾਈ ਦੀ, ਹਰ ਕੋਈ ਚਾਹਵੇ ਭਲ ਪਚੌਣੀ ।
ਜਾਏ ਧਨੁਸ਼ ਉਠਾਇਆ ਨਾ, ਡਾਢੀ ਪੈ ਗਈ ਸਖ਼ਤ ਅੜੌਣੀ ।
ਜਾਪੇ ਧਰਤੀ ਨਾਲ ਜਿਵੇਂ, ਫੜਕੇ ਸ਼ੇਸ ਨਾਗ ਵਲ ਮਾਰੇ।
ਕਿਸਮਤ .....................................................।

ਪਰ ਪਰਬਤ ਤੋੜਨ ਦੀ, ਸ਼ਕਤੀ ਰੱਖਣ ਵਾਲੇ ਰਹਿ ਗਏ।
ਜੋ ਜੇਤੂ ਜੀਵਨ ਦੇ, ਹਾਰੇ ਹੁੱਸੇ ਹਟਕੇ ਬਹਿ ਗਏ।
ਗੁਣ ਗੋਰਵ ਗਰਬ ਗਇਆ, ਨੀਵੇ ਹੋ ਗਏ ਨਜ਼ਰ ਇਸ਼ਾਰੇ।
ਕਿਸਮਤ .....................................................।

## ਰਾਜੇ ਜਨਕ ਦੀ ਬੋਲੀ ਸੁਣਕੇ ਲਛਮਣ ਦਾ ਰੋਹ ਵਿਚ ਅਉਣਾ

### ਬੈਂਤ

ਧਨ ਛੀਨ ਲੀਤਾ ਧਨ ਧਾਰੀਆਂ ਦਾ, ਏਸ ਧਨੁਸ਼ ਨੇ ਗਰਬ ਗਵਾਇਆ ਏ।
ਰਾਜੇ ਜਨਕ ਨੇ ਜਾਚਿਆ ਨਜ਼ਰ ਭਰਕੇ, ਹੋਇਆ ਸੁਨ ਮਹੌਲ ਸਬਾਇਆ ਏ।
ਰਿਦਾ ਰੋਹ ਭਰਿਆ ਨਾਹੀ ਗਿਆ ਜਰਿਆ, ਖੜੇ ਹੋਇਕੇ ਆਖ ਸੁਣਾਇਆ ਏ।
ਮਾਤ ਲੋਕ ਉਤੋਂ ਸ਼ਸਤਰ ਧਾਰੀਆਂ ਦਾ, ਮੈਨੂੰ ਜਾਪਦਾ ਹੋਇਆ ਸਫਾਇਆ ਏ।
ਮੁਖੀ ਮਰਦ ਅਣਖੀਲਾ ਕੋਈ ਬੀਰ ਬਾਂਕਾ, ਕਿਸੇ ਮਾਂ ਕਰਮਾ ਵਾਲੀ ਜਾਇਆ ਨਹੀਂ।
ਜਾਂ ਫਿਰ ਵਿਧ ਮਾਤਾ ਮੇਰੀ ਕੰਨਿਆ ਦਾ, ਅੱਖਰ ਕਿਤੇ ਸੰਜੋਗ ਦਾ ਪਾਇਆ ਨਹੀਂ।

ਰਾਜੇ ਜਨਕ ਦਾ ਬੋਲਣਾ ਤੀਰ ਲੱਗਾ, ਲਛਮਣ ਜਤੀ ਨੂੰ ਟੁੰਬ ਜਗਾਂਵਦਾ ਏ।
ਭਲਾ ਛਤ੍ਰੀ ਸ਼ਾਨ ਦੇ ਉਲਟ ਏਦਾਂ, ਕੌਣ ਕਹਿਣ ਦਾ ਹੀਆ ਰਖਾਂਵਦਾ ਏ।
ਰਘੂ ਬੰਸ ਦੇ ਭਾਨ ਪ੍ਰਕਾਸ਼ ਜਿਥੇ, ਓਥੇ ਕੰਮ ਕਹਿੜਾ ਅਟਕਾ ਖਾਂਵਦਾ ਏ।
ਝਟਕਾ ਇਕ ਵੀ ਧਨੁਸ਼ ਨੇ ਝਲਣਾ ਨਈ, ਦਾਸ ਆਗਿਆ ਪ੍ਰਭੂ ਦੀ ਚਾਂਹਵਦਾ ਏ।
ਮਹਾਰਾਜ ਜੀ ਕਰੋ ਜੇ ਹੁਕਮ ਮੈਨੂੰ, ਇਕੋ ਪਲਕ ਵਿਚ ਬਾਜੀ ਪਲਟਾ ਦੇਵਾਂ।
ਏਸ ਧਨੁਸ਼ ਪੁਰਾਣੇ ਦੀ ਗੱਲ ਕੀ ਏ, ਸ਼ੇਸ਼ ਨਾਗ ਨੂੰ ਨੱਥ ਮੈਂ ਪਾ ਦੇਵਾਂ।

## ਭਗਵਾਨ ਰਾਮ ਵਲੋਂ ਸਵੰਬਰ ਜਿੱਤ ਕੇ ਸੀਤਾ ਨੂੰ ਵਰਨਾ

### ਕਲੀ

ਚੱਲੋ ਆਪਣਾ ਕਾਰਜ ਆਪ ਸਵਾਰੋ ਸਵਾਮੀ ਜੀ।
ਦੇਵ ਰਿਖੀ ਨੇ ਰਾਜੇ ਰਾਮ ਨੂੰ ਆਖ ਸੁਣਾਇਆ।
ਪਾਕੇ ਆਗਿਆ ਆਏ ਅਗਾਰੀ ਸਹਜ ਸੁਭਾਵ ਸੇ।
ਤਕਿਆ ਧਨੁਸ਼ ਵੱਲ ਜਿਓਂ ਕੇਹਰ ਮਿਰਗ ਤਕਾਇਆ।
ਇਸ਼ਟ ਧਿਆਕੇ ਧਨੁਸ਼ ਉਠਾਕੇ ਤੰਦੀ ਚਾੜਕੇ।
ਤਣਕੇ ਤੋੜਕੇ ਅਧ ਵਿਚਕਾਰੋਂ ਧਰਤ ਗਿਰਾਇਆ।
ਦੁਨੀਆ ਚਮਤਕਾਰ ਤੋਂ ਚਕਰਤ ਹੋਈ ਚਫ਼ੇਰੇ ਦੀ ।
ਡਰ ਗਏ ਬੀਰ ਬਹਾਦਰ ਸਭਾ ਛਨਾਟਾ ਛਾਇਆ।
ਚਿੰਤਾ ਸੋਚ ਵਿਚਾਰ ਗਈ ਦੂਰ ਦੁਰਾਡੇ ਜਨਕ ਦੀ ।
ਵੇਖਣ ਵਾਲੀ ਜਨਤਾ ਜੈ ਜੈ ਸ਼ਬਦ ਅਲਾਇਆ।

ਮੰਗਲਾ ਚਾਰ ਉਚਾਰਨ ਹੋਇਆ ਵਿਚ ਰਣਵਾਸ ਦੇ।
ਸ਼ਹਿਰੀ ਨਰ ਨਾਰੀ ਨੇ ਫੁਲਾਂ ਮੀਂਹ ਬਰਸਾਇਆ।
ਸੁੱਖਣਾ ਸੁਖ ਦੀ ਹੋਈ ਸੁਖਾਲੀ ਮਾਤਾ ਸੀਤਾ ਦੀ ।
ਸੀਤਾ ਸਖੀਆਂ ਦੇ ਦਿਲ ਚੜ੍ਹਿਆ ਚਾਓ ਸਬਾਇਆ।
ਚਲੀਆਂ ਸੀਤਾ ਸੰਗ ਲੈ ਪੂਜਣ ਰਸਮ ਸਮਾਜ ਦੀ।
ਆਈਆਂ ਸਭਾ ਸਵੰਬਰ ਰਾਜੇ ਜਨਕ ਬੁਲਾਇਆ।
ਹਾਰੇ ਹਰ ਪਾਸੇ ਤੋਂ ਬੈਠੇ ਰਹੇ ਨਿਆਸਰੇ ।
ਲਿਖਿਆ ਲੇਖ ਸੰਜੋਗ ਜੋ ਕੁਦਰਤ ਮੇਲ ਮਿਲਾਇਆ।
ਨੇੜੇ ਇਕ ਦੂਜੇ ਦੇ ਹੋਈਆਂ ਦੋਵੇਂ ਸੂਰਤਾਂ।
ਚਾਰੇ ਨੈਣ ਮਿਲੇ ਮਨ ਪ੍ਰੇਮ ਤਰੰਗ ਉਠਾਇਆ।
ਸੀਤਾ ਤਨ ਮਨ ਅ੍ਰਪਣ ਕਰਕੇ ਪਤੀ ਪਿਆਰੇ ਤੋਂ।
ਮੇਲੀ ਜੈ ਮਾਲਾ ਗਲ ਵਰ ਲੋੜੀਂਦਾ ਪਾਇਆ।
ਰੀਝਾਂ ਰਾਹ ਦਿੱਤਾ ਸਭ ਹੋਈਆਂ ਸਧਰਾਂ ਪੂਰੀਆਂ।
ਪਕੀਆਂ ਪ੍ਰੀਤਾਂ ਮਿੱਠੀ ਮਹਿਕ ਮਾਹੌਲ ਖਿੜਾਇਆ।
ਸਾਂਝਾਂ ਸਾਹ ਸੁਖਲਾ ਕੀਤਾ ਭਾਂਗਾ ਭਾ ਭਰੇ।
ਪੂਰੀ ਆਸਾ ਮਨਸਾ ਹਰ ਹਿਰਦੇ ਨੇ ਗਾਇਆ।
ਜੋੜੀ ਜੁੜੀ ਬਰਾਬਰ ਦੀ ਤੇ ਰੀਝੇ ਦੇਵਤੇ।
ਜਿਓਂਦੀ ਰਹੇ ਜੁਗ ਚਾਰੇ ਕਹਿਕੇ ਗਗਨ ਗੂੰਜਾਇਆ।
ਰਾਜੇ ਰਾਣੀ ਤਾਂਈ ਲਗੀਆਂ ਮਿਲਣ ਮੁਬਾਰਕਾਂ।
ਕਾਰਜ ਕਰ ਸ਼ਗਨਾ ਦੇ ਲੈ ਕੇਸਰ ਛਿੜਕਾਇਆ।
ਜੀਵਨ ਜੋਤ ਇਕ ਹੋ ਗਈਆਂ ਦੋਵੇਂ ਮੂਰਤਾਂ ।
ਸੀਤਾ ਵਰੀ ਰਾਮ ਨੇ ਰਾਮ ਸੀਤਾ ਵਰ ਪਾਇਆ।

## ਸੀਤਾ – ਰਾਮ

### ਦੋਹਰਾ

ਭਈ ਅਯੁਧਿਆ ਸ਼ੋਕ ਵੱਸ, ਰਾਮ ਚਲੇ ਬਨਵਾਸ ।
ਸਭ ਨਰ ਨਾਰੀ ਨਗਰ ਦੇ, ਕਰਨ ਤ੍ਰਾਸ ਤ੍ਰਾਸ।

ਸੁਣ ਸੀਤਾ ਮਨ ਤੜਫਿਆ, ਹੋਇਆ ਚਿਤ ਅਧੀਰ।
ਰਾਮ ਚਰਨ ਲਪਟਾਏ ਕੇ, ਨੈਨ ਵਗਾਵੇ ਨੀਰ।

### ਪਸਤੋਲ ਛੰਦ

ਕਹੇ ਰਾਮ ਪ੍ਰਾਣ ਪਿਆਰੀ, ਸੁਣ ਸੀਤਾ ਬਾਤ ਹਮਾਰੀ, ਬਨਬਾਸ ਹੈ ਮੁਸ਼ਕਿਲ ਭਾਰੀ।
ਦੁੱਖ ਪੈਣੇ ਸੀਸ ਅਤੋਲੇ ਨੀ, ਰਹੋ ਮਾਤ ਕੁਸ਼ਲਿਆ ਕੋਲੇ ਨੀ।

ਸੁਣ ਸੀਤਾ ਨੈਨ ਉਛਾਲੇ, ਮੇਰੀ ਜਿੰਦੜੀ ਦੇ ਰਖਵਾਲੇ, ਮੈਨੂੰ ਕਰੋ ਨਾ ਕਿਸੇ ਹਵਾਲੇ।
ਬ੍ਰਿਹਾ ਨਾ ਸਹਿ ਸਕਾਂਵਾਂਗੀ, ਮੈ ਸਾਥ ਪਤੀ ਜੀ ਜਾਵਾਂਗੀ।

ਜੰਗਲ ਦਾ ਮੁਸ਼ਕਲ ਰਹਿਣਾ, ਧੁੱਪ ਪਾਲਾ ਕੱਕਰ ਪੈਣਾ, ਤੇਰੇ ਸੋਹਲ ਸਰੀਰ ਨਹੀਂ ਸਹਿਣਾ।
ਤੂੰ ਸਮਝੇ ਨਾ ਅਣਭੋਲੇ ਨੀਂ, ਰਹੋ ਮਾਤ.................................।

ਮੇਰਾ ਤੁਝ ਉਪਰ ਹੈ ਮਾਨਾ, ਚਰਨਾਂ ਵਿਚ ਦਿਓ ਟਿਕਾਣਾ, ਦੁੱਖਾਂ ਨੂੰ ਸੁਖ ਕਰ ਜਾਣਾ।
ਸੇਵਾ ਵਿਚ ਸਮਾਂ ਬਤਾਵਾਂਗੀ, ਮੈ ਸਾਥ.................................।

ਵਣ ਕੰਡੇ ਰਾਹ ਵਿਚ ਭਾਰੀ, ਨਹੀਂ ਪਾਲਕੀ ਰਥ ਅਸਵਾਰੀ, ਪੈਦਲ ਤੁਰਨਾ ਦੁਸ਼ਵਾਰੀ।
ਮਨ ਵੇਖ ਮੁਸੀਬਤ ਡੋਲੇ ਨੀਂ, ਰਹੋ ਮਾਤ...........................।

ਮੈਨੂੰ ਲੈ ਚਲ ਨਾਲ ਸੁਆਮੀ, ਜਦ ਆਉਣ ਪੰਧ ਬਿਖਗਾਮੀ, ਮੈਂ ਭਰਾਂਗੀ ਤੁਸਾਂ ਦੀ ਹਾਮੀ।
ਤਨ ਚਰਨਾਂ ਵਿਚ ਵਿਛਾਵਾਂਗੀ, ਮੈ ਸਾਥ..........................।

ਤਜ ਮੰਦਿਰ ਮਹਿਲ ਅਟਾਰੀ , ਇਹ ਸੇਜਾ ਪਲੰਘ ਨਵਾਰੀ, ਨਹੀਂ ਮਿਲਣੇ ਸੇਵਾਦਾਰੀ।
ਕੋਈ ਸੰਗ ਨਾ ਗੋਲੀ ਗੋਲੇ ਨੀਂ, ਰਹੋ ਮਾਤ ................................।

ਕੱਖਾਂ ਦੀ ਕੁਲੀ ਰਹਿਕੇ, ਧੁੱਪ ਪਾਲਾ ਕੱਕਰ ਸਹਿਕੇ, ਸੂਲਾਂ ਦੀ ਸੇਜ ਤੇ ਪੈ ਕੈ।
ਮੈਂ ਲੱਖ–ਲੱਖ ਸ਼ੁਕਰ ਮਨਾਵਾਂਗੀ, ਮੈ ਸਾਥ......................।

ਕਾਲੇ ਫਨੀਅਰ ਫੂੰਕਾਰਨ, ਤੇ ਭਾਲੂ ਸੂਰ ਡਕਾਰਨ, ਪਏ ਸ਼ੇਰ ਬੱਬਰ ਭੱਭਕਾਰਨ।
ਭੈਦਾਇਕ ਭੂਤ ਜਾ ਬੋਲੇ ਨੀਂ, ਰਹੋ ਮਾਤ......................।

ਨਾਗਾਂ ਦੇ ਡੰਗ ਸਹਾਰਾਂ, ਸ਼ੇਰਾਂ ਦਿਆਂ ਖਾਵਾਂ ਮਾਰਾਂ, ਮੈਂ ਸੀ ਨਾ ਮੁਖੋਂ ਉਚਾਰਾਂ ।
ਤਵੀਆਂ ਤੇ ਤਨ ਨੂੰ ਤਾਵਾਂਗੀ, ਮੈ ਸਾਥ .............................।

ਸੁਖ ਤੀਨ ਲੋਕ ਦੇ ਸਾਰੇ, ਕਰ ਦੇਵਾਂ ਪੇਸ਼ ਤੁਮਾਰੇ, ਲੈ ਘਰ ਵਿਚ ਬੈਠ ਨਜ਼ਾਰੇ।
ਛੱਡ ਦੁੱਖਾਂ ਦਾ ਰਾਹ ਸੋਲ੍ਹੇ ਨੀਂ, ਰਹੋ ਮਾਤ.........................।

ਇਸ ਸ਼ੋਕ ਸਮੇਂ ਦੇ ਹਾਵੇ, ਮੈਨੂੰ ਸੁੱਖ ਦੀ ਗਲ ਨਾ ਭਾਵੇ, ਧਨ ਸੰਪਤ ਤੋਂ ਡਰ ਆਵੇ।
ਦੁਖਾਂ ਨੂੰ ਗਲੇ ਲਗਾਵਾਂਗੀ, ਮੈ ਸਾਥ ....................।

ਜੇ ਰਹੇਂ ਨਾ ਸਹੁਰੇ ਘਰ ਨੀਂ, ਚਲ ਪਿਤਾ ਦੇ ਭੇਜਾਂ ਦਰ ਨੀਂ, ਕਿਤੇ ਕਰ ਲੈ ਬੈਠ ਗੁਜ਼ਰ ਨੀਂ।
ਦਿਨ ਆਵਨ ਫੇਰ ਅਮੋਲੇ ਨੀਂ, ਰਹੋ ਮਾਤ .......................................।

ਮੈਨੂੰ ਬ੍ਰਿਹਾ ਡੰਗ ਚਲਾਵੇ, ਨਾ ਪੇਕਾ ਸਹੁਰਾ ਭਾਵੇ, ਉਠਦੇ ਨੇ ਸੌ ਸੌ ਹਾਵੇ।
ਤਨ ਸਾੜਕੇ ਭਸਮ ਕਰਾਵਾਂਗੀ, ਮੈ ਨਾਲ .................।

ਤਕ ਤੇਰੇ ਵਲ ਘਬਰਾਵਾਂ, ਮੁੜ ਮੁੜ ਤੈਨੂੰ ਸਮਝਾਵਾਂ, ਤੂੰ ਦੇ ਆਇਸ ਮੈਂ ਜਾਵਾਂ।
ਤੇ ਪਿਤਾ ਦੇ ਪਾਲਾਂ ਬੋਲੇ ਨੀਂ, ਰਹੋ ਮਾਤ...................................।

ਤਨ ਹੋ ਜਏ ਛਾਲੇ ਛਾਲੇ, ਗਲ ਜਾਵਾਂ ਵਿਚ ਹਿਮਾਲੇ, ਮੇਰੀ ਜਿੰਦੜੀ ਤੁਸਾਂ ਹਵਾਲੇ।
ਜੀਵਨ ਨਾ ਸੰਗ ਤਜਾਵਾਂਗੀ, ਮੈ ਸਾਥ ............................।

## ਪ੍ਰਸੰਗ-ਕ੍ਰਿਸ਼ਨ ਸੁਦਾਮਾ

ਭਗਵਾਨ ਕ੍ਰਿਸ਼ਨ ਤੇ ਸੁਦਾਮਾ ਬਚਪਨ ਦੇ ਮਿੱਤਰ ਸਨ। ਦੋਵੇਂ ਇਕੱਠੇ ਗੁਰੂਕੁਲ ਵਿੱਚ ਪੜਦੇ ਸੀ। ਸਮਾਂ ਪਾ ਕੇ ਭਗਵਾਨ ਕ੍ਰਿਸ਼ਨ ਦਵਾਰਕਾ ਦੇ ਰਾਜਾ ਬਣ ਗਏ। ਸੁਦਾਮਾ ਗਰੀਬੀ ਦਾ ਜੀਵਣ ਬਤੀਤ ਕਰਨ ਲੱਗਾ। ਇਕ ਦਿਨ ਸੁਦਾਮੇ ਦੀ ਇਸਤਰੀ ਨੇ ਭਗਵਾਨ ਕ੍ਰਿਸ਼ਨ ਕੋਲ ਜਾ ਕੇ ਸਹਾਇਤਾ ਮੰਗਣ ਲਈ ਕਿਹਾ। ਸੁਦਾਮੇ ਜਾਣ ਤੋਂ ਇਨਕਾਰ ਕਰ ਦਿੱਤਾ। ਅਖੀਰ ਇਸਤਰੀ ਦੇ ਜੋਰ ਪਾਉਣ ਤੇ ਸੁਦਾਮਾ ਜਾਣ ਲਈ ਤਿਆਰ ਹੋ ਗਿਆ। ਉਪਹਾਰ ਦੇ ਤੌਰ ਤੇ ਪਤਨੀ ਨੇ ਗੁਆਂਢਣ ਕੋਲੋਂ ਚੌਲ ਮੰਗ ਕੇ ਨਾਲ ਪੋਟਲੀ ਵਿੱਚ ਬੰਨ ਦਿੱਤੇ। ਸੁਦਾਮਾ ਰਸਤਾ ਤੈਅ ਕਰਦਾ ਦੁਆਰਕਾ ਪੁੱਜਾ। ਭਗਵਾਨ ਕ੍ਰਿਸ਼ਨ ਨੂੰ ਜਦੋਂ ਸੁਦਾਮੇ ਦੇ ਆਉਣ ਦਾ ਪਤਾ ਲੱਗਾ ਤਾਂ ਨੰਗੇ ਪੈਰੀਂ ਦੌੜਕੇ ਬਾਹਰ ਆਏ ਤੇ ਗੱਲਵਕੜੀ ਪਾ ਕੇ ਦਰਬਾਰ ਅੰਦਰ ਲੈ ਕੇ ਗਏ। ਸੁਦਾਮੇ ਦੀ ਬਹੁਤ ਸੇਵਾ ਕੀਤੀ। ਰਹਿਣ ਖਾਣ ਪੀਣ ਸੋਣ ਦਾ ਚੰਗਾ ਇੰਤਜਾਮ ਕੀਤਾ। ਸੁਦਾਮੇ ਵਲੋਂ ਤੁਛ ਜਾਣ ਕੇ ਲੁਕੋਏ ਚੌਲਾਂ ਨੂੰ ਭਗਵਾਨ ਕ੍ਰਿਸ਼ਨ ਨੇ ਵੇਖ ਲਿਆ। ਚੌਲਾਂ ਦਾ ਫੱਕਾ ਮਾਰ ਵਰਦਾਨ ਦਿੱਤੇ। ਸੁਦਾਮਾ ਕੁਝ ਦਿਨ ਦਵਾਰਕਾ ਰਿਹਾ। ਮੰਨ ਵਿਚ ਵਿਚਾਰ ਕਰਦਾ ਕਿਵੇਂ ਆਪਣੀ ਗਰੀਬੀ ਬਾਰੇ ਦੱਸਾਂ ਤਾਂ ਕਿ ਕੋਈ ਮੱਦਦ ਹੋ ਸਕੇ। ਆਖਰ ਦੁੱਖੀ ਮਨ ਨਾਲ ਮਿੱਤਰ ਤੋਂ ਆਗਿਆ ਲੈ ਘਰ ਨੂੰ ਤੁਰ ਪਿਆ। ਆਪਣੀ ਹਾਲਤ ਬਾਰੇ ਕੁਝ ਨਾ ਦੱਸ ਸਕਿਆ। ਜਦੋਂ ਘਰ ਪਹੁੰਚਿਆ ਤਾਂ ਆਪਣੀ ਝੋਪੜੀਂ ਦੀ ਥਾਂ ਮਹੱਲ ਵੇਖ ਕੇ ਹੈਰਾਨ ਰਹਿ ਗਿਆ। ਘਰਵਾਲੀ ਨੇ ਸਾਰੀ ਗੱਲ ਦੱਸੀ ਕਿ ਭਗਵਾਨ ਨੇ ਕਿਸ ਤਰਾਂ ਸਹਾਇਤਾ ਕੀਤੀ ਹੈ। ਖੁਸ਼ ਹੋ ਕੇ ਭਗਵਾਨ ਦੇ ਗੀਤ ਗਾਉਣ ਲੱਗਾ।

### ਇਸਤਰੀ ਵਲੋਂ ਭਗਵਾਨ ਕ੍ਰਿਸ਼ਨ ਵੱਲ ਜਾਣ ਲਈ ਕਹਿਣਾ

ਮਨੋਹਰ

ਬਿਨੈ ਕਰਦੀ ਸ਼ੁਸ਼ੀਲਾ, ਛੇਤੀ ਕਰੋ ਕੋਈ ਹੀਲਾ, ਭੁੱਖਾ ਮਰਦਾ ਕਬੀਲਾ,
ਹੈ ਬਹੁਤ ਜਿੱਚ ਜੀ, ਆਸਰਾ ਨਹੀਂ ਰਹਿ ਗਿਆ ਸਰੀਰ ਵਿੱਚ ਜੀ।

ਜਿਨ੍ਹੇ ਪੈਦਾ ਜੱਗ ਕੀਤਾ, ਉਹ ਹੈ ਸਾਰਿਆਂ ਦਾ ਮੀਤਾ, ਤੇਰਾ ਡੋਲਿਆ ਕਿਉਂ ਚੀਤਾ,
ਹੋਵਦੀ ਨਿਰਾਸ ਨੀ, ਓਸ ਭਗਵਾਨ ਉੱਤੇ ਰੱਖ ਆਸ ਨੀ।

ਬੱਚੇ ਭੁੱਖੇ ਕੁਰਲਾਂਦੇ, ਮੈਥੋਂ ਜਰੇ ਨਹੀਓ ਜਾਂਦੇ, ਫੁੱਲ ਵਾਂਗ ਕੁਮਲਾਂਦੇ,
ਨੇ ਮਸੂਮ ਬਾਲ ਜੀ, ਪਾਟਦਾ ਜਿਗਰ ਵੇਖਕੇ ਹਵਾਲ ਜੀ।

ਨਾਮ ਉਸਦਾ ਧਿਆਈਏ, ਕਦੀ ਚਿੱਤ ਨਾ ਭੁਲਾਈਏ, ਫਲ ਕਰਮਾ ਦਾ ਪਾਈਏ,
ਨਾ ਸਮਝ ਟਿੱਚ ਨੀ, ਉਹ ਕੀੜਿਆਂ ਨੂੰ ਦੇਦਾਂ ਪੱਥਰਾਂ ਦੇ ਵਿੱਚ ਨੀ।

ਲੋਕ ਰਹੇ ਮੇਹਣੇ ਮਾਰ, ਜਿਦਾ ਯਾਰ ਅਵਤਾਰ, ਹੋਇਆ ਭੁੱਖ ਦਾ ਸ਼ਿਕਾਰ,
ਮਿਲੇ ਰੁਜ਼ਗਾਰ ਨੀ, ਖਾਣ ਨੂੰ ਵੀ ਕਿਤੋਂ ਮਿਲਦਾ ਉਧਾਰ ਨੀ।

ਜਿਹੜੀ ਕਰਮਾਂ ਦੀ ਰੇਖ, ਮਾਰ ਸਕੇ ਕੌਣ ਮੇਖ, ਪੈਂਦੇ ਭੋਗਣੇ ਨੇ ਲੇਖ,
ਵਲੀ ਅਵਤਾਰਾਂ ਨੂੰ, ਕਰਲੈ ਸ਼ੁਕਰ ਛੱਡ ਦੇ ਵਿਚਾਰਾਂ ਨੂੰ।

ਦੋਹਾਂ ਲੋਂਕਾ ਦੇ ਸਹਾਈ, ਜਿਹਦੇ ਆਸਰੇ ਲੋਕਾਈ, ਉਹਦੇ ਚਰਨਾਂ ਚ ਜਾਈ,
ਕਰੋ ਅਰਦਾਸ ਜੀ, ਵੱਡੀ ਸਾਰੀ ਹੁੰਦੀ ਮਿਤਰਾਂ ਦੀ ਆਸ ਜੀ।

ਉਹ ਹੈ ਬਾਦਸ਼ਾਹ ਅਮੀਰ, ਤੇ ਮੈਂ ਕੰਗਲਾ ਫਕੀਰ, ਦਿਲ ਧਰਦਾ ਨੀ ਧੀਰ,
ਆਂਵਦੀ ਵਿਚਾਰ ਨੀ, ਉਥੇ ਜਾ ਕੇ ਐਵੇ ਹੋਵਾ ਨਾ ਖਵਾਰ ਨੀ।

ਪਾਣੀ ਦੁੱਧ ਦਾ ਪਿਆਰ, ਲੈਂਦਾ ਰੰਗਤ ਸੁਧਾਰ, ਮੁੱਲ ਵਿਕਦਾ ਬਜ਼ਾਰ,
ਕਰ ਲੋ ਵਿਚਾਰੀਆਂ, ਪ੍ਰੀਤਾਂ ਦੀਆਂ ਰੀਤਾਂ ਹੁੰਦੀਆਂ ਨਿਆਰੀਆਂ।

ਉਹਦੇ ਕੋਲ ਜੇ ਮੈ ਜਾਵਾਂ, ਦੱਸ ਪੱਲੇ ਕੀ ਲਿਜਾਂਵਾਂ, ਜਾਕੇ ਭੇਟਾ ਜੋ ਟਿਕਾਵਾਂ,
ਲੱਭੇ ਨਾ ਕਰਜ਼ ਨੀ, ਖਾਲੀ ਹੱਥ ਜਾਵਾਂ ਮੇਰਾ ਨਹੀਂ ਫਰਜ਼ ਨੀ।

ਛੱਡੋ ਉਸਦੀ ਵਿਚਾਰ, ਤੁਸੀ ਹੋਵੋ ਖਾਂ ਤਿਆਰ, ਤੇ ਗੁਆਂਢਣ ਜੋ ਨਾਰ,
ਉਹਦੇ ਕੋਲ ਜਾਨੀ ਆਂ, ਦੇਉ ਨਾ ਉਧਾਰ ਮੰਗਕੇ ਲਿਆਨੀ ਆਂ।

ਕਰੇ ‘ਜੀਵਨ’ ਤਿਆਰੀ, ਨਾਮ ਹਰੀ ਦਾ ਚਿਤਾਰੀ, ਤੇ ਸੁਦਾਮੇ ਦੀ ਜੋ ਨਾਰੀ,
ਚੌਲਾਂ ਨੂੰ ਲਿਆਂਉਦੀ ਐ, ਪੋਟਲੀ ਬਣਾ ਸੁਦਾਮੇ ਨੂੰ ਫੜਾਉਂਦੀ ਐ।

## ਸੁਦਾਮੇ ਦਾ ਭਗਵਾਨ ਕ੍ਰਿਸ਼ਨ ਦੇ ਦਰਬਾਰ ਪਹੁੰਚਣਾ

ਦੋਤਾਰਾ

ਤੁਰ ਪਿਆ ਸੁਦਾਮਾ ਜੀ ਧੋਤੀ ਫਟੀ ਹੋਈ ਤੇੜ ਸਜਾਕੇ।
ਮੱਥੇ ਤਿਲਕ ਲਗਾਇਆ ਏ ਗਲੇ ਦੇ ਵਿੱਚ ਜਨੇਊ ਪਾ ਕੇ ।
ਚਿੰਤਾ ਤੁਰ ਹੋਇਆ ਏ ਮੁੱਖੋਂ ਜਪੇ ਰਾਮ ਦਾ ਨਾਮਾ।
ਕਹਿੰਦਾ ਭਗਵਾਨ ਤਾਂਈ ਤੇਰਾ ਆਇਆ ਯਾਰ ਸੁਦਾਮਾ।

ਪਿਆ ਸੋਚੀਂ ਜਾਵੇ ਇਉਂ ਮਨਾ ਹੁਣ ਕਿਹੜੀ ਵਿਉਂਤ ਬਣਾਈਏ।
ਕੋਈ ਜੁਗਤੀ ਸੋਚ ਲਈਏ ਜ਼ਿਦਾਂ ਸ਼ਾਮ ਦਾ ਦਰਸ਼ਨ ਪਾਈਏ ।
ਕੀਤਾ ਤੰਗ ਗਰੀਬੀ ਨੇ ਪਹੁੰਚਾ ਆ ਨਜ਼ਦੀਕ ਗਰਾਮਾ ।
ਕਹਿੰਦਾ.....................................।

ਫਿਰ ਨਗਰ ਦਵਾਰਕਾ ਮੇਂ ਪੰਡਿਤ ਵੜਿਆ ਸੀਸ ਝੁਕਾਕੇ ।
ਭਗਵਾਨ ਦੀ ਨਗਰੀ ਦੀ ਧੂੜੀ ਮੱਥੇ ਉਤੇ ਲਗਾਕੇ ।
ਪੁੱਛਦਾ ਪੁਛਵਾਂਦਾ ਜਾ ਪਹੁੰਚਾ ਸ਼ਾਮ ਸੁੰਦਰ ਦੇ ਧਾਮਾ ।
ਕਹਿੰਦਾ..........................................।

ਹੋ ਕੇ ਬਿਹਾਲ ਜਿਹਾ ਅੱਗੇ ਸਿੰਘ ਦੁਆਰ ਦੇ ਖੜਿਆ ।
ਦਿਲ ਖੁਸ਼ੀ ਸਮਾਉਂਦੀ ਨਹੀਂ ਜਾ ਫਿਰ ਨਾਮ ਸ਼ਾਮ ਦਾ ਪੜ੍ਹਿਆ ।
ਜਰਾ ਹੋ ਨਜਦੀਕ ਗਿਆ ਪਹਿਰੇਦਾਰ ਨੂੰ ਦਏ ਪੈਗਾਮਾ।
ਕਹਿੰਦਾ.............................................।

ਦਰਬਾਣ ਨੇ ਅੰਦਰ ਜਾ ਏਦਾਂ ਸ਼ਾਮ ਨੂੰ ਆਖ ਸੁਨਾਇਆ ।
ਸੁਣੋ ਸੁਵਾਮੀ ਮੇਰੇ ਜੀ ਹੈ ਇਕ ਯਾਰ ਤੁਸਾਂ ਦਾ ਆਇਆ।
ਚਾਹਵੇ ਤੁਸਾਂ ਨੂੰ ਮਿਲਣਾ ਉਹ ਨਾ ਕੋਈ ਦੱਸੇ ਥਾਮ ਮੁਕਾਮਾ ।
ਕਹਿੰਦਾ.......................................।

ਸਿਰੋਂ ਨੰਗ ਤੜੰਗਾਂ ਹੈ ਧੋਤੀ ਫਟੀ ਹੋਈ ਤੇੜ ਸਜਾਈ ।
ਨਾ ਜੁੱਤੀ ਪੈਰੀ ਹੈ ਜਾਪੇ ਕਮਲਾ ਜਿਹਾ ਸ਼ੁਦਾਈ ।
ਹੜਬਾਂ ਵਿੱਚ ਟੋਏ ਨੇ ਸੁਕੈ ਤਨ ਦੇ ਉਤੋਂ ਚਾਮਾ।
ਕਹਿੰਦਾ.............................................।

ਹੋਇਆ ਬਿਹਾਲ ਜਿਹਾ ਜਿਵੇ ਖਿਜ਼ਾ ਬਿਰਛ ਤੇ ਆਈ ।
ਹੈ ਮਾਰਿਆ ਖੁਸ਼ਕੀ ਦਾ ਨਹੀਂ ਕੋਈ ਚੇਹਰੇ ਤੇ ਰੁਸ਼ਨਾਈ।
ਕੰਗਲੀ ਜਈ ਹਾਲਤ ਹੈ ਨਾ ਕੋਈ ਦਿੰਦਾ ਹੈ ਵਿਸ਼ਰਾਮਾ।
ਕਹਿੰਦਾ.........................................।

ਫਿਰੇ ਵਾਂਗ ਨਿਥਾਵਿਆਂ ਦੇ ਜਾਪੇ ਦੇਵੇ ਨਾ ਕੋਈ ਢੋਈ ।
ਵਿੱਚ ਸ਼ਹਿਰ ਅਸਾਡੇ ਦੇ ਇਹੋ ਜਿਹਾ ਨਾ ਨਿਰਧਨ ਕੋਈ।
ਕਹੇ 'ਜੀਵਨ ਸਿੰਘ' ਕਵੀ ਤੱਕੀ ਆਣ ਤੁਸਾਂ ਦੀ ਸਾਮਾਂ।
ਕਹਿੰਦਾ ......................................।

## ਦਵਾਰਪਾਲ ਦਾ ਭਗਵਾਨ ਕ੍ਰਿਸ਼ਨ ਨੂੰ ਸੁਨੇਹਾ

### ਬੈਂਤ

ਦਵਾਰਪਾਲ ਜਾਕੇ ਨੰਦਲਾਲ ਅੱਗੇ, ਹੱਥ ਜੋੜਕੇ ਅਰਜ਼ ਸੁਣਾਵਦਾ ਏ।
ਪ੍ਰਭੂ ਬਾਹਰ ਆਇਆ ਇੱਕ ਯਾਰ ਤੁਹਾਡਾ, ਤੇ ੳ ਨਾਮ ਸੁਦਾਮਾ ਬਤਲਾਂਵਦਾ ਏ।
ਮੂੰਹ ਦੇ ਉਡੇ ਮਿੱਟੀ ਤਨ ਤੇ ਨਹੀਂ ਲੀੜਾ, ਮੈਨੂੰ ਨਜ਼ਰ ਸ਼ੁਦਾਈ ਜਿਹਾ ਆਂਵਦਾ ਏ।
ਸੁਣਕੇ ਬਾਹਰ ਨੂੰ ਕ੍ਰਿਸ਼ਨ ਭਗਵਾਨ ਨੱਠੇ, ਕਹਿੰਦੇ ਰਾਸ ਮੰਡਲ ਨਹੀਂ ਭਾਵਦਾ ਏ।

## ਭਗਵਾਨ ਕ੍ਰਿਸ਼ਨ ਦਾ ਸੁਦਾਮੇ ਦਾ ਸੁਆਗਤ ਕਰਨਾ

### ਡਿਉੜ

ਸੁਣਿਆਂ ਸੁਦਾਮੇ ਦਾ ਜਾ ਨਾਮ ਸ਼ਾਮ ਨੇ ਸੱਤੇ ਸੁੱਧਾਂ ਭੁੱਲਿਆ,
ਕੀਤੀ ਅੱਜ ਕਿਰਪਾ ਅਪਾਰ ਰਾਮ ਨੇ ਨਾ ਸਮਾਵੇ ਫੁਲਿਆ।
ਸਿੰਘਾਸਨ ਤੋਂ ਥੱਲੇ ਕਦਮ ਟਿਕਾਂਵਦਾ ਚਿੱਤ ਮੇ ਹੁਲਾਸ ਆ,
ਨੰਗੀ ਪੈਰੀ ਚਲ ਭਗਵਾਨ ਆਂਵਦਾ ਮਿੱਤਰ ਦੇ ਪਾਸ ਆ।

ਪਹਿਲਾਂ ਆਣ ਪਰਕਰਮਾ ਹੈ ਕਰਦਾ ਧਨ ਭਾਗ ਗਾਇਆ ਹੈ,
ਹੱਥ ਜੋੜ ਸੀਸ ਚਰਨਾਂ ਤੇ ਧਰਦਾ ਛਾਤੀ ਨਾਲ ਲਾਇਆ ਏ।
ਪ੍ਰੇਮ ਭਰੇ ਆਂਸੂ ਨੈਣਾਂ ਚੋਂ ਵਹਾਵਦਾ ਕਰੇ ਨਾ ਬਿਲਾਸ ਆ,
ਨੰਗੀ ਪੈਰੀ..............................................।

ਧੰਨ ਭਾਗ ਦਿੱਤੇ ਨੇ ਦੀਦਾਰ ਆਣਕੇ ਕੀਤੀ ਮਿਹਰ ਬਾਨੀਆਂ,
ਤੁਸਾਂ ਜਿਹੇ ਤੱਪਸੀ ਸਾਗਰ ਗਿਆਨ ਕੇ ਤਾਰ ਦੇ ਪ੍ਰਾਣੀ ਆ।
ਸਿੰਘਾਸਨ ਦੇ ਉਤੇ ਆਣ ਕੇ ਬੈਠਾਵਦਾਂ ਕਰ ਅਰਦਾਸ ਆ,
ਨੰਗੀ ਪੈਰੀ...........................................।

ਲੈਂਦਾਂ ਚਰਨਾਮ੍ਰਿਤ ਚਰਨਾਂ ਨੂੰ ਧੋਏ ਕੇ ਭਗਤ ਵਛੱਲ ਜੀ,
ਚਰਨ ਅੰਮ੍ਰਿਤ ਮੰਦਰ ਸਜੋਏ ਕੇ ਛੱਡ ਵੱਲ ਛੱਲ ਜੀ ।
ਸ਼ੁੱਖ ਸ਼ਾਂਤ ਸਾਰੇ ਘਰ ਦੀ ਪੁਛਾਵਦਾ ਬਣਕੇ ਤੇ ਦਾਸ ਆ,
ਨੰਗੀ ਪੈਰੀ..................................................।

ਸ਼ਾਂਮ ਜੀ ਨੇ ਗੱਲ ਪਿੱਛਲੀ ਹਿਲਾ ਦਿੱਤੀ ਕਹਿੰਦੇ ਸਾਫ਼-ਸਾਫ਼ ਜੋ,
ਵਾਰਤਾ ਸੁਦਾਮੇ ਸਾਰੀ ਹੀ ਸੁਣਾ ਦਿੱਤੀ ਮਿਲਿਆ ਸ਼ਰਾਪ ਜੋ ।
ਨਾਲੇ ਚੌਲਾਂ ਵਾਲੀ ਪੋਟਲੀ ਛਪਾਂਵਦਾ ਹੋਵਦਾ ਨਿਰਾਸ ਆ,
ਨੰਗੀ ਪੈਰੀਂ.............................................।

ਜਾਣੀ ਜਾਣ ਖਿੱਚ ਪੋਟਲੀ ਅਲਾਇਆ ਏ ਆਖਕੇ ਸੁਣਾਂਵਦਾ,
ਸਾਡੇ ਵਾਸਤੇ ਜੋ ਵਸਤੂ ਲਿਆਇਆਂ ਏਂ ਕਾਸਤੋਂ ਛਪਾਂਵਦਾ ।
ਆਦਤ ਨਾ ਅਜੇ ਪਿਛਲੀ ਭੁਲਾਂਵਦਾ ਕਰੇ ਨਾ ਕਿਆਸ ਆ,
ਨੰਗੀ ਪੈਰੀਂ.........................................।

ਤਲੀ ਉੱਤੇ ਰੱਖ ਫੱਕਾ ਇਕ ਮਾਰਿਆ ਦੂਸਰਾ ਲਗਾਇਆ ਹੈ,
ਦੋਹਾਂ ਲੋਕਾਂ ਦਾ ਪਦਾਰਥ ਮੈਂ ਵਾਰਿਆ ਆਖਕੇ ਸੁਣਾਇਆ ਹੈ ।
ਬੂੰਦ ਜੋ ਸਵਾਤੀਂ ਦੀ ਪਪੀਹਾ ਪਾਵਦਾਂ ਮਿੱਟ ਗਈ ਪਿਆਸ ਆ,
ਨੰਗੀ ਪੈਰੀਂ ..........................................।

ਤੀਜੀ ਵਾਰ ਆਣ ਰੁਕਮਣੀ ਨੇ ਰੋਕਿਆ ਸੁਣ ਲਉ ਦਿਆਲ ਜੀ,
ਹੋਇਕੇ ਬੇਸੁੱਧ ਵਾਰੇ ਤੀਨੇ ਲੋਕ ਆ ਕਰ ਲਉ ਖਿਆਲ ਜੀ ।
ਇਹੋ ਜਿਹਾ ਪ੍ਰੇਮ ਨੀ ਅਸਾਂ ਨੂੰ ਭਾਂਵਦਾ ਤੇ ਆਂਵਦਾ ਨਾ ਰਾਸ ਆ,
ਨੰਗੀ ਪੈਰੀਂ ..........................................।

'ਜੀਵਨ ਜੀ' ਛੰਦ ਜੋੜ ਕੇ ਸੁਣਾ ਦਿੱਤਾ ਹੈ ਡਿਉੜ ਚਾਲ ਜੀ,
ਪਲਾਂ ਵਿੱਚ ਮਾਲੋ ਮਾਲ ਹੈ ਬਣਾ ਦਿੱਤਾ ਪੰਡਿਤ ਕੰਗਾਲ ਜੀ ।
ਕਵੀ ਜੋ ਸਵਿੰਦਰ ਸਭਾ ਚ ਗਾਂਵਦਾ ਸੰਗਤਾਂ ਦਾ ਦਾਸ ਆ,
ਨੰਗੀ ਪੈਰੀ ...................................।

## ਚੌਲ ਖਾ ਸੁਦਾਮੇ ਨੂੰ ਵਰਦਾਨ ਦੇਣੇ

### ਬੈਂਤ

ਪ੍ਰਭੂ ਪ੍ਰੇਮ ਦੀ ਲਹਿਰ ਵਿੱਚ ਆਣਕੇ ਤੇ , ਫੱਕਾ ਚੌਲਾਂ ਦਾ ਇੱਕ ਜੋ ਮਾਰਿਆ ਏ।
ਕਹਿੰਦੇ ਸਾਰਾ ਪਦਾਰਥ ਜਹਾਨ ਵਾਲਾ , ਅਸਾਂ ਏਸ ਦੇ ਉਪਰੋਂ ਵਾਰਿਆ ਏ।
ਦੂਜਾ ਕ੍ਰਿਸ਼ਨ ਭਗਵਾਨ ਨੇ ਲਾਇਆ ਫੱਕਾ , ਤੀਜਾ ਮਾਰਨ ਲਈ ਹੱਥ ਪਸਾਰਿਆ ਏ।
ਬਾਂਹ ਰੁਕਮਨੀ ਨੇ ਪਿਛੋਂ ਪਕੜ ਲੀਤੀ , ਪ੍ਰਭੂ ਅੱਜ ਕੀ ਚਿੱਤ ਏ ਹਾੜਿਆ ਏ।
ਕੀ ਹੋ ਗਿਆ ਸੁਧੋਂ ਬੇ ਸੁੱਧ ਹੋਕੇ , ਅੱਜ ਪ੍ਰੇਮ ਦੇ ਵਹਿਣ ਵਿੱਚ ਵਹੀ ਜਾਂਦੇ।
ਸਾਡੇ ਲਈ ਵੀ ਤੇ ਕੁੱਝ ਰਹਿਣ ਦੇਵੋ , ਤੀਨ ਲੋਕ ਦੀ ਸੰਪਦਾ ਦਈ ਜਾਂਦੇ।

## ਸੁਦਾਮੇ ਦਾ ਦਵਾਰਕਾ ਵਿਚ ਅਨੰਦ ਮਾਨਣਾ

### ਕੋਰੜਾ

ਜਦੋਂ ਦਾ ਸੁਦਾਮਾ ਪੁੱਜਾ ਹੈ ਦਵਾਰਕਾ, ਖੁੱਲ੍ਹਾ ਦਰਵਾਜਾ ਸੁੱਖਾ ਦੇ ਭੰਡਾਰ ਕਾ ।
ਅੱਗੇ ਪਿੱਛੇ ਫਿਰਦੇ ਅਨੇਕ ਦਾਸ ਆ, ਲੁੱਟਦਾ ਅਨੰਦ ਵਿੱਚ ਰਣ ਵਾਸ ਆ।

ਛੱਤੀ ਪ੍ਰਕਾਰ ਖਾਂਵਦਾ ਨਿਆਮਤਾ, ਰਹਿੰਦਾ ਪ੍ਰਸੰਨ ਚਿਤ ਸੁਬਾ ਸ਼ਾਂਮ ਤਾਂ ।
ਗੋਪੀਆਂ ਦਾ ਵੇਖਦਾ ਮੰਡਲ ਰਾਸ ਆ, ਲੁੱਟਦਾ........................।

ਮੱਖਮਲੀ ਗਦੇਲਿਆਂ ਤੇ ਸੋਵੇਂ ਰਾਤ ਨੂੰ, ਬਦਲੇ ਪੁਸ਼ਾਕ ਉਠ ਪ੍ਰਭਾਤ ਨੂੰ ।
ਦਿਲ ਵਿੱਚ ਰੱਖੇ ਵੱਡੀ ਸਾਰੀ ਆਸ ਆ, ਲੁੱਟਦਾ......................।

ਮਾਲੋ ਮਾਲ ਹੋ ਕੇ ਜਦੋਂ ਘਰ ਜਾਵਾਂਗਾ, ਕਲਸ ਲਵਾਕੇ ਮੰਦਰ ਪਵਾਂਵਾਗਾ।
ਘਰ ਵਿੱਚ ਹੋਵੇਗੀ ਬੇਅੰਤ ਰਾਸ ਆ, ਲੁੱਟਦਾ........................।

ਵੱਡੇ ਵੱਡੇ ਆਕੇ ਹਾਜ਼ਰੀ ਭਰਨਗੇ, ਮੇਰੇ ਕੋਲੋ ਲੋਕੀ ਗਰਜਾਂ ਕਰਨਗੇ ।
ਗੁੱਡੀ ਸਦਾ ਚੜੀ ਰਹੇਗੀ ਅਕਾਸ਼ ਆ, ਲੁੱਟਦਾ......................।

ਇਕ ਦਿਨ ਦਿਲ ਚ ਦਲੀਲ ਧਾਰੀ ਏ, ਸ਼ਾਮ ਜੀ ਦੇ ਪਾਸ ਅਰਜ਼ ਗੁਜਾਰੀ ਏ ।
ਸੁਣ ਲਉ ਸਵਾਮੀ ਮੇਰੀ ਅਰਦਾਸ ਆ, ਲੁੱਟਦਾ..........................।

ਤੁਸਾਂ ਦੀ ਹਜ਼ੂਰ ਆਗਿਆ ਨੂੰ ਪਾਇਕੇ, ਬੱਚਿਆ ਤੇ ਇਸਤਰੀ ਨੂੰ ਮਿਲਾਂ ਜਾਇਕੇ।
ਤੇਰੇ ਚਰਨਾਂ ਤੋਂ ਹੋਵਾ ਨਾ ਨਿਰਾਸ਼ ਆ, ਲੁੱਟਦਾ...............................।

ਸ਼ਾਮ ਜੀ ਪਕੜ ਛਾਤੀ ਨਾ ਲਗਾਵਦਾਂ, ਪੈ ਜਏ ਵਿਛੋੜਾ ਏ ਨੀ ਦਿਲ ਚਾਹਵਦਾਂ ।
ਦਰਸ਼ਨਾਂ ਦੀ ਅਜੇ ਮੁੱਕੀ ਨਾ ਪਿਆਸ ਆ, ਲੁੱਟਦਾ............................।

ਬੱਚਿਆਂ ਨੂੰ ਸਾਡਾ ਦੇਵਣਾਂ ਪਿਆਰ ਜੀ, ਅਸਾਂ ਨੂੰ ਨਾ ਕਿਤੇ ਛੱਡਣਾ ਵਿਸਾਰ ਜੀ।
ਲੰਮੇ ਲੰਮੇ ਨਾਲ ਭਰਦਾ ਸਵਾਸ ਆ, ਲੁੱਟਦਾ...................................।

## ਸੁਦਾਮੇ ਦਾ ਨਿਰਾਸ਼ ਹੋ ਕੇ ਵਾਪਿਸ ਪਰਤਣਾ

### ਕੋਰੜਾ

ਆਖਰ ਸੁਦਾਮਾ ਹੋ ਪਿਆ ਤਿਆਰ ਜੀ, ਪਾਕੇ ਗਲ ਵਕੜੀ ਤੇ ਮਿਲੇ ਯਾਰ ਜੀ ।
ਦੋਹਾਂ ਨੇ ਵਗਾਇਆ ਨੇਤ੍ਰਾਂ ਬਿਆਸ ਆ, ਚੱਲਿਆ ਸੁਦਾਮਾ ਹੋਇਕੇ ਨਿਰਾਸ ਆ।

ਵਿਧਿਆ ਕਰਨ ਦੂਰ ਤੱਕ ਆਇਆ ਏ, ਕੱਖ ਵੀ ਨਾ ਉਤੇ ਤਲੀ ਦੇ ਟਿਕਾਇਆ ਏ ।
ਭਗਤ ਹੋਰਾਂ ਦੇ ਟੁੱਟ ਗਏ ਹਰਾਸ ਆ, ਚੱਲਿਆ ...................................।

ਕਾਲਜੇ ਨੂੰ ਫੜ ਕੇ ਸੁਦਾਮਾ ਬਹਿ ਗਿਆ, ਆਸਾਂ ਤੇ ਉਮੀਦਾ ਦਾ ਸੀ ਮਹਿਲ ਢਹਿ ਗਿਆ।
ਦਿਲ ਵਿੱਚ ਲੱਗਾ ਕਰਨ ਕਿਆਸ ਆ, ਚੱਲਿਆ.....................................।

ਚੜਿਆ ਕ੍ਰੋਧ ਕੱਡਦਾ ਬੁਖਾਰ ਜੀ, ਏਥੇ ਆਕੇ ਐਵੇ ਹੋਏ ਆ ਖਵਾਰ ਜੀ ।
ਏਥੋਂ ਕਦੋਂ ਪੂਰੀ ਹੋਵਣੀ ਸੀ ਆਸ ਆ, ਚੱਲਿਆ..........................।

ਅੱਜ ਕੱਲ ਕੌਣ ਹੈ ਕਿਸੇ ਦਾ ਮੀਤ ਜੀ, ਗਰਜ਼ਾਂ ਨੂੰ ਕਰੇ ਦੁਨੀਆਂ ਪ੍ਰੀਤ ਜੀ।
ਗਰਜ਼ ਬਗੈਰ ਨਾ ਕੋਈ ਬਹਿੰਦਾ ਪਾਸ ਆ, ਚੱਲਿਆ............................।

ਘਰੋਂ ਭਾਂਵੇ ਹੋਵੇ ਕਿੱਡਾ ਹੀ ਅਮੀਰ ਜੀ, ਪੈਸਾ ਹੱਥੋਂ ਦੇਣਾ ਵੱਡਣਾ ਸਰੀਰ ਜੀ ।
ਆਪਣੇ ਹੀ ਮੂੰਹ ਨੂੰ ਆਂਵਦਾ ਗਰਾਸ ਆ, ਚੱਲਿਆ...............................।

ਗੁਰੂ ਪੀਰ ਸੱਭੇ ਖਾਣ ਦੇ ਨੇ ਯਾਰ ਜੀ, ਆਉਖੀ ਵੇਲੇ ਕੋਈ ਪੁਛਦਾ ਨਾ ਸਾਰ ਜੀ।
ਚਿੱਤ ਨੂੰ ਨਾ ਆਵੇ ਮੂਲ ਧਰਵਾਸ ਆ, ਚੱਲਿਆ...............................।

ਭਰਿਆ ਕ੍ਰੋਧ ਦਾ ਉਹ ਜਾਵੇ ਤੁਰਿਆ, 'ਜੀਵਨ' 'ਸਵਿੰਦਰ' ਨੂੰ ਛੰਦ ਫੁਰਿਆ ।
ਪਹੁੰਚ ਗਿਆ ਜਿੱਥੇ ਕਰਦਾ ਨਿਵਾਸ ਆ, ਚੱਲਿਆ...............................।

## ਵਾਪਸ ਘਰ ਆ ਕੇ ਮਹੱਲ ਵੇਖ ਭਗਾਨ ਦੇ ਗੀਤ ਗਉਣੇ

ਝੋਕ

ਪਹਿਲਾਂ ਸ਼ੁਸ਼ੀਲਾ ਚਰਨੀਂ ਸੀਸ ਝੁਕਾਉਂਦੀ ਏ ,
ਗਰਮ ਜਲ ਕਰਕੇ ਇਸ਼ਨਾਨ ਕਰਾਉਂਦੀ ਏ ।
ਸੁੰਦਰ ਪੁਸ਼ਾਕ ਰੇਸ਼ਮੀ ਲਿਆ ਕੇ ਪਹਿਨਾਉਂਦੀ ਏ ,
ਆਵੋ ਜੀ ਆਇਆ ਨੂੰ ਹੋ ਮੇਰੀ ਜਿੰਦ ਜਾਨ ਜੀ,
ਕੀਤੀ ਏ ਕਿਰਪਾ ਸਾਰੀ ਮੰਨੋ ਭਗਵਾਨ ਜੀ ,
ਲਾਇਆ ਏ ਭਾਗ ਰੱਬ ਨੇ।

ਕਹਿੰਦਾ ਸੁਦਾਮਾ ਮੈਨੂੰ ਲੱਗਾ ਵਿਸ਼ਵਾਸ਼ ਨੀ ,
ਖਾਣ ਨੂੰ ਨਹੀਂ ਸੀ ਘਰ ਵਿੱਚ ਡੰਗ ਦੀ ਰਾਸ ਨੀ,
ਕਿਥੋਂ ਪਵਾ ਲਏ ਐਡੇ ਵੱਡੇ ਰਣਵਾਸ ਨੀ ,
ਵੇਖ ਮਹੱਲ ਮੇਰੀ ਜਿੰਦੜੀ ਘਬਰਾਂਦੀ ਏ,
ਘਾਲਣਾ ਘਾਲੀ ਕਿਸੇ ਦੀ ਬਿਰਥਾ ਨਾ ਜਾਂਦੀ ਏ,
ਘਾਲਣਾ ਘਾਲੀ ਕਿਸੇ ਦੀ।

ਕਹਿੰਦੀ ਸ਼ੁਸ਼ੀਲਾ ਕਾਨੂੰ ਕਰਦੇ ਹੋ ਛੱਲ ਜੀ ,
ਗਏ ਸੋ ਜਿਸ ਦਿਨ ਤੁਸੀਂ ਮਿੱਤਰ ਦੇ ਵੱਲ ਜੀ ।
ਆਪ ਤੇ ਦਿੱਤਾ ਜਾਕੇ ਪ੍ਰਭੂ ਨੂੰ ਘੱਲ ਜੀ ,
ਕਰਦੇ ਹੋ ਹਾਸੀ ਆਕੇ ਲੱਗੇ ਪਛਾਣ ਜੀ,
ਕੀਤੀ ਏ ..............................।

ਆਖੇ ਸੁਦਾਮਾ ਸਾਰੀ ਸਮਝੀ ਮੈਂ ਗੱਲ ਨੀ,
ਨਾਮ ਹੈ ਜਿਸਦਾ ਅੜੀਏ ਭਗਤ ਵਛਲ ਨੀ ।
ਜਿਥੇ ਕੋਈ ਯਾਦ ਕਰੇ ਉਹ ਜਾਂਦਾ ਹੈ ਚੱਲ ਨੀ,
ਸੱਚੇ ਦਿਲ ਸੇਵਾ ਕੀਤੀ ਪ੍ਰਭੂ ਨੂੰ ਭਾਂਦੀ ਏ,
ਘਾਲਣਾ ਘਾਲੀ ...........................।

ਆਏ ਭਗਵਾਨ ਸਮਝੋ ਲੱਗਾ ਨਾ ਪਲ ਜੀ,
ਬਾਬਾ ਵਿਸ਼ਕਰਮਾਂ ਨਾਲ ਆਏ ਸੀ ਚੱਲ ਜੀ।
ਪਲਾਂ ਦੇ ਵਿੱਚ ਪਵਾਕੇ ਦੇ ਗਏ ਮਹੱਲ ਜੀ,
ਭਰ ਗਏ ਖ਼ਜ਼ਾਨੇ ਸਾਨੂੰ ਕਰ ਗਏ ਧੰਨਵਾਨ ਜੀ ।
ਕੀਤੀ ਏ ................................।

ਕਰਮਾਂ ਜੋ ਬਾਈ ਦੀ ਸੀ ਖਿਚੜੀ ਤੇ ਰੀਝਿਆ,
ਭੀਲਣੀ ਦੇ ਜੂਠੇ ਮਿੱਠੇ ਬੇਰਾਂ ਤੇ ਭੀਜਿਆ।
ਬਿਦਰ ਦੇ ਅਲੂਣੇ ਸਾਗ ਉਤੇ ਪਸੀਜਿਆ ,
ਪਾਕੇ ਤੇ ਹਾਰ ਰਿਜਾਲਿਆ ਕੁਬਜਾ ਜਹੀ ਬਾਂਧੀ ਏ।
ਘਾਲਣਾ ਘਾਲੀ .................................।

ਮੈਂ ਵੀ ਕੁੱਝ ਜਾਣਾ ਪਤੀ ਜੀ ਉਸਦੀ ਚਾਲ ਨੂੰ,
ਦੇਂਦਾ ਹੈ ਮਾਣ ਨਿਮਾਣੇ ਨਿਰਧਨ ਕੰਗਾਲ ਨੂੰ ।
ਧੰਨੇ ਦੀਆਂ ਮਿੱਸੀਆਂ ਖਾਕੇ ਮੰਨਿਆ ਸਵਾਲ ਨੂੰ,
ਸਾਡੇ ਵੀ ਚੌਲ ਦਰਤੇ ਹੋ ਗਏ ਪ੍ਰਵਾਨ ਜੀ ।
ਕੀਤੀ ਏ.................................।

ਆਜਾ ਹੁਣ ਰਲ ਕੇ ਗੁਣ ਗਾਲਈਏ ਉਸ ਦੇ,
ਮੈਂ ਵੀ ਬਖਸ਼ਾਲਾਂ ਬਚਨ ਕੱਡੇ ਜੋ ਰੋਸ ਦੇ ।
'ਜੀਵਨ ਸਿੰਘ' ਕਹਿੰਦਾ ਨਾ ਤੂੰ ਕਿਸੇ ਨੂੰ ਦੋਸ਼ ਦੇ,
ਯਾਦ ਪਿਆਰੇ ਦੀ ਜੋ ਰਹਿੰਦੀ ਤੜਫਾਂਦੀ ਏ ।
ਘਾਲਣਾ ਘਾਲੀ ...........................।

## ਨਾਮਦੇਵ ਦੀ ਛਪਰੀ

### ਬੈਂਤ

ਝਿਲਮਿਲ ਝਲਕ ਪੈਂਦੀ ਸ਼ਾਨ ਛਪਰੀ ਦੀ, ਅੰਬਰ ਤਾਰਿਆਂ ਵਾਂਗ ਰੁਸ਼ਨਾਈ ਹੋਈ ਏ।
ਕੀਰਤਨ ਕਥਾ ਸਤਿਸੰਗ ਦੀ ਗੂੰਜ ਪੈਂਦੀ, ਰੱਬੀ ਰਹਿਮਤਾਂ ਨੇ ਛਹਿਬਰ ਲਾਈ ਹੋਈ ਏ ।
ਰਤਨ ਜੜਤ ਕਲਸ਼ਾਂ ਵਾਲੇ ਮੰਦਰਾਂ ਦੀ, ਸਾਰੀ ਸੁੰਦਰਤਾ ਏਸ ਚੁਰਾਈ ਹੋਈ ਏ ।
ਏਦਾਂ ਜਾਪਦਾ ਏ ਕਿਸੇ ਦੇਵਤੇ ਦੀ, ਕੁਟੀਆ ਅਰਸ਼ ਤੋਂ ਫਰਸ਼ ਤੇ ਆਈ ਹੋਈ ਏ ।
ਤੜਕੇ ਉੱਠ ਗੁਆਂਢਣ ਨੇ ਵੇਖਿਆ ਜਾਂ, ਤਾਂ ਉਹ ਵੇਖਦੇ ਸਾਰ ਹੈਰਾਨ ਰਹਿ ਗਈ ।
ਨਾਮਦੇਵ ਦੀ ਨਿੱਕੀ ਜਿਹੀ ਛਪਰੀ ਤੋਂ, ਉਹਦੇ ਮੰਦਿਰਾਂ ਦੀ ਨੀਵੀਂ ਸ਼ਾਨ ਰਹਿ ਗਈ।

### ਦਵੱਇਆ

ਪਾੜ ਪੜੋਸਨ ਪੁੱਛਣ ਲੱਗੀ, ਨਾਮਦੇਵ ਕੋਲ ਆ ਕੇ
ਰਾਤੋ ਰਾਤ ਅਮੋਲਕ ਛੱਪਰੀ, ਕਿਸਨੇ ਧਰੀ ਬਣਾ ਕੇ
ਨਾਮ ਰੰਗਣ ਵਿੱਚ ਨਾਮਾ ਰੱਤਾ, ਕਹਿਣ ਲਗਾ ਰੀ ਬਾਈ
ਇਸ ਛਪਰੀ ਦੀ ਕਥਾ ਬਚਿੱਤਰ, ਤੈਨੂੰ ਸਾਰ ਨਾ ਕਾਈ।

ਵੇ ਭਗਤਾ ਮਨਮੋਹਣੀ ਛੱਪਰੀ, ਮੇਰੇ ਮਨ ਨੂੰ ਭਾਈ ।
ਸੋਭਾ ਰੰਗ ਮਹੱਲਾਂ ਦੀ ਇਸ, ਕਦਮਾਂ ਵਿਚ ਰੁਲਾਈ
ਇਸ ਛਪਰੀ ਦੇ ਕਰਤੇ ਦੀ ਹੈ, ਸਿਫ਼ਤ ਸਲਾਹ ਉਚੇਰੀ
ਰਚ ਗਿਆ ਨਾਲ ਇਸ਼ਾਰੇ ਦੇ ਉਹ, ਲੱਗੀ ਮੂਲ ਨਾ ਦੇਰੀ

ਏਂਦਾ ਦੀ ਇਕ ਛਪਰੀ ਵੀਰਾ, ਮੈਨੂੰ ਵੀ ਬਣਵਾ ਦੇ
ਤੈਥੋਂ ਦੂਣੀ ਦਿਆਂ ਮਜੂਰੀ, ਕਾਰੀਗਰ ਬਲਵਾਦੇ
ਭੈਣੇ ਉਸਨੂੰ ਦੇਵਣ ਜੋਗੀ, ਰਾਸ ਨਾ ਤੇਰੇ ਪੱਲੇ
ਤੇਰਾ ਹਿਰਦਾ ਸੁੰਞਾ ਸੱਖਣਾ, ਆਵੇ ਕਿਹੜੀ ਗੱਲੇ

ਤੂੰ ਕੱਖਾਂ ਤੋਂ ਹੌਲਾ ਕੰਗਲਾ, ਪੱਲੇ ਨਹੀਂ ਦੋ ਆਨੇ
ਮੈਂ ਲੱਖਾਂ ਦੀ ਮਾਲਕ ਮੇਰੇ, ਧੰਨ ਦੇ ਭਰੇ ਖ਼ਜ਼ਾਨੇ
ਚਾਂਦੀ ਦੀਆਂ ਕੋਡਾਂ ਤੇ ਭੈਣੇ, ਤੈਨੂੰ ਮਾਣ ਵਧੇਰਾ
ਮੋਹ ਮਾਇਆ ਤੇ ਰੀਝੇ ਨਾ ਉਹ, ਐਸਾ ਸਵਾਮੀ ਮੇਰਾ

ਮਾਇਆ ਨਹੀਂ ਦਰਕਾਰ ਉਸਦੇ, ਤੇਰੇ ਦਰ ਕਿਵੇਂ ਆਇਆ
ਤੂੰ ਬਨਾ ਲਈ ਕਿਵੇਂ ਛਪਰੀ, ਕੀ ਦੇ ਭੇਟ ਰਿਝਾਇਆ
ਰੀਝੇ ਨਾਮ ਖ਼ਜ਼ਾਨੇ ਤੇ ਉਹ, ਮਾਂਗੇ ਪ੍ਰੀਤ ਮਜ਼ੂਰੀ
ਭਾਓ ਭਗਤ ਦਾ ਭੁੱਖਾ ਉਸਦੀ, ਭੇਟਾ ਸਬਰ ਸਬੂਰੀ

ਵਾਹ ਭਗਤਾ ਤੈਥੋਂ ਬਲਿਹਾਰੀ, ਤੂੰ ਜਿੱਤਿਆ ਮੈਂ ਹਾਰੀ
'ਜੀਵਨ' ਦਾਤਾ ਦੁਨੀਆਂ ਦਾ ਜੋ, ਤੇਰੀ ਉਸ ਨਾਲ ਯਾਰੀ
ਰੀ ਬਾਈ ਮੈਂ ਮੇਰੀ ਛੱਡ ਕੇ, ਉਸ ਦੀ ਸ਼ਰਨ ਤਕਾ ਲੈ
ਛਪਰੀ ਬਪਰੀ ਗੱਲ ਮਾਮੂਲੀ ਜੋ ਚਾਹੇ ਬਣਵਾ ਲੈ

****************************************

## ਭਗਤ ਰਵੀਦਾਸ

ਹਰ ਸਾਲ ਵਾਂਗ ਪੰਡਿਤ ਗੰਗਾ ਇਸ਼ਨਾਨ ਲਈ ਜਾਣ ਤੋਂ ਪਹਿਲਾਂ ਭਗਤ ਰਵੀਦਾਸ ਜੀ ਕੋਲੋਂ ਆਪਣੀ ਜੁੱਤੀ ਬਣਵਾਉਣ ਲਈ ਆਇਆ। ਭਗਤ ਜੀ ਨੇ ਕਿਹਾ ਪੰਡਿਤ ਜੀ ਮੇਰੇ ਗਰੀਬ ਕੋਲ ਬਹੁਤਾ ਸਰਮਾਇਆ ਨਹੀਂ ਪਰ ਆ ਦਮੜੀ ਲੈ ਜਾਉ ਅਤੇ ਗੰਗਾ ਮਾਂ ਨੂੰ ਕਹਿਣਾ ਰਵੀਦਾਸ ਨੇ ਇਹ ਦਮੜੀ ਭੇਜੀ ਹੈ ਪ੍ਰਵਾਨ ਕਰੋ। ਜੇ ਬਾਂਹ ਕੱਢ ਕੇ ਲਵੇ ਤਾਂ ਦੇਣਾ ਐਵੇਂ ਪੈਸਾ ਪਾਣੀ ਵਿੱਚ ਸੁੱਟ ਖਰਾਬ ਨਾ ਕਰ ਦੇਣਾ। ਪੰਡਿਤ ਗਲਾਂ ਸੁਣ ਅੰਦਰੋ ਮੁਸਕਰਾਇਆ ਅਨਜਾਣ ਬੰਦਾ ਕਿਵੇਂ ਦੀਆਂ ਗੱਲਾਂ ਕਰ ਰਿਹਾ ਹੈ। ਜਦੋਂ ਗੰਗਾ ਇਸ਼ਨਾਨ ਕਰਕੇ ਪੰਡਿਤ ਮੁੜਨ ਲੱਗਾ ਤਾਂ ਕੀ ਵੇਖਦਾ ਏ ਗੰਗਾ ਜੀ ਵਿੱਚੋਂ ਹੱਥ ਨਿਕਲਿਆ ਤੇ ਅਵਾਜ਼ ਆਈ ਮੇਰੇ ਭਗਤ ਦਾ ਪੈਸਾ ਦੇ। ਪੰਡਿਤ ਹੈਰਾਨ ਹੋ ਗਿਆ, ਕਾਹਲੀ ਨਾਲ ਭਗਤ ਰਵੀਦਾਸ ਜੀ ਦਾ ਪੈਸਾ ਉਸ ਹੱਥ ਫੜਾਇਆ। ਉਸ ਹੱਥ ਨੇ ਪੰਡਿਤ ਨੂੰ ਇੱਕ ਬਹੁਤ ਕੀਮਤੀ ਕੰਗਣ ਦਿੱਤਾ ਤੇ ਕਿਹਾ ਮੇਰੇ ਭਗਤ ਨੂੰ ਦੇਵੀਂ। ਪੰਡਿਤ ਕੰਗਣ ਵੇਖ ਬਈਮਾਨ ਹੋ ਗਿਆ। ਘਰ ਆ ਪੰਡਤਾਣੀ ਨੂੰ ਵਿਖਾ ਕਿਹਾ ਇਹ ਮੈਨੂੰ ਗੰਗਾ ਮਾਤਾ ਨੇ ਖੁਸ਼ ਹੋ ਕੇ ਦਿੱਤਾ ਹੈ। ਹੁਣ ਆਪਾਂ ਨੂੰ ਕਿਤੋਂ ਮੰਗਣ ਦੀ ਲੋੜ ਨਹੀਂ ਬੱਸ ਇਹਨੂੰ ਵੇਚ ਕੇ ਗੁਜ਼ਾਰਾ ਹੋ ਜਾਵੇਗਾ। ਪੰਡਿਤ ਕੰਗਣ ਵੇਚਣ ਜਦੋਂ ਬਜਾਰ ਗਿਆ ਤਾਂ ਸਰਾਫ ਨੇ ਬੇਸ਼ਕੀਮਤੀ ਕੰਗਣ ਵੇਖ ਕਿਹਾ ਇਸ ਦਾ ਮੁੱਲ ਮੇਰੇ ਵਰਗੇ ਨਹੀਂ ਤਾਰ ਸਕਦੇ। ਉਸਨੇ ਰਾਜੇ ਦੇ ਦਰਬਾਰ ਵਿੱਚੋਂ ਪੰਡਿਤ ਨੂੰ ਬਹੁਤ ਸਾਰਾ ਧਨ ਦਵਾਇਆ। ਸੁੰਦਰ ਕੰਗਣ ਵੇਖ ਰਾਣੀ ਨੇ ਰਾਜੇ ਨੂੰ ਉਸ ਵਰਗਾ ਦੂਜਾ ਲਿਆਉਣ ਲਈ ਕਿਹਾ। ਰਾਜੇ ਨੇ ਪੰਡਿਤ ਨੂੰ ਸੱਦ ਲਿਆ। ਪੰਡਿਤ ਨੇ ਬਹੁਤ ਬਹਾਨੇ ਮਾਰੇ। ਪਰ ਰਾਜੇ ਕਿਹਾ ਜੇ ਦੂਜਾ ਕੰਗਣ ਨਾ ਲਿਆਇਆ ਤਾਂ ਮੌਤ ਦੀ ਸਜ਼ਾ ਮਿਲੇਗੀ। ਪੰਡਿਤ ਮੁਸੀਬਤ ਵਿੱਚ ਫਸੇ ਨੇ ਰਾਜੇ ਨੂੰ ਸਾਰੀ ਗੱਲ ਸੱਚ ਦੱਸੀ। ਰਾਜਾ ਰਾਣੀ ਅਤੇ ਪੰਡਿਤ ਭਗਤ ਜੀ ਕੋਲ ਆਏ। ਭਗਤ ਜੀ ਨੇ ਕਿਹਾ ਪੰਡਿਤ ਜੀ ਉਹ ਸਿਲ ਚੁੱਕੋ। ਪੰਡਿਤ ਨੇ ਜਦੋਂ ਸਿਲ ਚੁੱਕੀ ਤਾਂ ਥਲੇ ਬੇਮੁੱਲਾ ਖ਼ਜ਼ਾਨਾ ਸੀ ਵੇਖ ਰਾਜਾ ਰਾਣੀ ਹੈਰਾਨ ਹੋਏ ਤੇ ਭਗਤ ਜੀ ਦੇ ਚਰਨੀਂ ਲੱਗੇ।

## ਪੰਡਿਤ ਦਾ ਗੰਗਾ ਇਸ਼ਨਾਨ ਨੂੰ ਜਾਣ ਲਈ ਤਿਆਰ ਹੋਣਾ

ਕੋਰੜਾ

ਪਹਿਲਾਂ ਗੁਰੁ ਸਾਹਿਬ ਨੂੰ ਨਿਵਾਵਾਂ ਮਾਥ ਮੈਂ, ਫਿਰ ਰਵੀਦਾਸ ਦੀ ਸੁਣਾਵਾ ਗਾਥ ਮੈਂ।
ਬਿਰਤੀ ਟਕਾ ਲਓ ਸੰਗਤ ਸੁਜਾਨ ਆ, ਹੋਇਆ ਇਕ ਪੰਡਿਤ ਗੰਗਾ ਰਵਾਨ ਆ।

ਮਨ ਵਿਚ ਗੀਤ ਹਰੀ ਦੇ ਉਚਾਰਦਾ, ਪੈਦਲ ਸੀ ਜਾਂਦਾ ਮੰਜ਼ਲਾ ਨੂੰ ਮਾਰਦਾ।
ਨਾਲੇ ਰਾਮ ਰਾਮ ਜਪਦਾ ਜ਼ੁਬਾਨ ਆ, ਹੋਇਆ ........................।

ਜਾਂਵਦਾ ਏ ਗੇੜ ਕਟਦਾ ਚੁਰਾਸੀ ਦਾ, ਕਰੈਕ ਕੰਨਾ ਹੋ ਗਿਆ ਚਰਨ ਦਾਸੀ ਦਾ।
ਤੁਰਿਆ ਨਾ ਜਾਵੇ ਦੁਖੀ ਹੋਈ ਜਾਨ ਆ, ਹੋਇਆ ..........................।

ਬੈਠਾ ਰਵੀਦਾਸ ਬਿਰਤੀ ਟਿਕਾਈ ਏ, ਰਸਤੇ ਤੇ ਛਪਰੀ ਨਜ਼ਰ ਆਈ ਏ।
ਜੋੜੇ ਗੰਢਣ ਦਾ ਰੱਖਿਆ ਸਮਾਨ ਆ, ਹੋਇਆ..........................।

ਕਰਦਾ ਏ ਦਸਾ ਨੌਹਾਂ ਦੀ ਕਿਰਤ ਆ, ਜੋੜੀ ਬੈਠਾ ਨਾਲ ਹਰੀ ਦੇ ਬਿਰਤ ਆ।
ਪਾਲਦਾ ਜੀਆਂ ਨੂੰ ਕਰ ਗੁਜ਼ਰਾਨ ਆ, ਹੋਇਆ ..........................।

ਹੱਥ ਕਾਰ ਨਾਲ ਚਿਤ ਯਾਰ ਨਾਲ ਆ, ਆਵਦਾ ਨਾ ਨੇੜੇ ਮਮਤਾ ਦਾ ਜਾਲ ਆ।
ਕਾਮ ਕ੍ਰੋਧ ਮਾਰੇ ਹੱਥ ਲੈ ਕਮਾਨ ਆ, ਹੋਇਆ...............................।

ਇਕ ਰਸ ਸੋਗ ਹਰਖ ਸਮੇਟਿਆ, ਗੋਦੜੀ ਦੇ ਵਿਚ ਲਾਲ ਸੀ ਲਪੇਟਿਆ।
ਹਿਰਦੇ ਗਿਆਨ ਪ੍ਰਕਾਸ਼ ਭਾਨ ਆ, ਹੋਇਆ ...............................।

ਬਿਪਰ ਖਲੋਕੇ ਜੋੜੇ ਨੂੰ ਗੰਢਾਂਵਦਾ, 'ਜਿਉਣ ਸਿੰਘ' ਕਵੀ ਵਾਰਤਾ ਸੁਣਾਂਵਦਾ।
ਭਲਿਆਂ ਦੇ ਰਹਿੰਦੇ ਜੱਗ ਤੇ ਨਿਸ਼ਾਨ ਆ, ਹੋਇਆ .......................।

## ਪੰਡਿਤ ਤੇ ਭਗਤ ਰਵੀਦਾਸ ਦੇ ਸਵਾਲ-ਜਵਾਬ

### ਝੋਕ

ਪਾਸ ਰਵੀਦਾਸ ਆਇਆ ਬਿਪਰ ਬਿਸਾਲ ਆ।
ਜੋੜਾ ਗੰਢਾਵਣੇ ਦਾ ਪਾਇਆ ਸਵਾਲ ਆ।
ਕਰਦੇ ਇਕ ਕਾਰਜ ਮੇਰਾ ਛੇਤੀ ਦੇ ਨਾਲ ਆ।
ਲੈ ਲਾ ਮਜਦੂਰੀ ਜੇਹੜੀ ਤੇਰੇ ਦਰਕਾਰ ਦੀ।
ਚਲਿਆ ਮੈ ਕਰਨ ਯਾਤਰਾ ਹਰ ਕੇ ਦਵਾਰ ਦੀ ।
ਚਲਿਆ ਮੈ ਕਰਨ ਯਾਤਰਾ।

ਆਓ ਜੀ ਆਇਆ ਨੂੰ ਹੈ ਕਹਿੰਦਾ ਰਵੀਦਾਸ ਆ।
ਬਖਸ਼ੋ ਜੀ ਸੇਵਾ ਮੈਨੂੰ ਹਾਜ਼ਰ ਇਹ ਦਾਸ ਆ।
ਮਧੁਰ ਜੁਬਾਨ ਲੱਗਾ ਕਰਨ ਬਿਲਾਸ ਆ।
ਕਰੋ ਸਵਾਲ ਹੱਲ ਮੇਰੇ ਬਿਆਨ ਦਾ।
ਦਸੋ ਮਹਾਤਮ ਮੈਨੂੰ ਗੰਗਾ ਤੇ ਜਾਣ ਦਾ।
ਦਸੋ ਮਹਾਤਮ ਮੈਨੂੰ।

ਦੁਨੀਆ ਦੇ ਤੀਰਥ ਸਾਰੇ ਅਠਾਠ ਪਛਾਣ ਲੈ।
ਸਭਨਾਂ ਦੇ ਵਿਚੋਂ ਜਾਣੀ ਗੰਗਾ ਮਹਾਨ ਲੈ।
ਉਹਦੇ ਵਿਚ ਜਾਕੇ ਜਿਹੜੇ ਕਰਦੇ ਇਸ਼ਨਾਨ ਲੈ।
ਸਫ਼ਲੀ ਹੋ ਜਾਂਦੀ ਕਾਂਇਆ ਪਾਪ ਨਿਵਾਰਦੀ।
ਚੱਲਿਆ ......................................।

ਤੇਰੀ ਨਾ ਗੱਲ ਪੰਡਤਾ ਸਮਝ ਵਿਚ ਆਈ ਏ।
ਕੀਤੀ ਕੀ ਦਸੋ ਮੈਨੂੰ ਓਸ ਕਮਾਈ ਏ।
ਏਨੀ ਵਡਿਆਈ ਕਿਥੋਂ ਗੰਗਾ ਨੇ ਪਾਈ ਏ।
ਕੀਤਾ ਦਿਲ ਰਾਜੀ ਕਿਵੇਂ ਸਚੇ ਭਗਵਾਨ ਦਾ।
ਦੱਸੋ ..........................................।

ਕਰਮਾ ਦੋ ਕਰਕੇ ਧਰਤੀ ਛਲਿਆ ਸੀ ਬਲ ਨੂੰ ਜਾ।
ਧੋ ਕੇ ਤੇ ਚਰਨ ਬ੍ਰਹਮਾ ਲੈ ਲਿਆ ਸੀ ਜਲ ਨੂੰ ਜਾਂ।
ਅਮਰ ਫਲ ਲਾਇਆ ਏ ਭਗੀਰਥ ਨੇ ਵਲ ਜਾ।
ਪਿਤਰਾ ਨੂੰ ਤਾਰ ਕੇ ਕੀਤੀ ਗਤੀ ਸੰਸਾਰ ਦੀ।
ਚੱਲਿਆ.........................................।

ਪੂੰਜੀ ਹੈ ਥੋੜੀ ਕਿਰਤੀ ਹਾਂ ਮੈਂ ਮਜ਼ਦੂਰ ਜੀ ।
ਪੈਂਦੀ ਜੇ ਪਹੁੰਚ ਮੈ ਵੀ ਚਲਦਾ ਜਰੂਰ ਜੀ।
ਦਮੜੀ ਇਕ ਭੇਟਾ ਮੇਰੀ ਕਰਲੋ ਮੰਨਜੂਰ ਜੀ।
ਖੱਟਾਂ ਕੁਝ ਲਾਹਾ ਮੈਂ ਵੀ ਮਾਨਸ ਦੇਹ ਪਾਣ ਦਾ।
ਦੱਸੋ ..............................................।

ਜਾਣੀ ਫਲ ਭਗਤਾ ਓਥੇ ਸ਼ਰਦਾ ਨੂੰ ਮਿਲਦੇ ਆ।
ਰਖਦੇ ਭਰੋਸਾ ਜਿਹੜੇ ਸੱਚੇ ਦਿਲ ਠਿਲਦੇ ਆ ।
ਚਾਰੇ ਪਦਾਰਥ ਰਹਿੰਦੇ ਕੰਵਲ ਜਿਓਂ ਖਿਲਦੇ ਆ।
ਜਨਮਾਂ ਜਨਮਾਂਤਰਾ ਦੀ ਮੈਲ ਉਤਾਰਦੀ ।
ਚੱਲਿਆ........................................ ।

ਮੰਨਾਗਾ ਪੰਡਿਤ ਜੀ ਮੈ ਉਹਨੂੰ ਸਮਰੱਥ ਤਾਂ।
ਲੈ ਸੀ ਜੇ ਭੇਟਾ ਮੇਰੀ ਕੱਢਕੇ ਹੱਥ ਤਾਂ ।
ਨਹੀ ਤੇ ਫਿਰ ਮੋੜ ਲਿਆਵੀ ਮੇਰੀ ਏਹ ਵੱਥ ਤਾਂ।
ਸੱਚਾ ਏਹ ਬੋਲ ਸਮਝ ਲੋ ਮੇਰੀ ਜ਼ੁਬਾਨ ਦਾ ।
ਦੱਸੋ ..............................................।

ਸ਼ੂਦਰ ਦੀ ਭੇਟਾ ਨਹੀਓਂ ਹੁੰਦੀ ਪ੍ਰਵਾਨ ਓਏ।
ਤੂੰ ਹੈ ਬੇਸਮਝ ਨਹੀ ਤੈਨੂੰ ਗਿਆਨ ਓਏ।
ਕਰਦੇ ਨੇ ਦਾਨੀ ਓਥੇ ਲੱਖਾਂ ਦਾ ਦਾਨ ਓਏ ।
ਡਿਠੀ ਨਹੀਂ ਬਾਂਹ ਕਿਸੇ ਵੱਲ ਗੰਗਾ ਉਲਾਰਦੀ।
ਚੱਲਿਆ..........................................।

ਇਕੋ ਜਹੇ ਤੀਰਥ ਹੁੰਦੇ ਪੰਡਿਤ ਜੀ ਸਾਰਿਆਂ ਨੂੰ ।
ਓਥੇ ਨਈ ਮੋੜ ਕੋਈ ਪ੍ਰੇਮੀ ਵਣਜਾਰਿਆ ਨੂੰ ।
ਲ਼ਾਉਦੇ ਗਲ ਨਾਲ ਪ੍ਰਭੂ ਜੀ ਭਗਤਾ ਪਿਆਰਿਆ ਨੂੰ ।
'ਜੀਵਨ' ਨਰਿਸ਼ਤ ਹੈ ਉਹ ਭੁੱਖਾ ਨਈ ਧਾਨ ਦਾ ।
ਦੱਸੋ ..........................................।

## ਗੰਗਾ ਜੀ ਵਲੋਂ ਭਗਤ ਦੀ ਭੇਟਾ ਲੈਣੀ ਤੇ ਕੰਗਣ ਦੇਣਾ

### ਕਾਫੀ

ਭੇਟਾ ਲੈ ਰਵੀਦਾਸ ਦੇ ਕੋਲੋਂ ਪੰਡਿਤ ਕਰੀ ਤਿਆਰੀ ਏ ।
ਵਾਹੋ ਦਾਹੀ ਕਦਮੋ ਕਦਮੀਂ ਮੰਜਲ ਜਾਂਦਾ ਮਾਰੀ ਏ।

ਪਹੁੰਚ ਗਿਆ ਜਾ ਗੰਗਾ ਉਤੇ ਕੀਤਾ ਜਾ ਇਸ਼ਨਾਨਾ ਏ।
ਯਥਾ ਸ਼ਕਤ ਜੋ ਲੈ ਕੇ ਆਇਆ ਕਰਨ ਲਗਾ ਫਿਰ ਦਾਨਾ ਏ।

ਭੇਟਾ ਜੋ ਰਵੀਦਾਸ ਦੀ ਆਂਦੀ ਰੱਖੀ ਏਸ ਛੁਪਾਈ ਏ ।
ਇਕ ਅਵਾਜ਼ ਗੰਗਾ ਦੇ ਵਿੱਚੋਂ ਫਿਰ ਪੰਡਿਤ ਨੂੰ ਆਈ ਏ।

ਨਾਲੇ ਹੱਥ ਨਦੀ ਦੇ ਵਿੱਚੋਂ ਬਾਹਰ ਚਮਕਦਾ ਆਇਆ ਏ।
ਭੇਟਾ ਦੇਦੇ ਭਗਤ ਮੇਰੇ ਦੀ ਏਦਾਂ ਆਖ ਸੁਣਾਇਆ ਏ।

ਇਹ ਅਦਭੁਤ ਜਾਂ ਕੌਤਕ ਡਿੱਠਾ ਹੋ ਪੰਡਿਤ ਹੈਰਾਨ ਗਿਆ।
ਹੈ ਰਵੀਦਾਸ ਦੀ ਭਗਤੀ ਪੂਰੀ ਦਿਲ ਦੇ ਵਿਚ ਸੀ ਠਾਣ ਗਿਆ।

ਕੱਢ ਕੇ ਦਮੜੀ ਜੇਬ ਦੇ ਵਿੱਚੋਂ ਹੱਥ ਦੇ ਉਤੇ ਟਿਕਾਈ ਏ ।
ਓਹੀ ਬਾਂਹ ਫਿਰ ਚੂੜੇ ਵਾਲੀ ਗੰਗਾ ਵਿਚ ਸਮਾਈ ਏ।

ਫਿਰ ਅਨਮੁੱਲਾ ਕੰਗਨ ਲੈਕੇ ਕੱਢ ਕੇ ਬਾਂਹ ਉਲਾਰ ਦਿੱਤਾ।
ਲੈ ਪੰਡਿਤਾ ਇਹ ਭੇਟਾ ਮੇਰੀ ਏਦਾ ਮੁਖੋਂ ਉਚਾਰ ਦਿੱਤਾ।

ਮੇਰੇ ਵਲੋਂ ਰਵੀਦਾਸ ਦੇ ਚਰਨਾਂ ਉਤੇ ਟਿਕਾ ਦੇਵੀਂ ।
ਨਿਮਰ ਭਾਵ ਕਰੀ ਅਰਜ਼ੋਈ ਮੇਰੀ ਆਸ ਪੁਜਾ ਦੇਵੀਂ।

ਹੋ ਹੈਰਾਨ ਗਈ ਕੁਲ ਦੁਨੀਆ ਡਿੱਠਾ ਅਜਬ ਨਜ਼ਾਰੇ ਨੂੰ ।
ਲੋਭ ਲਹਿਰ ਨੇ ਜਾਲ ਪਾ ਲਿਆ ਬਿਪਰ ਕਰਮਾ ਮਾਰੇ ਨੂੰ।

ਕਹਿੰਦਾ ਏ ਅਨਮੁੱਲਾ ਕੰਗਣ ਜਦ ਘਰ ਨੂੰ ਲੈ ਜਾਵਾਂਗਾ।
ਇਹ ਰੋਜੀ ਹੈ ਕਈ ਜਨਮ ਦੀ ਦੁਖ ਦਾਰਿਦ੍ਰ ਨਸਾਵਾਂਗਾ।

ਉਹ ਨਿਰਧਨ ਹੈ ਸ਼ੂਦਰ ਕੰਗਲਾ ਉਸਨੂੰ ਹੈ ਕੀ ਸਾਰ ਭਲਾ।
ਜੇ ਕਰ ਕੱਢਾਂ ਨਾ ਗੱਲ ਕਿਧਰੇ ਏ ਮੇਰਾ ਵਾਪਾਰ ਭਲਾ।

ਬੱਜਰ ਪਾਪ ਦਾ ਭਾਗੀ ਹੋ ਕੇ ਫਿਰ ਘਰ ਨੂੰ ਆ ਜਾਂਦਾ ਏ ।
'ਜੀਵਨ ਸਿੰਘਾ' ਭਗਤ ਵਛਲ ਹੁਣ ਕੋਤਕ ਕੀ ਵਖਾਂਦਾ ਏ।

## ਪੰਡਿਤ ਦਾ ਮਨ ਬਈਮਾਨ ਹੋਣਾ

### ਬੈਂਤ

ਲੈ ਕੇ ਕੰਗਨਾ ਪੰਡਿਤ ਜਾਂ ਘਰ ਆਇਆ, ਪੰਡਤਾਣੀ ਨੂੰ ਆਖ ਸੁਣਾਵਦਾ ਏ ।
ਕਹਿੰਦਾ ਤਾਰਿਆ ਏ ਗੰਗਾ ਮਾਤ ਮੈਨੂੰ, ਨਾਲੇ ਕੰਗਣਾ ਕੱਢ ਵਖਾਵਦਾ ਏ।
ਤੀਰਥ ਯਾਤਰਾ ਤੇ ਦਾਨ ਪੁੰਨ ਕੀਤਾ, ਬਿਰਥਾ ਕਦੀ ਨਾ ਕਿਸੇ ਦਾ ਜਾਵਦਾ ਏ।
ਦੇਂਦਾ ਜਗਤ ਮਜ਼ਦੂਰੀ ਆ ਕੁੱਲ ਸਾਰਾ, ਭਗਵਾਨ ਫਿਰ ਕਿਵੇਂ ਰਖਾਂਵਦਾ ਏ।
ਆ ਲੈ ਸਾਂਭ ਕੇ ਰੱਖ ਲੈ ਕੰਗਨੇ ਨੂੰ, ਵੇਲੇ ਲੋੜ ਦੇ ਖਰਚ ਖਰਚਾ ਲਾਂ ਗੇ।
ਦੂਰ ਔਕੜਾ ਹੋਣ 'ਜਿਉਣ ਸਿੰਘਾ', ਅਸੀਂ ਦੁਖ ਦਰਿਦ੍ਰ ਮਿਟਾ ਲਾਂ ਗੇ।

## ਪੰਡਿਤ ਦਾ ਕੰਗਣ ਵੇਚਣਾ

ਕੋਰੜਾ

ਬੇਈਮਾਨੀਆਂ ਨੇ ਗਰਜਾਂ ਕਰਾਂਦੀਆ, ਮਿੱਤਰਾ ਨੂੰ ਵੈਰੀ ਪਲਾਂ ਚ ਬਣਾਦੀਆ।
ਕੰਨਿਆ ਦਾ ਰਚਿਆ ਵਿਆਹ ਆਜ ਆ, ਖੁੱਲ ਜਾਣ ਲੱਗਾ ਬਿਪਰ ਦਾ ਪਾਜ ਆ।

ਕੰਗਨੇ ਨੂੰ ਲੈ ਕੇ ਤੁਰਿਆ ਬਜਾਰ ਨੂੰ, ਪੁੱਛਦਾ ਏ ਜਾਇਕੇ ਦੁਕਾਨਦਾਰ ਨੂੰ।
ਵੱਟਣੀ ਰਕਮ ਕਰਦਾ ਅਵਾਜ਼ ਆ, ਖੁੱਲ ਜਾਣ...........................।

ਵਹਿੰਦੇ ਸਾਰ ਹੀ ਸਰਾਫ਼ ਘਬਰਾਇਆ ਏ, ਇਤਨਾ ਨਾ ਮੇਰੇ ਕੋਲ ਸਰਮਾਇਆ ਏ।
ਪਹੁੰਚ ਗਿਆ ਵਿਚ ਦਰਬਾਰ ਰਾਜ ਆ, ਖੁੱਲ ਜਾਣ.............................।

ਰਾਜ ਮੰਦਰਾ ਚ ਕੰਗਣ ਪੁਚਾਇਆ ਏ,ਬਿਪਰ ਨੂੰ ਦਿਤਾ ਬਹੁਤ ਸਰਮਾਇਆ ਏ।
ਵੇਖ ਚਿਤ ਰਾਣੀ ਦਾ ਹੋਇਆ ਮੁਤਾਜ ਆ, ਖੁੱਲ ਜਾਣ..........................।

ਮੰਦਰ ਦੇ ਵਿਚ ਰਾਜੇ ਨੂੰ ਬੁਲਾਇਕੇ, ਕਰਦੀ ਅਰਜ਼ ਸੀਸ ਨੂੰ ਨਿਵਾਇਕੇ।
ਸਦਾ ਰਹੇ ਸਲਾਮਤ ਤੁਸਾਂ ਦਾ ਤਾਜ ਆ, ਖੁੱਲ ਜਾਣ ..........................।

ਇਹੋ ਜਿਹਾ ਹੋਰ ਕੰਗਨਾ ਮੰਗਾ ਦਿਓ, ਮੁਝ ਦੀ ਪਤੀ ਜੀ ਆਸ ਨੂੰ ਪੁਜਾ ਦਿਓ।
ਮੋਹ ਲਿਆ ਏ ਮਨ ਮੇਰਾ ਮਹਾਰਾਜ ਆ, ਖੁੱਲ ਜਾਣ ..........................।

ਅਗਲੇ ਭਲਕ ਦਰਬਾਰ ਜਾਇਕੇ, ਕਰਦਾ ਹੁਕਮ ਬਿਪਰ ਬੁਲਾਇਕੇ।
ਪੰਡਤਾ ਸਵਾਰਦੇ ਅਸਾਂ ਦਾ ਕਾਜ ਆ, ਖੁੱਲ ਜਾਣ.............................।

ਜਾਕੇ ਇਹਦੇ ਨਾਲ ਦਾ ਲਿਆ ਦੇ ਕੰਗਣ, ਮੰਗ ਲਈ ਇਨਾਮ ਜੋ ਤੂੰ ਮੂੰਹੋ ਮੰਗਣਾ।
ਹੋਈ ਬੈਠੀ ਰਾਣੀ ਮੁਝ ਦੀ ਨਰਾਜ ਆ, ਖੁੱਲ ਜਾਣ.............................।

'ਜੀਵਣ ਜੀ' ਸੋਚ ਬਿਪਰ ਦੜੌਂਦਾ ਏ, ਕੀਤੀ ਹੋਈ ਕਾਰ ਉਤੇ ਪਛਤਾਉਂਦਾ ਏ।
ਮੂਲ ਨਾਲੋਂ ਜਾਪੇ ਵਧਦਾ ਵਿਆਜ ਆ, ਖੁੱਲ ਜਾਣ ................................।

## ਰਾਜੇ ਦਾ ਪੰਡਿਤ ਨੂੰ ਦੂਜਾ ਕੰਗਣ ਲੈ ਕੇ ਆਉਣ ਲਈ ਕਹਿਣਾ

### ਬੈਂਤ

ਲੈ ਕੇ ਆਇਓਂ ਨਾ ਪੰਡਤਾ ਕੰਗਣਾ ਜੇ, ਰੱਖੀ ਯਾਦ ਮੈ ਸਖ਼ਤ ਸਜਾ ਦਿਆਂਗਾ।
ਜਿੰਦਾ ਵਿਚ ਜਮੀਨ ਦੇ ਗੱਢ ਕੇ ਤੇ, ਮਾਸ ਕੁੱਤਿਆਂ ਤੋ ਤੁੜਵਾ ਦਿਆਂਗਾ।
ਤੇਰਾ ਪਕੜ ਸਰਬੰਸ ਤੇ ਬਾਲ ਬੱਚਾ, ਘੱਤ ਕੋਹਲੂ ਦੇ ਵਿਚ ਪੜਾ ਦਿਆਂਗਾ।
ਜਾਣੀ ਅਠਵੇਂ ਰੋਜ ਨੂੰ ਜੱਗ ਉਤੋਂ, ਤੇਰਾ ਨਾਮ ਨਿਸ਼ਾਨ ਮਿਟਾ ਦਿਆਂਗਾ।
ਜਾਹ ਦੂਰ ਹੋ ਜਾ ਹੁਣੇ ਅਖੀਆਂ ਤੋ, ਐਸੀ ਕੋਈ ਤਜਵੀਜ ਬਣਾ ਜਾਕੇ।
ਜਿਥੋਂ ਕੰਗਨਾ ਏ ਲਿਆਇਆ ਏ, ਜਾਹ ਦੂਜਾ ਵੀ ਹੋਰ ਲਿਆ ਜਾਕੇ।

## ਰਾਜੇ ਰਾਣੀ ਦਾ ਭਗਤ ਜੀ ਦਾ ਕੌਤਕ ਵੇਖ ਚਰਨੀਂ ਲੱਗਣਾ

### ਤਰਨਾ

ਲੈ ਰਾਜੇ ਨੂੰ ਪੰਡਿਤ ਆ ਰਵੀਦਾਸ ਦੇ ਪਾਸ ਗਿਆ ।
ਦਯਾ ਦ੍ਰਿਸਟੀ ਧਾਰੋ ਹੋ ਮੈ ਆਪ ਦਾ ਦਾਸ ਗਿਆ।
ਰਾਮ ਰਾਮ ਕਹਿ ਰਾਮ ਭਗਤ ਨੇ ਸਿਲਾ ਉਠਾਈ ਏ।
ਵਿਹੰਦੇ ਸਾਰ ਹੈਰਾਨ ਹੋ ਜਾਂਦੀ ਕੁੱਲ ਲੁਕਾਈ ਏ।

ਅਠਸਠ ਤੀਰਥ ਜਿਥੇ ਸਾਧੂ ਕਦਮ ਟਿਕੋਂਦੇ ਆ।
ਉਹ ਬੈਕੁੰਠ ਹੈ ਜਿਥੇ ਗੀਤ ਹਰੀ ਦੇ ਗਾਉਂਦੇ ਆ।
ਰਿੱਧਾਂ ਸਿੱਧਾਂ ਰਹਿਣ ਆਗਿਆ ਵਿਚ ਸਹਾਈ ਏ।
ਵਿਹੰਦੇ ਸਾਰ.......................................।

ਨਾਮਦੇਵ ਲਈ ਦੇਹੁਰਾ ਜਿਸ ਨੇ ਫੇਰ ਵਿਖਾਇਆ ਏ।
ਉਸ ਦਾਤੇ ਨੇ ਕੋਤਕ ਅਦਭੁਤ ਹੋਰ ਰਚਾਇਆ ਏ।
ਹੇਠ ਸਿਲਾ ਦੇ ਗੰਗਾ ਵਗਦੀ ਨਜਰੀ ਆਈ ਏ।
ਵਿਹੰਦੇ ਸਾਰ....................................।

ਚਮਕਾ ਮਾਰਨ ਲਗੇ ਕੰਗਨ ਬਹੁ ਅਨਮੁੱਲੇ ਆ।
ਤਖ਼ਤ ਤਾਜ ਸਭ ਰਾਜਾ ਰਾਣੀ ਵੇਖਕੇ ਭੁੱਲੇ ਆ।
ਨਮਸਕਾਰ ਚਰਨਾਂ ਤੇ ਕਰਦੇ ਸੀਸ ਟਿਕਾਈ ਏ।
ਵਿਹੰਦੇ ਸਾਰ......................................।

ਕਰੋ ਮਿਹਰ ਮਹਾਰਾਜ ਦਾਸ ਅਰਜ਼ੋਈਆ ਕਰਦੇ ਜੀ।
ਦਿਓ ਸਿਖਿਆ ਸੇਵਕ ਹਾਂ ਚਰਨਾਂ ਦੇ ਬਰਦੇ ਜੀ।
ਭਵ ਸਾਗਰ ਚੋਂ ਬੇੜਾ ਦੇਵੋ ਪਾਰ ਲਗਾਈ ਏ।
ਵਿਹੰਦੇ ਸਾਰ........................................।

ਇਹ ਰਵੀਦਾਸ ਦੀ ਕੀਰਤ ਸਾਰੇ ਸ਼ਹਿਰ ਚ ਹੋਣ ਲਗੀ।
ਸਿੱਖਿਆ ਲੈ ਕੇ ਸੰਗਤ ਕਾਲਖ ਦੁਬਿਧਾ ਧੋਣ ਲਗੀ ।
'ਜੀਵਨ ਸਿੰਘਾ' ਬਿਪਰ ਸੜ ਗਏ ਦੂਣ ਸਵਾਈ ਏ।
ਵਿਹੰਦੇ ਸਾਰ.........................................।



## ਦਾਤਾ ਤੇ ਭਗਤ ਸੂਰਮਾਂ, ਤਿੰਨੇ ਜੱਗ ਰਹਿੰਦੇ ਆ

ਝੋਕ

ਆਇਆ ਜੱਗ ਸਫ਼ਲ ਓਸ ਦਾ ਬੰਦਗੀ ਜੋ ਕਰਦਾ ਏ।
ਦੂਸਰਾ ਦਾਨੀ ਤੀਜਾ ਸ਼ਸਤਰ ਨੂੰ ਧਰਦਾ ਏ।
ਤਨ ਮਨ ਕੁਰਬਾਨ ਆਪਣਾ, ਦੁਖੀਆਂ ਤੋਂ ਕਰਦਾ ਏ।
ਪੰਡਤ ਸਿਆਣੇ ਚਾਤਰ ਵਿਦਿਆਵਾਨ ਕਹਿੰਦੇ ਆ।
ਦਾਤਾ ਤੇ ਭਗਤ ਸੂਰਮਾ, ਤਿੰਨੇ ਜੱਗ ਰਹਿੰਦੇ ਆ।

ਜੀਵਨ ਜੱਗ ਉਹਨਾਂ ਦੇ ਵੀ ਚਾਨਣ ਮੁਨਾਰੇ ਆ।
ਹੱਡੀਆਂ ਦੇ ਚੂਨੇ ਕੀਤੇ ਖ਼ੂਨ ਦੇ ਗਾਰੇ ਆ।
ਆਪਣੇ ਦੇਸ਼ ਕੌਮ ਦੇ ਮਹਿਲ ਉਸਾਰ ਆ।
ਜਬ ਤੱਕ ਚੰਦ ਸੂਰਜ ਕਾਇਮ, ਤਬ ਤੱਕ ਨਾ ਢਹਿੰਦੇ ਆ।
ਦਾਤਾ ਤੇ ਭਗਤ ਸੂਰਮਾਂ, ਤਿੰਨੇ ਜੱਗ ਰਹਿੰਦੇ ਆ।

ਫੁੱਲਾਂ ਮਾਨਿੰਦ ਰਹਿੰਦੇ ਫੁੱਲਾਂ ਦੇ ਸੇਜ ਤੇ।
ਹੋਰਾਂ ਨੂੰ ਦੇਣ ਸੁਗੰਧੀ ਆਪਣੇ ਬਲ ਤੇਜ ਤੇ।
ਦੁੱਖੀਆਂ ਦੇ ਦੁੱਖ ਵੰਡਾਉਂਦੇ ਦਿਲ ਦੇ ਦਰੇਗ ਤੇ।
ਆਏ ਦਿਨ ਨਾਲ ਨਵੀਂ ਮੁਸੀਬਤ ਤੇ ਡਹਿੰਦੇ ਆ।
ਦਾਤਾ ਤੇ ਭਗਤ ਸੂਰਮਾ, ਤਿੰਨੇ ਜੱਗ ਰਹਿੰਦੇ ਆ।

ਬ੍ਰਿਛਾਂ ਦੇ ਵਾਂਗ ਧੁੱਪਾਂ ਸਿਰ ਤੇ ਸਹਾਰਦੇ।
ਆਇਆ ਮੁਸਾਫ਼ਰਾਂ ਲਈ ਛਾਇਆ ਖਿਲਾਰਦੇ।
ਦੇਂਦੇ ਪਲ ਉਹਨਾਂ ਨੂੰ ਵੀ ਇੱਟਾਂ ਜੋ ਮਾਰਦੇ।
ਕਰਦੇ ਕੁਰਬਾਨੀ ਸੁਖ ਦੀ ਦੁੱਖਾਂ ਵਿਚ ਪੈਂਦੇ ਆ।
ਦਾਤਾ ਤੇ ਭਗਤ ਸੂਰਮਾ, ਤਿੰਨੇ ਜੱਗ ਰਹਿੰਦੇ ਆ।
ਦਾਤਾ ਤੇ ਭਗਤ ਸੂਰਮਾ, ....................।

ਪਰਖੇ ਨੇ ਜਾਂਦੇ ਹੀਰੇ, ਅਹਿਰਣ ਦੀ ਵਟੀ ਤੇ।
ਉਤਰਦੇ ਪੂਰੇ ਨੇ ਜੋ ਪਰਖੇ ਕਸਵੱਟੀ ਤੇ।
ਉਹਨਾਂ ਦੇ ਨਾਮ ਦਰਜ ਨੇ ਯਾਰ ਦੀ ਪੱਟੀ ਤੇ।
ਸਿੱਕੇ ਟਕਸਾਲੀ ਜਿਉਂ ਖ਼ਜ਼ਾਨੇ ਵਿਚ ਪੈਂਦੇ ਆ।
ਦਾਤਾ ਤੇ ਭਗਤ ਸੂਰਮਾ, ਤਿੰਨੇ ਜੱਗ ਰਹਿੰਦੇ ਆ।
ਦਾਤਾ ਤੇ ਭਗਤ ਸੂਰਮਾ, ....................।

ਕੱਟਿਆ ਜਾਏ ਬੰਦ ਬੰਦ ਵੀ ਸੀ ਨਹੀਂ ਉਚਾਰਦੇ।
ਪੀਤੇ ਨੇ ਪ੍ਰੇਮ ਪਿਆਲੇ, ਜੀਹਨਾਂ ਦਿਲਦਾਰ ਦੇ।
ਸੀਨੇ ਵਿਚ ਖਾਣ ਗੋਲੀਆਂ ਮੂਹਰੇ ਕਤਾਰ ਦੇ।
ਦੁਨੀਆਂ ਤੋਂ ਉੱਚੇ ਹੋ ਕੇ ਅੰਬਰਾਂ ਨਾਲ ਖਹਿੰਦੇ ਆ।
ਦਾਤਾ ਤੇ ਭਗਤ ਸੂਰਮਾ, ਤਿੰਨੇ ਜੱਗ ਰਹਿੰਦੇ ਆ।
ਦਾਤਾ ਤੇ ਭਗਤ ਸੂਰਮਾ, .....................।

ਮਾਤਾ ਪਿਤਾ ਪੁੱਤਰ ਸਾਰਾ ਵਾਰ ਪਰਵਾਰ ਦੇ।
ਧੌਲਰ ਧਜ ਮਹਿਲ ਮਾੜੀਆਂ ਸਭ ਕੁਝ ਵਸਾਰ ਦੇ ।
ਕਹਿੰਦੇ ਫੇਰ ਲਗਦੇ ਚੰਗੇ, ਸੱਥਰ ਨੇ ਯਾਰ ਦੇ।
ਕਿਤਨੀ ਆ ਜਾਏ ਮੁਸੀਬਤ, ਹਟ ਕੇ ਨਾ ਬਹਿੰਦੇ ਆ।
ਦਾਤਾ ਤੇ ਭਗਤ ਸੂਰਮਾ, ਤਿੰਨੇ ਜੱਗ ਰਹਿੰਦੇ ਆ।
ਦਾਤਾ ਤੇ ਭਗਤ ਸੂਰਮਾ, .....................।

'ਜੀਵਨ ਸਿੰਘ' ਮੌਤ ਉਹਨਾਂ ਦੀ ਜਿੰਦਗੀ ਬਣੌਂਦੀ ਏ।
ਮਰ ਦੇ ਇਕ ਵਾਰੀ ਫਿਰ ਮੌਤ ਨਾ ਔਂਦੀ ਏ।
ਡਿਗਦੀ ਆਜ਼ਾਦੀ ਚਰਨੀਂ ਸੀਸ ਝਕੌਂਦੀਆ ਏ।
ਕਵੀ ਸਵਿੰਦਰ ਸਿੰਘ ਪਰਮ ਪੰਧ ਲੈਂਦੇ ਆ।
ਦਾਤਾ ਤੇ ਭਗਤ ਸੂਰਮਾ, ਤਿੰਨੇ ਜੱਗ ਰਹਿੰਦੇ ਆ।
ਦਾਤਾ ਤੇ ਭਗਤ ਸੂਰਮਾ, .....................।

## ਪ੍ਰਸੰਗ-ਸ਼ਹੀਦੀ ਭਾਈ ਮਨੀ ਸਿੰਘ ਜੀ

ਭਾਈ ਮਨੀ ਸਿੰਘ ਜੀ ਦਾ ਜਨਮ ਮਾਲਵੇ ਦੇ ਪਿੰਡ ਲੋਂਗੋਵਾਲ ਵਿਚ ਹੋਇਆ। ਭਾਈ ਸਾਹਿਬ ਛੋਟੀ ਉਮਰ ਵਿਚ ਹੀ ਦਰਸ਼ਨ ਕਰਨ ਗਏ ਸ੍ਰੀ ਅਨੰਦਪੁਰ ਸਹਿਬ ਰਹਿ ਗਏ। ਅਨੰਦਪੁਰ ਰਹਿ ਕੇ ਹੀ ਸਿੱਖਿਆ ਪ੍ਰਾਪਤ ਕੀਤੀ। ਸਾਰੇ ਧਰਮਾਂ ਦੇ ਗ੍ਰੰਥਾਂ ਦਾ ਅਧਿਐਨ ਕੀਤਾ।ਦਸਮ ਪਾਤਸ਼ਾਹ ਜੀ ਦੇ ਦੱਖਣ ਵੱਲ ਜਾਣ ਤੋਂ ਬਾਅਦ ਆਪ ਮਾਤਾ ਸੁੰਦਰੀ ਜੀ ਦੇ ਕਹਿਣ ਤੇ ਅੰਮ੍ਰਿਤਸਰ ਆ ਸੇਵਾ ਨਿਭਾਉਣ ਲੱਗੇ। ਮਿਠਬੋਲੜੇ ਸੁਬਾਅ ਅਤੇ ਗਿਆਨਵਾਨ ਹੋਣ ਕਾਰਨ ਸਾਰੇ ਲੋਕ ਆਪ ਦਾ ਆਦਰ ਕਰਦੇ ਸਨ। ਕਾਜੀਆਂ ਮੌਲਾਨਿਆਂ ਨਾਲ ਆਪਣੇ ਸਬੰਧ ਬਹੁਤ ਸੁਖਾਵੇਂ ਬਣਾ ਲਏ ਜਿਸ ਕਰਕੇ ਖਾਲਸੇ ਪੰਥ ਨੂੰ ਨਵੀਆਂ- ਨਵੀਆਂ ਮੁਸੀਬਤਾਂ ਤੋਂ ਬਚਾਉਂਦੇ। ਭਾਈ ਜੀ ਨੇ ਸੰਗਤਾਂ ਨਾਲ ਸਲਾਹ ਕਰ ਦਿਵਾਲੀ ਦਾ ਮੇਲਾ ਸ੍ਰੀ ਅੰਮ੍ਰਿਤਸਰ ਲਾਉਣ ਦਾ ਪ੍ਰੋਗਰਾਮ ਬਣਾਇਆ। ਪੰਜ ਹਜਾਰ ਠੇਕਾ ਭਰਨ ਦੀ ਸ਼ਰਤ ਤੇ ਲਾਹੌਰ ਦੇ ਸੂਬੇ ਤੋਂ ਮੰਨਜੂਰੀ ਮਿਲੀ। ਦੂਰ ਨੇੜੇ ਸੰਗਤਾ ਨੂੰ ਚਿੱਠੀਆਂ ਭੇਜੀਆਂ। ਏਧਰ ਕਾਜੀ ਦੀ ਤੇ ਸੂਬੇ ਦੀ ਨੀਅਤ ਬਦਲ ਗਈ। ਇਹਨਾਂ ਨੇ ਆਏ ਸਿੱਖਾਂ ਨੂੰ ਗ੍ਰਿਫ਼ਤਾਰ ਕਰਨ ਦੀ ਸਲਾਹ ਬਣਾਈ। ਭਾਈ ਸਾਹਿਬ ਨੂੰ ਵੀ ਇਸ ਗੱਲ ਦਾ ਪਤਾ ਲੱਗਾ। ਭਾਈ ਜੀ ਨੇ ਬੰਦੇ ਭੇਜ ਸਿੰਘਾ ਨੂੰ ਰੋਕ ਦਿੱਤਾ। ਮੇਲਾ ਨਾ ਹੋ ਸਕਿਆ। ਸੂਬੇ ਨੇ ਭਾਈ ਸਾਹਿਬ ਨੂੰ ਕਚਿਹਰੀ ਵਿੱਚ ਬੁਲਾ ਠੇਕਾ ਦੇਣ ਲਈ ਕਿਹਾ। ਭਾਈ ਸਾਹਿਬ ਕਿਹਾ ਤੁਸੀਂ ਅਪਣੀ ਬਦਨੀਤੀ ਕਰਕੇ ਮੇਲਾ ਨਹੀਂ ਹੋਣ ਦਿੱਤਾ ਫਿਰ ਠੇਕਾ ਕਾਹਦਾ ਮੰਗਦੇ ਹੋ। ਸੂਬੇ ਨੇ ਤੱਲਖੀ ਵਿਚ ਆ ਕਾਜੀ ਨੂੰ ਫਤਵਾ ਲਾਉਣ ਦਾ ਹੁਕਮ ਦਿੱਤਾ। ਕਾਜੀ ਨੇ ਫਤਵਾ ਲਾ ਬੰਦ-ਬੰਦ ਕੱਟਣ ਦਾ ਹੁਕਮ ਦਿੱਤਾ। ਜਲਾਦ ਨੇ ਬੰਦ-ਬੰਦ ਕੱਟਣਾ ਸ਼ੁਰੂ ਕੀਤਾ। ਭਾਈ ਸਾਹਿਬ ਪਾਠ ਕਰਦੇ ਰਹੇ। ਬੰਦ-ਬੰਦ ਕਰਕੇ ਸਾਰਾ ਸਰੀਰ ਕੱਟਿਆ ਗਿਆ। ਪਾਠ ਦਾ ਭੋਗ ਪਾ ਭਾਈ ਸਾਹਿਬ ਨੇ ਸਰੀਰ ਤਿਆਗਿਆ।

## ਭਾਈ ਮਨੀ ਸਿੰਘ ਦੀ ਸੇਵਾ

### ਦਵੱਇਆ

ਕਲਗੀਧਰ ਦਸ਼ਮੇਸ ਗੁਰੂ ਦਾ, ਮਿਤਰ ਸੀ ਬਾਲ ਸਖਾਈ ।
ਪੰਥ ਖਾਲਸੇ ਦੀ ਚਨਿਆਰੀ, ਇਸ ਦੀ ਘਾਲ ਕਮਾਈ ।
ਪੰਥਕ ਫੁੱਟ ਮਿਟਾਈ ਇਸਨੇ, ਆਪ ਸੁਧਾਸਰ ਆਕੇ ।
ਹਰਿਮੰਦਰ ਮੇਂ ਸੇਵਾ ਕਰਦਾ ਮਨੀ ਸਿੰਘ ਮਨ ਲਾ ਕੇ।

ਬਾਲ ਜਤੀ ਪਰ ਬੁੱਧ ਉਚੇਰੀ, ਸੇਵਾ ਦਾ ਅਨੁਰਾਗੀ ।
ਪੂਰਬ ਜਨਮ ਦਾ ਕਰਮ ਉਚੇਰਾ, ਸਤਸੰਗੀ ਵੱਡਭਾਗੀ ।
ਗੁਰਮੁੱਖ ਰਿਦੇ ਗਰੀਬੀ ਧਾਰੀ, ਹੰਗਤਾ ਮਾਨ ਗਵਾਕੇ ।
ਹਰਿਮੰਦਰ ........................................।

ਇਕ ਅਕਾਲ ਜਪੇ ਨਿਸ ਬਾਸਰ, ਜੋਤ ਅਕਾਲ ਤਕਾਵੇ।
ਦੁਬਿਦਾ ਸੜਨ ਬੁਝੀ ਮਨ ਸੀਤਲ, ਰਾਗ ਦਵੈਖ ਤਜਾਵੇ।
ਰਾਜੀ ਰਹੇ ਰਜਾ ਦੇ ਅੰਦਰ, ਸਭ ਦਾ ਭਲਾ ਮਨਾਕੇ ।
ਹਰਿਮੰਦਰ ........................................।

ਚਿਤ ਉਦਾਰ ਸਦਾ ਮਨ ਨਿਰਮਲ, ਨਿਰਛਲ ਤੇ ਨਿਰਵੈਰਾ ।
ਕਾਮ ਨ ਕਰੋਧ ਨ ਲੋਭ ਨ ਲਾਲਚ, ਕਿਸੇ ਨ ਜਾਣੇ ਗੈਰਾ
ਨਾਲ ਪਿਆਰੇ ਨੇਹੁ ਘਨੇਰਾ, ਕੂੜਾ ਕਪਟ ਤਜਾਕੇ ।
ਹਰਿਮੰਦਰ ........................................।

ਵਿੱਦਿਆਵਾਨ ਜ਼ੁਬਾਨ ਰਸੀਲੀ, ਸੂਬ ਗੁਣਾ ਦਾ ਖਾਨੀ।
ਰਾਜਾ ਜੋਗੀ ਸੰਤ ਸਿਪਾਹੀ, ਬਕਤਾ ਬ੍ਰਹਮ ਗਿਆਨੀ।
ਹਰ ਮਨ ਪਿਆਰਾ ਮੇਲ ਮਿਲਾਪੀ, ਮੋਹ ਲਏ ਮੁਖੋਂ ਬੁਲਾਕੇ।
ਹਰਿਮੰਦਰ ........................................।

ਕੀਰਤਨ ਕਥਾ ਜਥਾ ਮਤ ਕਰਕੇ, ਸੰਗਤਾਂ ਤਾਂਈ ਰਿਝਾਵੇ ।
ਚੜੇ ਭੇਟ ਜੋ ਲੰਗਰ ਗੁਰ ਕਾ, ਅੱਠੇ ਪਹਿਰ ਚਲਾਵੇ ।
ਰਾਹੀ ਪਾਂਧੀ ਦੇਣ ਅਸੀਸਾਂ, ਬਿਨਾ ਵਿਤਕਰੇ ਖਾਕੇ ।
ਹਰਿਮੰਦਰ ........................................।

ਵੇਦ ਪੁਰਾਨ ਸੁਣਨ ਆ ਹਿੰਦੂ, ਸਿੰਘ ਸੁਣਨ ਗੁਰਬਾਣੀ ।
ਕਾਜੀਆਂ ਨਾਲ ਕੁਰਾਨ ਦੇ ਮਸਲੇ, ਮੁਸਲਮ ਝੁਕਣ ਮਹਾਨੀ ।
ਮਾਨਸ ਜਾਤ ਪਹਿਚਾਨੋਂ ਏਕੋ, ਸਭ ਨੂੰ ਕਹੇ ਸੁਣਾਕੇ ।
ਹਰਿਮੰਦਰ ........................................।

ਰਹਿਣ ਉਦਾਸੀ ਸਾਦ ਨਿਰਮਲੇ, ਵਿੱਦਿਆ ਪੜ੍ਹਨ ਪੜ੍ਹਾਵਨ ।
ਪਾਵਨ ਸੁਧਾ ਸਰੋਵਰ ਵਿੱਚੋਂ, ਅੰਮ੍ਰਿਤ ਵੇਲੇ ਨਾਵਣ ।
ਫਿਰਦੇ ਹੰਸ ਸਰੋਵਰ ਤੇ ਜੋ, ਉੱਜਲ ਪਹਿਣ ਪੁਛਾਕੇ ।
ਹਰਿਮੰਦਰ ........................................।

ਹਰਿਮੰਦਰ ਦੀ ਕਰਨ ਬੇਅਦਬੀ, ਚੜੇ ਗਨੀਮ ਜੋ ਆਵੇ ।
ਉਸ ਨਾਲ ਮੇਲ ਮਿਲਾਪ ਵਧਾਕੇ, ਵੇਲਾ ਵਖਤ ਟਪਾਵੇ ।
ਸੁਖ ਵਸਦੀ ਰਾਮਦਾਸ ਗੁਰੂ ਦੀ, ਨਗਰੀ ਜੀਵਨ ਪਾਕੇ ।
ਹਰਿਮੰਦਰ ........................................।

## ਕਾਜੀਆਂ ਨੇ ਸੂਬੇ ਦੇ ਅੰਦਰ ਅੱਗ ਭਰਨੀ

ਕੋਰੜਾ

ਕਾਜ਼ੀ ਤੇ ਮੁਲਾਣੇ ਸੂਬੇ ਨੂੰ ਸੁਣਾਂਵਦੇ, ਵੈਰੀ ਇਸਲਾਮ ਦੇ ਨੇ ਵਧੀ ਜਾਂਵਦੇ,
ਸਾਡੀ ਗੱਲ ਵੱਲੇ ਸੁਰਤੀ ਲਗਾ ਦਿਉ, ਵਧੇ ਜਾਂਦੇ ਦੋਖੀ ਦੀਨ ਦੇ ਦਬਾ ਦਿਉ।

ਏਸੇ ਵਾਂਸਤੇ ਹਾਂ ਅਸੀਂ ਆਏ ਚੱਲ ਜੀ, ਆਪ ਨੂੰ ਖੁਦਾ ਨੇ ਦਿੱਤਾ ਬਹੁਤ ਬਲ ਜੀ,
ਬਲ ਬੁੱਧ ਸੇਵਾ ਕੌਮ ਦੀ ਤੇ ਲਾ ਦਿਉ, ਵਧੇ ਜਾਂਦੇ ..........................।

ਉਠਦੀ ਉਪਾਧ ਨੂੰ ਦਬਾਉਣਾ ਸੌਖ ਆ, ਵਧੇ ਹੋਏ ਰੋਗ ਦਾ ਇਲਾਜ਼ ਔਖ ਆ,
ਰੁੱਖ ਕੰਡਿਆਲਾ ਪੁੱਟਕੇ ਵਗਾ ਦਿਉ, ਵਧੇ ਜਾਂਦੇ ..........................।

ਕਰੀਏ ਜੇ ਕੰਮ ਉਮਤ ਰਸੂਲ ਦਾ, ਮੰਨੀਏ ਰਸੂਲ ਤਾਂ ਅੱਲਾ ਕਬੂਲਦਾ,
ਖੱਟ ਲਓ ਸਵਾਬ ਕਰਮ ਕਮਾ ਦਿਉ, ਵਧੇ ਜਾਂਦੇ ..........................।

ਨੀਤੀਵਾਨ ਕਰੇ ਨਾ ਵਸਾਹ ਵੈਰੀ ਦਾ, ਹੋਵਦਾਂ ਭਰੋਸਾ ਕੀ ਏ ਨਾਗ ਜ਼ਹਿਰੀ ਦਾ,
ਸੱਪ ਏ ਕਰੂੰਡੀਏ ਪਟਾਰੀ ਪਾ ਦਿਉ, ਵਧੇ ਜਾਂਦੇ ..........................।

ਲਿਖਿਆ ਸਤਾਰਾ ਕੂਕਦਾ ਕੁਰਾਨਾ ਦਾ, ਕਾਫ਼ਰਾਂ ਤੋਂ ਭਲਾ ਨਹੀਂ ਮੁਸਲਮਾਨਾ ਦਾ,
ਬੁਰਿਆ ਦਾ ਮੁੱਢ ਮੂਲ ਹੀ ਗਵਾ ਦਿਉ, ਵਧੇ ਜਾਂਦੇ ..........................।

ਅੱਗੇ ਆਪਾਂ ਕੀਤੇ ਯਤਨ ਅਨੇਕ ਆ, ਅੱਜ ਤੱਕ ਚੱਲਿਆ ਨਾ ਚਾਰਾ ਏਕ ਆ,
ਆਖਦੇ ਨਜੂਮੀ ਢੰਗ ਸੋ ਚਲਾ ਦਿਉ, ਵਧੇ ਜਾਂਦੇ ..........................।

ਸੋਮਾ ਇਕ ਦੇ ਗਿਆ ਏ ਪੀਰ ਉਹਨਾਂ ਦਾ, ਜਿਹਦੇ ਨਾਲ ਜ਼ਿੰਦਗੀ ਦਾ ਸੀਰ ਉਹਨਾਂ ਦਾ,
ਉਥੇ ਆਉਣ ਜਾਣ ਦੀ ਪਬੰਧੀ ਲਾ ਦਿਉ, ਵਧੇ ਜਾਂਦੇ ..........................।

ਸੁਧਾਸਰ ਬੋਲਦੇ ਨੇ ਓਸ ਤਾਲ ਨੂੰ, ਜਿਥੋ ਨਾਹਕੇ ਕਰਦੇ ਮਜਾਕਾਂ ਕਾਲ ਨੂੰ,
ਤਾਲ ਪੂਰ ਪਾਣੀ ਉਸ ਦਾ ਸੁਕਾ ਦਿਉ, ਵਧੇ ਜਾਂਦੇ ..........................।

'ਜੀਵਨ ਜੀ' ਕਾਂਜੀਆਂ ਕਮਾਲ ਕਰਤੀ, ਸੂਬੇ ਦੇ ਸਵਾਸਾਂ ਵਿੱਚ ਅੱਗ ਭਰਤੀ,
ਲੈ ਕੇ ਨਾਮ ਨਬੀ ਦਾ ਹੱਲਾ ਬੁਲਾ ਦਿਉ, ਵਧੇ ਜਾਂਦੇ ..........................।

## ਸੁਧਾਸਰ ਫ਼ੌਜੀ ਪਹਿਰਾ ਤੇ ਸਿੰਘਾ ਤੇ ਸਖ਼ਤੀ

ਦੋਤਾਰਾ

ਸੁਣ ਸੂਬੇ ਜਾਲਮ ਨੇ, ਕੀਤੀ ਗਰਮੋ ਗਰਮ ਤਿਆਰੀ ।
ਇਕ ਫ਼ੌਜੀ ਹਾਕਮ ਨੂੰ, ਦੇ ਕੇ ਤੋਰਿਆ ਫ਼ੌਜ ਅਗਾਰੀ ।
ਸਿੰਘਾ ਤੇ ਸਕਤੀ ਦੇ, ਕੀਤੇ ਹੋਰ ਵੀ ਜ਼ੁਲਮ ਬਥੇਰੇ ।
ਆ ਸੁਧਾ ਸਰੋਵਰ ਦੇ, ਫ਼ੌਜੀ ਡਟ ਗਏ ਚਾਰ ਚੁਫੇਰੇ।

ਅਬਦੁਲ ਖਾਂ ਕਾਜੀ ਨੂੰ, ਸਾਰੇ ਹੱਕ ਹਕੂਕ ਸੰਭਾਰੇ ।
ਕੋਈ ਸਿਖੜਾ ਲਾਵੇ ਨਾ, ਕਿਤੇ ਸਤਿ ਸ੍ਰੀ ਅਕਾਲ ਦੇ ਨਾਹਰੇ।
ਸਭ ਆਗੂ ਇਹਨਾਂ ਦੇ, ਫੜ ਕੇ ਪੇਸ਼ ਕਰੋ ਆ ਮੇਰੇ ।
ਆ ਸੁਧਾ ਸਰੋਵਰ ਦੇ, ਫ਼ੌਜੀ .....................।

ਚੜ ਅਮ੍ਰਿਤਸਰ ਜਾਵੋ, ਪੂਰੋ ਤਾਲ ਸੁਕਾ ਦਿਉ ਪਾਣੀ ।
ਪਾਣੀ ਦੇ ਸੋਮੇ ਚੋ, ਨਾਵੇ ਨਾ ਕੋਈ ਪੁਰਸ਼ ਪ੍ਰਾਣੀ ।
ਜੋ ਨਾਉਂਦਾ ਮਿਲ ਜਾਵੇ, ਗੋਤੇ ਦੇ ਕੇ ਰੱਖੋ ਵਚੇਰੇ ।
ਆ ਸੁਧਾ ਸਰੋਵਰ ਦੇ, ਫ਼ੌਜੀ .....................।

ਘਰ ਬਾਹਰ ਉਜਾੜ ਦਿਉ, ਗਸਤੀ ਫ਼ੌਜ ਚੜਾ ਕੇ ਸਾਰੀ ।
ਕਰ ਕਤਲ ਖਪਾ ਦੇਵੋ, ਬੱਚਾ ਬਾਲ ਬਿਰਧ ਨਰ ਨਾਰੀ ।
ਲੁੱਟ ਲਉ ਧਨ ਧਾਮ ਸੱਭੇ, ਏ ਵੀ ਫਿਰਦੇ ਬਣੇ ਲੁਟੇਰੇ ।
ਆ ਸੁਧਾ ਸਰੋਵਰ ਦੇ, ਫ਼ੌਜੀ .....................।

ਨਗਰਾਂ ਵਿੱਚ ਫਿਰ ਨਿਕਲੇ, ਫ਼ੌਜੀ ਰਾਕਸ਼ ਹੋ ਹਲਕਾਏ ।
ਸਿੰਘ ਲੈ ਪਰਵਾਰ ਗਏ, ਡੇਰੇ ਜੰਗਲਾਂ ਵਿੱਚ ਜਾ ਲਾਏ ।
ਇਸ ਸਮੇਂ ਭਿਆਨਕ ਤੋਂ, ਬਚ ਗਏ ਹੋ ਕੇ ਦੂਰ ਦੁਰੇਰੇ ।
ਆ ਸੁਧਾ ਸਰੋਵਰ ਦੇ, ਫ਼ੌਜੀ .....................।

ਚੜ ਆਏ ਤੁਫ਼ਾਨੋ ਜਿਉਂ, ਮਨੀ ਸਿੰਘ ਮੰਦਰ ਤਾਲ ਬਚਾਇਆ ।
ਕਰ ਮਸਲੇ ਆਇਤਾਂ ਦੇ, ਜਾਲਮ ਕਾਜੀ ਨੂੰ ਨਰਮਾਇਆ।
ਇਉ ਰਾਖੀ ਮੰਦਰ ਦੀ, ਕਰਦਾ ਰਹਿੰਦਾ ਸਮੇਂ ਔਖੇਰੇ ।
ਆ ਸੁਧਾ ਸਰੋਵਰ ਦੇ, ਫ਼ੌਜੀ .....................।

ਜਿਉਂ ਘੇਰਾ ਨਾਗਾਂ ਦਾ, ਫੌਜੀ ਖੜੇ ਫੁਕਾਰਨ ਮੂਹਰੇ ।
ਤਾਵੀਂ ਸ਼ਰਧਾਲੂ ਕਈ, ਆਉਂਦੇ ਭੇਸ ਬਦਲ ਸਿੰਘ ਸੂਰੇ ।
ਲਾ ਤਾਰੀ ਸਰਵਰ ਚੋਂ, ਗਜਦੇ ਜਾਂਦੇ ਸਾਂਝ ਸਵੇਰੇ ।
ਆ ਸੁਧਾ ਸਰੋਵਰ ਦੇ, ਫ਼ੌਜੀ .....................।

ਜਾਂ ਗੂੰਜ ਜਕਾਰੇ ਦੀ, ਸੁਣਕੇ ਤੁਰਕ ਮਗਰ ਚੜ ਪੈਂਦੇ।
ਅੱਗੋ ਸਿੰਘ ਸੂਰਮੇ ਵੀ, ਬਗਲੋਂ ਧੂਹ ਤਲਵਾਰਾਂ ਲੈਂਦੇ ।
ਸਿੰਘ ਕੱਟਦੇ ਵਡਦੇ ਵੀ, ਜਾਂਦੇ ਹੋ ਅਲੋਪ ਅੰਧੇਰੇ ।
ਆ ਸੁਧਾ ਸਰੋਵਰ ਦੇ, ਫ਼ੌਜੀ .....................।

ਇਹ ਸਮਾਂ ਭਿਆਨਕ ਸੀ, ਭਾਰੀ ਗੁਰਸਿੱਖਾਂ ਤੇ ਆਇਆ ।
ਫਿਰ ਵੀ ਵਿੱਚ ਬਿਪਤਾ ਦੇ, ਗੁਰੂ ਕਾ ਪੰਥ ਨਹੀਂ ਘਬਰਾਇਆ ।
ਸੁੱਖ ਦੁੱਖ ਦੇ 'ਜੀਵਨ' ਤੋਂ, ਰਹਿੰਦੇ ਗਿਆਨੀ ਸਦਾ ਉਚੇਰੇ ।
ਆ ਸੁਧਾ ਸਰੋਵਰ ਦੇ, ਫ਼ੌਜੀ .....................।

## ਸੰਗਤਾਂ ਨਾਲ ਦਿਵਾਲੀ ਮੇਲਾ ਕਰਨ ਦੀ ਸਲਾਹ

### ਕੋਰੜਾ

ਮਨੀ ਸਿੰਘ ਸੋਚੀ ਇਕ ਤਦਬੀਰ ਆ, ਕਿਸੇ ਢੰਗ ਨਾਲ ਸਦੀਏ ਵਹੀਰ ਆ,
ਕੱਠ ਵੱਠ ਸਾਰੇ ਸਿੰਘਾਂ ਦਾ ਕਰਾਲੀਏ, ਦੀਪ ਮਾਲ ਮੇਲਾ ਸੁਧਾਸਰ ਲਾ ਲਈਏ।

ਸਿੱਖਾਂ ਹਿੰਦੂਆਂ ਦਾ ਸਾਝਾਂ ਤਿਉਹਾਰ ਹੈ, ਮੰਨੇ ਜਾਂਦੇ ਗੁਰੂ ਸਾਹਿਬ ਅਵਤਾਰ ਹੈ,
ਰਲ ਮਿਲ ਸਾਂਝ ਪਿੱਤਰੀਂ ਵਧਾ ਲਈਏ, ਦੀਪ ਮਾਲ ...........................।

ਰਾਮ ਚੰਦ ਲੰਕਾ ਤੇ ਫਤੇ ਪਾਇਕੇ, ਚਰਨ ਅਯੁਧਿਆਂ ਚ ਪਾਏ ਆਇਕੇ,
ਨੀਂਦਰ ਸਦਾ ਦੀ ਰਾਵਣ ਸਵਾਂ ਲਈਏ, ਦੀਪ ਮਾਲ ...........................।

ਛੇਵੇ ਗੁਰੂ ਹੋਏ ਕਿਲੇ ਚੋਂ ਰਹਾਏ ਸੀ, ਏਸੇ ਰੋਜ ਹਰੀਮੰਦਰ ਮੇਂ ਆਏ ਸੀ,
ਇਕੱਠੇ ਹੋ ਕੇ ਸੱਭੇ ਖੁਸ਼ੀਆਂ ਮਨਾ ਲਈਏ, ਦੀਪ ਮਾਲ ...........................।

ਹਿੰਦੂ ਸਿੱਖ ਸਭੇ ਸ਼ਹਿਰ ਦੇ ਬੁਲਾਇਕੇ, ਕੀਤਾ ਮਤਾ ਪਾਸ ਸਾਰਿਆ ਸਲਾਹਿਕੇ,
ਫ਼ੌਜੀਆਂ ਦੇ ਆਗੂ ਕਾਜੀ ਨੂੰ ਰਿਜ਼ਾ ਲੀਏ, ਦੀਪ ਮਾਲ ...........................।

ਮਨੀ ਸਿੰਘ ਚੁੱਕ ਲਈਆਂ ਜਿੰਮੇਵਾਰੀਆਂ, ਕਾਜੀ ਨਾਲ ਕੀਤੀਆਂ ਸਲਾਹਾਂ ਸਾਰੀਆਂ,
ਲੈ ਕੇ ਮਨਜੂਰੀ ਸੂਬੇ ਤੋਂ ਲਖਾ ਲਈਏ, ਦੀਪ ਮਾਲ ...........................।

ਕਾਜੀ ਅਬਦੁਲੇ ਸੂਬੇ ਪਾਸ ਜਾਇਕੇ, ਦੱਸੀਆਂ ਕਈ ਚਾਲਾਂ ਹੋਰ ਸਮਝਾਇਕੇ,
ਫਸਦਾ ਸ਼ਿਕਾਰ ਵੇਲਾ ਨਾ ਗਵਾ ਲਈਏ, ਦੀਪ ਮਾਲ ...........................।

ਜਿੰਨਾ ਤਾਂਈ ਸਦਾ ਫਿਰਦੇ ਸਾ ਭਾਲਦੇ, ਆਪੇ ਚਲੇ ਆਵਦੇ ਪਰੇਰੇ ਕਾਲ ਦੇ,
ਇਕੋ ਵਾਰੀ ਸਾਰੀ ਅਲਖ ਮੁਕਾ ਲਈਏ, ਦੀਪ ਮਾਲ ..........................।

ਮੁਕ ਗਿਆ ਸੌਦਾ ਪੰਜ ਕੂ ਹਜ਼ਾਰ ਤੇ, ਭਾਈ ਮਨੀ ਸਿੰਘ ਰੀਝਿਆ ਵਾਪਾਰ ਤੇ,
ਲ਼ੱਗ ਜਾਵੇ ਮੇਲਾ ਢੰਗ ਸੋ ਬਣਾ ਲਈਏ, ਦੀਪ ਮਾਲ ..........................।

ਦੂਰ ਨੇੜੇ ਲਿਖ ਅਰਦਾਸਾ ਘੱਲੀਆਂ, ਆਵੋ ਸਿੰਘੋਂ ਮਾਨ ਲਈਏ ਰੰਗ ਰਲੀਆਂ,
'ਜੀਵਨ ਜੀ' ਵੀਰ ਵਿਛੜੇ ਮਿਲਾ ਲਈਏ, ਦੀਪ ਮਾਲ ..........................।

## ਮੇਲੇ ਲਈ ਸਿੰਘਾ ਨੂੰ ਚਿਠੀਆਂ ਪਾਉਣੀਆਂ ਤੇ ਕਾਜੀ ਤੇ ਸੂਬੇ ਦੀ ਬਦਨੀਤ

### ਕਲੀ

ਪਈਆਂ ਪ੍ਰੇਮ ਪਾਤੀਆਂ ਮਨੀ ਸਿੰਘ ਸਭ ਸਿੰਘਾਂ ਨੂੰ,
ਮੇਲਾ ਦੀਪ ਮਾਲ ਦਾ ਆਓ ਸਿੰਘੋ ਲਗਾਈਏ।
ਦੁੱਖ ਸੁੱਖ ਸਾਂਝੇ ਕਰੀਏ ਮਿਲੀਏ ਪਾ ਗਲਵੱਕੜੀਆਂ,
ਮਿਲ ਕੇ ਬਹਿ ਕੇ ਸੱਭੇ ਪੰਥਕ ਮਤੇ ਪਕਾਈਏ।
ਤਨ ਮਨ ਠੰਡਾ ਕਰੀਏ ਤਪਤ ਬੁਝਾਈਏ ਹਿਰਦੇ ਦੀ,
ਪਾਵਨ ਤੀਰਥ ਅੰਮ੍ਰਿਤਸਰ ਚੋਂ ਤਾਰੀਆਂ ਲਾਈਏ।
ਉਠੀਏ ਹੰਭਲਾ ਮਾਰੀਏ ਫੇਰ ਖਲੋਈਏ ਪੈਰਾਂ ਤੇ,
ਸੁੱਤੀ ਕੌਮ ਦੀ ਕਿਸਮਤ ਮੁੜਕੇ ਟੁੰਬ ਜਗਾਈਏ।
ਗੁਰੂ ਦੁਆਰਿਓਂ ਪਹਿਰੇ ਕਰੀਏ ਦੂਰ ਮਲੇਸ਼ਾਂ ਦੇ,
ਸਿਰ ਤੋਂ ਲਾਹ ਕੇ ਭਾਰ ਗੁਲਾਮੀ ਭਰੇ ਵਗਾਈਏ।
ਚਿੱਠੀਆਂ ਪੜ੍ਹ ਕੇ ਲੱਗੀਆਂ ਸੰਗਤਾਂ ਕਰਨ ਤਿਆਰੀਆਂ,
ਓਧਰ ਸੂਬੇ ਦੀ ਜੋ ਬਦਲੀ ਨੀਤ ਤਕਾਈਏ।
ਸੂਬੇ ਕਾਜ਼ੀਆਂ ਮਿਲ ਕੇ ਮਤੇ ਪਕਾਏ ਪਕੜਨ ਦੇ,
ਆਗੂ ਸਿੰਘਾਂ ਦੇ ਸਭ ਬੰਨ੍ਹ ਲਾਹੌਰ ਲਿਆਈਏ।
ਚਾਲਾਂ ਚੱਲੋ ਐਸੀਆਂ ਭੇਦ ਨਾ ਖੋਲ੍ਹੋ ਗਾਜ਼ੀਓ,
ਮੂੰਹ ਦੇ ਮਿਠੇ ਰਹੋ ਤੇ ਅੰਦਰੋਂ ਛੁਰੀ ਚਲਾਈਏ।
ਮਾਰੋ ਵੈਰੀ ਤਾਂਈਂ ਵਸਾ ਕੇ ਕਸਮਾਂ ਖਾ ਕੇ ਵੀ,
ਦਿੱਤਾ ਸਮਾਂ ਖ਼ੁਦਾ ਨੇ ਨਿੱਤ ਦੀ ਅਲਖ ਮੁਕਾਈਏ।

ਫ਼ੌਜਾਂ ਚਾੜ੍ਹ ਜ਼ਕਰੀਆ ਖਾਂ ਨੇ ਰਸਤੇ ਰੋਕ ਲਏ,
ਜਿਓਂ ਜਿਓਂ ਆਵਣ ਤਿਉਂ ਤਿਉਂ ਮੁਸ਼ਕਾਂ ਬੰਨ੍ਹ ਬਹਾਈਏ।
ਹੁੰਦੇ ਰਾਹ ਦਿਲਾਂ ਦੇ ਦਿਲਾਂ ਨੂੰ ਸਿੰਘ ਵੀ ਜਾਣ ਗਏ,
ਉਨ੍ਹਾਂ ਪੱਕ ਪਕਾ ਲਈ ਮੇਲੇ ਮੂਲ ਨਾ ਜਾਈਏ।
'ਜੀਵਨ ਸਿੰਘਾਂ' ਮੇਲਾ ਲੱਗਦਾ ਲੱਗਦਾ ਉੱਜੜ ਗਿਆ,
ਦੋਸ਼ੀ ਮਨੀ ਸਿੰਘ ਜਿਉਂ ਹੋਇਆ ਤਿਵੇਂ ਸੁਣਾਈਏ।

## ਭਾਈ ਸਾਹਿਬ ਤੇ ਸੂਬੇ ਦੇ ਸਵਾਲ ਜਵਾਬ

### ਮਨੋਹਰ

ਅੱਖਾਂ ਗਹਿਰੀਆਂ ਵਿਖਾਕੇ, ਸੂਬਾ ਆਖਦਾ ਸੁਣਾਕੇ, ਘਰ ਬਹਿ ਗਿਆ ਭੁਲਾਕੇ,
ਸਾਡਾ ਇਕਰਾਰ ਉਏ, ਠੇਕਾ ਤਾਰ ਦੇ ਜਾ ਹੋਜਾ ਦੀਨ ਦਾਰ ਉਏ।

ਜਿਹੜੀ ਕੀਤੀਓ ਈ ਗੱਲ, ਗਿਆ ਗੱਲ ਉਤੋਂ ਹੱਲ, ਤੇਰੇ ਵਿੱਚ ਵਲ ਛਲ,
ਬੇਈਮਾਨ ਸੂਬਿਆ, ਹਿੱਲ ਗਿਆ ਤੁਝ ਦਾ ਈਮਾਨ ਸੂਬਿਆ।

ਗੱਲਾਂ ਬੋਹਤੀਆ ਨਾ ਕਰ, ਤੇ ਰਕਮ ਗਿਣ ਧਰ, ਦਿਲੋਂ ਬਾਦਸ਼ਾਹ ਦਾ ਡਰ,
ਛੱਡਿਆ ਵਿਸਾਰ ਉਏ, ਠੇਕਾ ਤਾਰ ..............................।

ਉਤੋਂ ਫ਼ੌਜ ਹੋਰ ਚਾੜ, ਸਾਰੀ ਸੰਗਤ ਪਛਾੜ, ਦਿੱਤੀ ਆਪ ਤੂੰ ਵਿਗਾੜ,
ਸਾਰੀ ਸ਼ਾਨ ਸੂਬਿਆ, ਹਿੱਲ ਗਿਆ ..........................।

ਤੇਰੇ ਬੋਲ 'ਚ ਤਸੀਰ, ਮਨਮੋਹਨੀ ਤਸਵੀਰ, ਅਸੀਂ ਮੰਨ ਲਾਗੇ ਪੀਰ,
ਹੋ ਕੇ ਤਾਬੇਦਾਰ ਉਏ, ਠੇਕਾ ਤਾਰ ..............................।

ਅਸਾਂ ਪੜੀ ਗੁਰਬਾਣੀ, ਹੀਰੇ ਰਤਨਾਂ ਦੀ ਖਾਣੀ, ਰੋਮ ਰੋਮ ਚ ਸਮਾਣੀ,
ਜਿੰਦ ਜਾਨ ਸੂਬਿਆ, ਹਿੱਲ ਗਿਆ ..........................।

ਮੰਨ ਦੀਨ ਇਸਲਾਮ, ਪੜ੍ਹ ਨਬੀ ਦੀ ਕਲਾਮ, ਜਾਊ ਬਖਸ਼ਿਆਂ ਤਮਾਮ,
ਰਕਮ ਦਾ ਭਾਰ ਉਏ, ਠੇਕਾ ਤਾਰ ..............................।

ਦੇ ਕੇ ਸੋਨਾ ਸ਼ੁੱਧ ਸੱਚ, ਮੈ ਵਟਾਲਾਂ ਕੂੜ ਕੱਚ, ਜਾਵੇ ਸੋਧਾ ਕਿਵੇ ਜੱਚ,
ਨਹੀਂ ਨਦਾਨ ਸੂਬਿਆ, ਹਿੱਲ ਗਿਆ ..........................।

ਅੱਗੋਂ ਬੋਲੇ ਤਾੜ ਤਾੜ, ਤੇਰੀ ਜੀਭ ਦਿਆਂ ਝਾੜ, ਤੈਨੂੰ ਚੜਖੜੀ ਤੇ ਚਾੜ,
ਕਰਾਂਗਾ ਖੁਆਰ ਉਏ, ਠੇਕਾ ਤਾਰ ..............................।

ਛੁਰੀ ਸ਼ਰਾ ਤੇਜ ਧਾਰ, ਮੇਰੇ ਕਾਲਜੇ ਚ ਮਾਰ, ਸਾਰੇ ਲਵਾਂਗਾ ਸਹਾਰ,
ਤੇਰੇ ਬਾਣ ਸੂਬਿਆ, ਹਿੱਲ ਗਿਆ ..........................।

ਜੇ ਤੂੰ ਪੜਿਆਂ ਕੁਰਾਨ, ਬੋਲੇ ਕੁਫਰ ਜੁਬਾਨ, ਤੇ ਗਵਾ ਨਾ ਐਵੇ ਜਾਨ,
ਵਿਗੜੀ ਸੰਭਾਲ ਉਏ, ਠੇਕਾ ਤਾਰ ..............................।

ਤੇਰੀ ਨੀਤੀ ਬਦਕਾਰ, ਦੋਜਖਾਂ ਦਾ ਹਕਦਾਰ, ਤੈਨੂੰ ਆਖਦਾ ਪੁਕਾਰ,
ਹੈ ਕੁਰਾਨ ਸੂਬਿਆ, ਹਿੱਲ ਗਿਆ ..........................।

ਮਜਾ ਸਿੱਖੀ ਦਾ ਚਖਾਕੇ, ਪੀੜ੍ਹਾਂ ਕੋਲੂ ਵਿੱਚ ਪਾਕੇ, ਖੂਨ ਚਰਬੀ ਵਹਾਕੇ,
ਕੱਢਾ ਤੇਲ ਧਾਰ ਉਏ, ਠੇਕਾ ਤਾਰ ..............................।

ਸਾਰੇ ਦੁੱਖ ਤਤਕਾਲ, ਦੇਕੇ ਵਿੰਨ ਵਾਲ ਵਾਲ, ਫਤੇ ਬੋਲਦੀ ਅਕਾਲ,
ਰਹੂ ਜ਼ੁਬਾਨ ਸੂਬਿਆ, ਹਿੱਲ ਗਿਆ ..........................।

ਕਹਿੰਦਾ ਕਾਜੀ ਤਾਂਈ ਬੋਲ, ਤੇ ਕਿਤਾਬ ਲਾਲ ਖੋਲ, ਕਰੋ ਫਤਵੇ ਦੀ ਟੋਲ,
ਮਾਰੋ ਬੂਰੀ ਮਾਰ ਉਏ, ਠੇਕਾ ਤਾਰ ..............................।

ਮੈਨੂੰ ਜ਼ਰਾ ਨਾਹੀ ਸ਼ੰਕ, ਮੇਰਾ 'ਜੀਵਨ' ਅਟੰਕ, ਤੇਰੇ ਮੱਥੇ ਤੇ ਕਲੰਕ,
ਰਹੂ ਨਿਸ਼ਾਨ ਸੂਬਿਆ, ਹਿੱਲ ਗਿਆ ..........................।

## ਮਾਇਆ ਲੈ ਕੇ ਆਈ ਸੰਗਤ ਨੂੰ ਵਾਪਸ ਭੇਜਣਾ

### ਵਾਰ

ਮਿਲ ਸੰਗਤ ਸ਼ਹਿਰ ਲਾਹੌਰ ਦੀ, ਪਹੁੰਚੀ ਵਿੱਚ ਕਚਹਿਰੀ ਆ ।
ਲੈ ਰਕਮ ਗਿਣਾ ਲੈ ਸੂਬਿਆ, ਸਭ ਠੇਕਾ ਲੈ ਚੁਕਾ ।
ਸਾਡੀ ਮਨ ਅਰਜ਼ੋਈ ਹਾਕਮਾਂ, ਤੇ ਪਿਛਲੀ ਬਖ਼ਸ਼ ਖ਼ਤਾ ।
ਮਨੀ ਸਿੰਘ ਵਿਚਾਲੋਂ ਬੋਲਿਆ, ਤੁਸੀਂ ਮੇਰੀ ਮੰਨੋ ਸਲਾਹ ।
ਮੈਨੂੰ ਰਹਿਮ ਤਰਸ ਦੀ ਲੋੜ ਨਹੀਂ, ਕਿਉਂ ਝੁਕਦੇ ਖਾਹ ਮਖਾਹ ।
ਹੈ ਨੀਤੀ ਭੈੜੀ ਏਸਦੀ, ਲੈ ਆਪਣਾ ਬਲ ਅਜ਼ਮਾ ।

ਮੈਂ ਲਾਲਚ ਛੱਡੇ ਸੁੱਖਾਂ ਦੇ, ਨਹੀਂ ਦੁੱਖਾਂ ਦੀ ਪਰਵਾਹ ।
ਤਨ ਬਿਨਸੇ ਮਨ ਨਹੀਂ ਡੋਲਦਾ, ਹੈ ਆਤਮਾ ਅਮਰ ਅਦਾ ।
ਮੈਂ ਮੂੰਹ ਕਾਲਾ ਕਰ ਏਸਦਾ, ਤੁਰ ਜਾਣਾ ਰੂਪ ਵਟਾ ।
ਮੇਰੇ ਖੂਨ ਦੀ ਮਹਿੰਦੀ ਰੰਗਲੀ, ਕੋਈ ਲਾਲੀ ਦਊ ਲਿਆ ।
ਮੈਂ ਚਿਖਾ ਚ ਲੈ ਕੇ ਸੜਾਂਗਾ, ਸਭ ਜ਼ੋਰ ਜ਼ੁਲਮ ਦਾ ਸਾਹ ।
ਜਾਓ ਵਾਪਸ ਤੁਰ ਜੋ ਘਰਾਂ ਨੂੰ, ਸਭ ਚਿੰਤਾ ਦਿਓ ਮਿਟਾ ।
ਇੰਨੀ ਸੁਣਕੇ ਕਾਜ਼ੀ ਤੜਫਿਆ, ਉਸ ਫ਼ਤਵਾ ਦਿੱਤਾ ਲਾ ।
ਇਹ ਕਾਜ਼ੀ ਕਾਫ਼ਰ ਕੌਮ ਦਾ, ਜਾ ਦੇਵੋ ਸਖ਼ਤ ਸਜ਼ਾ ।
ਇਹਦੇ ਅੰਗ ਕੱਟੋ ਸਭ ਜਿਸਮ ਦੇ, ਤੇ ਜਿੰਦ ਕੱਢੋ ਤੜਫਾ ।
ਸਭ ਜਨਤਾ ਸੱਦੋ ਸ਼ਹਿਰ ਦੀ, ਅੱਜ ਡੌਂਡੀ ਦਿਓ ਪਿਟਾ ।
ਕੱਲ੍ਹ ਚੌਂਕ ਨਖਾਸ ਚ ਏਸਦੀ ਦਿਓ ‘ਜੀਵਨ’ ਆਸ ਮੁਕਾ।

## ਭਾਈ ਸਾਹਿਬ ਦੀ ਸ਼ਹੀਦੀ

ਲਹਿਰੀਆ

ਹੋਈ ਅਗਲੀ ਸਵੇਰ ਜਿਹੜੀ ਵਾਰਤਾ ।
ਕੀਤਾ ਕੌਮ ਨੂੰ ਦਲੇਰ ਜਿਹੜੀ ਵਾਰਤਾ ।
ਭੁੱਲੇ ਸਦੀਆਂ ਨਾ ਫੇਰ ਜਿਹੜੀ ਵਾਰਤਾ ।
ਹੋਣ ਲੱਗਾ ਜੋ ਨਸਾਖ ਚੌਂਕ ਚ ਕਹਿਰ ਆ ।
ਆਇਆਂ ਵੇਖਣ ਤਮਾਸ਼ਾ ਸਾਰਾ ਲਾਹੌਰ ਸ਼ਹਿਰ ਆ।

ਖੂਨੀ ਅੱਡੇ ਉਤੇ ਆਕੇ ਸਿੰਘ ਬਹਿ ਗਿਆ ।
ਸਤਿਗੁਰੂ ਨੂੰ ਧਿਆਕੇ ਸਿੰਘ ਬਹਿ ਗਿਆ ।
ਡਰ ਮੌਤ ਦਾ ਭੁਲਾਕੇ ਸਿੰਘ ਬਹਿ ਗਿਆ ।
ਵਾਰ ਕਰਦੇ ਕਸਾਈ ਦਾ ਰੁਕਾਇਆ ਸੰਦ ਆ ।
ਮਨੀ ਸਿੰਘ ...............................।

ਘੂਰੀ ਵੱਟ ਕੇ ਤੇ ਕਾਤਲ ਪੁਕਾਰਦਾ ।
ਸਿੰਘਾਂ ਸਮਾਂ ਲੰਘ ਗਿਆ ਇੰਤਜ਼ਾਰ ਦਾ ।
ਟਲ ਸਕੇ ਨਾ ਹੁਕਮ ਸਰਕਾਰ ਦਾ ।

ਕਰ ਜਿਹਮਤ ਕਬੂਲ ਮੰਗਲੈ ਤੂੰ ਖੈਰ ਆ ।
ਆਇਆ ...................................।

ਤੇਰਾ ਵਾਰ ਮੈਨੂੰ ਠੀਕ ਨਹੀਂ ਦਿਸਾਂਵਦਾ ।
ਤੂੰ ਨਹੀਂ ਮਾਲਕ ਦਾ ਹੁਕਮ ਵਜਾਂਵਦਾ ।
ਪਹਿਲਾਂ ਗੁੱਟ ਉਤੇ ਵਾਰ ਹੈਂ ਚਲਾਂਵਦਾ ।
ਤਿਨ੍ਹਾਂ ਜੋੜਾਂ ਦੀ ਪਛਾੜੀ ਛੱਡ ਗਿਆ ਕੰਧ ਆ ।
ਮਨੀ ਸਿੰਘ ................................।

ਏਨੀ ਸੁਣਕੇ ਜਲਾਦ ਘਬਰਾ ਗਿਆ ।
ਭੁਲ ਆਪਣੀ ਤੇ ਡਾਢਾ ਪਛਤਾ ਗਿਆ ।
ਢੰਗ ਫਾਂਦਕੀ ਨੂੰ ਪੰਛੀ ਸਮਝਾ ਗਿਆ ।
ਦੱਸੇ ਮਿਰਗ ਜਿਉ ਸ਼ਿਕਾਰੀ ਨੂੰ ਨਿਸ਼ਾਨਾ ਫਾਇਰ ਆ ।
ਆਇਆ ...................................।

ਵੱਲ ਦੱਸਿਆ ਜੋ ਹੈ ਸੀ ਉਸਤਾਦ ਨੇ ।
ਟੋਕਾ ਪੋਟਿਆਂ ਤੇ ਮਾਰਿਆ ਜਲਾਦ ਨੇ ।
ਜਰਾ ਵੱਟੀ ਨਹੀਂ ਕਸੀਸ ਜਤੀ ਸਾਧ ਨੇ ।
ਚਿਹਰਾ ਖਿੜਿਆ ਗੁਲਾਬ ਚੌਂਦਵੀ ਦਾ ਚੰਦ ਆ ।
ਮਨੀ ਸਿੰਘ ................................।

ਕਰੇ ਕੁਤਰਾ ਮਸ਼ੀਨ ਜਿਉਂ ਜੁਆਰ ਦਾ,
ਉਸੇ ਤਰਾਂ ਹੱਥ ਕਾਤਲ ਉਲਾਰਦਾ ।
ਸਿੰਘ ਆਖਦਾ ਮੈਂ ਫ਼ਰਜ ਉਤਾਰ ਦਾ ।
ਝੂਕੇ ਨੇਤਰ ਨਾ ਮੱਥੇ ਉੱਤੇ ਆਈ ਗਹਿਰ ਆ ।
ਆਇਆ ...................................।

ਬੈਠਾ ਆਪਾ ਕਟਵਾਵੇ ਨਾਲ ਠਾਠ ਦੇ ।
ਜਿਵੇਂ ਕਰੇ ਕਿਰਸਾਨ ਟੋਟੇ ਕਾਠ ਦੇ ।
ਮੁਖੋਂ ਬੋਲਦਾ ਸ਼ਬਦ ਗੁਰੂ ਪਾਠ ਦੇ ।

ਪੜੇ ਮੌਤ ਨਾਲ ਆਪੇ ਆਪਣਾ ਅਨੰਦ ਆ ।
ਮਨੀ ਸਿੰਘ ..............................।

ਤਿਉਂ-ਤਿਉਂ ਚੜੇ ਰੰਗ ਜਿਉਂ-ਜਿਉਂ ਜਾਵੇ ਕੱਟਿਆ।
ਹਾਏ ਸੀ ਨਾ ਕਰੀ ਨਾ ਨੱਕ ਵੱਟਿਆ ।
ਖ਼ੂਨ ਧਾਰ ਪਰਨਾਲੇ ਵਹਿੰਦੇ ਫੱਟ ਆ ।
ਸੁੱਖ ਜਾਨ ਪੀਤੇ ਦੁੱਖਾਂ ਦੇ ਪਿਆਲੇ ਜਹਿਰ ਆ ।
ਆਇਆ .................................।

ਵੱਡ ਟੁੱਕ ਲੱਤਾਂ ਬਾਹਾਂ ਢੇਰ ਲਾ ਦਿੱਤਾ ।
ਸੀਸ ਧੜ ਤੋਂ ਜਲਾਦ ਝੜਕਾ ਦਿੱਤਾ ।
ਲੱਥੇ ਸੀਸ ਪਾਠ ਜਪੁਜੀ ਸੁਣਾ ਦਿੱਤਾ ।
ਗਿਆ ਬੋਲਦਾ ਜਕਾਰਾ ਪਰਲੋਕ ਪੰਧ ਆ ।
ਮਨੀ ਸਿੰਘ ..............................।

ਰੂਹਾਂ ਰੋਈਆਂ ਕਈ ਅੱਖੀਆਂ ਵਹਾਇਕੇ ।
ਕਈ ਮੁਰਸ਼ਾ ਹੋ ਡਿੱਗੇ ਗਸ਼ ਖਾਇਕੇ ।
ਕਿਸੇ ਪਕਾਇਆ ਨਾ ਖਾਦਾ ਘਰ ਆਇਕੇ ।
ਏਸ ਕਾਇਰਤਾ ਨੇ ਧੌਲ ਦੇ ਹਿਲਾਏ ਪੈਰ ਆ ।
ਆਇਆ .................................।

ਹਾਹਾਕਾਰ ਦੀ ਪੁਕਾਰ ਉਠੀ ਫਰਸ਼ੋਂ ।
ਜੈ ਜੈ ਕਾਰ ਦੀ ਆਵਾਜ਼ ਆਈ ਅਰਸ਼ੋ ।
ਕਾਇਮ ਰਹਿਗੀ ਹਜਾਰਾਂ ਲੱਖ ਬਰਸੋਂ ।
ਪੱਕੀ ਉਸਰੀ ਤਾਰੀਖੀ ਮਜ਼ਬੂਤ ਕੰਧ ਆ ।
ਮਨੀ ਸਿੰਘ ..............................।

ਪਿੱਛੋਂ ਸੰਗਤਾਂ ਸਰੀਰ ਸੰਸਕਾਰਿਆ ।
ਪੰਥ ਪਾਸ ਪੁੱਜੀ ਦੁਖਦਾਰ ਸਾਰ ਆ ।
ਉਠੀ ਬਦਲੇ ਦੀ ਅੱਗ ਭੱਭਕਾਰ ਆ ।

ਹੱਥੋਂ ਹੱਥੀਂ ਖਾਲਸੇ ਨੇ ਕੱਢ ਲੈਣਾ ਵੈਰ ਆ ।
ਆਇਆ ..................................।

ਨੇਕ ਨਾਮੀਆਂ ਦਾ ਜੱਗ ਜੱਸ ਪਾ ਗਿਆ।
ਮੱਥੇ ਸੂਬੇ ਦੇ ਕਲੰਕ ਟਿਕਾ ਲਾ ਗਿਆ ।
ਸੁੱਤੀ ਕੋਮ ਤਾਂਈ ਝੂਮ ਕੇ ਜਗਾ ਗਿਆ ।
ਕੰਨੀ ਗੂੰਜਦਾ ਰਹੇਗਾ ਜੀਵਨ ਦਾ ਛੰਦ ਆ ।
ਮਨੀ ਸਿੰਘ ................................।

********************

## ਭਾਈ ਤਾਰੂ ਸਿੰਘ

ਭਾਈ ਤਾਰੂ ਸਿੰਘ ਦਾ ਜੀ ਦਾ ਪਿੰਡ ਪੂਹਲਾ ਜ਼ਿਲ੍ਹਾ ਲਾਹੌਰ ਸੀ। ਜਿਥੇ ਆਪ ਧਰਮ ਦੀ ਕਿਰਤ ਕਰਦੇ ਉਥੇ ਜੰਗਲਾਂ ਵਿਚ ਰਹਿੰਦੇ ਸਿੰਘਾਂ ਦੀ ਸੇਵਾ ਕਰਨੀ ਆਪਣਾ ਫਰਜ਼ ਜਾਣਦੇ। ਭਾਈ ਜੀ ਦੇ ਖਿਲਾਫ਼ ਸਰਕਾਰੀ ਮੁਖਬਰ ਭਗਤ ਨਿਰੰਜਨੀ ਨੇ ਸੂਬੇ ਜਕਰੀਆ ਖਾਨ ਦੀ ਕਚਿਹਰੀ ਵਿਚ ਸ਼ਿਕਾਇਤ ਕੀਤੀ। ਪੁਲਸ ਨੇ ਭਾਈ ਜੀ ਨੂੰ ਗ੍ਰਿਫ਼ਤਾਰ ਕਰ ਸੂਬੇ ਦੀ ਕਚਿਹਰੀ ਵਿਚ ਪੇਸ਼ ਕੀਤਾ। ਤਾਰੂ ਸਿੰਘ ਨਾਲ ਸਵਾਲ ਜਵਾਬ ਕਰਦਿਆਂ ਸੂਬੇ ਨੇ ਕੇਸ ਕੱਟਣ ਦੀ ਧਮਕੀ ਦਿੱਤੀ। ਤਾਰੂ ਸਿੰਘ ਕਿਹਾ ਕੇਸ ਨਹੀਂ ਕੱਟੇ ਜਾ ਸਕਦੇ ਇਹਨਾਂ ਵਿਚ ਅੰਮ੍ਰਿਤ ਪਿਆ ਹੈ।ਸੂਬੇ ਨੇ ਨਾਈ ਨੂੰ ਬੁਲਾ ਸਿੰਘ ਦੇ ਕੇਸ ਕੱਟਣ ਦਾ ਯਤਨ ਕੀਤਾ ਪਰ ਕੇਸ ਨਾ ਕੱਟੇ ਗਏ। ਆਖਰ ਮੋਚੀ ਨੂੰ ਸੱਦ ਸਿੰਘ ਦੀ ਖੋਪਰੀ ਉਤਾਰ ਦਿੱਤੀ ਗਈ। ਏਸ ਦੌਰਾਨ ਸੂਬੇ ਨੂੰ ਪੇਸ਼ਾਬ ਦਾ ਬੰਨ ਪੈ ਗਿਆ। ਦੁਖੀ ਹੋ ਭਾਈ ਸ਼ੁਬੇਗ ਸਿੰਘ ਨੂੰ ਅੰਮ੍ਰਿਤਸਰ ਪੰਥ ਪਾਸ ਭੇਜਿਆ। ਖਾਲਸੇ ਨੇ ਗੁਰਮੱਤਾ ਕਰ ਕੇ ਭਾਈ ਤਾਰੂ ਸਿੰਘ ਦੇ ਪੈਰ ਦਾ ਛਿੱਤਰ ਸੂਬੇ ਦੇ ਸਿਰ ਮਾਰਨ ਵਾਸਤੇ ਆਖਿਆ। ਜੁਤੀਆਂ ਦੀ ਮਾਰ ਖਾਂਦਾ ਤਾਂ ਪਿਸ਼ਾਬ ਦਾ ਬੰਨ ਖੁੱਲ ਜਾਂਦਾ। ਆਖਰ ਜੁਤੀਆਂ ਦੀ ਮਾਰ ਨਾ ਝਲਦਾ ਹੋਇਆ ਸੂਬਾ ਪ੍ਰਲੋਕ ਸਿਧਾਰ ਗਿਆ।

### ਭਗਤ ਨਿਰੰਜਨੀ ਦੁਆਰਾ ਸੂਬੇ ਦੀ ਕਚਿਹਰੀ ਵਿਚ ਭਾਈ ਸਹਿਬ ਦੀ ਸ਼ਕਾਇਤ ਕਰਨੀ

ਕੋਰੜਾ

ਪੁੱਜਾ ਲਾਹੌਰ ਭਗਤ ਨਿਰੰਜਨੀ, ਦੇਸ਼ ਕੌਮ ਘਾਤੀ ਸੁੱਖ ਸ਼ਾਂਤ ਭੰਜਨੀ
ਚੰਦਰਾ ਮੂੰਹ ਖੁੱਲ੍ਹਾ ਚੰਦਰੇ ਗਦਾਰ ਦਾ, ਪੂਲਿਆਂ ਚ ਵਸੇ ਵੈਰੀ ਸਰਕਾਰ ਦਾ।

ਪਰਗਣੇ ਭੜਾਣੇ ਥਾਣੇ ਵਿੱਚ ਗਾਵ ਆ, ਸੰਧੂ ਕੌਮ ਜੱਟ ਤਾਰੂ ਸਿੰਘ ਨਾਮ ਆਂ
ਬਾਗ਼ੀਆਂ ਦੀ ਠਾਹਰ ਘਰ ਜ਼ਿਮੀਂਦਾਰ ਦਾ, ਪੂਲਿਆਂ..............................।

ਘਰ ਆਏ ਦੀਨ ਦੁਖੀਆਂ ਨੂੰ ਪਾਲਦਾ, ਕਰੇ ਟਹਿਲ ਸੇਵਾ ਗੁਪਤ ਸੰਭਾਲਦਾ
ਭੇਦ ਭਾਵ ਦੱਸੇ ਹਰ ਪ੍ਰਕਾਰ ਦਾ, ਪੂਲਿਆਂ..........................।

ਲੈ ਕੇ ਕਨਸੋਆਂ ਦੇਵੇ ਸੂਹਾਂ ਸਾਰੀਆਂ, ਧਾੜੇ ਡਾਕੇ ਲੁੱਟਾਂ ਚੌਰੀਆਂ ਚਕਾਰੀਆਂ
ਕਰਦਾ ਕਰਓਂਦਾ ਗਦਰ ਖਲਾਰਦਾ, ਪੂਲਿਆਂ.............................।

ਧਾੜਿਆਂ ਦਾ ਮਾਲ ਆਉਂਦਾ ਘਰ ਏਸਦੇ, ਲਿਉਂਦੇ ਚੌਰ ਡਾਕੂ ਠੱਗ ਸਿੰਘ ਭੇਸ ਦੇ
ਛਕਦੇ ਛਕਾਉਂਦੇ ਮਾਲ ਲੁੱਟ ਮਾਰ ਦਾ, ਪੂਲਿਆਂ............................।

ਰਹੇ ਲੋਹ ਚੱਲਦੀ ਲੰਗਰ ਪੱਕਦਾ, ਆਉਂਦਾ ਜਾਂਦਾ ਰਾਹੀ ਪਾਂਧੀ ਵੀ ਹੈ ਛਕਦਾ
ਲੱਗਾ ਸਦਾ ਵਰਤ ਜਿਵੇਂ ਦਾਤਾਰ ਦਾ, ਪੂਲਿਆਂ.................................।

ਰਾਜ ਦੇ ਵਿਰੋਧੀ ਵੈਰੀ ਇਸਲਾਮ ਦੇ, ਜੰਗਲਾਂ ਚ ਛੁਪੇ ਬਾਗੀ ਸਿੰਘ ਨਾਮ ਦੇ
ਕਰਦਾ ਯਤਨ ਉਨ੍ਹਾਂ ਦੇ ਆਹਾਰ ਦਾ, ਪੂਲਿਆਂ.........................।

ਘਰੋਂ ਪਕਵਾਕੇ ਰੋਟੀਆਂ ਲੈ ਜਾਂਵਦਾ, ਝਾੜਾ ਬੇਲਿਆਂ ਚ ਜਾਇਕੇ ਖਵਾਂਵਦਾ
ਹਾਕਮਾਂ ਦਾ ਖੌਫ਼ ਜਰਾ ਨਹੀਂ ਚਿਤਾਰਦਾ, ਪੂਲਿਆਂ......................।

ਕਾਤਲ ਮੱਸੇ ਦਾ ਭੰਗੂ ਮੀਰਾਂ ਕੋਟੀਆ, ਪੱਕਾ ਜੋੜੀਦਾਰ ਏਸ ਦਾ ਲੰਗੋਟੀਆ
ਕੰਟਕ ਜ਼ਹਿਰੀਲਾ ਕੰਡਿਆਲੀ ਤਾਰ ਦਾ, ਪੂਲਿਆਂ......................।

ਸਾਰੀਆਂ ਉਪਾਧੀਆਂ ਦਾ ਮੁੱਢ ਮੂਲ ਆ, ਚੱਲਦਾ ਹਕੂਮਤ ਦੇ ਪ੍ਰਤੀਕੂਲ ਆ
ਰਾਜ ਪਲਟੇ ਦੇ ਕਾਰਨ ਵਿਚਾਰਦਾ, ਪੂਲਿਆਂ.............................।

ਕਰ ਲਵੋ ਕਾਬੂ ਜੇ ਮਨੁੱਖ ਏਕ ਆ, ਕਲਾ ਭੜਕਾਊ ਸਾਜ਼ਿਸ਼ਾਂ ਅਨੇਕ ਆ
ਹੋਜੂ ਗਾ ਸਫ਼ਾਇਆ ਦੋਖੀਆਂ ਦੀ ਡਾਰ ਦਾ, ਪੂਲਿਆਂ......................।

ਸੁਣ ਕੇ ਤੇ ਸੂਬੇ ਅਹਿਦੀਆਂ ਨੂੰ ਤਾੜਿਆ, ਪਕੜ ਲਿਆਉਣ ਦਾ ਹੁਕਮ ਚਾੜ੍ਹਿਆ
ਚੜ੍ਹ ਆਇਆ ਕੋਤਵਾਲ ਫੁੰਕਾਰਦਾ, ਪੂਲਿਆਂ.............................।

## ਪੁਲਿਸ ਵੱਲੋਂ ਭਾਈ ਸਾਹਿਬ ਨੂੰ ਗ੍ਰਿਫ਼ਤਾਰ ਕਰਨਾ, ਮਾਤਾ ਵੱਲੋਂ ਤਾਰੂ ਸਿੰਘ ਨੂੰ ਸਿੱਖਿਆ ਦੇਣੀ

ਦਵੱਈਆ

ਤਾਰੂ ਸਿੰਘ ਨੂੰ ਪਕੜ ਸਿਪਾਹੀਆਂ, ਕਰ ਗ੍ਰਿਫ਼ਤਾਰ ਬਿਠਾਇਆ।
ਮਾਂ ਦੀ ਮਮਤਾ ਨੇ ਪੁੱਤਰ ਨੂੰ, ਛਾਤੀ ਨਾਲ ਲਗਾਇਆ।
ਲਾਲ ਮੇਰਿਆ ਮੇਰੀਆਂ ਸੁਖਣਾਂ, ਸਧਰਾਂ ਨੂੰ ਫਲ ਲਾਵੀਂ।
ਕੇਸਾਂ ਅਤੇ ਸਵਾਸਾਂ ਦੇ ਨਾਲ, ਸਿੱਖੀ ਸਿਦਕ ਨਿਭਾਵੀਂ।

ਤੈਨੂੰ ਪਕੜ ਲੈ ਚੱਲੇ ਜ਼ਾਲਮ, ਸਿੱਖ ਪੰਥ ਦੇ ਵੈਰੀ।
ਪੇਸ਼ ਕਰਨਗੇ ਉਥੇ ਜਾ ਕੇ, ਜਿਥੇ ਜ਼ੁਲਮ ਕਚਹਿਰੀ।
ਸਿਰ ਦਸਤਾਰ ਸਵਾਰ ਗੁਰੂ ਕੀ, ਹੋਰ ਨਾ ਕਿਤੇ ਝੁਕਾਵੀਂ।
ਕੇਸਾਂ.............................

ਵਿੱਚ ਕਚਹਿਰੀ ਪੇਸ਼ੀ ਵੇਲੇ, ਬੋਲੀਂ ਫਤੇ ਜੈਕਾਰੇ।
ਖਾਨ ਬਹਾਦਰ ਸੂਬੇ ਦੇ ਨਾਲ, ਕਰੀਂ ਜਵਾਬ ਕਰਾਰੇ।
ਬੋਲ ਬੁਲੰਦ ਮੰਦ ਨਾ ਹੋਵੇ, ਥਿੜਕੀਂ ਨਾ ਘਬਰਾਵੀਂ।
ਕੇਸਾਂ............................

ਸਾਡੇ ਵਲੋਂ ਚਿੰਤਾ ਕਰਕੇ, ਆਵੇ ਨਾ ਕਮਜ਼ੋਰੀ।
ਸਰਬ ਜੀਆਂ ਦੇ ਰਾਜ਼ਕ ਤੇ ਤੂੰ, ਸਮਝ ਅਸਾਡੀ ਡੋਰੀ।
ਕਲਗੀਧਰ ਦਸਮੇਸ਼ ਪਿਤਾ ਨੂੰ, ਸਾਡੀ ਬਾਂਹ ਫੜਾਵੀਂ।
ਕੇਸਾਂ............................

ਦੀਨ ਤੇ ਈਨ ਮਨਾਵਣ ਦੇ ਲਈ, ਕਰਨਗੇ ਯਤਨ ਬਥੇਰੇ।
ਲਾਲਚ ਲੋਭ ਜਾਗੀਰ ਨਵਾਬੀ, ਡੋਲੇ ਬੇਗਮਾ ਕੇਰੇ।
ਮਾਇਆ ਮੋਹ ਦੀਆਂ ਕੱਚੀਆਂ ਤੰਦਾਂ, ਤੋੜ ਕੇ ਪਰੇ ਵਗਾਵੀਂ।
ਕੇਸਾਂ............................

ਫੇਰਨਗੇ ਫਿਰ ਤਿੱਖੀਆਂ ਕਰਕੇ, ਸ਼ਰ੍ਹਾ ਮਜ਼ਬ ਦੀਆਂ ਛੁਰੀਆਂ।
ਫਤਵੇ ਲੌਣਗੇ ਕਾਜੀ ਪਾਜੀ, ਦੇਣ ਸਜਾਵਾਂ ਬੁਰੀਆਂ।
ਔਖੀ ਵੇਲੇ ਗੁਰ ਚਰਨਾਂ ਵਿੱਚ, ਸੁਰਤ ਸਮਾਧ ਟਿਕਾਵੀਂ।
ਕੇਸਾਂ............................

ਬੈਂਤਾਂ ਮਾਰਨ ਖਲ ਉਤਾਰਨ, ਚਰਖੀ ਉਤੇ ਚੜਾਵਣ।
ਤੋੜ ਕੇ ਹੱਡ ਤੇ ਗੱਡ ਜਿਮੀਂ ਵਿੱਚ, ਕੁੱਤਿਆਂ ਤੋਂ ਤੁੜਾਵਣ।
ਵਾਹਿਗੁਰੂ ਕਹਿ ਕੇ ਦੁਖੜੇ ਸਹਿ ਕੇ, ਉਤਮ ਪਦਵੀ ਪਾਵੀਂ।
ਕੇਸਾਂ............................

ਸਿਰ ਜਾਵੇ ਪਰ ਸਿਰੜ ਨਾ ਜਾਵੇ, ਪੜ੍ਹਦਾ ਰਹੀਂ ਗੁਰਬਾਣੀ।
ਜੋਰਾਵਰ ਤੇ ਫਤਹਿ ਸਿੰਘ ਦਾ, ਬਣੀ ਹੀਰਿਆ ਹਾਣੀ।
ਮਨੀ ਸਿੰਘ ਦੇ ਵਾਂਗ ਬੈਠ ਕੇ, ਬੰਦ ਬੰਦ ਕਟਵਾਵੀਂ।
ਕੇਸਾਂ............................

ਸਿੱਖੀ ਤਿੱਖੀ ਧਾਰ ਖੰਡੇ ਤੋਂ, ਪਰ੍ਹੇ ਸੀਸ ਤੋਂ ਡੇਰਾ।
ਐਸੀ ਮਰਨੀ ਜੇ ਮਰ ਜਾਵੇਂ, ਬਹੁਰ ਨਾ ਹੋਵੇ ਫੇਰਾ।
ਮਾਂ ਦੀ ਕੁੱਖ ਸਫਲ ਕਰ ਜਾਵੀਂ, ਅਮਰ ਸ਼ਹੀਦ ਕਹਾਵੀਂ।
ਕੇਸਾਂ............................

ਜਾ ਚੰਨਾ ਮੈਂ ਸਦਕੇ ਜਾਵਾਂ, ਬਖ਼ਸ਼ੀਆਂ ਬਤੀ ਧਾਰਾਂ।
ਸੁਣ ਕੇ ਤੇਰੀ ਸੂਰਮਤਾਈ, ਤਨ ਮਨ ਅਪਨਾ ਵਾਰਾਂ।
ਠੀਕਰ ਫੋੜ ਕੇ ਜ਼ੋਰ ਜ਼ੁਲਮ ਸਿਰ, ਜੀਵਨ ਵਾਰ ਵਿਖਾਵੀਂ।
ਕੇਸਾਂ............................

## ਭਾਈ ਜੀ ਨੂੰ ਭਡਾਨੇ ਥਾਣੇ ਲੈ ਕੇ ਆਉਣਾ

ਪਉੜੀ

ਤਾਰੂ ਸਿੰਘ ਨੂੰ ਪਕੜ ਕੇ, ਲੈ ਤੁਰੇ ਸਿਪਾਹੀ ।
ਆਣ ਭੜਾਣੇ ਉਤਰੇ, ਕਰ ਵਾਹੋ ਦਾਹੀ ।
ਇੱਥੇ ਹੈਸਨ ਵੱਸਦੇ, ਸਿੰਘ ਦੇ ਗੁਰ ਭਾਈ ।
ਵੇਖ ਕੇ ਕੜੀਆਂ ਲੱਗੀਆਂ, ਦਿਲ ਕਾਤੀ ਖਾਈ ।
ਹੋ ਇਕੱਤਰ ਸਾਰਿਆਂ, ਲਿਆ ਮਤਾ ਪਕਾਈ ।
ਕਰਕੇ ਯਤਨ ਪੁਲੀਸ ਤੋਂ, ਲੋ ਸਿੰਘ ਛੁਡਾਈ।

## ਸਿੰਘਾਂ ਵੱਲੋਂ ਭਾਈ ਸਾਹਿਬ ਨਾਲ ਉਹਨਾਂ ਨੂੰ ਛਡਾਉਣ ਬਾਰੇ ਗੱਲਬਾਤ ਕਰਨੀ

ਮਨੋਹਰ

ਪੱਕ ਇਸ ਤਰ੍ਹਾਂ ਪਕਾ, ਤਾਰੂ ਸਿੰਘ ਪਾਸ ਆ, ਦੱਸ ਤੇਰੀ ਕੀ ਸਲਾਹ
ਕਰ ਕੇ ਵਿਖਾ ਦਈਏ, ਤਾਰੂ ਸਿੰਘਾ ਆਖ ਤੁਝ ਨੂੰ ਛੁਡਾ ਦਈਏ।

ਮੈਂ ਹਾਂ ਸ਼ੁਕਰ ਗੁਜ਼ਾਰ, ਐਸੀ ਕਰਿਓ ਨਾਂ ਕਾਰ, ਇਹ ਹੈ ਕੰਮ ਦੁਸ਼ਵਾਰ,
ਕਰੋ ਨਾ ਖਿਆਲ ਓਏ, ਛੱਡਣਾ ਛੁਡਾਉਣਾ ਮੁਝ ਦਾ ਮੁਹਾਲ ਓਏ।

ਕੋਈ ਢੰਗ ਵੰਗ ਲਾ ਕੇ, ਲੋਭ ਲਾਲਚ ਵਿਖਾ ਕੇ, ਮਾਰ ਕੁੱਟ ਧਮਕਾ ਕੇ,
ਪੁਲਸੀਏ ਨਸਾ ਦਈਏ,ਤਾਰੂ ਸਿੰਘਾ...................................।

ਧੰਨ ਹੌਂਸਲਾ ਤੁਮਾਰਾ, ਕਰ ਸਕਦੇ ਹੋ ਚਾਰਾ, ਨਹੀਂ ਜੇ ਹੋਣਾ ਛੁਟਕਾਰਾ,
ਇਸ ਗੱਲ ਨਾਲ ਓਏ, ਛੱਡਣਾ..............................।

ਤੇਰੇ ਨਾਲ ਸਾਰੇ ਦੁੱਖ, ਸਹਿ ਲਵਾਂਗੇ ਖਿੜੇ ਮੁੱਖ, ਸੱਭੇ ਵਾਰ ਕੇ ਤੇ ਸੁੱਖ,
ਅੱਜ ਫਤੇ ਪਾ ਲਈਏ, ਤਾਰੂ ਸਿੰਘਾ............................।

ਅੱਜ ਲਓਗੇ ਛੁਡਾ, ਕੱਲ੍ਹ ਫੇਰ ਜਾਣ ਆ, ਆਪਾਂ ਸਾਰਿਆਂ ਨੂੰ ਫਾਹ,
ਮਾਰਨ ਚੰਡਾਲ ਓਏ, ਛੱਡਣਾ......................।

ਸਾਂਝ ਸਿੱਖੀ ਦੀ ਬੇਸਾਲ, ਖਾਧਾ ਪੀਤਾ ਤੇਰੇ ਨਾਲ, ਦੁੱਖ ਸੁੱਖ ਦੇ ਭਿਆਲ,
ਔਕੜ ਵੰਡਾ ਦਈਏ, ਤਾਰੂ ਸਿੰਘਾ...........................।

ਮੇਰੀ ਚਿਖਾ ਉੱਤੇ ਚੜ, ਕਾਹਨੂੰ ਮਰਦੇ ਓ ਸੜ, ਇੱਕ ਇੱਕ ਤਾਈਂ ਫੜ,
ਲੈਣਗੇ ਸੰਭਾਲ ਓਏ, ਛੱਡਣਾ........................।

ਬਿਰਧ ਮਾਤਾ ਅਤੇ ਭੈਣ, ਪਾ ਕੇ ਰੋਣਗੀਆਂ ਵੈਣ, ਸੁਣ ਹੋਵਣਾ ਨੀ ਸਹਿਣ,
ਇਥੇ ਹੀ ਰੁਕਾ ਦਈਏ, ਤਾਰੂ ਸਿੰਘਾ...........................।

ਮੇਰੇ ਜਹੇ ਤੁਸੀਂ ਵੀਰ, ਦੇਂਦੇ ਰਹੋ ਸਦਾ ਧੀਰ, ਹੋਵਣ ਨਾ ਦਿਲਗੀਰ,
ਰੱਖਣਾ ਖ਼ਿਆਲ ਓਏ, ਛੱਡਣਾ.................................।

ਹੈਸੀ ਫ਼ਰਜ਼ ਹਮਾਰਾ, ਕਰਦੇ ਤੁਰਤ ਚਾਰਾ, ਪਰ ਮਤਾ ਜੋ ਤੁਮਾਰਾ,
ਕਿਵੇਂ ਠੁਕਰਾ ਦਈਏ, ਤਾਰੂ ਸਿੰਘਾਂ...........................।

ਬੋਲ 'ਜੀਵਨ' ਜੈਕਾਰੇ, ਰਹਾਂ ਉਸ ਦੇ ਸਹਾਰੇ, ਨੇ ਧਰਮ ਹੇਤ ਵਾਰੇ,
ਜਿਸਨੇ ਹੈ ਲਾਲ ਓਏ, ਛੱਡਣਾ.................................।

## ਸੂਬੇ ਦੀ ਕਚਿਹਰੀ ਵਿੱਚ ਭਾਈ ਸਾਹਿਬ ਦੀ ਪੇਸ਼ੀ

### ਵਾਰ

ਤੁਰੇ ਅਗਲੇ ਭਲਕ ਭੜਾਨਿਓਂ, ਗਏ ਵਿੱਚ ਲਾਹੌਰ ਦੇ ਆ।
ਹੋ ਕੇ ਪੇਸ਼ ਕਚਹਿਰੀ ਸੂਰਮੇਂ, ਦਿੱਤੀ ਫਤੇ ਅਕਾਲ ਬੁਲਾ।
ਬੈਠੇ ਮੁਫਤੀ, ਕਾਜ਼ੀ, ਅਹਿਦੀਏ, ਸੜ ਅੰਦਰੋਂ ਹੋਏ ਸੁਆਹ।
ਲੱਗਾ ਲਾਂਬੂ ਜਕਰੀਆ ਖਾਨ ਨੂੰ, ਬੋਲੇ ਅੱਖਾਂ 'ਚੋਂ ਅੱਗ ਬਰਸਾ।
ਹੋ ਜਾ ਦੂਰ ਅਗੇਰਿਉਂ ਕਾਫਰਾ, ਤੂੰ ਕੀਤੀ ਅਤੀ ਖਤਾਅ।
ਆਉਂਦੇ ਸਾਰ ਤੌਂਹੀਨ ਇਸਲਾਮ ਦੀ, ਕਰ ਮੌਤ ਨੂੰ ਲਿਆ ਬੁਲਾ।
ਪਾ ਕੇ ਜੋਰ ਜਲਾਦਾਂ ਨੂੰ ਆਖਦਾ, ਜਾ ਕੇ ਦੇਵੋ ਸਖਤ ਸਜ਼ਾ।
ਮਾਰੋ ਬੈਂਤ ਕੁੜਿਕੀ ਵਿੱਚ ਕਸਕੇ, ਸਾੜੋ ਸੀਖਾਂ ਲਾਲ ਲਗਾ।

ਫਿਰ ਚਰਖੀ ਉੱਤੇ ਚਾੜ੍ਹਕੇ, ਤਨ ਤੂੰਬੇ ਦਿਉ ਉਡਾ।
ਅੰਨ ਪਾਣੀ ਦਿਉ ਨਾ ਖਾਣ ਨੂੰ, ਰੱਖੋ ਟੰਗ ਪੁੱਠਾ ਲਟਕਾ।
ਜਦੋਂ ਹੋਸ਼ ਟਿਕਾਣੇ ਆ ਜਏ, ਕਰੋ ਮੇਰੇ ਪੇਸ਼ ਲਿਆ।
ਤੁਰੇ ਜਕੜ ਜਲਾਦ ਲੈ ਜੇਲ ਨੂੰ, ਲੀਤਾ ਸ਼ੇਰ ਪਿੰਜਰੇ ਪਾ।
ਸਿੰਘ ਬੈਠਾ ਲਾ ਕੇ ਚੌਂਕੜਾ, ਮੁੱਖੋਂ ਵਾਹਿਗੁਰੂ ਸ਼ਬਦ ਅਲਾ।
ਮਨ ਗੁਰ ਚਰਨਾਂ ਨਾਲ ਜੋੜਿਆ, ਡਰ ਮੌਤ ਦਾ ਦਿਲੋਂ ਭੁਲਾ।
ਨਿਤ ਨਵੇਂ ਤਸੀਹੇ ਦੇਂਵਦੇ, ਬੇਦਰਦੀ ਬੁਰੀ ਬਲਾ।
ਤਨ ਤਪਦਾ ਚੇਹਰੇ ਲਾਲੀਆਂ, ਮਨ ਸ਼ਾਂਤ ਅਡੋਲ ਟਿਕਾ।
ਜਾਪੇ ਲਾੜਾ ਲਾੜੀ ਮੌਤ ਦਾ, ਬੈਠਾ ਜੀਵਨ ਆਸ ਮੁਕਾ।

## ਸੂਬੇ ਅਤੇ ਭਾਈ ਸਾਹਿਬ ਦੇ ਕਚਿਹਰੀ ਵਿਚ ਸਵਾਲ ਜਵਾਬ

ਲਹਿਰੀਆ

ਸੂਬਾ ਆਖਦਾ ਏ ਸਾਹਮਣੇ ਬੈਠਾਰ ਲੈ।
ਸਿੱਖਾ ਹਾਣ ਲਾਭ ਆਪਣੀ ਵਿਚਾਰ ਲੈ।
ਦੁੱਖ ਸੁੱਖ ਦੇ ਈ ਖੁੱਲ੍ਹੇ ਦੋ ਦਵਾਰ ਲੈ।
ਕਰ ਸੋਚ ਤੇ ਸਮਝ ਕੱਟ ਮੋੜ ਖਾਲਸਾ।
ਦੀਨ ਮੰਨ ਲੈ ਜੇ ਜ਼ਿੰਦਗੀ ਦੀ ਲੋੜ ਖਾਲਸਾ।

ਅੱਗੇ ਸੂਬਿਆ ਮੈਂ ਬਾਲ ਅਨਜਾਣ ਨਹੀਂ।
ਇਹ ਨਾ ਸਮਝੀਂ ਤੂੰ ਏਸ ਨੂੰ ਗਿਆਨ ਨਹੀਂ।
ਕਿਸੇ ਕੀਮਤ ਤੇ ਛੱਡਣਾ ਈਮਾਨ ਨਹੀਂ।
ਛਲ ਬਾਜ਼ੀਆਂ ਦੀ ਚੱਲਣੀ ਨਹੀਂ ਚਾਲ ਸੂਬਿਆ।
ਸਿੱਖੀ ਸਿਦਕ ਨਿਭੇਗਾ ਸਿਰ ਨਾਲ ਸੂਬਿਆ।

ਸ਼ਾਨੋ ਸ਼ੌਕਤ ਤੇ ਏਧਰ ਨਵਾਬੀਆਂ।
ਅਤੇ ਓਧਰ ਬੇ-ਇਜ਼ਤੀ ਖਰਾਬੀਆਂ।
ਦੋਸ਼ ਓਧਰ ਤੇ ਏਧਰ ਸਵਾਬੀਆਂ।
ਸ਼ੁਧ ਸਾਫ ਹੋ ਗਵਾਦੇ ਦਿਲੋਂ ਕੋੜ੍ਹ ਖਾਲਸਾ।
ਦੀਨ .............................

ਰੱਖ ਸਾਂਭ ਕੇ ਨਵਾਬੀਆਂ ਨਕਾਰੀਆਂ।
ਸਾਨੂੰ ਦਿੱਤੀਆਂ ਗੁਰੂ ਨੇ ਸਰਦਾਰੀਆਂ।
ਦੁੱਖ ਸੁੱਖ ਵਿੱਚ ਰਹਿਣ ਇਕ-ਸਾਰੀਆਂ।
ਦੁੱਖ ਸਾਡੇ ਅਸੀਂ ਦੁੱਖਾਂ ਦੇ ਭਿਆਲ ਸੂਬਿਆ।
ਸਿੱਖੀ ....................................

ਕਹੋ ਕਲਮਾਂ ਜੋ ਕੱਟੇ ਦੁੱਖ ਫਾਹੀਆਂ ਦੇ।
ਮਿਲ ਜਾਣਗੇ ਹਰਮ ਹਮ ਰਾਹੀਆਂ ਦੇ
ਨਸ਼ੇ ਪੀਣ ਨੂੰ ਸਰੂਰ ਨੇ ਸੁਰਾਹੀਆਂ ਦੇ।
ਸਾਡੀ ਸਿੱਖਿਆ 'ਚ ਸੁੱਖ ਨੇ ਕਰੋੜ ਖਾਲਸਾ।
ਦੀਨ ...........................

ਪਾਕ ਸਾਫ ਨਾਮ ਵਾਹਿਗੁਰੂ ਉਚਾਰਦਾ।
ਪੀਤਾ ਪਾਹੁਲ ਸੁਖਦਾਈ ਖੰਡੇ ਧਾਰ ਦਾ।
ਮਹਿਲ ਮਾੜੀਆਂ ਹਰਮ ਨਾ ਚਿਤਾਰਦਾ।
ਸੇਜ ਸੱਥਰਾਂ ਦੀ ਅਸਾਂ ਲਈ ਕਮਾਲ ਸੂਬਿਆ।
ਸਿੱਖੀ ..................................

ਕਰ ਨਬੀ ਇਸਲਾਮ ਨਾਲ ਪਿਆਰ ਓਏ।
ਦੋਵੇਂ ਲੋਕ ਪਰਲੋਕ ਸੁੱਖ ਸਾਰ ਓਏ।
ਏਥੇ ਬੇਗਮਾਂ ਤੇ ਹੂਰਾਂ ਨੇ ਅਗਾਰ ਓਏ।
ਮੰਚ ਸੇਜ ਸੁਖ ਉਮਰਾਂ ਦੇ ਜੋੜ ਖਾਲਸਾ।
ਦੀਨ .............................

ਧਨ ਦੌਲਤਾਂ ਭੰਡਾਰ ਤੁਛ ਜਾਣੀਏ।
ਖਾਕ ਵਿਸ਼ਿਆਂ ਵਿਕਾਰਾਂ ਦੀ ਨਾ ਛਾਣੀਏ।
ਸੁਖ ਪ੍ਰਭੂ ਦੇ ਪ੍ਰੇਮ ਮੌਜਾਂ ਮਾਣੀਏ।
ਰਾਜੇ ਇੰਦਰ ਨੂੰ ਆਖਦੇ ਕੰਗਾਲ ਸੂਬਿਆ।
ਸਿੱਖੀ ..................................

ਤੇਰੇ ਭਲੇ ਵਾਸਤੇ ਹਾਂ ਸਮਝਾਂਵਦਾ।
ਤੇਰੀ ਰੁਲ ਜੇ ਜਵਾਨੀ ਨਹੀਂ ਸਾਂ ਚਾਂਹਵਦਾ।
ਤੈਨੂੰ ਆਪਣੇ ਤੇ ਰਹਿਮ ਨਹੀਂ ਆਂਵਦਾ।
ਵਾਜਾਂ ਮੌਤ ਨੂੰ ਨਾ ਮਾਰ ਅਣਮੋਲ ਖਾਲਸਾ।
ਦੀਨ ............................

ਤੇਰਾ ਸੂਬਿਆ ਮੈਂ ਕੁਝ ਨਹੀਂ ਵਿਗਾੜਿਆ।
ਧਨ-ਧਾਮ ਨਾ ਕੋਈ ਲੁੱਟਿਆ ਉਜਾੜਿਆ।
ਐਵੇਂ ਪਾਰਾ ਤੂੰ ਕਰੋਧ ਮੱਥੇ ਚਾੜ੍ਹਿਆ।
ਨਿਰਦੋਸ਼ਿਆਂ ਨੂੰ ਜ਼ੋਰ ਨਾ ਵਿਖਾਲ ਸੂਬਿਆ।
ਸਿੱਖੀ .................................

ਗੁਨਹਗਾਰ ਨਹੀਂ ਕੋਈ ਹੋਰ ਤੇਰੇ ਨਾਲ ਦਾ।
ਘਰ ਵੈਰੀ ਇਸਲਾਮ ਦੇ ਹੈਂ ਪਾਲਦਾ।
ਜਾ ਕੇ ਜੰਗਲਾਂ 'ਚ ਰੋਟੀਆਂ ਖਵਾਲਦਾ।
ਤੇਰੇ ਖਚਰਾਂ ਦਾ ਜਾਣਾ ਜੋੜ ਜੋੜ ਖਾਲਸਾ।
ਦੀਨ ............................

ਸੇਵਾ ਕੌਮ ਦੀ ਫ਼ਰਜ਼ ਇਨਸਾਨ ਦਾ।
ਹਰ ਬੰਦਾ ਅਪਣੱਤ ਪਹਿਚਾਣਦਾ।
ਕੀਤਾ ਕੰਮ ਨਹੀਂ ਕੋਈ ਤੇਰੇ ਨੁਕਸਾਨ ਦਾ।
ਐਵੇਂ ਅੱਖੀਆਂ ਵਿਖਾ ਨਾ ਕੱਢ ਲਾਲ ਸੂਬਿਆ।
ਸਿੱਖੀ ..................................

ਤੇਰਾ ਸਿੱਖੀ ਦਾ ਦਿਮਾਗੋਂ ਨਸ਼ਾ ਲਾਹ ਦਿਆਂ।
ਵਾਲ ਜੁੱਤੀਆਂ ਨਾਲ ਸਿਰ ਦੇ ਉਡਾ ਦਿਆਂ।
ਮਾਰਾਂ ਬੁਰੀ ਮੌਤੇ ਮਾਰ ਕੇ ਸਜ਼ਾ ਦਿਆਂ।
ਤਨ ਪੀੜ ਰੱਤ ਦਿਆਂਗਾ ਨਿਚੋੜ ਖਾਲਸਾ।
ਦੀਨ ............................

ਜੇਹੜੀ ਭੁਗਤਾਂਗਾ ਤੈਨੂੰ ਭੁਗਤਾਵਾਂਗਾ।
ਹਥੋ ਹਥੀ ਲੇਖਾ 'ਜੀਵਨ' ਚੁਕਾਵਾਂਗਾ।
ਲਾ ਕੇ ਜੁੱਤੀ ਅੱਗੇ ਤੁਝ ਨੂੰ ਲਿਜਾਵਾਂਗਾ।
ਮੇਰਾ ਗੁਰੂ ਦਸਮੇਸ਼ ਪ੍ਰਣ ਪਾਲ ਸੂਬਿਆ।
ਸਿੱਖੀ ...............................

## ਨਾਈ ਵਲੋਂ ਕੇਸ ਕੱਟਣ ਦੇ ਯਤਨ ਤੇ ਸਿੰਘ ਵਲੋਂ ਗੁਰੂ ਚਰਨਾ ਵਿਚ ਅਰਦਾਸ ਕਰਨੀ

ਕੋਰੜਾ

ਸਖ਼ਤੀ ਸੇ ਸੂਬੇ ਨਾਈ ਨੂੰ ਬੁਲਾ ਲਿਆ, ਸਿੰਘ ਬੋਲ ਬਾਜਾਂ ਵਾਲੇ ਨੂੰ ਧਿਆ ਲਿਆ।
ਸੇਵਕ ਦੇ ਹਿਰਦੇ ਦੀ ਲਵੋ ਲਖ ਜੀ, ਸੀਸ ਨਾਲੋਂ ਕੇਸ ਹੋਵਣ ਨਾ ਵੱਖ ਜੀ।

ਸਿੱਧਾ ਹੁੰਦਾ ਵਾਰ ਸਾਹਮਣੇ ਸਹਾਰਦਾ, ਕਦੇ ਨਹੀਂ ਸਾਂ ਤੇਰੀ ਤਾਕਤ ਵੰਗਾਰਦਾ।
ਇਹ ਤਾਂ ਚਲ ਪਿਆ ਉਲਟਾ ਚਰਖ ਜੀ, ਸੀਸ ਨਾਲੋਂ ਕੇਸ.......................।

ਖੜ ਗਿਆ ਸਵਾਲ ਖੰਡੇ ਧਾਰ ਪਾਨ ਦਾ, ਨੀਵਾਂ ਨਾਮ ਹੁੰਦਾ ਕੇਸਰੀ ਨਿਸ਼ਾਨ ਦਾ।
ਸਾਰੀ ਕੌਮੀ ਕਰਾਮਾਤ ਦੀ ਪਰਖ ਜੀ, ਸੀਸ ਨਾਲੋਂ ਕੇਸ.......................।

ਹੋਵੇ ਮੇਰੀ ਹਾਰ ਨਾ ਤੇ ਹਾਨ ਤੁਝ ਦੀ, ਸਿੱਖੀ ਦੀ ਤੌਹੀਨ ਮੁਝ ਨੂੰ ਨਹੀਂ ਪੁੱਜਦੀ।
ਆਪੇ ਆਣ ਪੈਜ ਆਪਣੀ ਲੈ ਰੱਖ ਜੀ।ਸੀਸ ਨਾਲੋਂ ਕੇਸ.......................।

ਗਲਾ ਲਥ ਜਾਵੇ ਪਰ ਗੱਲ ਰਹਿ ਜਾਵੇ, ਹਾਰੀ ਹੋਈ ਗੱਲ ਨਾ ਗਲੇ 'ਚ ਪੈ ਜਾਵੇ।
ਹਾਰ ਨਾਲ ਚੰਗਾ ਲੈਣਾ ਜ਼ਹਿਰ ਚੱਖ ਜੀ, ਸੀਸ ਨਾਲੋਂ ਕੇਸ.......................।

ਤਿੱਖੇ ਉਸਤਰੇ ਤੇ ਕੈਂਚੀਆਂ ਨਾ ਪੋਹਨ ਜੀ, ਖਾਲਸੇ ਦੇ ਨੇਤਰ ਨਾ ਨੀਵੇਂ ਹੋਣ ਜੀ।
ਮੇਰੇ ਵੱਲੇ ਕਰ ਦੇ ਇਸ਼ਾਰਾ ਅੱਖ ਜੀ, ਸੀਸ ਨਾਲੋਂ ਕੇਸ.......................।

ਸਿੰਘ ਸਤਿਗੁਰੂ ਆਪਣਾ ਵੰਗਾਰਿਆ, ਨਾਈ ਕਰ ਤੇਜ ਸੰਦਾਂ ਨੂੰ ਸੰਵਾਰਿਆ।
ਸੱਚਮੁਚ ਸਕੇ ਨਹੀਂ ਵਿਗਾੜ ਕੱਖ ਜੀ, ਸੀਸ ਨਾਲੋਂ ਕੇਸ.......................।

ਸੂਬੇ ਸਹਿਤ ਕਾਜ਼ੀਆਂ ਕਰੋਧ ਘੋਲਿਆ, ਤਾਰੂ ਸਿੰਘ ਜਿੱਤ ਦਾ ਜੈਕਾਰਾ ਬੋਲਿਆ।
ਚਿਹਰਾ ਚਮਕਾਰਾ ਤੇਜ ਦੇਵੇ ਦੱਖ ਜੀ, ਸੀਸ ਨਾਲੋਂ ਕੇਸ.......................।

ਆਪ ਸਤਿਗੁਰੂ ਪੱਖ ਤੇ ਖਲੋ ਗਿਆ, ਖਾਲਸੇ ਦਾ 'ਜੀਵਨ' ਉਚੇਰਾ ਹੋ ਗਿਆ।
ਖੱਟ ਲੀਤੀ ਖੱਟੀ ਜਿਓ ਲੱਖਾਂ ਦੇ ਲੱਖ ਜੀ, ਸੀਸ ਨਾਲੋਂ ਕੇਸ.......................।

## ਮੋਚੀ ਨੂੰ ਸੱਦ ਸਿੰਘ ਦੀ ਖੋਪਰੀ ਲੁਹਾ ਦੇਣੀ

ਕਾਫ਼ੀ

ਏਹ ਜਾਦੂਗਰ ਕੋਈ ਭਾਰਾ ਏ, ਕਾਜ਼ੀ ਨੇ ਆਖ ਸੁਣਾਇਆ ਏ।
ਸੜ ਬਲ ਕੇ ਸੂਬੇ ਜ਼ਾਲਮ ਨੇ, ਮੋਚੀ ਨੂੰ ਤੁਰਤ ਬੁਲਾਇਆ ਏ।
ਕਹਿੰਦਾ ਇਸ ਸਿੱਖੜੇ ਕਾਫ਼ਰ ਦੇ, ਸਿਰ ਵਾਰ ਖੋਪਰੀ ਲਾਹ ਦੇਵੋ।
ਏਹ ਦੀਨ ਈਨ ਨਾ ਮੰਨਦਾ ਏ, ਸਿੱਖੀ ਦਾ ਮਜ਼ਾ ਚਖਾ ਦੇਵੋ।

ਰੰਬੀ ਦੀ ਧਾਰ ਸਵਾਰ ਤਿੱਖੀ, ਮੋਚੀ ਨੇ ਮੱਥੇ ਟਿਕਾਈ ਏ।
ਪਿਛੋਂ ਸੱਟ ਮਾਰ ਹਥੋੜੇ ਦੀ, ਸਿਰ ਪਾਰ ਦੋਸਾਰ ਲੰਘਾਈ ਏ
ਦੋਫਾੜੇ ਕਰ ਤਰਬੂਜ ਜਿਵੇਂ, ਅੱਧ ਸੀਸ ਉੱਪਰੋਂ ਲਾਹ ਦਿੱਤਾ।
ਬਣ ਅਨਕ ਫੁਹਾਰੇ ਖੂਨ ਚੱਲੇ, ਸਿੰਘ ਗੈਹਰੀ ਗੰਗ ਨੁਹਾ ਦਿੱਤਾ।

ਪੀੜਾ ਦੁਖ ਦਰਦ ਜਨਾਇਆ ਨਹੀਂ, ਜੈਕਾਰਾ ਗਰਜ਼ ਬੁਲਾਇਆ ਏ।
ਜਿਉਂ ਲਾੜੀ ਮੌਤ ਵਿਆਹੁਣ ਲਈ, ਗਲ ਕੇਸਰੀ ਜਾਮਾ ਪਾਇਆ ਏ।
ਇਹ ਆਖ ਸੁਣਾਇਆ ਸੂਬੇ ਨੂੰ, ਮੈਂ ਤੇਰੇ ਵਾਰ ਸਹਾਰੇ ਨੇ।
ਲੈ ਆਪਣਾ ਆਪ ਸੰਭਾਲ ਜਰਾ, ਹੁਣ ਆਏ ਵਾਰ ਹਮਾਰੇ ਨੇ।

ਤੂੰ ਜ਼ੁਲਮ ਕਰੇਂ ਨਿਰਦੋਸ਼ਾਂ ਤੇ, ਬਦੀਆਂ ਦਾ ਬਦਲਾ ਪਾਣਾ ਏ।
ਗਲ ਜ਼ਹਿਮਤ ਦਾ ਫਾਹ ਪਾ ਤੈਨੂੰ, ਲਾ ਜੁੱਤੀ ਅੱਗੇ ਲੈ ਜਾਣਾ ਏ।
ਤਪਦੇ ਦੋਜ਼ਕ ਵਿੱਚ ਪਾ ਕੇ ਤੇ, ਤੇਰੇ ਪਾਪ ਹੀ ਤੈਨੂੰ ਸਾੜਨਗੇ।
ਤੋੜਨਗੇ ਮਾਸ ਜਮੂਰਾਂ ਨਾਲ, ਤੇ ਚਰਖੀ ਉੱਤੇ ਚਾੜਨਗੇ।

ਨਿਰਭੈ ਗੁਰਸਿਖ ਦੇ ਬੋਲਾਂ ਨੇ, ਸੂਬੇ ਦਾ ਸਾਹ ਸੁਕਾ ਦਿੱਤਾ।
ਉਸ ਕਹਿ ਕੇ ਸ਼ਹਿਰੀ ਸਿੰਘਾਂ ਨੂੰ, ਸਿੰਘ ਲਹੂ ਲੁਹਾਨ ਚੁਕਾ ਦਿੱਤਾ।
ਉਹ ਲੈ ਗਏ ਗੁਰੂ ਦਵਾਰੇ ਜਾਂ, ਸਿੰਘ ਸੇਵਾ ਕਰਨ ਸੰਭਾਰ ਲੱਗੇ।
ਸਭ ਵੇਖਣ ਵਾਲੇ ਦਹਿਲ ਗਏ, ਤੇ ਕਰਨੇ ਹਾਹਾਕਾਰ ਲੱਗੇ।

ਇਸ ਕਹਿਰ ਕਰਮ ਦੇ ਕਾਰੇ ਦੀ, ਵਿੱਚ ਸ਼ਹਿਰ ਦੇ ਫਿਰੀ ਦੁਹਾਈ ਏ।
ਤੱਕ 'ਜੀਵਨ ਸਿੰਘਾ' ਸੂਬੇ ਤੇ ਕਿਵੇਂ ਆਫਤ ਬਣ ਕੇ ਆਈ ਏ।

## ਸੂਬੇ ਦਾ ਪੇਸ਼ਾਬ ਬੰਦ ਹੋਣਾ ਤੇ ਕੋਈ ਇਲਾਜ਼ ਨਾ ਹੋਣਾ

### ਡਿਉੜ

ਉੱਠ ਕੇ ਕਚਹਿਰੀਉਂ ਸੂਬਾ ਸ਼ਾਮ ਨੂੰ, ਘਰ ਨੂੰ ਸਿਧਾਂਵਦਾ।
ਘਰੇ ਆਣ ਕੇ ਤੇ ਕੀਤਾ ਬਿਸਰਾਮ ਨੂੰ, ਪਾਪ ਆ ਦਬਾਂਵਦਾ।
ਹੋਣ ਲੱਗਾ ਪੇਟ ਸੂਲ ਤੇ ਅਫਾਰ ਆ, ਘੜੀ ਦੁਖ ਦਾਈ ਏ।
ਪਿਆ ਅਰੜਾਏ ਕਰਮਾਂ ਦਾ ਮਾਰਿਆ, ਦੇਂਵਦਾ ਦੁਹਾਈ ਏ।

ਬੁਰਾ ਹਾਲ ਬੰਨ੍ਹ ਪੈ ਪਿਆ ਪੇਸ਼ਾਬ ਦਾ, ਹੋਣਹਾਰ ਨਾ ਟਲੀ।
ਦੇਣ ਲੱਗਾ ਲੇਖਾ ਆਪਣੇ ਹਿਸਾਬ ਦਾ, ਭਾਵੀ ਭਾਗ ਲੈ ਖਲੀ।
ਭਲਿਆਂ ਭਲਾਈ ਕਹਿਣ ਸੰਸਾਰ ਆ, ਬੁਰਿਆਂ ਬੁਰਾਈ ਏ।
ਪਿਆ ਅਰੜਾਏ ਕਰਮਾਂ ਦਾ ..............................।

ਚੰਗਿਆ ਹਕੀਮਾਂ ਵੈਦਾਂ ਨੂੰ ਬੁਲਾਂਵਦਾ, ਮਰਜਾਂ ਦੇ ਮਾਹਰ ਨੇ।
ਕੋਈ ਵੀ ਇਲਾਜ਼ ਨਾ ਫਰਕ ਪਾਂਵਦਾ, ਬੈਠੇ ਹੱਟ ਹਾਰ ਨੇ।
ਕੁਸ਼ਤੇ ਦੁਸ਼ਾਂਦੇ ਜਾਂਵਦੇ ਬੇਕਾਰ ਆ, ਮਰਜ਼ ਸਵਾਈ ਏ।
ਪਿਆ ਅਰੜਾਏ ਕਰਮਾਂ ਦਾ ..............................।

ਨੀਲੇ ਪੀਲੇ ਸਿਰੀਂ ਚੱਕਰ ਦੁਮਾਲੜੇ, ਖਲਾਸੇ ਡਰਾਂਵਦੇ।
ਸੋਟੇ ਮੋਟੇ ਹੱਥੀਂ ਬਰਛੇ ਤੇ ਭਾਲੜੇ, ਗੁਝੀਆਂ ਚਲਾਂਵਦੇ।
ਹੋਰ ਨੂੰ ਨਾ ਆਉਂਦੇ ਨਜ਼ਰਾਂ ਅਗਾਰ ਆ, ਲਖੇ ਨਾ ਲੋਕਾਈ ਏ।
ਪਿਆ ਅਰੜਾਏ ਕਰਮਾਂ ਦਾ ..............................।

ਕਾਲੀਆਂ ਕਲਾਮਾਂ ਕਾਜ਼ੀ ਰਹਿਣ ਪੜ੍ਹਦੇ, ਬੈਠ ਕੇ ਦੁਆਲੇ ਆ।
ਪੈਰੋਂ ਪੈਰ ਰੋਗ ਜਾਣ ਸਿਰੇ ਚੜ੍ਹਦੇ, ਟਲਦੇ ਨਾ ਟਾਲੇ ਆ।
ਬੈਠੇ ਬਲ ਬੁੱਧ ਚਤੁਰਾਈ ਹਾਰ ਆ, ਸਭੇ ਹਮਰਾਹੀ ਏ।
ਪਿਆ ਅਰੜਾਏ ਕਰਮਾਂ ਦਾ ..............................।

ਵਲੀ ਅੱਲਾ ਪੀਰਾਂ ਦਾ ਧਿਆਨ ਧਰ ਕੇ, ਅਰਜ਼ਾਂ ਗੁਜ਼ਾਰੀਆਂ।
ਵੱਡਿਆਂ ਮਜ਼ਾਰਾਂ ਤੇ ਨਿਆਜ਼ਾਂ ਧਰ ਕੇ, ਕੀਤੀਆਂ ਪੁਕਾਰੀਆਂ।
ਕਿਸੇ ਵੀ ਨਾ ਆਣ ਕੇ ਤੇ ਲੀਤੀ ਸਾਰ ਆ, ਪੀੜ ਨਾ ਵੰਡਾਈ ਏ।
ਪਿਆ ਅਰੜਾਏ ਕਰਮਾਂ ਦਾ ..............................।

ਆਖਦੇ ਨਜ਼ੂਮੀ ਕਿਸੇ ਬੇਕਸੂਰ ਤੇ, ਕੀਤਾ ਕਹਿਰ ਭਾਰਾ ਏ।
ਉਸੇ ਅਪਰਾਧ ਪਾਪ ਦਾ ਹਜ਼ੂਰ ਤੇ, ਪਿਆ ਭਾਰ ਸਾਰਾ ਏ।
ਏਸੇ ਦੁੱਖ ਲੈਣਾ ਮੌਤ ਨੂੰ ਹਕਾਰ ਆ, ਟਲੇ ਨਾ ਟਲਾਈ ਏ।
ਪਿਆ ਅਰੜਾਏ ਕਰਮਾਂ ਦਾ ...............................।

ਤਨੋ ਮਨੋ ਸੂਬਾ ਡਰਿਆ ਤੇ ਡੋਲਿਆ, ਉੱਡ ਗਏ ਹਵਾਸ ਆ।
ਕੈਦੀਆਂ ਸਿੰਘਾਂ ਨੂੰ ਸੱਦ ਕੇ ਤੇ ਬੋਲਿਆ, ਭਰਕੇ ਉਸਾਸ ਆ।
ਕਰੋ ਤਾਰੂ ਸਿੰਘ ਪਾਸ ਜਾ ਪੁਕਾਰ ਆ, ਮੁਝ ਦੀ ਸੁਣਾਈ ਏ।
ਪਿਆ ਅਰੜਾਏ ਕਰਮਾਂ ਦਾ ...............................।

ਇੱਕ ਵਾਰੀ ਜਾਨ ਬਖਸ਼ੀ ਕਰਾ ਦਿਉ, ਬਿਪਤਾ ਚੋ ਕੱਢ ਲੋ।
ਆਪਣਾ ਅਹਿਸਾਨ ਦਾਸ ਤੇ ਚੜ੍ਹਾ ਦਿਉ, ਵੈਰ ਭਾਵ ਛੱਡ ਲੋ।
ਕਰਾਂਗਾ ਨਾ ਸਿੰਘਾਂ ਨਾਲ ਤਕਰਾਰ ਆ, ਲਵੋ ਜੀ ਲਿਖਾਈ ਏ।
ਪਿਆ ਅਰੜਾਏ ਕਰਮਾਂ ਦਾ ...............................।

ਜੀਵਨ ਜੀ ਸਿੰਘਾਂ ਤਾਰੂ ਸਿੰਘ ਪਾਸ ਜਾ, ਸਾਰਾ ਭੇਦ ਖੋਲ੍ਹਿਆ।
ਸੂਬੇ ਵਲੋਂ ਕੀਤੀਓ ਨੇ ਅਰਦਾਸ ਜਾ, ਅੱਗੋਂ ਸਿੰਘ ਬੋਲਿਆ।
ਪਾਪੀ ਪਾਜੀ ਦੋਖੀ ਪੰਥ ਫਿਟਕਾਰਿਆ, ਸਜਾਵਾਰ ਹਾਈ ਏ।
ਪਿਆ ਅਰੜਾਏ ਕਰਮਾਂ ਦਾ ...............................।

## ਸੂਬੇ ਦਾ ਛਿੱਤਰ ਖਾਂਦਿਆਂ ਜਮਪੁਰੀ ਨੂੰ ਜਾਣਾ

### ਕਾਫੀ

ਜ਼ਹਿਮਤ ਸਭ ਜੋਰ ਗਵਾ ਦੇਂਦੀ, ਖੋਹ ਲੈਂਦੀ ਮਾਨ ਵਡਾਈ ਏ।
ਇਹ ਜ਼ਬਰਾਂ ਨੂੰ ਫੜ ਜੇਰ ਕਰੇ, ਜੇਰਾਂ ਦਰ ਦਏ ਝੁਕਾਈ ਏ।
ਜਿਉਂ ਡੁੱਬਦਾ ਜਾਂਦਾ ਬੰਦਾ ਕੋਈ, ਤਿਣਕੇ ਦਾ ਲਏ ਸਹਾਰਾ ਏ।
ਜੋ ਮਰਦਾ ਕੀ ਨਹੀਂ ਕਰਦਾ ਏ, ਇਉਂ ਸੂਬਾ ਲਾਉਂਦਾ ਚਾਰਾ ਏ।

ਫਿਰ ਸਿੰਘ ਸੁਬੇਗ ਨੂੰ ਕਹਿਣ ਲੱਗਾ, ਜਾ ਅੰਮ੍ਰਿਤਸਰ ਗੱਲ ਰਹਿ ਜਾਵੇ।
ਕਰ ਪੰਥ ਦੇ ਪਾਸ ਅਪੀਲ ਮੇਰੀ, ਜ਼ਿੰਦਗੀ ਦਾ ਖੈਰ ਜੇ ਪੈ ਜਾਵੇ।
ਜਾ ਅੰਮ੍ਰਿਤਸਰ ਸੁਬੇਗ ਸਿੰਘ ਨੇ, ਸਾਰੀ ਗੱਲ ਸੁਣਾਈ ਏ।
ਜੋ ਤਾਰੂ ਸਿੰਘ ਨੇ ਕਸ਼ਟ ਸਹੇ, ਪਰ ਈਨ ਨਾ ਮੰਨੀ ਕਾਈ ਏ।

ਹੋਏ ਸਵਾਲ ਜਵਾਬ ਜਿਵੇਂ, ਸਭ ਖੋਲ੍ਹ ਕੇ ਆਖ ਸੁਣਾਇਆ ਏ।
ਜਿਉਂ ਤਾਰੂ ਸਿੰਘ ਦੇ ਬਚਨਾਂ ਨੇ, ਸੂਬੇ ਤੇ ਗਲਬਾ ਪਾਇਆ ਏ।
ਕੋਈ ਪੀਰ ਫਕੀਰ ਨਾ ਸੁਣਦਾ ਏ, ਪਿਆ ਮੰਜੇ ਤੇ ਅਰੜਾਂਦਾ ਏ।
ਹੁਣ ਪੰਥ ਕਰੇ ਇਮਦਾਦ ਮੇਰੀ, ਇਉਂ ਮਿੰਨਤਾਂ ਤਰਲੇ ਪਾਂਦਾ ਏ।

ਮੈਂ ਗੁਨਹਗਾਰ ਗੁਰੂ ਘਰ ਦਾ ਹਾਂ, ਮੇਰੇ ਕੁਲ ਕਸੂਰ ਮੁਆਫ਼ ਕਰੋ।
ਤੁਸੀਂ ਬਖਸ਼ਣਯੋਗ ਹੋ ਬਖਸ਼ ਲਵੋ, ਮੇਰੀ ਸਿਹਤ ਲਈ ਅਰਦਾਸ ਕਰੋ।
ਫਿਰ ਤੁਸਾਂ ਦੇ ਨਾਲ ਵਿਗਾੜਾਂ ਨਾ, ਇਹ ਮੇਰੇ ਤੇ ਉਪਕਾਰ ਕਰੋ।
ਜ਼ਿੰਦਗੀ ਦੇ ਰੁੜ੍ਹਦੇ ਬੇੜੇ ਨੂੰ, ਲਾ ਮੇਹਰ ਦਾ ਚੱਪੂ ਪਾਰ ਕਰੋ।

ਧੰਨ ਤਾਰੂ ਸਿੰਘ ਦਾ ਸਿਦਕ ਸੱਚਾ, ਸੁਣ ਸਭਨਾ ਮਤਾ ਪਕਾਇਆ ਏ।
ਲੱਖ ਲਾਹਨਤ ਪਾ ਕੇ ਸੂਬੇ ਨੂੰ, ਸਭ ਸਿੰਘਾਂ ਆਖ ਸੁਣਾਇਆ ਏ।
ਪਾਪੀ ਦੀ ਮੌਤ ਨਹੀਂ ਟਲ ਸਕਦੀ, ਇਉਂ ਰੋਗ ਰਤੀ ਘਟ ਜਾਵੇਗਾ।
ਜੇ ਤਾਰੂ ਸਿੰਘ ਦਾ ਛਿੱਤਰ ਕੋਈ, ਸਿੰਘ ਸੂਬੇ ਸਿਰ ਖੜਕਾਵੇਗਾ।

ਏਹ ਪੰਥਕ ਫੈਸਲਾ ਸੂਬੇ ਨੂੰ, ਸਿੰਘ ਸੁਬੇਗ ਸੁਣਾਇਆ ਏ।
ਤਾਂ ਤਾਰੂ ਸਿੰਘ ਦੇ ਪੈਰ ਦਾ ਪਉਲਾ, ਸੂਬੇ ਨੇ ਮੰਗਵਾਇਆ ਏ।
ਫੜ ਲਗਾ ਜੜਨ ਸੁਬੇਗ ਸਿੰਘ, ਸਿਰ ਸੂਬਾ ਜਾਏ ਸਹਾਰੇ ਆ।
ਕੁਝ ਬੰਨ੍ਹ ਪੇਸ਼ਾਬ ਦਾ ਖੁੱਲ੍ਹ ਗਿਆ, ਇਹ ਔਸ਼ਧ ਆਈ ਕਾਰੇ ਆ।

ਸਿਰ ਪੈਂਦੀ ਰਹੇ ਅਰਾਮ ਰਹੇ, ਰੁਕ ਜਾਵੇ ਤਾਂ ਅਰੜਾਉਣ ਲੱਗੇ।
ਅਰੜਾਵੇ ਤਾਂ ਸ਼ੁਬੇਗ ਸਿੰਘ, ਹੱਥ ਛਿੱਤਰ ਲੈ ਖੜਕਾਉਣ ਲੱਗੇ
ਕਈ ਰੋਜ਼ ਜੁੱਤੀਆਂ ਖਾਂਦੇ ਦਾ, ਸਿਰ ਖੋਪਰ ਚਮੜਾ ਲਹਿ ਗਿਆ ਏ।
ਲੇਖਾ ਦੇ ਤੁਰਿਆ ‘ਜੀਵਨ’ ਦਾ, ਤੇ ਪੰਧ ਲੰਮੇਰੇ ਪੈ ਗਿਆ ਏ।

## ਭਾਈ ਸਾਹਿਬ ਦਾ ਸਰੀਰ ਤਿਆਗਣਾ ਤੇ ਸਿੰਘਾ ਵਲੋਂ ਸਸਕਾਰ ਕਰਨਾ

### ਕਲੀ

ਸਹਿੰਦਾ ਸਖ਼ਤ ਸਜ਼ਾਵਾਂ ਜ਼ਾਲਮ ਅੱਖੀਆਂ ਮੀਟ ਗਿਆ,
ਕੱਢੀ ਜਿੰਦ ਜ਼ਮਾ ਨੇ ਤਨ ਹੱਡੀਆਂ ਕੜਕਾਕੇ।
ਜਿਹੜਾ ਕਿਸੇ ਦੇ ਰਾਹ ਵਿੱਚ ਟੋਆ ਕੱਢਣ ਦਾ ਯਤਨ ਕਰੇ,
ਅੰਨ੍ਹੇ ਖੂਹ ਵਿਚ ਡਿੱਗੇ ਆਪ ਭਵਾਟੀ ਖਾ ਕੇ।
ਸ਼ਹਿਰ ਲਾਹੌਰ ਦੇ ਗਲੀ ਬਾਜ਼ਾਰ ਮੁਹੱਲੇ ਕੂਕ ਉਠੇ,
ਮਰਿਆ ਖ਼ਾਨ ਬਹਾਦਰ ਕਰਨੀ ਦਾ ਫਲ ਪਾ ਕੇ।
ਪਿੱਟ ਪਟੋਣੇ ਪੈ ਗਏ ਸਾਰੀ ਘਰੀ ਨਵਾਬਾਂ ਦੇ,
ਦਿੱਤੀ ਖੁਸ਼ਖਬਰੀ ਆ ਸਿੰਘਾਂ ਫਤੇ ਬੁਲਾ ਕੇ।
ਹੋਇਆ ਫਤਿਹ ਮੋਰਚਾ ਸੁਣਕੇ ਸਿੰਘ ਉਚਾਰਿਆ,
ਛੱਡਿਆ ਜੈਕਾਰਾ ਸਭ ਸਿੰਘਾਂ ਗਜ਼ ਗਜਾ ਕੇ।
ਤਾਰੂ ਸਿੰਘ ਤਿਆਰੀ ਕਰ ਤੁਰਿਆ ਪ੍ਰਲੋਕ ਦੀ,
ਪਹਿਲਾਂ ਸੂਬਾ ਤੋਰਿਆ ਜੁੱਤੀ ਅੱਗੇ ਲਾ ਕੇ।

ਅੰਮ੍ਰਿਤਸਰ ਤੋਂ ਜਲ ਮੰਗਵਾ ਕੇ ਸੁਧਾ ਸਰੋਵਰ ਦਾ,
ਬਹਿ ਕੇ ਉੱਦਮ ਦੇ ਨਾਲ ਆਪ ਕੀਤਾ ਇਸ਼ਨਾਨਾ।
ਚਿੱਟੇ ਬਸਤਰ ਸ਼ਸਤਰ ਪਹਿਨ ਕੇ ਲਾਇਆ ਕਮਰ ਕੱਸਾ,
ਲਾ ਕੇ ਚੌਂਕੜਾ ਧਰਿਆ ਗੁਰਚਰਨਾ ਦਾ ਧਿਆਨਾ।
ਉੱਚੀ ਸੁਰ ਸੇ ਕੰਠੋਂ ਪਾਠ ਪੜ੍ਹੇ, ਗੁਰਬਾਣੀ ਦਾ,
ਦਾਤਾ ਸਰਬ ਸੁਖਾਂ ਦਾ ਕੱਲ ਕੀਰਤ ਪ੍ਰਧਾਨਾਂ।
ਪੰਚਾਂ ਅੰਮ੍ਰਿਤ ਕਰ ਅਰਦਾਸ ਛਕਾਇਆ ਸੰਗਤਾਂ ਨੂੰ,
ਲੀਤਾ ਵਰਤਾਰਾ ਜੋ ਹੋਇਆ ਦਰ ਪਰਵਾਨਾ।
ਜਪਦਾ ਵਾਹਿਗੁਰੂ ਹੋ ਵਾਹਿਗੁਰੂ ਵਿਚ ਲੀਨ ਗਿਆ,
ਸੂਖਮ ਜੀਵ ਆਤਮਾ ਤੁਰ ਗਈ ਸੰਗ ਤਜਾਕੇ।
ਤਾਰੂ ਸਿੰਘ........................................

ਜਾ ਕੇ ਸੱਚਖੰਡ ਦੇ ਵਿੱਚ ਗੁਰ ਪੁਰ ਨਿੱਜ ਅਸਥਾਨ ਲਿਆ,
ਪਿੱਛੋਂ ਸ਼ਹਿਰੀ ਸਿੰਘਾਂ ਦੇਹ ਅਸਥੂਲ ਸੰਭਾਰੀ।
ਇਸ਼ਨਾਨ ਕਰਾਕੇ ਬਸਤਰ ਪਾ ਕੇ ਪੰਜ ਕਕਾਰ ਸਜ਼ਾ,
ਚਿਣਕੇ ਚਿਖਾ ਚ ਧਰ ਕੇ ਲਾਂਬੂ ਲਾ ਸੰਸਕਾਰੀ।
ਕਰ ਅਰਦਾਸ ਬੈਠ ਕੇ ਕੀਤਾ ਪਾਠ ਅਲਾਹੁਣੀਆਂ,
ਕੀਰਤਨ ਸੋਹਲਾ ਪੜ ਕੇ ਸੰਗਤ ਪਿਛਾਂਹ ਪਧਾਰੀ।
ਚੌਥੇ ਅਸਥੀ ਰਾਖ ਇਕੱਠੀ ਕਰ ਸੰਭਾਰਕੇ,
ਉਪਰ ਸ਼ਹੀਦ ਗੰਜ ਦੀ ਰੱਖੀ ਨੀਂਹ ਉਸਾਰੀ।
ਰੱਖਿਆ ਪਾਠ ਸਾਧਾਰਨ ਸ੍ਰੀ ਗੁਰੂ ਮਹਾਰਾਜ ਦਾ,
ਪੜ੍ਹ ਕੇ ਗੁਰ ਮਰਿਆਦਾ ਦੇ ਨਾਲ ਭੋਗ ਪਵਾ ਕੇ।
ਤਾਰੂ ਸਿੰਘ.................................।

ਰਚਨਾ ਯਾਦਗਾਰ ਰੱਚ ਮੰਦਰ ਮਹਿਲ ਉਸਾਰਿਆ,
ਦਿੱਲੀ ਦਰਵਾਜ਼ੇ ਦੇ ਬਾਹਰ ਵਾਰ ਬਣਵਾਇਆ।
ਖ਼ੂਨ ਸ਼ਹੀਦਾਂ ਦੇ ਨਾਲ ਰੰਗਿਆ ਗੂੜ੍ਹਾ ਕੇਸਰੀ,
ਉੱਪਰ ਸ਼ਾਨ ਬਾਨ ਨਾਲ ਝੰਡਾ ਗਿਆ ਝੁਲਾਇਆ।
ਚਿਖਾ ਸਥਾਨ ਅਸਾਨੂੰ ਦਿੰਦਾ ਰਹੇਗਾ ਰੋਸ਼ਨੀ,
ਹੀਰਾ ਕੌਮ ਦਾ ਹਰਦਮ ਚਮਕੇ ਦੂਣ ਸਵਾਇਆ।
ਧਰਤੀ ਧਰਮਸਾਲ ਪਵਿੱਤਰ ਪੂਜਣ ਯੋਗ ਹੋਈ,
ਆਇਆ ਜੋ ਜਾਚਕ ਉਸ ਮਨ ਇੱਛਤ ਫਲ ਪਾਇਆ।
ਸਿਦਕੀ ਸਿੰਘ ਦੀ ਪਾਵਨ ਕਥਾ ਜੋ ਭਰੀ ਭਰੋਸੇ ਦੀ,
'ਜੀਵਨ' ਸਫ਼ਲਾ ਹੋਵੇ ਰੱਖੀਏ ਰਿਦੇ ਵਸਾ ਕੇ।
ਤਾਰੂ ਸਿੰਘ.....................................।

*******************

# ਪ੍ਰਸੰਗ ਬਾਬਾ ਦੀਪ ਸਿੰਘ

ਅਹਿਮਦ ਸ਼ਾਹ ਅਬਦਾਲੀ ਨੇ ਹਿੰਦੋਸਤਾਨ ਤੇ ਚੜਾਈ ਕੀਤੀ। ਪੰਜਾਬ ਦਾ ਇਲਾਕਾ ਲੁੱਟ ਦਿਲੀ ਤੇ ਜਾ ਕਬਜਾ ਕੀਤਾ। ਸਾਰਾ ਧੰਨ ਦੌਲਤ ਲੁੱਟ ਜਵਾਨ ਲੜਕੀਆਂ ਬੰਨ ਵਾਪਸ ਜਾਂਦੇ ਨੂੰ ਸਿੰਘਾ ਨੇ ਆ ਘੇਰਿਆ। ਧੰਨ ਮਾਲ ਲੁੱਟ ਬਹੂ ਬੇਟੀਆਂ ਨੂੰ ਛਡਾਇਆ। ਅਬਦਾਲੀ ਨੇ ਗੁੱਸੇ ਵਿੱਚ ਆ ਆਪਣੇ ਪੁੱਤਰ ਤੈਮੂਰ ਸ਼ਾਹ ਨੂੰ ਸੂਬੇਦਾਰ ਬਣਾ ਸਿੰਘਾਂ ਦੇ ਘਰ ਘਾਟ ਲੁੱਟਣ ਅਤੇ ਸੁਧਾਸਰ ਤਾਲ ਨੂੰ ਪੂਰ ਦੇਣ ਦਾ ਹੁਕਮ ਦਿੱਤਾ। ਸਿੰਘ ਮਾਝਾ ਛੱਡ ਮਾਲਵੇ ਵੱਲ ਚਲੇ ਗਏ ਅਤੇ ਬਾਬਾ ਦੀਪ ਸਿੰਘ ਨੂੰ ਜਾ ਸਾਰੀ ਗੱਲ ਦੱਸੀ। ਬਾਬਾ ਜੀ ਨੇ ਪੰਥ ਇਕੱਠਾ ਕਰ ਸ੍ਰੀ ਅੰਮ੍ਰਿਤਸਰ ਆ ਮੁਗਲਾਂ ਤੇ ਹੱਲਾ ਬੋਲਿਆ। ਜੰਗ ਦੌਰਾਨ ਬਾਬਾ ਜੀ ਦਾ ਸਿਰ ਧੜ ਨਾਲੋਂ ਵੱਖ ਹੋ ਗਿਆ ਪਰ ਸੀਸ ਤਲੀ ਤੇ ਰੱਖ ਕੇ ਖੰਡਾ ਵਾਹਿਆ। ਸ੍ਰੀ ਅੰਮ੍ਰਿਤਸਰ ਜਾ ਕੇ ਮੁਗਲੀਆ ਫ਼ੌਜ ਕੋਲੋਂ ਪਵਿੱਤਰ ਸਰੋਵਰ ਆਜ਼ਾਦ ਕਰਵਾ ਸ਼ਹੀਦ ਹੋ ਗਏ।

## ਅਬਦਾਲੀ ਦੀ ਹਿੰਦੁਸਤਾਨ ਤੇ ਚੜਾਈ ਤੇ ਦਿੱਲੀ ਲੁੱਟਣੀ

### ਦਵੱਈਆ

ਪੱਛਮ ਵੱਲੋਂ ਪਰਲੋ ਆਈ, ਲੈ ਫ਼ੌਜੀ ਤੁਰਕਾਨੀ ।
ਮਾਰੋ ਮਾਰ ਦੀ ਹੂਕਰ ਪਾਉਂਦਾ, ਲੰਘਿਆ ਅਟਕ ਦੁਰਾਨੀ।
ਰੋੜ੍ਹ ਹੜ ਦੀਆਂ ਛੱਲਾਂ ਵਾਂਗੂੰ, ਅਟਕੇ ਨਾ ਅਟਕਾਇਆ ।
ਅਹਿਮਦ ਸ਼ਾਹ ਅਬਦਾਲੀ ਚੜ੍ਹ ਕੇ, ਹਿੰਦੁਸਤਾਨ ਤੇ ਆਇਆ।

ਦੈਤਾਂ ਵਰਗੇ ਕੱਦ ਸਿਪਾਹੀ, ਹੇਠਾਂ ਅਰਬੀ ਘੋੜੇ ।
ਟਾਪਾਂ ਦੇ ਨਾਲ ਧਰਤੀ ਕੰਬੇ, ਗਰਜ ਲਿਆਵਣ ਲੋਹੜੇ ।
ਧੂੜ ਪੂਰ ਚੜ੍ਹ ਗਈ ਅਸਮਾਨੀ, ਸੂਰਜ ਗਹਿਰ ਲੁਕਾਇਆ ।
ਅਹਿਮਦ ਸ਼ਾਹ ..............................।

ਸੂਬੇਦਾਰ ਪੰਜਾਬੀ ਹਾਕਮ, ਮਿਲਦੇ ਲੈ ਨਜ਼ਰਾਨੇ ।
ਨਿਓਂ ਨਿਓਂ ਕਰਨ ਸਲਾਮਾਂ ਲੱਗੇ, ਹੋ ਕੇ ਦੀਨ ਦੀਵਾਨੇ ।
ਸ਼ਹਿਰ ਲਾਹੌਰ ਚ ਬਹਿ ਕੇ ਉਸ ਨੇ, ਸਭ ਤੋਂ ਕਰ ਉਗਰਾਹਿਆ ।
ਅਹਿਮਦ ਸ਼ਾਹ ..............................।

ਕੁਝ ਦਿਨ ਵਿੱਚ ਲਾਹੌਰ ਦੇ ਰਹਿ ਕੇ, ਕੀਤਾ ਕੂਚ ਅਗਾੜੀ।
ਸ਼ਹਿਰ ਜਲੰਧਰ ਲੁੱਟ ਦੁਆਬਾ, ਜਾ ਸਰਹੰਦ ਉਜਾੜੀ।
ਪਾਣੀਪਤ ਕਰਨਾਲ ਕੰਬਾਕੇ ਦਿੱਲੀ ਵੱਲ ਸਿਧਾਇਆ।
ਅਹਿਮਦ ਸ਼ਾਹ ..............................।

ਦਿੱਲੀ ਦੇ ਵੀ ਹਾਕਮ ਸੁਣਕੇ, ਹੋ ਗਏ ਚਕਨਾ ਚੂਰੇ ।
ਜਿਓਂ ਭੇਡਾਂ ਦੇ ਇਜੜ ਸਹਿੰਦੇ, ਬਘਿਆੜਾਂ ਦੇ ਮੂਹਰੇ।
ਬਾਬਰ ਬੰਸ ਹੋ ਗਈ ਨਿਕਾਰੀ, ਕਿਸੇ ਨਾ ਠੱਲਾ ਪਾਇਆ ।
ਅਹਿਮਦ ਸ਼ਾਹ ..............................।

ਲਾਲ ਕਿਲੇ ਦੇ ਹਰਮਾਂ ਦੇ ਜਾ, ਸਤ੍ਰ ਉਡਾਵਣ ਲੱਗਾ ।
ਸ਼ਾਹੀ ਘਰਾਣੇ ਦੀ ਜੜ ਚੇਤਨ, ਧਰੀ ਕਢਾਵਣ ਲੱਗਾ।
ਹਿਰਸ ਹਰਾਮੀ ਕਾਂਮੀ ਕੂਕਰ, ਮਾਨਸ ਧਰਮ ਭੁਲਾਇਆ ।
ਅਹਿਮਦ ਸ਼ਾਹ ..............................।

ਬੁਰਸ਼ਾ ਗਰਦ ਸਿਪਾਹੀ ਫ਼ੌਜੀ, ਸ਼ਹਿਰ ਦੀ ਅਸਮਤ ਲੁੱਟੀ।
ਜੋਬਨ ਹੁਸਨ ਜਵਾਨੀ ਦੌਲਤ, ਘਰਾਂ ਚੋਂ ਦੱਬੀ ਪੁੱਟੀ।
ਹਿੰਦੂ ਮੁਸਲਮ ਕੋਈ ਨਾ ਛੱਡਿਆ, ਆਪਣਾ ਅਤੇ ਪਰਾਇਆ ।
ਅਹਿਮਦ ਸ਼ਾਹ ..............................।

ਜੋਰ ਜ਼ੁਲਮ ਦਾ ਖ਼ੂਨੀ ਖੰਜਰ, ਨਿਰਦੋਸ਼ਾਂ ਤੇ ਚੱਲਿਆ।
ਦਿੱਲੀ ਸ਼ਹਿਰ ਦਾ ਇਰਦਾ ਗਿਰਦਾ, ਦੋਜਖ ਵਾਂਗੂ ਜਲਿਆ।
ਭੇਡ ਬਕਰੀ ਗਊਆਂ ਭੈਂਸਾ, ਖਾ ਗਿਆ ਦਲ ਹਲਕਾਇਆ ।
ਅਹਿਮਦ ਸ਼ਾਹ ..............................।

ਹਾਥੀ ਘੋੜੇ ਊਠ ਖ਼ੱਚਰਾਂ, ਧਨ ਦੌਲਤ ਦੇ ਲੱਦੇ।
ਮੁੰਡੇ ਕੁੜੀਆਂ ਨਰ ਨਾਰਾਂ ਦੇ, ਭਰ ਲੈ ਤੁਰਿਆ ਗੱਡੇ।
ਲਾਲ ਕਿਲੇ ਚੋਂ ਡੋਲੇ ਲੈ ਕੇ, ਜੇਤੂ ਨਾਦ ਵਜਾਇਆ ।
ਅਹਿਮਦ ਸ਼ਾਹ ..............................।

ਮਜ਼ਲੂਮਾਂ ਦੀਆਂ ਚੀਖ ਪੁਕਾਰਾਂ, ਕੂਕਾਂ ਪਈਆਂ ਰਾਹੀਂ।
ਪੰਥ ਖ਼ਾਲਸੇ ਨੇ ਸੁਣ ਲਈਆਂ, ਦਰਦ ਮੰਦਾਂ ਦੀਆਂ ਆਹੀਂ।
'ਜੀਵਨ ਸਿੰਘਾ' ਸਿੰਘਾਂ ਨੇ ਆ, ਉਸਦਾ ਮਾਣ ਗਵਾਇਆ।
ਅਹਿਮਦ ਸ਼ਾਹ ..............................।

## ਮੁੜਦੇ ਅਬਦਾਲੀ ਨੂੰ ਸਿੰਘਾਂ ਵਲੋਂ ਲੁਟਣਾ,
## ਅਬਦਾਲੀ ਵਲੋਂ ਤੈਮੂਰ ਸ਼ਾਹ ਨੂੰ ਸਿੰਘਾਂ ਤੇ ਜੁਲਮ ਕਰਨ ਦਾ ਹੁਕਮ ਦੇਣਾ।

ਵਾਰ

ਮੁੜ ਵਾਪਸ ਆ ਰਹੀ ਫ਼ੌਜ ਨੂੰ, ਦਿੱਤੇ ਦਰਸ਼ਨ ਸਿੰਘਾਂ ਆ।
ਸਿੰਘ ਰਾਤੀਂ ਛਾਪੇ ਮਾਰਦੇ, ਸ਼ਾਹੀ ਦਲ ਦਾ ਵੇਖ ਪੜਾ ।
ਲੁੱਟ ਲੈਦੇਂ ਮਾਲ ਜੋ ਲੁੱਟ ਦਾ, ਬੰਦੀਵਾਨਾਂ ਲੈਣ ਛੁਡਾ ।
ਫਿਰ ਤੁਰਤ ਅਲੋਪ ਹੋ ਜਾਂਵਦੇ, ਇੱਕੋ ਵਾਰੀ ਝਪਟ ਚਲਾ।
ਕੋਈ ਪੇਸ਼ ਨਾ ਜਾਵੇ ਫੌਜ ਦੀ, ਫ਼ੌਜੀ ਹਾਕਮ ਗਏ ਘਬਰਾ ।
ਆ ਪਹੁੰਚੇ ਵਿਚ ਲਾਹੌਰ ਦੇ, ਸਭ ਲੁਟਿਆ ਮਾਲ ਲੁਟਾ ।
ਵਟ ਸ਼ਾਹ ਅਬਦਾਲੀ ਖਾ ਗਿਆ, ਕੱਢੇ ਜਹਿਰ ਜ਼ੁਬਾਨ ਦੇ ਰਾਹ ।
ਸੂਬੇਦਾਰ ਤੈਮੂਰ ਸ਼ਾਹ ਥਾਪਕੇ, ਓਹਦੀ ਦਿਤੀ ਡਊਟੀ ਲਾ ।
ਜੋਰਾਵਰ ਜਰਨੈਲ ਜਹਾਨ ਨੂੰ, ਦਿੱਤਾ ਕੁਲ ਕੁਢੰਗ ਸਮਝਾ ।
ਰਾਮਦਾਸ ਸਰੋਵਰ ਪੂਰਕੇ, ਹਰਿਮੰਦਰ ਦਿਓ ਗਿਰਾ ।
ਘਰ ਘਾਟ ਲੁਟੋ ਜਾ ਸਿੰਘਾ ਦੇ, ਮਾਰੋ ਬੰਨ ਲਾਹੌਰ ਲਿਆ।
ਆ ਕਾਤੀ ਚਲੀ ਕਹਿਰ ਦੀ, ਪੈ ਭੈਜਲ ਰੁੰਨੇ ਰਾਹ ।
ਡਾਢਾ ਮੁਸ਼ਕਿਲ ਹੋਇਆ ਜੀਵਨਾ, ਸੁੱਕ ਗਏ ਪੰਜਾਬ ਦੇ ਸਾਹ।

## ਸਿੰਘਾਂ ਦਾ ਮਾਝਾ ਛੱਡ ਮਾਲਵਾ ਨੂੰ ਜਾਣਾ, ਬਾਬਾ ਦੀਪ ਸਿੰਘ ਨੂੰ ਸਾਰਾ ਹਾਲ ਦੱਸਣਾ

ਕੋਰੜਾ

ਮਾਝੇ ਵਿਚ ਰਹਿਣਾ ਦੁਸ਼ਵਾਰ ਹੋ ਗਿਆ, ਮਾਲਵੇ ਨੂੰ ਖਾਲਸਾ ਉਡਾਰ ਹੋ ਗਿਆ
ਨੱਸਗੇ ਨੇ ਲੈ ਕੇ ਪਰਵਾਰ ਨਾਲ ਆ, ਪੂਰਦੇ ਮਲੇਸ਼ ਸੁਧਾਸਰ ਤਾਲ ਆ।

ਸਾਭੋ ਤਲਵੰਡੀ ਦਮਦਮੇ ਜਾਇਕੇ, ਟਿਕੇ ਕਈ ਸਿੰਘ ਆਸਰਾ ਤਕਾਏ ਕੇ
ਬਾਬੇ ਦੀਪ ਸਿੰਘ ਨੂੰ ਸੁਣਾਉਦੇ ਹਾਲ ਆ, ਪੂਰਦੇ .......................।

ਫ਼ੌਜਾਂ ਹਲਕਾਈਆਂ ਚਾੜੀਆਂ ਦੁਰਾਨੀਆਂ, ਦੇਸ਼ ਦੀਆਂ ਜਿਨ੍ਹਾਂ ਕੀਤੀਆਂ ਵਰਾਨੀਆ
ਕੂਕਦੀ ਪਈ ਦੁਖੀ ਜੰਤਾ ਕੰਗਾਲ ਆ, ਪੂਰਦੇ .......................।

ਵਸਦੇ ਨਗਰ ਸਿੰਘਾਂ ਦੇ ਉਜਾੜ ਤੇ, ਲਾ ਕੇ ਲਾਂਬੂ ਉਸਰੇ ਮਕਾਨ ਸਾੜ ਤੇ
ਲੁੱਟੇ ਧੰਨ ਧਾਮ ਘਰ ਬਾਰ ਮਾਲ ਆ, ਪੂਰਦੇ .......................।

ਸਾਕ-ਸੰਨਬੰਧੀ ਖਾਲਸੇ ਦੇ ਬੰਨ੍ਹ ਕੇ, ਬੰਦੀਵਾਨ ਕੀਤੇ ਲੱਤਾਂ ਬਾਹਾਂ ਭੰਨ੍ਹ ਕੇ
ਨੇਜਿਆਂ ਨਾ ਵਿੰਨ ਤੇ ਮਾਸੂਮ ਬਾਲ ਆ, ਪੂਰਦੇ .......................।

ਪਹਿਰਾ ਗੁਰੂਚੱਕ ਹੈ ਜਹਾਨ ਖਾਨ ਦਾ, ਰੋਕ ਲੀਤਾ ਉਸ ਰਸਤਾ ਸ਼ਨਾਨ ਦਾ
ਸੰਤ੍ਰੀ ਸਿਪਾਹੀ ਰਖਦੇ ਖਿਆਲ ਆ, ਪੂਰਦੇ .......................।

ਸ਼ਹਿਰ ਦੀ ਵਸੋਂ ਦਾ ਮਲਬਾ ਉਠਾਇਕੇ, ਸੁੱਟਦੇ ਵੰਗਾਰੀ ਤਾਲ ਚ ਲਿਆਇਕੇ
ਇੱਟ-ਇੱਟ ਹਰਿਮੰਦਰ ਦੀ ਢਾਲ ਆ, ਪੂਰਦੇ .......................।

ਪੜ੍ਹਦੇ ਸੀ ਸਿੰਘ ਜਿੱਥੇ ਗੁਰਬਾਣੀ ਆ, ਕਰਦੇ ਪਠਾਣ ਓਥੇ ਮਨ-ਮਾਨੀਆਂ
ਖਾਂਵਦੇ ਕਬਾਬ ਦੇਗ ਚ ਉਬਾਲ ਆ, ਪੂਰਦੇ .......................।

ਜਿੱਥੇ ਸੇਵਾ ਕੀਤੀ ਵਿਸ਼ਨੂੰ ਤੇ ਬਰਮਾ, ਪੁੱਟ ਸੁੱਟੀਆਂ ਉਹ ਪੌੜੀਆਂ ਪ੍ਰਕਰਮਾਂ
ਰੋਕੇ ਭਲਾ ਕੌਣ ਕਿਸ ਦੀ ਮਜ਼ਾਲ ਆ, ਪੂਰਦੇ .......................।

ਝੰਡੇ ਬੁੰਗੇ ਪੁੱਟ ਧਰਤੀ ਤੇ ਧਰਤੇ, ਕੇਸਰੀ ਨਿਸ਼ਾਨ ਲੀਰੋ-ਲੀਰ ਕਰਤੇ
ਮਿੱਟੀ ਚ ਮਿਲਾਤਾ ਤਖਤ ਅਕਾਲ ਆ, ਪੂਰਦੇ .......................।

'ਜੀਵਨ' ਅਸਾਡਾ ਮੁਕਤੀ ਦਾ ਬਾਰ ਆ, ਦਰਸ਼ਨੀ ਡਿਓੜੀ ਡੇਗਿਆ ਦਵਾਰ ਆ
ਦਿੱਤੇ ਸੀਸ ਬਾਜ ਹੋਣੇ ਨਾਂ ਸੰਭਾਲ ਆ, ਪੂਰਦੇ .......................।

## ਬਾਬਾ ਦੀਪ ਸਿੰਘ ਵਲੋਂ ਸਿੰਘਾਂ ਨੂੰ ਇਕੱਠੇ ਕਰਨਾ

### ਡਿਓੜ

ਸੁਣ ਕੇ ਕਹਾਣੀ ਸੁਧਾਸਰ ਤਾਲ ਦੀ, ਲਾਲੋ ਲਾਲ ਹੋ ਗਿਆ ।
ਚਿਹਰਿਓਂ ਚਮਕ ਚਮਕੀ ਕਮਾਲ ਦੀ, ਉਠ ਕੇ ਖਲੋ ਗਿਆ ।
ਬੇਲੇ ਵਿਚ ਜਿਵੇਂ ਸ਼ੇਰ ਭਬਕਾਰਿਆ, ਤਾਕਤਾਂ ਪੁਕਾਰੀਆਂ ।
ਬਾਬੇ ਦੀਪ ਸਿੰਘ ਸਿੰਘਾ ਨੂੰ ਵੰਗਾਰਿਆ, ਕੀਤੀਆਂ ਤਿਆਰੀਆਂ।

ਤਣੇ ਭਰਵੱਟੇ ਵਾਂਗਰਾਂ ਕਮਾਨ ਦੇ, ਨੇਤ੍ਰਾਂ ਚ ਜੋਸ਼ ਆ ।
ਬੋਲ ਹੋ ਬੁਲੰਦ ਬੋਲਿਆ ਜ਼ੁਬਾਨ ਦੇ, ਰਿਹਾ ਨਾ ਖਮੋਸ਼ ਆ ।
ਮਾਰੇ ਮਰੇ ਬਾਦ ਲੱਥਣਾ ਨਾ ਭਾਰ ਆ, ਸੂਤ ਲੋ ਕਟਾਰੀਆਂ ।
ਬਾਬੇ ਦੀਪ ਸਿੰਘ ..................................।

ਖੂਨ ਭੜਕਾਇਆ ਬਦਲੇ ਦੀ ਅੱਗ ਨੇ, ਲੱਗਾ ਸੇਕ ਨਾੜੀਆਂ ।
ਭਰਿਆ ਹੁੰਗਾਰਾ ਖਾਲਸੇ ਦੀ ਪਗ ਨੇ, ਦਿੱਤਾ ਸਾਥ ਆੜੀਆਂ ।
ਰੋਮ-ਰੋਮ ਨਾਗਾਂ ਵਾਂਗੂ ਫੂੰਕਾਰਿਆ, ਹਿੰਮਤਾ ਸਵਾਰੀਆਂ ।
ਬਾਬੇ ਦੀਪ ਸਿੰਘ ..................................।

ਹਵਨ ਕਰਾਇਆ ਅਖੰਡ ਪਾਠ ਕਰਕੇ, ਕੀਤੀ ਅਰਦਾਸ ਆ ।
ਲੜੀਏ ਸਿਰਾਂ ਨੂੰ ਤਲੀਆਂ ਤੇ ਧਰਕੇ, ਪੂਰੀ ਕਰੋ ਆਸ ਆ।
ਗੁਰੂ ਮਹਾਰਾਜ ਪੰਥ ਦੇ ਸਹਾਰਿਆ, ਅਰਜਾਂ ਹਮਾਰੀਆਂ।
ਬਾਬੇ ਦੀਪ ਸਿੰਘ ..................................।

ਦੂਰ ਨੇੜੇ ਲਿਖ ਅਰਦਾਸਾਂ ਘੱਲੀਆਂ, ਸੱਦਿਆ ਵਹੀਰ ਨੂੰ ।
ਆਓ ਸਿੰਘੋ ਫੋਜਾਂ ਸੁਧਾਸਰ ਚੱਲੀਆਂ, ਆ ਵੰਡਾਇਓ ਪੀੜ ਨੂੰ ।
ਸਿੱਖੀ ਤਿੱਖੀ ਸਿਰੋਂ ਪਰੇ ਤੇਜ਼ ਧਾਰ ਆ, ਮੰਜ਼ਲਾਂ ਨਿਆਰੀਆਂ।
ਬਾਬੇ ਦੀਪ ਸਿੰਘ ..................................।

ਮਿਲੇ ਸਿੰਘ ਹੋਰ ਅਣਖੀਲੇ ਆਣ ਕੇ, ਸੂਰਮੇ ਦਲੇਰ ਨੇ ।
ਸਮਾਂ ਸੋਭਨੀਕ ਸੇਵਾ ਦਾ ਪਛਾਣ ਕੇ, ਨਾ ਲਗਾਈ ਦੇਰ ਨੇ ।

ਸਿਰਾਂ ਧੜਾਂ ਦੇ ਜੋ ਕਰਦੇ ਵਪਾਰ ਆ, ਲਈਆਂ ਸਰਦਾਰੀਆਂ।
ਬਾਬੇ ਦੀਪ ਸਿੰਘ ..................................।

ਹੋ ਗਿਆ ਇਕੱਠ ਪੰਜ ਕੁ ਹਜ਼ਾਰ ਦਾ, ਖਾਲਸੇ ਦਾ ਦਲ ਆ ।
ਰਿਦੇ ਉਤਸ਼ਾਹ ਵਾਹਵਾ ਠਾਠਾਂ ਮਾਰਦਾ, ਚੜ੍ਹਦੀ ਜੋ ਛੱਲ ਆ ।
ਬੀਰਤਾ ਦਾ ਸਾਰਾ ਜੁੜਿਆ ਭੰਡਾਰ ਆ, ਮਾਰੇ ਲਿਸ਼ਕਾਰੀਆਂ ।
ਬਾਬੇ ਦੀਪ ਸਿੰਘ ..................................।

ਸੋਭਦੇ ਸਿਰਾਂ ਤੇ ਚੱਕਰ ਦੁਮਾਲੜੇ, ਭੱਥਿਆਂ ਚ ਤੀਰ ਨੇ ।
ਧਾਰ ਲੈ ਧਨੁਸ਼ ਹੱਥੀਂ ਨੇਜ਼ੇ ਭਾਲੜੇ, ਗਲ ਸ਼ਮਸ਼ੀਰ ਨੇ ।
ਜਿਹਨਾਂ ਦੇ ਨਾਂ ਜਾਂਦੇ ਕਦੇ ਖਾਲੀ ਵਾਰ ਆ, ਨਾਗਨਾ ਪਟਾਰੀਆਂ ।
ਬਾਬੇ ਦੀਪ ਸਿੰਘ ..................................।

ਕੀਤੇ ਅਰਦਾਸੇ ਤੇ ਜੈਕਾਰੇ ਗੱਜਦੇ, ਹੋਏ ਅਸਵਾਰ ਆ।
ਰਾਕੀਆਂ ਦੇ ਸ਼ੰਭ ਧਰਤੀ ਤੇ ਵੱਜ ਦੇ, ਉੱਡਦੇ ਗੁਬਾਰ ਆ ।
ਪੂਰਿਆ ਅਕਾਸ਼ ਹੋਈ ਧੂੰਆਂ ਧਾਰ ਆ, ਛਾਵ ਘਟਾ ਕਾਰੀਆਂ ।
ਬਾਬੇ ਦੀਪ ਸਿੰਘ ..................................।

ਵੱਜਦੇ ਨਗਾਰੇ ਫ਼ੌਜ ਹੈ ਅਕਾਲ ਦੀ, ਪੈਂਦੀ ਘਨਘੋਰ ਆ ।
ਜੀਵਨ ਜੀ ਰੂਹ ਕੰਬ ਉੱਠੀ ਕਾਲ ਦੀ, ਸੁਣਕੇ ਤੇ ਸ਼ੋਰ ਆ ।
ਹਰੀਕੇ ਪੱਤਣ ਤੋਂ ਆ ਹੋਏ ਪਾਰ ਆ, ਮਾਰ ਕੇ ਉਡਾਰੀਆਂ।
ਬਾਬੇ ਦੀਪ ਸਿੰਘ ..................................।

## ਤਰਨਤਾਰਨ ਆ ਕੇ ਪੜਾਅ ਕਰਨਾ,
## ਸਿੰਘਾਂ ਦੀ ਫੋਜ ਲੈ ਕੇ ਬਾਬਾ ਜੀ ਵਲੋਂ ਅੰਮ੍ਰਿਤਸਰ ਨੂੰ ਚੱਲਣਾ

ਦੋਹਰਾ

ਤਰਨ ਤਾਰਨ ਗੁਰ ਖਾਲਸੇ, ਕੀਤਾ ਆ ਇਸ਼ਨਾਨ,
ਸੁਣ ਕੇ ਸਿੰਘ ਮਝੈਲ ਵੀ, ਰਲੇ ਪੰਥ ਵਿੱਚ ਆਣ।
ਸ਼ਸਤ੍ਰ ਬਸਤਰ ਜੰਗ ਦੇ, ਪਹਿਨੇ ਹੋ ਹੁਸ਼ਿਆਰ,
ਧਰਮ ਯੁੱਧ ਲਈ ਖਾਲਸਾ. ਹੋਇਆ ਤੁਰਤ ਤਿਆਰ।

### ਬੈਂਤ

ਤੜਕ ਸਾਰ ਇਸ਼ਨਾਨ ਕਰ ਪੜ੍ਹੀ ਬਾਣੀ, ਲੰਗਰ ਗੁਰੂ ਕਾ ਛਕਿਆ ਛਕਾਇਆ ਏ।
ਦੇਕੇ ਡਬਲ ਨਿਹਾਰੀਆਂ ਘੋੜਿਆਂ ਨੂੰ, ਜੀਨਾਂ ਪਾ ਕੇ ਸਾਜ਼ ਕਸਾਇਆ ਏ।
ਚੱਕਰ ਤੋੜੇ ਲਗਾਏ ਦਮਾਲਿਆਂ ਤੇ, ਬਸਤਰ ਸਸ਼ਤਰ ਸੰਜੋਆਂ ਸਜਾਈਆਂ ਨੇ।
ਬੀਰ ਖ਼ਾਲਸੇ ਪੰਥ ਦੀ ਚੜਤ੍ਹ ਅੱਗੇ, ਜਿੱਤਾਂ ਸੀਸ ਝੁਕਾਉਣ ਨੂੰ ਆਈਆਂ ਨੇ।

ਉਡਣੇ ਜ਼ਹਿਰੀ ਤੀਰਾਂ ਦੇ ਭਰੇ ਭੱਥੇ, ਚਾੜ੍ਹ ਤੰਦੀਆਂ ਧਨੁਸ਼ ਲਟਕਾ ਲੀਤੇ।
ਰੱਤਾ ਪੀਣੀਆਂ ਸ਼ੀਣੀਆਂ ਪਹਿਨ ਤੇਗਾਂ, ਨੇਜੇ ਸਿਰਾਂ ਤੋਂ ਉੱਚੇ ਉਠਾ ਲੀਤੇ।
ਸਾਂਗਾਂ ਸੇਲੇ ਤਮਾਚੇ ਦੋਨਾਲੀਆਂ ਵੀ, ਕਮਰ ਕੱਸਿਆਂ ਦੇ ਵਿੱਚ ਕਸਾਈਆਂ ਨੇ।
ਬੀਰ ਖ਼ਾਲਸੇ ..........................................।

ਚੜ੍ਹੇ ਤਾਅ ਉਤਸ਼ਾਹ ਮੁਛੈਰਿਆਂ ਨੂੰ, ਫਰਕੇ ਅੰਗ ਛੱਲਾਂ ਖ਼ੂਨ ਮਾਰੀਆਂ ਨੇ।
ਜੋਸ਼ ਨੇਤਰੀ ਹੋਸ਼ ਨੂੰ ਚੜ੍ਹੀ ਮਸਤੀ, ਚਹਿਰੇ ਚਮਕੀਆਂ ਲਾਲੀਆਂ ਨਿਆਰੀਆਂ ਨੇ।
ਚੜ੍ਹਦੇ ਸੂਰਜ ਨੇ ਤੇਜ ਪ੍ਰਤਾਪ ਕਿਰਨਾਂ. ਪੰਥ ਖ਼ਾਲਸੇ ਉੱਤੇ ਘੁਮਾਈਆਂ ਨੇ।
ਬੀਰ ਖ਼ਾਲਸੇ ..........................................।

ਲੈ ਕੇ ਫ਼ੌਜ ਸ਼ਹੀਦਾਂ ਦੁਲਾਰਿਆਂ ਦੀ, ਜਥੇਦਾਰ ਅਰਦਾਸ ਇਓਂ ਕਰਨ ਲੱਗਾ ।
ਪ੍ਰਿਥਮ ਸਿਮਰ ਭਗੌਤੀ ਦੀ ਪੜ੍ਹੀ ਪੌੜੀ, ਫੇਰ ਗੁਰੂ ਦਸਮੇਸ਼ ਦੀ ਸ਼ਰਨ ਲੱਗਾ।
ਕਲਗੀ ਵਾਲਿਆ ਪਾਤਸ਼ਾਹ ਬਲ ਬਖਸ਼ੀਂ, ਅਸਾਂ ਤੇਰੀਆਂ ਓਟਾਂ ਤਕੀਆਂ ਨੇ।
ਬੀਰ ਖ਼ਾਲਸੇ ..........................................।

ਰਾਮਦਾਸ ਸਤਗੁਰੂ ਦੇ ਦਰ ਉੱਤੇ, ਭੇਟਾ ਸਿਰਾਂ ਦੀ ਸਤਗੁਰੋ ਧਰਨ ਆਏ ।
ਪੂਰ ਤਾਲ ਮਲੇਸ਼ਾਂ ਸੁਕਾਇਆ ਜੋ, ਪਾ ਕੇ ਅਣਖ ਦਾ ਖ਼ੂਨ ਹਾਂ ਭਰਨ ਆਏ ।
ਚੂਨਾ ਮਿਜ਼ ਦਾ ਬਜਰੀ ਹੱਡੀਆਂ ਦੀ, ਲਾ ਕੇ ਪੱਕੀਆਂ ਕਰਨੀਆਂ ਬਾਹੀਆਂ ਨੇ ।
ਬੀਰ ਖ਼ਾਲਸੇ ..........................................।

ਚੜ੍ਹਦੀ ਕਲਾ ਸਰਬੱਤ ਦਾ ਭਲਾ ਕਹਿਕੇ, ਅਰਜੁਨ ਦੇਵ ਦਰ ਸੀਸ ਝੁਕਾਇਆ ਏ ।
ਸੁਰਾਂ ਚੁੱਕੀਆਂ ਬੋਲ ਜੈਕਾਰਿਆਂ ਦੇ, ਗੂੰਜਾਂ ਗਗਨ ਚੁਫੇਰ ਗੁੰਜਾਇਆ ਏ ।
ਧਰਮ ਯੁੱਧ ਲਈ ਧਰਮੀ ਅਸਵਾਰ ਹੋਏ, ਸਿਰਾਂ ਧੜਾਂ ਦੀਆਂ ਬਾਜ਼ੀਆਂ ਲਾਈਆਂ ਨੇ ।
ਬੀਰ ਖ਼ਾਲਸੇ ..........................................।

ਗਰਜੇ ਘੋੜੇ ਸੁਣ ਚੋਟ ਨਗਾਰਿਆਂ ਦੀ, ਨਾਚ ਜ਼ਿਮੀ ਦੀ ਹਿਕ ਤੇ ਕਰਨ ਲੱਗੇ।
ਜੇਤੂ ਦੌੜਾਂ ਦੇ ਖ਼ੈਰਖਾਹ ਮਾਲਕਾਂ ਦੇ, ਹਾਮੀ ਨਾਲ ਅਸਵਾਰਾਂ ਦੇ ਭਰਨ ਲੱਗੇ ।
ਚੜ੍ਹਤ ਵੇਖਕੇ ਜਾਂਝੀ ਦੁਲਾਰਿਆਂ ਦੀ, ਲਾੜੀ ਮੌਤ ਨੇ ਅੱਖਾਂ ਨਿਵਾਈਆਂ ਨੇ ।
ਬੀਰ ਖ਼ਾਲਸੇ ........................................।

ਪੁਤਲੇ ਭਗਤੀਆਂ ਦੇ ਸੋਮੇ ਸ਼ਕਤੀਆਂ ਦੇ, ਬੁਰਜ ਬੀਰਤਾ ਜੇਤੂ ਜਰਵਾਣਿਆਂ ਦੇ ।
ਮਾਲਕ ਕਰਨੀਆਂ ਦੇ ਪਾਲਕ ਸ਼ਰਨੀਆਂ ਦੇ, ਘਾਲਕ ਅਰਨੀਆਂ ਮਾਣ ਨਿਮਾਣਿਆਂ ਦੇ ।
ਦਾਨੀ ਜ਼ਿੰਦਗੀ ਦੇ ਮਾਨੀ ਗੁਰੂ ਘਰ ਦੇ, 'ਜੀਵਨ' ਵਾਰਨਾ ਕੀਤੀਆਂ ਧਾਈਆਂ ਨੇ।
ਬੀਰ ਖ਼ਾਲਸੇ ........................................।

## ਸਿੰਘਾ ਤੇ ਮੁਗਲਾਂ ਵਿਚ ਘਮਸਾਨ ਦਾ ਯੁੱਧ ਹੋਣਾ

ਬਿਖਮ ਡਿਓੜ

ਦੋਹਾਂ ਦਲਾਂ ਦਿਆਂ ਮੋਹਰੀਆਂ ਵੰਗਾਰਿਆ, ਆਪਣੇ ਜਵਾਨਾਂ ਨੂੰ ।
ਦੋਹਾਂ ਦਲਾਂ ਧੌਸਿਆਂ ਤੇ ਚੋਟਾਂ ਮਾਰ ਆ, ਸੇਧਿਆ ਨਸ਼ਾਨਾਂ ਨੂੰ, ਉਛਲੇ ਫਲੰਗ ਦੇ ।
ਦੋਹੀਂ ਪਾਸੀਂ ਸੂਰਮੇ ਖਲਾਰੀ ਜੰਗ ਦੇ।

ਰਹਿਕਲੇ ਜੰਬੂਰੇ ਤੇ ਬੰਦੂਕਾਂ ਚੱਲੀਆਂ, ਹੋਈ ਧੂੰਆਂ ਧਾਰ ਆ ।
ਹੋਈਆਂ ਜ਼ੋਰਾਵਾਰਾਂ ਦੀਆਂ ਰੂਹਾਂ ਬਲੀਆਂ, ਮਾਰੀ ਲਲਕਾਰ ਆ, ਬਲੀ ਬਲਵਾਨੀਆਂ ।
ਮੱਲਿਆ ਮੈਦਾਨ ਸਿੰਘਾਂ ਤੇ ਦੁਰਾਨੀਆਂ।

ਕੜ੍ਹਕੇ ਕਮਾਨ ਤੰਦੀਆਂ ਤੇ ਚੜ੍ਹਕੇ, ਨਿਕਲੇ ਨੇ ਤੀਰ ਜੀ ।
ਪੂਰਿਆਂ ਨਸ਼ਾਨਿਆਂ ਤੇ ਆਣ ਖੜਕੇ, ਵਿੰਨ ਕੇ ਸਰੀਰ ਜੀ, ਜਾਂਦੇ ਪਾਰ ਲੰਘਦੇ।
ਦੋਹੀਂ..............................................।

ਲੰਮੇ ਬਾਣ ਤਾਣ ਜਾਗਦੇ ਜਵਾਨਾਂ ਦੇ, ਖਾਂਵਦੇ ਨੇ ਖਾਰ ਆ ।
ਬਰਛੇ ਤੇ ਭਾਲੇ ਨੇਜੇ ਕਰਪਾਨਾਂ ਦੇ, ਕਰ ਦੇ ਨੇ ਵਾਰ ਆ, ਗੇਰਦੇ ਗੁਮਾਨੀਆਂ।
ਮੱਲਿਆ.................................................।

ਬਝ ਗਿਆ ਪਿੜ ਬੀਰਤਾ ਦੇ ਨਾਚ ਦਾ, ਮੱਲ ਲੈਣ ਫੇਰੀਆਂ ।
ਕਾਲ ਭਗਵਾਨ ਮਾਰੂ ਰਾਗ ਵਾਚਦਾ, ਹੋਏ ਬਿਨਾਂ ਦੇਰੀਆਂ, ਤਾਲ ਰੰਗ ਰੰਗ ਦੇ।
ਦੋਹੀਂ........................................................।

ਫੱਟਾਂ ਵਿੱਚੋਂ ਖ਼ੂਨ ਦੇ ਫੁਹਾਰੇ ਚੱਲਦੇ, ਸੋਮਿਆਂ ਸਮਾਨ ਆ ।
ਨਦੀ ਪ੍ਰਵਾਹ ਵਾਂਗ ਜਾਣ ਰਲ ਦੇ, ਉਛਲੇ ਮਹਾਨ ਆ, ਰੁੜੀਆਂ ਜਵਾਨੀਆਂ।
ਮੱਲਿਆ..........................................................।

ਸਿਰਾਂ ਧੜਾਂ ਦੀਆਂ ਬਾਜ਼ੀਆਂ ਲਾ ਟੱਕਰੇ, ਚਲੀਆਂ ਦੋ ਧਾਰੀਆਂ ।
ਡਿੱਗਦੇ ਮੈਦਾਨ ਵਿੱਚ ਹੋ ਕੇ ਡੱਕਰੇ, ਸਣੇ ਅਸਵਾਰੀਆਂ, ਟੋਟੇ ਅੰਗ ਅੰਗ ਦੇ ।
ਦੋਹੀਂ..................................................।

ਸਾਵਾਂ ਹੋਕੇ ਜੰਗ ਦੀ ਚੜ੍ਹਤ ਕਾਰ ਦਾ, ਪੱਲੜਾ ਖਲੋ ਗਿਆ
ਲੋਣਾ ਅਨੁਮਾਨ ਪੂਰਾ ਜਿਤ ਹਾਰ ਦਾ, ਦੁਸ਼ਵਾਰ ਹੋ ਗਿਆ, ਔਖੀਆਂ ਕਹਾਣੀਆਂ
ਮੱਲਿਆ.....................................................

ਦੋਵੇਂ ਧਿਰਾਂ ਪੂਰੇ ਆਸਵੰਦ ਜਿੱਤ ਦੇ, ਲਾਈ ਜਾਣ ਟਿਲ ਆ ।
ਚਾਂਵਦੇ ਨੇ ਰੇੜਕੇ ਮੁਕਾਉਣੇ ਨਿਤ ਦੇ, ਜੁੱਟ ਖੋਲ੍ਹ ਦਿਲ ਆ, ਮਰਨੋਂ ਨਾ ਸੰਗ ਦੇ।
ਦੋਹੀਂ..........................................................।

ਜੀਵਨ ਜੀ ਘਾਣ ਲੱਥ ਗਏ ਹਜ਼ਾਰਾਂ ਦੇ, ਅਟਿਆ ਮੈਦਾਨ ਆ ।
ਲੁੱਟੇ ਗਏ ਸੁਹਾਗ ਕਈਆਂ ਮੁਟਿਆਰਾਂ ਦੇ, ਚਲੇ ਗਏ ਪ੍ਰਾਣ ਆ, ਜਾਣ ਜੱਗ ਫਾਨੀ ਆ।
ਮੱਲਿਆ..........................................................।

## ਜੰਗ ਵਿਚ ਸੀਸ ਧੜ ਨਾਲੋਂ ਵੱਖ ਹੋਣਾ, ਤਲੀ ਤੇ ਸੀਸ ਰੱਖ ਖੰਡਾ ਵਾਹੁਣਾ

ਵਾਰ

ਲੈ ਖੰਡਾ ਬਾਬਾ ਦੀਪ ਸਿੰਘ ਆ ਵੜਿਆ ਰਣ ਵਿਚਕਾਰ
ਜਿਹਦੀ ਧਾਰ ਹੈ ਜੀਬਾ ਕਾਲ ਦੀ ਵੱਧ ਬਿਜਲੀ ਤੋਂ ਲਿਸ਼ਕਾਰ
ਜਾ ਪੈਂਦਾ ਜਿਸ ਦੇ ਸੀਸ ਤੇ ਲੰਘ ਜਾਂਦਾ ਛਿਨ ਵਿੱਚ ਪਾਰ
ਉਹ ਸਣੇ ਸੰਜੋਆਂ ਚੀਰ ਦਾ ਵੱਢ ਜੋਧੇ ਮੜੇ ਮੁਨਾਰ
ਉਹਦਾ ਰਿਣੀ ਹੋਇਆ ਯਮਰਾਜ ਵੀ ਤੇ ਹੋਣੀ ਚੁਕੀ ਅਗਾਰ
ਉਹਨੇ ਸੱਥਰ ਲਾਹੇ ਸੂਰਮੇਂ ਕਰ ਲੋਥਾਂ ਧਰੇ ਅੰਬਾਰ
ਉਹ ਵੈਰੀ ਦਲ ਨੂੰ ਚੀਰਦਾ ਗਿਆ ਕਰਦਾ ਮਾਰੋ ਮਾਰ
ਆਏ ਰੋਹ ਵਿੱਚ ਇੱਕ ਜਰਨੈਲ ਨਾ ਉਹਦਾ ਹੋਇਆ ਸਾਂਝਾ ਵਾਰ

ਸਿਰ ਦੋਹਾਂ ਦੇ ਲਹਿ ਗਏ ਧੜਾਂ ਤੋਂ ਦੋਹੀਂ ਪਾਸੀ ਹੋਈ ਜੈਕਾਰ
ਇੱਕ ਸਿੰਘ ਵਿਚਾਲਿਓਂ ਬੋਲਿਆ ਜਥੇਦਾਰਾ ਬਚਨ ਸੰਭਾਰ
ਸੁਣ ਸੀਸ ਤਲੀ ਤੇ ਧਰ ਲਿਆ ਹੱਥ ਖੰਡਾ ਲਿਆ ਉਭਾਰ
ਇਓਂ ਵੱਡੀ ਧਰ ਲਈ ਮੂੰਹਰਿਓਂ ਝੱਟ ਹੋ ਕੇ ਪੱਬਾਂ ਭਾਰ
ਤੱਕ ਦਲ ਦੁਸ਼ਮਣ ਦਾ ਕੰਬਿਆ ਆ ਮੱਚੀ ਹਾਹਾਕਾਰ
ਕਰ ਤੋਬਾ ਨੱਸੇ ਪਿਛਾਂ ਨੂੰ ਪਿੱਛੋਂ ਸਿੰਘ ਚੜ੍ਹੇ ਲਲਕਾਰ
ਧੜ ਚਾਟੀਵਿੰਡ ਆ ਡਿੱਗਿਆ ਸਿਰ ਪਹੁੰਚਾ ਗੁਰੂ ਦੁਆਰ
ਹੋਇਆ 'ਜੀਵਨ' ਸਫਲਾ ਮੋਰਚਾ ਰਣ ਜਿੱਤ ਲਿਆ ਬਲ ਧਾਰ

## ਮੁਗਲਾਂ ਦਾ ਜੰਗ ਦਾ ਮੈਦਾਨ ਛੱਡ ਭੱਜਣਾ, ਸਿੰਘਾ ਦਾ ਸਰੋਵਰ ਆਜ਼ਾਦ ਕਰੋਣਾ

ਕੋਰੜਾ

ਅਪੜੀ ਆ ਫ਼ੌਜ ਹੋਰ ਤੁਰਕਾਨੀ ਆ, ਨੱਸੇ ਜਾਂਦੇ ਉਨ੍ਹਾਂ ਰੋਕ ਲਏ ਦੁਰਾਨੀਆਂ ।
ਮਲਿਆ ਮੈਦਾਨ ਹੋਇਕੇ ਅਗਾਰ ਆ, ਖਾਲਸੇ ਦੀ ਚੱਲੀ ਫੇਰ ਤਲਵਾਰ ਆ।

ਮਾਰ ਲਲਕਾਰੇ ਦੋਵੇਂ ਦਲ ਜੁੱਟ ਪਏ, ਬਾਰਸ਼ ਬੁਛਾੜ ਮਾਨੋ ਤੀਰ ਛੁੱਟ ਪਏ
ਡਿੱਗਦੀ ਅਕਾਸ਼ੋਂ ਪਰਲੋ ਦੀ ਧਾਰ ਆ, ਖਾਲਸੇ ..........................।

ਨੇਜੇ ਨਾਗ ਜ਼ਹਿਰੀ ਸੀਨਿਆਂ ਨੂੰ ਸੱਲਦੇ, ਫੱਟਾਂ ਵਿੱਚੋਂ ਖ਼ੂਨ ਦੇ ਫੁਹਾਰੇ ਚੱਲਦੇ
ਗੋਲੀਆਂ ਦੀ ਹੋਣ ਲੱਗੀ ਗੜੇ ਮਾਰ ਆ, ਖਾਲਸੇ ..........................।

ਬਰਛੀਆਂ ਨੇ ਬਲ ਬਲੀਆਂ ਦੇ ਤੋਲੇ ਆ, ਵਿੰਨ ਕੇ ਸੰਜੋਂਆਂ ਕਾਲਜੇ ਫਰੋਲੇ ਆ
ਚਕਰਾਂ ਲਏ ਸੀਸ ਧੜਾਂ ਤੋਂ ਉਤਾਰ ਆ, ਖਾਲਸੇ ..........................।

ਸਿਰਾਂ ਉੱਤੇ ਪੈਂਦੀ ਧਾਰ ਜਾਂ ਦੋ ਧਾਰੇ ਦੀ, ਕਰਦੀ ਦੋਫਾੜ ਜਿਓਂ ਮਸ਼ੀਨ ਆਰੇ ਦੀ
ਪਾਖਰ ਪਲਾਣੇ ਕੱਟ ਹੁੰਦੀ ਪਾਰ ਆ, ਖਾਲਸੇ ..........................।

ਕਰਤੀ ਕਮਾਲ ਜੰਗ ਦੇ ਖਡਾਰੀਆਂ, ਕੱਟ ਕੱਟ ਸੁੱਟੀ ਜਾਂਦੀਆਂ ਕਟਾਰੀਆਂ
ਬਿਜਲੀ ਦੀ ਫੁਰਤੀ ਦੇ ਹੁੰਦੇ ਵਾਰ ਆ, ਖਾਲਸੇ ..........................।

ਦੋਹਾਂ ਧਿਰਾਂ ਪੁੱਜ ਕੇ ਲਗਾਇਆ ਤਾਣ ਆ, ਲਾਸ਼ਾਂ ਨਾਲ ਗਿਆ ਅੱਟਿਆ ਮੈਦਾਨ ਆ
ਕਿਸੇ ਪਾਸੇ ਹੋਂਵਦੀ ਨਾ ਜਿੱਤ ਹਾਰ ਆ, ਖਾਲਸੇ ..........................।

ਚਾਟੀਵਿੰਡ ਪਿੰਡ ਤੋਂ ਗੁਰੂ ਕੇ ਬਾਗ ਲੈ, ਧਰਤੀ ਨੇ ਸਾਲੂ ਪਹਿਨਆ ਸੁਹਾਗ ਲੈ
ਛੱਡਦੇ ਸਰੀਰ ਖੂਨ ਦੇ ਫੁਹਾਰ ਆ, ਖਾਲਸੇ ..........................।

ਜੋਸ਼ ਨਾਲ ਹੱਲਾ ਖਾਲਸੇ ਨੇ ਬੋਲਿਆ, ਠਹਿਰਿਆ ਨਾ ਦਲ ਗਾਜ਼ੀਆਂ ਦਾ ਡੋਲਿਆ
ਹੋ ਗਿਆ ਖਲੋਣਾ ਫੇਰ ਦੁਸ਼ਵਾਰ ਆ, ਖਾਲਸੇ ..........................।

ਨੱਸ ਤੁਰੇ ਗਾਜੀ ਛੱਡ ਕੇ ਮੈਦਾਨ ਆ, ਪਿੱਛੋਂ ਵਾਹੀ ਖਾਲਸੇ ਨੇ ਕਰਪਾਣ ਆ
ਮਾਰ-ਮਾਰ ਸਿੰਘਾਂ ਕਰ ਤੇ ਸਥਾਰ ਆ, ਖਾਲਸੇ ..........................।

ਸੁਧਾਸਰ ਵਿੱਚੋਂ ਮੁਸਲੇ ਨਕਾਰੇ ਆ, ਆਪਣੇ ਸ਼ਹੀਦ ਸਿੰਘਾਂ ਸਸਕਾਰੇ ਆ
ਰਲ ਕੇ ਸਰੋਵਰ ਦੀ ਕੱਢੀ ਕਾਰ ਆ, ਖਾਲਸੇ ..........................।

ਗੁਰੂ ਘਰ ਜਿਨਾਂ ਜੀਵਨ ਨੂੰ ਵਾਰਿਆ, ਸ਼ਹੀਦ ਗੰਜ ਉਨ੍ਹਾਂ ਦੇ ਰੱਖੇ ਉਸਾਰ ਆ
ਦੇਸ਼ ਕੌਮ ਦੇ ਉਹ ਚਾਨਣ ਮਨਾਰ ਆ, ਖਾਲਸੇ ..........................।

************************

## ਸ. ਕਪੂਰ ਸਿੰਘ ਨੂੰ ਨਵਾਬੀ

ਜ਼ਕਰੀਆ ਖਾਨ ਨੇ ਸਿੱਖਾਂ ਦੀ ਵੱਧਦੀ ਤਾਕਤ ਨੂੰ ਵੇਖ ਦਿੱਲੀ ਦੇ ਬਾਦਸ਼ਾਹ ਨੂੰ ਚਿੱਠੀ ਲਿਖੀ। ਚਿੱਠੀ ਪੜ੍ਹ ਬਾਦਸ਼ਾਹ ਮਹੁੰਮਦ ਸ਼ਾਹ ਰੰਗੀਲਾ ਨੇ ਆਪਣੇ ਅਮੀਰਾਂ ਵਜ਼ੀਰਾਂ ਤੋਂ ਸਿੱਖਾਂ ਬਾਰੇ ਪੁੱਛਿਆ। ਉਹਨਾਂ ਕਿਹਾ, ਸਾਨੂੰ ਬਹੁਤਾ ਨਹੀਂ ਪਤਾ ਪਰ ਜੇ ਨਕਲੀਆਂ ਕੋਲੋਂ ਨਾਟਕ ਕਰਵਾਇਆ ਜਾਵੇ ਤਾਂ ਉਹਨਾਂ ਬਾਰੇ ਸਹੀ ਜਾਣਕਾਰੀ ਮਿਲ ਸਕਦੀ ਹੈ। ਦਿੱਲੀ ਦਰਬਾਰ ਵਿੱਚ ਭੰਡ ਨੂੰ ਸੱਦ ਨਾਟਕ ਖਡਾਇਆ ਗਿਆ। ਅਦਾਕਾਰਾਂ ਨੇ ਬਾਖੂਬੀ ਢੰਗ ਨਾਲ ਸਿੱਖਾਂ ਦੀਆਂ ਵਿਸ਼ੇਸ਼ਤਾਵਾਂ ਬਿਆਨ ਕੀਤੀਆਂ। ਨੈਤਿਕਤਾ, ਯੁੱਧ ਕਲਾ ਨੂੰ ਵੇਖ ਬਾਦਸ਼ਾਹ ਹੈਰਾਨ ਹੋ ਗਿਆ। ਉਸ ਨੇ ਕਿਹਾ ਇਸ ਤਰ੍ਹਾਂ ਦੀ ਜ਼ਾਬਾਜ ਕੌਮ ਨੂੰ ਅਸੀਂ ਖਤਮ ਨਹੀਂ ਕਰ ਸਕਦੇ। ਇਸ ਲਈ ਇਨ੍ਹਾਂ ਨੂੰ ਆਪਣੇ ਨਾਲ ਮਿਲਾ ਰਾਜ ਦੇ ਹਿੱਸੇਦਾਰ ਬਣਾਓ। ਜਕਰੀਆ ਖਾਨ ਨੂੰ ਬਾਦਸ਼ਾਹ ਨੇ ਪੱਤਰ ਲਿਖਿਆ ਕਿ ਸਿੱਖਾਂ ਨੂੰ ਜਗੀਰ ਦਿੱਤੀ ਜਾਵੇ।ਸਰਦਾਰ ਸ਼ੁਬੇਗ ਸਿੰਘ ਨੂੰ ਜਕਰੀਆ ਖਾਂ ਨੇ ਇੱਕ ਲੱਖ ਦੀ ਜਗੀਰ ਦੇ ਅੰਮ੍ਰਿਤਸਰ ਸਿੱਖਾਂ ਕੋਲ ਭੇਜੀ। ਇਸ ਪੇਸ਼ਕਸ਼ ਨੂੰ ਕੋਈ ਵੀ ਸਿਖ ਪ੍ਰਵਾਨ ਨਾ ਕਰੇ। ਸਰਦਾਰ ਸ਼ੁਬੇਗ ਸਿੰਘ ਦਾ ਕਹਿਣਾ ਸੀ ਕਿ ਸਿੱਖਾਂ ਨੂੰ ਵੀ ਰਾਜਨੀਤੀ ਤੋਂ ਕੰਮ ਲੈਣਾ ਚਾਹੀਦਾ ਹੈ। ਅੰਤ ਇਹ ਜਗੀਰ ਘੋੜਿਆਂ ਦੇ ਸੇਵਦਾਰ ਕਪੂਰ ਸਿੰਘ ਨੂੰ ਦਿੱਤੀ ਗਈ।

## ਜਕਰੀਆ ਖਾਨ ਦੀ ਦਿੱਲੀ ਦਰਬਾਰ ਨੂੰ ਚਿੱਠੀ

ਦੋਤਾਰਾ

ਜੋਰਾਂ ਜ਼ਬਰਾਂ ਜ਼ੁਲਮਾ ਦੇ ਜਾਲਮ ਲਾ ਬੈਠੇ ਸਭ ਚਾਰੇ।
ਸਿੰਘਾ ਦੇ ਤਾਣ ਅੱਗੇ ਆਖਰ ਹੋ ਗਏ ਸਭੇ ਨਕਾਰੇ।।
ਹਿੰਮਤ ਹਾਰੇ ਸੋਗੀ ਨੇ ਕੋਰਾ ਕਾਗਜ ਕਲਮ ਉਠਾਈ
ਇਓਂ ਖਾਨ ਬਹਾਦਰ ਨੇ ਚਿੱਠੀ ਲਿਖ ਸੂਬੇ ਵਲ ਪਾਈ।

ਮੇਰੇ ਰਾਜਕ ਰੋਜੀ ਦੇ ਕਰੋ ਕਬੂਲ ਸਲਾਮ ਹਮਾਰੀ ।
ਨਜ਼ਦੀਕ ਖੁਦਾਵੰਦ ਤੋਂ ਬੰਦੇ ਨੂੰ ਹੈ ਓਟ ਤੁਮਾਰੀ।
ਹਰ ਸਮੇ ਮੁਸੀਬਤ ਦੇ ਹੁੰਦੇ ਰਹੇ ਓ ਸਦਾ ਸਹਾਈ ।
ਇਓਂ ਖਾਨ.........................................।

ਕਰਨਾ ਕਠਨ ਹੋ ਗਿਆ ਏ ਜਾਤਾ ਜੋ ਸੀ ਕੰਮ ਮਾਮੂਲੀ।
ਰਾਈ ਤੋਂ ਮੇਰ ਹੋਇਆ ਕੰਡਾ ਰਾਹ ਦਾ ਬਣ ਗਿਆ ਸੂਲੀ।
ਮੁੱਠੀ ਭਰ ਲੋਕਾਂ ਨੇ ਸਾਡੀ ਜਾਨ ਸੁਕਣੇ ਪਾਈ।
ਇਓਂ ਖਾਨ.....................................।

ਘਰ ਘਾਟ ਫਨਾਹ ਕਰਕੇ ਜਾ ਜਾ ਗਸਤੀ ਫ਼ੌਜ ਉਜਾੜੇ।
ਤੇ ਵਿਚ ਉਜਾੜਾਂ ਦੇ ਜੰਗਲੀ ਲਾਂਬੂ ਲਾ ਲਾ ਸਾੜੇ ।
ਕਈ ਵਾਰ ਪੰਜਾਬ ਵਿਚੋ ਇਹਨਾ ਦੀ ਕੀਤੀ ਸਫਨ ਸਫ਼ਾਈ।
ਇਓਂ ਖਾਨ.............................................।

ਇਹ ਵੇਲ ਅਨੋਖੀ ਹੈ ਜਿਓਂ ਜਿਓਂ ਕਟੀਏ ਦੂਣੀ ਹੋਵੇ।
ਇਕ ਇਕ ਦੇ ਖ਼ੂਨ ਵਿਚੋ ਦਰਜਨ ਦਰਜਨ ਉਠ ਖਲੋਵੇ।
ਨੰਗ ਮਲੰਗ ਰੜੇ ਆਕੀ ਲੜਨਾ ਮਰਨਾ ਖੇਡ ਬਣਾਈ।
ਇਓਂ ਖਾਨ.............................................।

ਸੁਣਿਆ ਮੁਰਸ਼ਦ ਇਹਨਾ ਦਾ ਸੋਮਾ ਦੇ ਗਿਆ ਆਬ ਹਯਾਤੀ।
ਪੀ ਪੀ ਕੇ ਹੋ ਜਾਂਦੇ ਮੌਤੋ ਬਲੀ ਸਤ੍ਰਗਣ ਘਾਤੀ।
ਗਿਦੜਾਂ ਵਿੱਚ ਆ ਜਾਂਦੀ ਬਬਰ ਸ਼ੇਰਾਂ ਦੀ ਤਕੜਾਈ।
ਇਓਂ ਖਾਨ.............................................।

ਸਾਡੇ ਫ਼ੌਜੀ ਦਲ ਮੂਹਰੇ ਜੇਕਰ ਥੋੜੇ ਵੀ ਡਟ ਜਾਂਦੇ ।
ਕਰ ਫੁਰਤੀ ਬਿਜਲੀ ਦੀ ਤੇਗਾਂ ਸੂਤ ਅਕਾਲ ਗਜਾਂਦੇ।
ਫਰਕੇ ਵਿਚ ਲੰਘ ਜਾਂਦੇ ਇਕ ਇਕ ਮਾਰ ਅਠਾਈ ਅਠਾਈ।
ਇਓਂ ਖਾਨ.............................................।

ਮਾਰ ਮਕਾਉਂਦੇ ਇਹਨਾਂ ਨੂੰ ਸਾਡੇ ਫ਼ੌਜੀ ਮੁਕਦੇ ਜਾਂਦੇ ।
ਪੰਜਾਬ ਹਕੂਮਤ ਦੇ ਤੇ ਇਹ ਨੇੜੇ ਢੁਕਦੇ ਜਾਂਦੇ।
ਕਰ ਜੋਰੀ ਜੇਰ ਸਾਨੂੰ ਕਰਨਗੇ ਦਿੱਲੀ ਵਲ ਝੜਾਈ।
ਇਓਂ ਖਾਨ.............................................।

ਤਾਬੇਦਾਰ ਆਪ ਦਾ ਹਾਂ ਮੇਰਾ ਫਰਜ਼ ਸੀ ਦੇਣੀ ਅਰਜ਼ੀ।
ਅਰਜੀ ਦੇ ਅੱਖਰਾਂ ਨੂੰ ਸੋਚੋ ਜਿਵੇਂ ਤੁਸਾਂ ਦੀ ਮਰਜ਼ੀ।
ਮਰਜੀ ਦੇ 'ਜੀਵਨ' ਦੀ ਕਰਦਾ ਰੀਸ ਨਾ ਡਿੱਠਾ ਕਾਈ।
ਇਓਂ ਖਾਨ.............................................।

## ਭੰਡਾ ਵਲੋਂ ਸਿੱਖਾਂ ਦੀ ਨਕਲ ਕਰਨੀ

### ਕੋਰੜਾ

ਲਗੇ ਭੰਡ ਭੇਸ ਸਿੰਘਾਂ ਦਾ ਬਣਾਵਣੇ, ਕਮਰੀ ਕਛਿਹਰੇ ਪਹਿਰੇ ਮਨ ਭਾਵਣੇ।
ਗਾਤੀ ਖੇਸ ਭੂਰੇ ਚਾਦਰਾ ਵਲਾਇਆ ਏ, ਵੇਖਣੀ ਨਕਲ ਬਾਦਸ਼ਾਹ ਬੁਲਾਇਆ ਏ।

ਸਿਰਾਂ ਤੇ ਦੁਮਾਲੇ ਫਰਲੇ ਸਜਾਏ ਨੇ, ਖੰਡੇ ਤੋੜੇ ਨਾਲ ਚਕਰ ਲਗਾਏ ਨੇ।
ਗੋਲੀ ਸਿੱਕਾ ਰਾਮ ਜੰਗਿਆ ਚ ਪਾਇਆ ਏ, ਵੇਖਣੀ....................।

ਤੇਗਾਂ ਤੇ ਕਟਾਰਾਂ ਢਾਕੀ ਲਟਕਾ ਲਈਆਂ, ਧਨੁਸ਼ ਬਾਣ ਢਾਲਾਂ ਮੋਢਿਆਂ ਤੇ ਪਾ ਲਈਆਂ।
ਵੀਣੀਆ ਤੇ ਕੜਾ ਕੰਗਣਾ ਸਜਾਇਆ ਏ ਵੇਖਣੀ..........................।

ਨਾਗਾਂ ਰੂਪ ਨੇਜੇ ਬਰਛੇ ਸੰਭਾਰ ਲਏ, ਕੱਲੇ ਕੱਲੇ ਚੌਦਾਂ ਚੌਦਾਂ ਹਥਿਆਰ ਲਏ।
ਸਵਾ ਸਵਾ ਮਣ ਲੋਹਾ ਲੈ ਉਠਾਇਆ ਏ, ਵੇਖਣੀ...........................।

ਰਾਕੀਆਂ ਤੇ ਜੁਲੀਆਂ ਰਕਾਬਾਂ ਰਸੀਆਂ, ਰਸੀਆਂ ਪੁਰਾਣੀਆ ਵਾਗਾਂ ਕਸੀਆਂ ।
ਚੜਿਆ ਮਹੱਲਾ ਸਿੰਘਾਂ ਦਾ ਸਵਾਇਆ ਏ, ਵੇਖਣੀ ..............................।

ਕਰਦੇ ਅਕਾਲ ਹੀ ਅਕਾਲ ਆਂਵਦੇ, ਸ਼ਾਹੀ ਦਰਬਾਰ ਚ ਚੱਕਰ ਲਾਂਵਦੇ ।
ਧਰਤ ਕੰਬਾਈ ਆਸਮਾਂ ਗੁੰਜਾਇਆ ਏ, ਵੇਖਣੀ..............................।

ਨਿਰਭੈ ਨਿਸੰਕ ਖਾਲਸੇ ਦਾ ਦਲ ਆ , ਸਿੰਘੋ ਮਾਰ ਲਈਏ ਅੱਜ ਦਿੱਲੀ ਚਲ ਆ।
ਲੈ ਲੈ ਨਾਮ ਇਕ ਦੂਜੇ ਨੂੰ ਸੁਣਾਇਆ ਏ, ਵੇਖਣੀ...............................।

ਸ਼ਤਰੂ ਸੰਘਾਰ ਗਜ ਰਾਜ ਸਿੰਘ ਜੀ, ਕੇਹਰ ਤੇ ਦਲੇਰ ਸ਼ਾਹ ਬਾਜ ਸਿੰਘ ਜੀ।
ਧਰਤ ਧਕੇਲ ਸਿੰਘ ਬਲ ਬਾਹਿਆ ਏ, ਵੇਖਣੀ...............................।

ਤਖ਼ਤ ਬਖਤ ਬਲਬੀਰ ਸਿੰਘ ਜੀ, ਖੜਕ ਬੜਕ ਰਣਧੀਰ ਸਿੰਘ ਜੀ।
ਫਤੇ ਜੋਰਾਵਰ ਜਾਬਰ ਜਣਾਇਆ ਏ, ਵੇਖਣੀ.............................।

ਬਿਜਲਾ ਬਖੇੜਾ ਦਿਲੀ ਤੋੜ ਸਿੰਘ ਜੀ, ਸਵਾ ਲੱਖ ਮੁਗਲ ਮਰੋੜ ਸਿੰਘ ਜੀ ।
ਤੁਰਕਾਂ ਦੇ ਰਾਜ ਦਾ ਕਰੋ ਸਫ਼ਾਇਆ ਏ, ਵੇਖਣੀ............................।

ਲਖਲੂਟ ਸਿੰਘ ਤੇ ਕਰੋੜਾ ਸਿੰਘ ਜੀ, ਕਾਬਲ ਕੰਧਾਰ ਦਲ ਮੋੜਾ ਸਿੰਘ ਜੀ।
ਲਹੌਰਾ ਤੇ ਪਿਸ਼ੌਰਾ ਸਿੰਘ ਨਰ ਨਾਹਿਆ ਏ, ਵੇਖਣੀ.........................।

ਕੁਲਿਆਂ ਸਮੇਤ ਸਿਰੀਆਂ ਉਡਾ ਦਿਓ, ਰੰਡ ਕਰ ਮੁਗਲਾਣੀਆਂ ਬਠਾ ਦਿਓ।
ਕੇਸਰੀ ਨਿਸ਼ਾਨ ਜਾਊਗਾ ਝੁਲਾਇਆ ਏ, ਵੇਖਣੀ...........................।

ਸੂਦੇ ਸਾਦੇ ਭੇਸ ਤੇ ਦਲੀਲਾਂ ਉਚੀਆਂ, ਕਰੂ ਰਾਜ ਖਾਲਸਾ ਦਿਲਾਂ ਚ ਰੁਚੀਆਂ ।
ਬੀਰ ਰਸ ਭਰੇ ਨੇਤ੍ਰਾਂ ਦਾ ਸਾਇਆ ਏ, ਵੇਖਣੀ...............................।

ਸ਼ਾਹੀ ਅਹਿਲਕਾਰ ਸੁਣਦੇ ਤਕਾਂਵਦੇ, ਹੱਸ ਹੱਸ ਪੈਂਦੇ ਕਈ ਖੁਨਸ ਖਾਂਵਦੇ।
ਸ਼ਰਾ ਸ਼ੂਕਿਆਂ ਦੇ ਕਾਲਜੇ ਨੂੰ ਤਾਇਆ ਏ, ਵੇਖਣੀ.......................।

'ਜਿਊਣ ਸਿੰਘਾ' ਆਊ ਸ਼ਾਹੀ ਫ਼ੌਜ ਚੜਕੇ, ਮੱਲਣਾ ਮੈਦਾਨ ਦੋਹਾਂ ਦਲਾਂ ਅੜਕੇ ।
ਲੋਹੇ ਉਤੇ ਲੋਹਾ ਜਾਊ ਖੜਕਾਇਆ ਏ, ਵੇਖਣੀ..............................।

## ਭੰਡਾ ਵਲੋਂ ਜੰਗ ਦਾ ਦ੍ਰਿਸ਼ ਪੇਸ਼ ਕਰਨਾ

### ਕੋਰੜਾ

ਆਏ ਚੜ ਫ਼ੌਜੀ ਮੋਮਨ ਪਠਾਣ ਨੇ, ਗਨੀ ਬਹੁਤਾਤ ਕੱਦਾਂ ਦੇ ਜਵਾਨ ਨੇ।
ਘੋੜੇ ਤਰੋਤਾਜ ਜੰਗਾ ਦੇ ਖਿਡਾਰੀ ਏ, ਭੰਡਾ ਨੇ ਨਕਲ ਜੰਗ ਦੀ ਉਤਾਰੀ ਏ।

ਖਾਲਸੇ ਤਕਾਇਆ ਵੈਰੀ ਦਲ ਆਂਵਦਾ, ਕੀਤੀ ਅਰਦਾਸ ਜੋਸ਼ ਨਹੀਂ ਸਮਾਂਵਦਾ।
ਬੋਲੇ ਸੋ ਨਿਹਾਲ ਕਹਿ ਫਤੇ ਉਚਾਰੀ ਏ, ਭੰਡਾ...........................।

ਨਾਹਰਾ ਐਲੀ ਹੈਦਰ ਪਠਾਣਾ ਚੁੱਕਿਆ, ਦਲਾਂ ਦਾ ਉਭਾਰ ਹੜ ਵਾਂਗ ਢੁਕਿਆ।
ਜੋਧਿਆਂ ਨੂੰ ਮੌਤ ਜਾਨ ਤੋਂ ਪਿਆਰੀ ਏ, ਭੰਡਾ................................।

ਖਿੱਚ ਕੇ ਮਿਆਨਾਂ ਚੋਂ ਜਵਾਨਾ ਕੱਢੀਆਂ, ਜਿਹਨਾਂ ਕਦੀ ਜਿੰਦਾਂ ਜਿਉਂਦੀਆਂ ਨਹੀਂ ਛੱਡੀਆਂ।
ਕਰਨ ਲੱਗੇ ਵਾਰ ਪੈਂਤੜੇ ਸਵਾਰੀ ਏ, ਭੰਡਾ ......................................।

ਆਇਆ ਵਾਰ ਵੈਰੀ ਦਾ ਵੈਰੀ ਸੰਭਾਰਦਾ, ਕਰਦਾ ਤੁਰਤ ਵਾਰ ਮਾਰੂ ਵਾਰ ਦਾ।
ਵੈਰੀ ਵਾਰ ਲੈਂਦਾ ਢਾਲ ਤੇ ਸੰਭਾਰੀ ਏ, ਭੰਡਾ................................।

ਸਿੰਘਾਂ ਦੇ ਸਰੀਰ ਸੁੱਕੇ ਰੱਤ ਘੱਟ ਆ, ਲੱਗੇ ਮਿਟ ਜਾਂਦੇ ਝੱਟ ਪਟ ਫੱਟ ਆ।
ਖਾਕੇ ਫੱਟ ਜੋਸ਼ ਜਾਗਦਾ ਅਪਾਰੀ ਏ, ਭੰਡਾ................................।

ਦੁੰਬੇ ਖਾਣੇ ਫੁੱਲੇ ਫ਼ੌਜੀ ਲੋਹੇ ਸੇ ਮੜੇ, ਪਹਿਨੀਆਂ ਸੰਜੋਆਂ ਖ਼ੂਨ ਮਿਝ ਦੇ ਘੜੇ।
ਹੱਫ ਹੱਫ ਲਗੇ ਹੱਟਣੇ ਪਿਛਾਰੀ ਏ, ਭੰਡਾ....................................।

ਜੋਸ਼ ਨਾਲ ਸਿੰਘ ਮਾਰਦੇ ਜਾਂ ਸੱਟ ਆ, ਤੇਗਾਂ ਧੱਸ ਜਾਂਦੀਆ ਸੰਜੋਆਂ ਕੱਟ ਆ।
ਫਟਾਫਟ ਖ਼ੂਨ ਚਲਦਾ ਝਲਾਰੀ ਏ, ਭੰਡਾ.....................................।

ਸਿੰਘ ਸੀ ਸਵਾਏ ਵੈਰੀ ਬੇਸ਼ੁਮਾਰ ਨੇ, ਇਕ ਹੁੰਦਾ ਜਖਮੀ ਸੰਭਾਰੂ ਚਾਰ ਨੇ।
ਟੁੱਟ ਗਏ ਨੇ ਹੌਂਸਲੇ ਹਿੰਮਤ ਹਾਰੀ ਏ, ਭੰਡਾ...............................।

ਜਿਵੇਂ ਜਿਵੇਂ ਖਾਨ ਪੈਰ ਖਿਸਕਾਂਵਦੇ, ਮਾਰੋ ਮਾਰ ਕਰ ਸਿੰਘ ਚੜੇ ਜਾਂਵਦੇ।
ਐਸੀ ਮਾਰ ਮਾਰੀ ਨਸ ਗਏ ਅਗਾਰੀ ਏ, ਭੰਡਾ...........................।

ਮਾਰ ਕੇ ਮੈਦਾਨੋ ਵੈਰੀ ਦਲ ਕੱਢਿਆ, ਫਤੇ ਦਾ ਜੈਕਾਰਾ ਖਾਲਸੇ ਨੇ ਛੱਡਿਆ।
ਲੁੱਟੀ ਵੈਰੀ ਦਲ ਦੀ ਵਸਤ ਸਾਰੀ ਏ, ਭੰਡਾ..............................।

ਬਾਦਸ਼ਾਹ ਹੈਰਾਨ ਵੇਖਦਾ ਹੀ ਰਹਿ ਗਿਆ, ਦੰਦਾ ਥੱਲੇ ਘੁਟਕੇ ਜ਼ੁਬਾਨ ਰਹਿ ਗਿਆ।
'ਜੀਵਨ' ਦੀ ਬਾਜੀ ਜਾਪੇ ਹਾਰੀ ਹਾਰੀ ਏ, ਭੰਡਾ......................................।

## ਦਿੱਲੀ ਦੇ ਬਾਦਸ਼ਾਹ ਵਲੋਂ ਸਿੱਖਾਂ ਨੂੰ ਜਗੀਰ ਦੀ ਪੇਸ਼ ਕਰਨਾ

### ਵਾਰ

ਵੇਖ ਨਕਲ ਸਿੰਘਾਂ ਦੀ ਦਹਿਲਆ ਕੰਬ ਸ਼ਾਹ ਦਾ ਗਇਆ ਸਰੀਰ
ਉਡੇ ਜੋਸ਼ ਹਵਾਸ ਗਏ ਖਾਨਿਓ ਸੁਕੇ ਸਾਹ ਨਾ ਰਹੀ ਖਲੀਰ
ਠਰੀ ਅਣਖ ਪਠਾਣੀ ਸਹਿਮ ਗਈ ਲੱਗੇ ਪੈਣ ਕਾਲਜੇ ਚੀਰ
ਲੱਗੇ ਚੱਕਰ ਆਉਣ ਦਿਮਾਗ ਨੂੰ ਸਿਰੋਂ ਤਾਜ ਚੁੱਕੇ ਤਕਦੀਰ
ਭੌਂਦੀ ਹਰ ਸ਼ੈਅ ਨਜ਼ਰੀ ਆਂਵਦੀ ਜਾਵੇ ਤਖਤ ਨਿਘਰਦਾ ਨੀਰ
ਬੈਠੇ ਕੁੱਲ ਮੁਸਾਹਿਬ ਜਾਪਦੇ ਜਿਵੇਂ ਧੂਏਂ ਦੇ ਹੁੰਦੇ ਫਕੀਰ
ਨੀਵੀਂ ਨਜ਼ਰ ਕੀਤੀ ਦਰਬਾਰੀਆਂ ਰੈ ਦੇਣੋ ਰਹੇ ਵਜੀਰ
ਸੁੱਟੀ ਧੌਣ ਬਾਦਸ਼ਾਹ ਤੁਰ ਗਿਆ ਨਹੀਂ ਕਿਸੇ ਬਨ੍ਹਾਈ ਧੀਰ

ਘਰ ਵੱਡ ਵੱਡ ਖਾਏ ਰਣਵਾਸ ਵੀ ਕੂਲੀ ਸੇਜ ਹੋ ਗਈ ਕਰੀਰ
ਢੁਕੇ ਨੀਂਦ ਨੈਣਾ ਦੇ ਨੇੜੇ ਨਾ ਚਿਤ ਚਿੰਤਾ ਚੱਲੇ ਸਮਸ਼ੀਰ
ਕੰਨਾ ਵਿਚ ਜੈਕਾਰੇ ਗੂੰਜਦੇ ਜਿਵੇਂ ਪੈਣ ਗਜ਼ਬ ਦੇ ਤੀਰ
ਫਿਰਦੇ ਸਿੰਘ ਅੱਖਾਂ ਦੇ ਸਾਹਮਣੇ ਜੇਤੂ ਯੁੱਧ ਬਲੀ ਰਣਧੀਰ
ਕਿਵੇਂ ਨਿਕਲਾਂ ਏਸ ਕਲੇਸ਼ ਚੋਂ ਚੇਤੇ ਕਰੇ ਪੈਗੰਬਰ ਪੀਰ
ਸਾਰੀ ਰਾਤ ਵਿਚਾਰਾਂ ਚ ਵਿਚਰੀ ਹੋਈ ਫ਼ਜ਼ਰ ਫੁਰੀ ਤਦਬੀਰ
ਜਿਥੇ ਜੋਰ ਜੁਗਤ ਨਾ ਅਪੜੇ ਉਥੇ ਨੀਵੀਂ ਕਰ ਜਮੀਰ
ਭੇਜੀ ਖਿਲਤ ਨਵਾਬੀ ਕੀਮਤੀ ਇਕ ਲੱਖ ਦੀ ਨਕਦ ਜਗੀਰ

## ਸ਼ੁਬੇਗ ਸਿੰਘ ਦਾ ਨਵਾਬੀ ਲੈ ਕੇ ਸਿੰਘਾਂ ਕੋਲ ਜਾਣਾ

ਲਹਿਰੀਆ

ਹੋਈ ਲਾਹੌਰ ਦਰਬਾਰ ਵਿਚ ਗੱਲ ਆ,
ਕਿਵੇਂ ਕਰੀਏ ਸਵਾਲ ਸਾਰਾ ਹੱਲ ਆ,
ਸੂਬੇ ਨਾਇਬ ਸ਼ਬੇਗ ਸਿੰਘ ਘੱਲਿਆ,
ਪੁੱਜਾ ਖਾਲਸੇ ਦੇ ਪਾਸ ਸੁਧਾਸਰ ਤੀਰ ਆ,
ਲੈ ਲਉ ਖਿਲਤ ਨਵਾਬੀ ਲੱਖ ਦੀ ਜਗੀਰ ਆ।

ਦੋਹਾਂ ਧਿਰਾਂ ਗੁਰੂ ਫਤੇ ਨੂੰ ਉਚਾਰਿਆ,
ਆਏ ਸਿੰਘ ਨੂੰ ਸਿੰਘਾਂ ਨੇ ਸਤਿਕਾਰਿਆ,
ਕਹੋ ਆਉਣ ਦਾ ਕੀ ਕਾਰਣ ਪਿਆਰਿਆ,
ਲੈ ਕੇ ਆਏ ਓ ਕੀ ਸੰਦੇਸ ਨਵਾਂ ਕੀ ਨਰੇਸ਼ ਦਾ,
ਲੈਣਾ ਖਾਲਸੇ ਨਹੀਂ ਹੱਥੀਂ ਦਿੱਤਾ ਜੋ ਮਲੇਸ਼ ਦਾ।

ਵੇਖ ਵਧੀ ਜਾਂਦਾ ਪੰਥ ਪ੍ਰਤਾਪ ਆ,
ਚਾਵੇ ਬਾਦਸ਼ਾਹ ਵੀ ਕਰਨਾ ਮਿਲਾਪ ਆ,
ਬੈਠ ਸੁਧਾਸਰ ਸੁਖ ਲਵੋ ਆਪ ਆ,
ਛੱਡੋ ਲੁੱਟ ਮਾਰ ਨੀਵੀ ਕਰੋ ਸ਼ਮਸ਼ੀਰ ਆ,
ਲੈ ਲਉ ..................................।

ਸਾਨੂੰ ਦਿੱਤੀਆਂ ਗੁਰੂ ਨੇ ਸਿਕਦਾਰੀਆਂ,
ਖਾਂਦੇ ਸ਼ੇਰ ਨਾ ਕਿਸੇ ਦੀਆਂ ਮਾਰਾਂ ਮਾਰੀਆਂ,
ਅਸਾਂ ਤੁਰਕਾਂ ਨੂੰ ਪੌਣੀਆਂ ਖਵਾਰੀਆਂ,
ਆਇਆ ਵੇਖਣਗੇ ਸਮਾਂ ਜਾਲਮ ਕਲੇਸ਼ ਦਾ,
ਲੈਣਾ ਖਾਲਸੇ ..............................।

ਨੀਤੀਵਾਨ ਸਦਾ ਸਮੇਂ ਨੂੰ ਵਿਚਾਰਦਾ,
ਦਾਨ ਪੁੰਨ ਨਹੀਂ ਏ ਕਿਸੇ ਪ੍ਰਕਾਰ ਦਾ,
ਝਾੜ ਝੜਿਆ ਹਕੂਮਤ ਦੀ ਹਾਰ ਦਾ,
ਕਰੋ ਕਬਜੇ ਤਕਾਓ ਸਮੇਂ ਦੀ ਸਮੀਰ ਆ,
ਲੈ ਲਉ ..................................।

ਏਨੇ ਨਾਲ ਜਿੰਦ ਸ਼ਾਹ ਦੀ ਨਹੀਂ ਛੁਟਣੀ,
ਚੜ ਖਾਲਸੇ ਦੇ ਦਲ ਦਿੱਲੀ ਲੁਟਣੀ,
ਜੜ ਮੁਗਲਾਂ ਦੀ ਦੇਸ਼ ਵਿਚੋਂ ਪੁੱਟਣੀ ,
ਝੁੱਲੇ ਕੇਸਰੀ ਨਿਸ਼ਾਨ ਗੁਰੂ ਦਸ਼ਮੇਸ਼ ਦਾ,
ਲੈਣਾ ਖਾਲਸੇ ..............................।

ਜਾਪੇ ਇਸ ਵਿਚ ਊਣਤਾ ਨਾ ਕਾਈ ਏ,
ਕਰੂ ਖਾਲਸਾ ਹਕੂਮਤ ਸਬਾਈ ਏ,
ਆਈ ਤਾਜ ਦੀ ਇਹ ਸ਼ਗਨ ਸਗਾਈ,
ਨੀਵੀਂ ਨ੍ਰਿਧ ਦੀ ਹੋ ਆਈ ਚਲਕੇ ਜਮੀਰ ਆ,
ਲੈ ਲਉ ..................................।

ਰੈਅ ਸਿੰਘ ਦੀ ਸਿੰਘਾਂ ਦੇ ਆਈ ਕਾਰ ਆ,
ਦਈਏ ਕਿਸਨੂੰ ਇਹ ਕਰਦੇ ਵਿਚਾਰ ਆ,
ਜਿਹਨੂੰ ਕਹਿਣ ਸੋਈ ਕਰੇ ਇਨਕਾਰ ਆ,
ਖੜਾ ਖਾਲਸਾ ਤਿਆਗੀ ਪਦਵੀ ਸੁਰੇਸ਼ ਦਾ,
ਲੈਣਾ ਖਾਲਸੇ ..............................।

ਲਾਇਆ ਆਗੂਆਂ ਸਿੰਘਾਂ ਨੇ ਅਨੁਮਾਨ ਆ,
ਗੁਰੂ ਘਰ ਵਿਚ ਸੇਵਾ ਪ੍ਰਵਾਨ ਆ,
ਲਹਿਣੇ ਸੇਵਾ ਕਰ ਲਿਆ ਸਨਮਾਨ ਆ,
ਵੱਧ ਸਾਰਿਆਂ ਤੋਂ ਰਹੀ ਸੇਵਕ ਦੀ ਸੀਰ ਆ,
ਲੈ ਲਉ ..................................।

ਹੋਇਆ ਪਾਸ ਗੁਰਮਤਾ ਬੇਬਾਕ ਆ,
ਸੱਚਾ ਸੇਵਕ ਕਪੂਰ ਸਿੰਘ ਪਾਕ ਆ,
ਦਿਓ ਏਸ ਨੂੰ ਨਵਾਬੀ ਦੀ ਪੁਸ਼ਾਕ ਆ,
ਸੁਖੀ 'ਜੀਵਨ' ਬਤਾਵੇ ਸੇਵਕ ਹਮੇਸ਼ ਦਾ,
ਲੈਣਾ ਖਾਲਸੇ ..............................।

## ਸਰਦਾਰ ਕਪੂਰ ਸਿੰਘ ਨੂੰ ਨਵਾਬੀ ਦੇਣੀ।

### ਕੋਰੜਾ

ਸਮਿਆਂ ਚੋਂ ਸਮਾਂ ਸੇਵਾ ਦਾ ਸਵੱਛ ਆ, ਸੇਵਾ ਫਲੀਭੂਤ ਹੋਵੇ ਪ੍ਰਤੱਛ ਆ।
ਸੇਵਾ ਦੇ ਸਮਾਨ ਹੋਰ ਨਾ ਸਵਾਬ ਆ, ਕਪੂਰ ਸਿੰਘ ਸਿੰਘਾਂ ਥਾਪਿਆ ਨਵਾਬ ਆ।

ਕੀਤਾ ਗੁਰਮਤਾ ਖਾਲਸੇ ਨੇ ਖਾਸ ਜੀ, ਹੋ ਗਿਆ ਸਰਬ ਸੰਮਤੀ ਨਾ ਪਾਸ ਜੀ
ਸੇਵਾ ਭਰਪੂਰ ਅਮੀਂ ਦਾ ਤਲਾਬ ਆ, ਕਪੂਰ ਸਿੰਘ............................।

ਸੁਧਾ ਸਰੋਂ ਇਸ਼ਨਾਨ ਕਰਵਾਇਕੇ, ਹਰੀ ਮੰਦਰ ਚ ਸੀਸ ਨੂੰ ਝੁਕਾਇਕੇ।
ਕੀਤੀ ਅਰਦਾਸ ਦੇਣ ਲਈ ਖਿਤਾਬ ਆ, ਕਪੂਰ ਸਿੰਘ........................।

ਪਹਿਲਾਂ ਪੜ੍ਹ ਗੁਰ ਵਾਕ ਨੂੰ ਸੁਣਾ ਲਿਆ, ਜਾਮਾ ਸਿਰਪਾਓ ਰੇਸ਼ਮੀ ਪਹਿਨਾ ਲਿਆ।
ਲੈ ਕੇ ਛੜਕਾਇਆ ਕੇਸਰ ਗੁਲਾਬ ਆ, ਕਪੂਰ ਸਿੰਘ............................।

ਬੋਲੇ ਜੈ ਜੈ ਕਾਰੇ ਖਾਲਸੇ ਹੋ ਸ਼ਾਦ ਆ, ਵਰਤਿਆ ਤਿਹਾਵਲ ਦਾ ਪ੍ਰਸ਼ਾਦ ਆ।
ਜਾਪੇ ਜਿਵੇਂ ਸਾਰੇ ਟਲ ਗਏ ਅਜਾਬ ਆ, ਕਪੂਰ ਸਿੰਘ...........................।

ਰਗੜੇ ਲਗਾਕੇ ਛਕਦੇ ਛਕਾਉਂਦੇ ਰਹੇ, ਸਾਰਾ ਦਿਨ ਸਿੰਘ ਖੁਸ਼ੀਆਂ ਮਨਾਉਂਦੇ ਰਹੇ।
ਰਾਤੀਂ ਦੀਪ ਮਾਲ ਦੇ ਜਗੇ ਚਿਰਾਗ ਆ,ਕਪੂਰ ਸਿੰਘ................................।

ਕਪੂਰ ਸਿੰਘ ਜਿਹਾ ਜਾਵੇ ਕੋਣ ਗਣਿਆ, ਲੈ ਕੇ ਵੀ ਨਵਾਬੀ ਰਿਹਾ ਦਾਸ ਬਣਿਆ।
ਪਾਂਵਦਾ ਨਾ ਕਿਸੇ ਉਤੇ ਰੋਹਬ ਦਾਬ ਆ, ਕਪੂਰ ਸਿੰਘ ................................।

ਲੈ ਕੇ ਤਪ ਤੇਜ ਸੁਖ ਸਰਦਾਰੀ ਆ, ਸੇਵਾ ਦੀਆਂ ਸਾਰਾਂ ਨਾ ਮਨੋ ਵਿਸਾਰੀਆਂ।
ਚੜ੍ਹੀ ਨਹੀਂ ਖੁਮਾਰੀ ਪ੍ਰਭਤਾ ਦੀ ਆਬ ਆ, ਕਪੂਰ ਸਿੰਘ.........................।

ਛਟੀ ਤੁਰਕਾਨੀ ਸ਼ੇਰਾਂ ਦੀਆਂ ਜਾੜ੍ਹਾਂ ਚੋਂ, ਨਿਕਲ ਆਏ ਸਿੰਘ ਜੰਗਲਾ ਪਹਾੜਾਂ ਚੋਂ।
ਕਾਹਨੂੰਆਣ ਛੰਬ ਰਾਵੀ ਤੇ ਝਨਾਬ ਆ, ਕਪੂਰ ਸਿੰਘ................................।

ਲੱਗ ਪਈ ਛਿਮਾਹੀ ਦੇਣ ਸਰਕਾਰ ਤਾਂ, ਸਿੰਘਾਂ ਨੇ ਤਿਆਗ ਦਿੱਤੀ ਲੁੱਟ ਮਾਰ ਤਾਂ।
ਕੋਈ ਨਾ ਕਿਸੇ ਨੂੰ ਪੁੱਛਦਾ ਹਿਸਾਬ ਆ, ਕਪੂਰ ਸਿੰਘ...............................।

ਜਿਥੇ ਫਤੇ ਕਰ ਸਕੇ ਤਲਵਾਰ ਨਾਂ, ਸੋਈ ਜੰਗ ਜਾਵੇ ਜਿਤਿਆ ਪਿਆਰ ਨਾਂ।
'ਜੀਵਨ' ਸੁੱਖਲਾ ਜੀਵਿਆ ਪੰਜਾਬ ਆ, ਕਪੂਰ ਸਿੰਘ .................................।

*************************

# ਮਹਾਰਾਜਾ ਰਣਜੀਤ ਸਿੰਘ

## ਵਾਰ

ਮਹਾਂ ਸਿੰਘ ਦਾ ਸੁੰਦਰ ਲਾਡਲਾ ਰਾਜ ਕੌਰ ਨੇ ਜਾਇਆ ਬਾਲ
ਪੈਦਾ ਹੋਇਆ ਸ਼ੇਰ ਪੰਜਾਬ ਦਾ ਹੀਰਾ ਕੌਮ ਦਾ ਸੁੱਚਾ ਲਾਲ
ਇਹਦੇ ਨੂਰ ਚਹਰਿਓਂ ਚਮਕਦਾ ਰਤੇ ਨੇਤਰ ਲਾਲ ਗੁਲਾਲ
ਸਦਾ ਸਨਮੁਖ ਰਿਧੀਆਂ ਸਿਧੀਆਂ ਮਹਾਂ ਲੱਛਮੀ ਮਾਈ ਦਇਆਲ
ਦੋਹਾਂ ਬਾਹਾਂ ਦੇ ਵਿੱਚ ਬੀਰਤਾ ਰਣ ਜੇਤੂ ਅੱਖਰ ਭਾਲ
ਇਹਦੀ ਛਾਤੀ ਸਖਤ ਫੌਲਾਦ ਦੀ ਅਤੇ ਅਗਾਂਹ ਵਧੂ ਖ਼ਿਆਲ
ਇਹਦੇ ਦਾਨੀ ਦਰ ਤੇ ਆਣਕੇ ਹੋਏ ਕੰਗਲੇ ਮਾਲੋ ਮਾਲ
ਇਹਦੇ ਜ਼ੋਰ ਜਬ੍ਹੇ ਦੇ ਸਾਹਮਣੇ ਚੜ੍ਹੇ ਅਰਸੀਂ ਗਿਰੇ ਪਤਾਲ
ਇਹਦਾ ਰੋਹਬ ਕਿਸੇ ਨਾ ਰੋਕਿਆ ਜ਼ੋਰਾਵਰਾ ਨਾਂ ਝੱਲੀ ਝਾਲ
ਜਿਹੜੇ ਲੁੱਟਦੇ ਹਿੰਦਸਤਾਨ ਨੂੰ ਇਹਨੇ ਕਰਕੇ ਕੱਢੇ ਕੰਗਾਲ
ਇਹਦੀ ਭਬਕ ਤੋਂ ਖ਼ੈਬਰ ਕੰਬਿਆ ਭੁੱਲੇ ਕਾਬਲ ਕੰਧਾਰ ਨੂੰ ਤਾਲ
ਗੁਰੂ ਕਲਗੀਧਰ ਦਾ ਕੇਸਰੀ ਇਹਨੇ ਕੀਤਾ ਨਿਸ਼ਾਨ ਬਹਾਲ
ਇਹਨੇ ਜਿਧਰ ਵਾਗਾਂ ਚੁੱਕੀਆਂ ਫਤੇ ਨਾਲ ਲਗਾਈ ਛਾਲ
ਇਹਦੀ ਤੇਗ ਚੰਡੀ ਦਾ ਰੂਪ ਸੀ ਅਤੇ ਤੀਰ ਸੀ ਜੀਭਾਂ ਕਾਲ
ਇਹਦੇ ਜੇਤੂ ਸਭ ਜਰਨੈਲ ਸੀ ਰਹਿੰਦੇ ਆਗਿਆ ਵਿੱਚ ਤਤਕਾਲ
ਫ਼ੌਜਾਂ ਫ਼ਤੇ ਪ੍ਰਾਪਤ ਕਰਦੀਆਂ ਦਲ ਦੁਸ਼ਮਨ ਦੇਦੀਆਂ ਗਾਲ
ਇਹਦੇ ਚੌਰ ਤਖ਼ਤ ਤੇ ਤਾਜ ਨੂੰ ਤੱਕ ਏਕਤਾ ਹੋਈ ਨਿਹਾਲ
ਇਹ ਜਿਤਨਾ ਜੀਵਨ ਜੀਵਿਆ ਹੈ ਸਾਰਾ ਈ ਬੇਮਸਾਲ

## ਕੋਰੜਾ

ਇੱਕ ਸਮੇ ਰਾਜ ਚ ਕਰੋਪ ਹੋ ਗਿਆ, ਬਾਰਸ਼ ਦਾ ਪਾਣੀ ਵੀ ਅਲੋਪ ਹੋ ਗਿਆ।
ਅਠਾਰਾਂ ਸੌ ਤੇ ਨੱਬੇ ਬਿਕਰਮੀ ਦਾ ਸਾਲ ਆ, ਪਾਂਡੀ ਪਾਤਸ਼ਾਹ ਦੀ ਕਰਨੀ ਕਮਾਲ ਆ।

ਔੜ ਨਾਲ ਫ਼ਸਲਾਂ ਤੇ ਖੇਤ ਸੜ ਗਏ, ਬਿਰਸ਼ਾਂ ਬਗੀਚਿਆਂ ਦੇ ਫਲ ਝੜ੍ਹ ਗਏ।
ਦਾਣੇ ਪੱਠੇ ਵੱਲੋਂ ਪੈ ਗਿਆ ਜਵਾਲ ਆ, ਪਾਂਡੀ ਪਾਤਸ਼ਾਹ .....................।

ਕੋਠੀਆਂ ਅਨਾਜਾਂ ਦੀਆਂ ਖਾਲੀ ਹੋ ਗਈਆਂ, ਦਾਨੀ ਰੂਹਾਂ ਦਿਨਾਂ ਚ ਸਵਾਲੀ ਹੋ ਗਈਆਂ
ਲੱਗੇ ਭੁੱਖੇ ਮਰਨ ਮਨੁੱਖ ਮਾਲ ਆ, ਪਾਂਡੀ ਪਾਤਸ਼ਾਹ ....................।

ਭੁੱਖ ਨਾਲ ਆਂਦਰਾਂ ਦੇ ਖ਼ੂਨ ਸੁੱਕ ਗਏ, ਮਾਵਾਂ ਦੀਆਂ ਛਾਤੀਆਂ ਚੋਂ ਦੁੱਧ ਮੁੱਕ ਗਏ
ਮੱਛੀ ਵਾਂਗ ਲੁੱਛਦੇ ਮਾਸੂਮ ਬਾਲ ਆ, ਪਾਂਡੀ ਪਾਤਸ਼ਾਹ ....................।

ਝੁੱਕ ਕੇ ਜਵਾਨੀਆਂ ਕਮਾਨ ਹੋ ਗਈਆਂ ਬਲਹੀਣ ਜਿੰਦਾਂ ਦੇ ਪ੍ਰਾਣ ਹੋ ਗਈਆਂ
ਕਸੇ ਦੀ ਨਾ ਕੋਈ ਕਰਦਾ ਸੰਭਾਲ ਆ, ਪਾਂਡੀ ਪਾਤਸ਼ਾਹ ....................।

ਰਹਿਮ ਦਿਲ ਵੇਖ ਬਾਦਸ਼ਾਹ ਦਾ ਡੋਲਿਆ, ਪਰਜਾ ਲਈ ਅੰਨ ਦਾ ਭੰਡਾਰਾ ਖੋਲ੍ਹਿਆ
ਫੇਰਿਆ ਢਡੋਰਾ ਹੋਇਕੇ ਦਿਆਲ ਆ, ਪਾਂਡੀ ਪਾਤਸ਼ਾਹ ....................।

ਲੈ ਜਾਵੋ ਅਨਾਜ ਜਿਹਨੂੰ ਜਿੰਨਾ ਚਾਹੀਦਾ, ਪਰਜਾ ਸ਼ਿਕਾਰ ਹੋਵੇ ਨਾ ਤਬਾਹੀ ਦਾ
ਬੱਚਿਆਂ ਦਾ ਮਾਪੇ ਕਰਦੇ ਖਿਆਲ ਆ, ਪਾਂਡੀ ਪਾਤਸ਼ਾਹ ....................।

ਲੈ ਗਏ ਲੋੜਵੰਦ ਝੋਲੀਆਂ ਭਰਾਇਕੇ, ਪੰਡਾਂ ਬੰਨ੍ਹ ਚੱਲੇ ਸਿਰਾਂ ਤੇ ਉਠਾਇਕੇ
ਰੱਬੋਂ ਨਜ਼ਦੀਕ ਰਾਜਾ ਰਖਵਾਲ ਆ, ਪਾਂਡੀ ਪਾਤਸ਼ਾਹ ....................।

ਪੋਤਰਾ ਮਾਸੂਮ ਬੁੱਢੜੇ ਦਾ ਮੋਹਰੀ ਏ, ਦਾਦੇ ਨੂੰ ਲੈ ਆਇਆ ਫੜ ਕੇ ਡੰਗੋਰੀ ਏ
ਪਹੁੰਚ ਗਿਆ ਚੱਲ ਮੱਠੀ ਮੱਠੀ ਚਾਲ ਆ, ਪਾਂਡੀ ਪਾਤਸ਼ਾਹ ....................।

ਪੱਲੀ ਚ ਪੁਆ ਕੇ ਬੰਨ੍ਹ ਲੀਤਾ ਭਾਰ ਆ, ਧਰੀ ਬੈਠੇ ਪੰਡ ਭਾਰੀ ਸੀ ਅਗਾਰ ਆ
ਗੱਠੜੀ ਉਠਾਉਣੋ ਦੋਵੇਂ ਹੀ ਨਿਢਾਲ ਆ, ਪਾਂਡੀ ਪਾਤਸ਼ਾਹ ....................।

ਆਇਆ ਇੱਕ ਗੱਭਰੂ ਮੜਾਸਾ ਮਾਰੀ ਏ, ਚੁੱਕ ਲੀਤੀ ਪੰਡ ਚੱਲਿਆ ਅਗਾਰੀ ਏ ਦੋਹਾਂ ਨੂੰ
ਪੁਚਾਇਆ ਘਰੇ ਜਾਂ ਸੁਖਾਲ ਆ, ਪਾਂਡੀ ਪਾਤਸ਼ਾਹ ....................।

ਬੁੱਢੇ ਕਹਾ ਪਰਉਪਕਾਰੀ ਬੱਲਿਆ, ਦੱਸ ਨਾਮ ਆਪਣਾ ਤੇ ਜਾਈਂ ਚਲਿਆ
ਨਿਰਬਲਾਂ ਗਰੀਬਾਂ ਲਈ ਤੂੰ ਘਾਲੀ ਘਾਲ ਆ, ਪਾਂਡੀ ਪਾਤਸ਼ਾਹ ....................।

ਗੱਭਰੂ ਨੇ ਕਹਾ ਝੁੰਭ ਨੂੰ ਉਤਾਰ ਆ, ਰਣਜੀਤ ਸਿੰਘ ਪਰਜਾ ਦਾ ਸੇਵਾਦਾਰ ਆ
ਬੁੱਢੜਾ ਹੋ ਡਿੱਗਾ ਚਰਨੀ ਨਿਹਾਲ ਆ, ਪਾਂਡੀ ਪਾਤਸ਼ਾਹ ....................।

## ਸਿੱਖ ਰਾਜ ਕਿਵੇਂ ਗਿਆ

ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ਬਾਅਦ ਵਜ਼ੀਰ ਧਿਆਨ ਸਿੰਘ ਡੋਗਰੇ ਦੀ ਨੀਤ ਬਦਨੀਤ ਹੋ ਗਈ। ਆਪਣੇ ਪੁੱਤਰ ਹੀਰਾ ਸਿੰਘ ਨੂੰ ਰਾਜ ਤਖਤ ਉੱਤੇ ਬਿਠਾਉਣ ਲਈ ਉਸਨੇ ਨਵੇਂ ਜਾਲ ਬੁਨਣੇ ਸ਼ੁਰੂ ਕੀਤੇ। ਸਭ ਤੋਂ ਪਹਿਲਾਂ ਨੌ ਨਿਹਾਲ ਨੂੰ ਆਪਣੇ ਪਿਤਾ ਖਿਲਾਫ ਕਰ ਖੜਕ ਸਿੰਘ ਨੂੰ ਕੈਦ ਕੀਤਾ। ਲਗਾਤਾਰ ਰੋਟੀ ਨਾਲ ਜਹਿਰ ਦੇ ਮਾਰ ਦਿੱਤਾ। ਪਿਉ ਦਾ ਸਸਕਾਰ ਕਰ ਵਾਪਸ ਆਉਂਦੇ ਨੌ ਨਿਹਾਲ ਤੇ ਬਾਰਾਦਰੀ ਦਾ ਛੱਤਾ ਸੁੱਟ ਦਿੱਤਾ। ਨੌ ਨਿਹਾਲ ਜਖਮੀ ਹੋ ਗਿਆ। ਰਾਣੀ ਚੰਦ ਕੌਰਾਂ ਨੂੰ ਪੁੱਤਰ ਨਾਲ ਮਿਲਣ ਨਹੀਂ ਦਿੱਤਾ ਅਤੇ ਨੌ ਨਿਹਾਲ ਦੇ ਰਹਿੰਦੇ ਸਵਾਸ ਪੱਥਰ ਮਾਰ ਖਤਮ ਕੀਤੇ। ਚੰਦ ਕੌਰ ਨੂੰ ਲਾਲਚ ਦੇ ਤਖਤ ਤੇ ਬੈਠਾਇਆ ਪਰ ਉਪਰੋਂ ਸ਼ੇਰ ਸਿੰਘ ਨੂੰ ਬਟਾਲੇ ਤੋਂ ਸੱਦ ਲਿਆ। ਸਿੱਖ ਸਰਦਾਰਾਂ ਨੂੰ ਸ਼ੇਰ ਸਿੰਘ ਕਿਹਾ ਤੁਸੀਂ ਇਕ ਜਨਾਨੀ ਦੀ ਅਧੀਨਗੀ ਕਿਵੇਂ ਸਹਿ ਸਕਦੇ ਹੋ। ਬਗਾਵਤ ਕਰਾ ਲਾਹੌਰ ਦੇ ਤਖਤ ਤੇ ਕਬਜ਼ਾ ਕੀਤਾ। ਸ਼ੇਰ ਸਿੰਘ ਦੇ ਰਾਜਾ ਬਨਣ ਤੇ ਰਾਣੀ ਚੰਦ ਕੌਰਾਂ ਅਤੇ ਉਸਦੀ ਨੂੰਹ ਨੂੰ ਵੀ ਮਾਰ ਦਿੱਤਾ ਗਿਆ। ਫਿਰ ਦਿਆਨ ਸਿੰਘ ਅਤੇ ਧਿਆਨ ਸਿੰਘ ਵਿਚਕਾਰ ਤਕਰਾਰ ਸ਼ੁਰੂ ਹੋਈ। ਆਪਣਿਆਂ ਦੀਆਂ ਤਲਵਾਰਾਂ ਆਪਣਿਆਂ ਤੇ ਚੱਲੀਆਂ। ਇੱਕ-ਇੱਕ ਕਰਕੇ ਸਭ ਦਾਵੇਦਾਰ ਖਤਮ ਹੋਏ ਤੇ ਪੰਜਾਬ ਅੰਗਰੇਜ਼ਾਂ ਦੇ ਹੱਥ ਆਇਆ।

## ਮਹਾਰਾਜਾ ਰਣਜੀਤ ਸਿੰਘ ਦਾ ਇਸ ਸੰਸਾਰ ਤੋਂ ਚਲੇ ਜਾਣਾ

ਦੋਤਾਰਾ

ਜਾਂ ਹਾੜ ਪੰਦਰਾਂ ਦਾ, ਸੂਰਜ ਸੱਤ ਘੜੀਆਂ ਸੀ ਰਹਿ ਗਿਆ।
ਮਾਲਕ ਤਖਤਾਂ ਤਾਜਾਂ ਦਾ, ਆਖਰ ਲੰਮੀਆਂ ਤਾਣ ਕੇ ਪੈ ਗਿਆ।
ਗਿਆ ਜੂਨ ਸਤਾਈ ਸੀ, ਈਸਵੀ ਠਾਰਾਂ ਸੌ ਉਨਤਾਲੀ।
ਜਾਂ ਨੀਂਦ ਸਦਾ ਦੀ ਸੀ ਸੌਂ ਗਿਆ ਦੇਸ਼ ਪੰਜਾਬ ਦਾ ਵਾਲੀ।

ਵਿੱਚ ਰਾਜ ਮਹੱਲਾਂ ਦੇ, ਮੱਚੀ ਹਾਹਾਕਾਰ ਦੁਹਾਈ।
ਤਾਂ ਭੁੱਬਾਂ ਮਾਰ ਰੁੰਨੀ, ਕੱਠੀ ਹੋ ਕੇ ਆਣ ਲੁਕਾਈ।
ਪੰਜਾਬ ਅੰਧੇਰ ਪਿਆ, ਇਸ ਦਿਨ ਪੱਛਮ ਜਗੀ ਦੀਵਾਲੀ।
ਜਾਂ ਨੀਂਦ.........................................

ਏਹ ਪੂਰਨਮਾਸ਼ੀ ਦੀ, ਰਾਤਰ ਘੋਰ ਅੰਧੇਰ ਲਿਆਈ।
ਅਗਲਾ ਸਵੇਰ ਹੋਇਆ, ਤਾਂ ਗਈ ਚੰਦਨ ਚਿਖਾ ਚਨਾਈ।
ਇਸ ਹਰਮਨ ਪਿਆਰੇ ਦੀ, ਅਰਥੀ ਨਿਕਲੀ ਤੋੜ ਭਿਆਲੀ।
ਜਾਂ ਨੀਂਦ.........................................

ਤੁਰੇ ਜਾਂਦੇ ਮਾਲਕ ਨੂੰ, ਰੋ ਕੇ ਮਾਤਮ ਬੈਂਡ ਪੁਕਾਰਾ।
ਇਸ ਸੁੰਞੇ ਲਸ਼ਕਰ ਦੀ, ਸਿੰਘਾਂ ਕੌਣ ਲਵੇਗਾ ਸਾਰਾ।
ਭੈ ਭੀਤ ਵਿਯੋਗ ਭਰੀ, ਮੂੰਹੋਂ ਤੋਪਾਂ ਗਰਜ ਨਿਕਾਲੀ।
ਜਾਂ ਨੀਂਦ..............................................

ਭਾਰਤ ਦੀ ਧਰਤੀ ਦੇ, ਨੇ ਮਿਰਗ ਮੀਨ ਪੰਖੇਰੂ ਰੋਏ।
ਬਿਰਛਾਂ ਦੀਆਂ ਸ਼ਾਖਾਂ ਚੋਂ, ਹੰਝੂ ਭਰ ਭਰ ਕੇ ਨੇ ਚੋਏ।
ਤੜਫਣ ਜਿਉਂ ਮੀਨ ਥਲੀ, ਪੁੱਤਰ ਯਾਰ ਮਿਤ੍ਰ ਸਮਕਾਲੀ।
ਜਾਂ ਨੀਂਦ..............................................

ਕਰ ਅੰਤਮ ਦਰਸ਼ਨ ਜਾਂ, ਆਖਰ ਚਿਖਾ ਤੇ ਗਿਆ ਟਕਾਇਆ।
ਨਾ ਮੁੱਖੋਂ ਸੀ ਨਿਕਲੀ, ਸ਼ੇਰ ਨੇ ਪਾਸਾ ਨਹੀਂ ਪ੍ਰਤਾਇਆ।
ਸਤੀ ਰੀਤ ਨਿਭਾਵਣ ਲਈ, ਰਾਣੀਆਂ ਬੈਠੀਆਂ ਆਣ ਦਿਵਾਲੀ।
ਜਾਂ ਨੀਂਦ..............................................

ਜੋ ਰਸਮ ਸਮਾਜ ਦੀ ਸੀ, ਲੰਬੂ ਖੜਕ ਸਿੰਘ ਨੇ ਲਾਇਆ।
ਅਗਨੀ ਵਿੱਚ ਸੜਨ ਲੱਗਾ, ਜਿਸਦਾ ਸੀ ਦੁਨੀਆਂ ਤੇ ਸਾਇਆ।
ਇਸ ਸਮੇਂ ਭਿਆਨਕ ਤੋਂ, ਨਾ ਫੌਜਾਂ ਕਰ ਸਕੀਆਂ ਰਖਵਾਲੀ।
ਜਾਂ ਨੀਦ.....................................

ਜਾਂ ਭੇਟਾ ਅਗਨੀ ਦੀ, ਹੋ ਗਿਆ ਮਹਾਂ ਸਿੰਘ ਦਾ ਜਾਇਆ।
ਇੱਕ ਜੋੜਾ ਕਬੂਤਰਾਂ ਦਾ, ਉਡਦਾ ਚਿਖਾ ਚ ਆਣ ਸਮਾਇਆ।
ਹੋ ਗਏ ਹੈਰਾਨ ਸਭੇ, ਵੇਖ ਕੇ ਖੇਡ ਅਜੀਬ ਨਿਰਾਲੀ।
ਜਾਂ ਨੀਂਦ..........................................

ਇਸ ਮਰਦ ਰੰਗੀਲੇ ਦੇ, ਕਿਸਮਤ ਨਾਲ ਪੰਜਾਬ ਦੀ ਸੜ ਗਈ।
ਇਤਫਾਕ ਤੇ ਦੇਸ਼ ਸੇਵਾ, ਬੁੱਕਲ ਮਾਰ ਚਿਖਾ ਵਿੱਚ ਵੜ ਗਈ।
ਆਗੂਆਂ ਵਿੱਚ ਆਣ ਵੜੀ, ਸੀ ਖੁਦਗਰਜੀ ਮਾਰ ਕੇ ਛਾਲੀ।
ਜਾਂ ਨੀਂਦ..........................................

ਕਹੇ 'ਜੀਵਨ ਸਿੰਘ' ਕਵੀ, ਆਪਣੀ ਮਰਦ ਲੈ ਗਿਆ ਮਾਇਆ।
ਹੁਣ ਅਗਲਾ ਹਾਲ ਸੁਣੋਂ, ਜੋ ਖੁਦਗਰਜਾਂ ਧੂੰਦ ਮਚਾਇਆ।
ਵੀਰਾਂ ਨੇ ਵੀਰਾਂ ਦੇ, ਉਡਾਈ ਖ਼ੂਨ ਦੀ ਜਿਵੇਂ ਗੁਲਾਲੀ।

## ਖੜਕ ਸਿੰਘ ਖਿਲਾਫ ਨੌਂ ਨਿਹਾਲ ਨੂੰ ਭੜਕਾਉਣਾ ਤੇ ਕੈਦ ਕਰਨਾ

### ਵਾਰ

ਜਾ ਬੈਠਾ ਪਿਤਾ ਦੇ ਤਖ਼ਤ ਤੇ ਸੀ ਖੜਕ ਸਿੰਘ ਰਾਜਾਨ।
ਤਾਂ ਵੱਡਾ ਵਜ਼ੀਰ ਧਿਆਨ ਸਿੰਘ ਜੀ ਹੋ ਗਿਆ ਬੇਈਮਾਨ।
ਮੈਂ ਮਾਲਕ ਬਣਾਂ ਪੰਜਾਬ ਦਾ ਉਸ ਦਿਲ ਵਿੱਚ ਲੀਤੀ ਠਾਣ।
ਉਸ ਝੂਠੇ ਮੂਠੇ ਘੜ ਲਏ ਮਹਾਰਾਜ ਦੇ ਉਲਟ ਬਿਆਨ।
ਮਹਾਰਾਜ ਤੇ ਰਲ ਕੇ ਚੇਤ ਸਿੰਘ ਜੀ ਲੱਗੇ ਚੰਨ ਚੜ੍ਹਾਨ।
ਇਹ ਲੱਗੇ ਰਾਜ ਪੰਜਾਬ ਦਾ ਅੰਗਰੇਜ਼ ਦੇ ਹੱਥ ਫੜਾਨ।
ਇਓਂ ਨੌਨਿਹਾਲ ਚੰਦ ਕੌਰ ਨੂੰ ਉਹ ਲੱਗਾ ਉਲਟ ਪੜਾਨ।
ਕੁਝ ਜਾਹਲੀ ਚਿੱਠੀਆਂ ਪੇਸ਼ ਕਰ ਏਹ ਪਾੜੇ ਲੱਗਾ ਪਾਣ।
ਝਟ ਲਾ ਲਏ ਉਹਨੇ ਚਾਲ ਤੇ ਸੀ ਮਾਂ ਪੁੱਤਰ ਅਨਜਾਣ।
ਕੁਝ ਨਾਲ ਆਪਣੇ ਜੋੜ ਲਏ ਕੁਝ ਆਗੂ ਹੋਰ ਮਹਾਨ।
ਜੇ ਰੱਖਣਾ ਰਾਜ ਪੰਜਾਬ ਦਾ ਤੇ ਸਿੱਖੀ ਦੀ ਉੱਚੀ ਸ਼ਾਨ।
ਤਾਂ ਤਖਤੋਂ ਲਾਹੋ ਖੜਕ ਨੂੰ ਤੇ ਕਵਰ ਨੂੰ ਦਿਓ ਕਮਾਨ।
ਇਕ ਰਾਤ ਇਕੱਠੇ ਹੋਇਕੇ ਏਹ ਵੜੇ ਕਿਲੇ ਵਿੱਚ ਆਣ।
ਦੋ ਪੈਹਰੂ ਕੀਤੇ ਕਤਲ ਨੇ ਇੱਕ ਸੇਵਕ ਦੀ ਲੈ ਜਾਨ।
ਸਿਰ ਚੇਤ ਸਿੰਘ ਦਾ ਲਾਹ ਲਿਆ ਖਿੱਚ ਮਾਰੀ ਨੇ ਕ੍ਰਿਪਾਨ।
ਝਟ ਫੜਕੇ ਲਾਹਿਆ ਪਲੰਘ ਤੋਂ ਪੰਜਾਬ ਦਾ ਸ਼ਾਹ ਸੁਲਤਾਨ।
ਉਹਨੂੰ ਪਾ ਸੋਨੇ ਦੀਆਂ ਬੇੜੀਆਂ ਕਰ ਕੈਦ ਲਿਆ ਬਲਵਾਨ।
ਹੁਣ ਨਾਗ ਬੁੱਕਲ ਦਾ ਡੋਗਰਾ ਕੀ ਲੱਗਾ ਡੰਗ ਚਲਾਨ।

## ਖੜਕ ਸਿੰਘ ਨੂੰ ਮਾਰਨਾ

### ਵਾਰ

ਨਾਲ ਮਿਲ ਕੇ ਹਕੀਮ ਦੇ ਵਿੱਚ ਖਾਣੇ ਜਹਿਰ ਮਿਲਾ।
ਉਹਨੂੰ ਦੇਣ ਲੱਗੇ ਨਿਤ ਖਾਣ ਨੂੰ ਗਈ ਸਿਹਤ ਕੰਨੀ ਖਸਕਾ।
ਉਹਦਾ ਤਨ ਮਨ ਰੋਗੀ ਹੋ ਗਿਆ ਲਿਆ ਦੁੱਖਾਂ ਡੇਰਾ ਲਾ।
ਦਿਲ ਤੜਫੇ ਪੁੱਤਰ ਮਿਲਾਪ ਨੂੰ ਰਿਹਾ ਲੱਖ ਲੱਖ ਹਾੜ੍ਹੇ ਪਾ।
ਪਰ ਪੱਥਰ ਦਿਲ ਉਹ ਡੋਗਰਾ ਹੋਵੇ ਉਸ ਨੂੰ ਅਸਰ ਨਾ ਕਾ।
ਫਿਰ ਬੰਨੇ ਕਿਸ ਨੇ ਲਾਵਣਾ ਜਦ ਡੋਬਣ ਆਪ ਮਲਾਹ।
ਵਿੱਚ ਜੇਹਲ ਦੇ ਹੱਡੀਆਂ ਰੋਲਦਾ ਰਿਹਾ ਪੁੱਤਰ ਪਿਆਰੇ ਨੂੰ ਗਾ।
ਮੇਰੇ ਨੌਨਿਹਾਲ ਸਿੰਘ ਦੂਲਿਆ ਛਾਤੀ ਨਾਲ ਜੇ ਲਗਦੋਂ ਆ।
ਮੇਰੇ ਮਿਟ ਜਾਂਦੇ ਸਭ ਦੁੱਖੜੇ ਤੇ ਸੌਖੇ ਨਿਕਲਦੇ ਸਾਹ।
ਏਹਨਾਂ ਨਿਮਕ ਹਰਾਮਾਂ ਦੀਆਂ ਨੀਤੀਆਂ ਸਭ ਜਾਂਦਾ ਤੈਨੂੰ ਸੁਣਾ।
ਮੈਂ ਬਣੀ ਮਸੀਬਤ ਕੱਟ ਲਈ ਤੂੰ ਖਾਈ ਨਾ ਏਹਨਾਂ ਦਾ ਦਾਅ।
ਇਓਂ ਘੜੀਆਂ ਪਲਾਂ ਨੂੰ ਗਿਣਦਿਆਂ, ਗਿਆ ਦੁੱਖਾਂ ਦਾ ਵਕਤ ਵਿਹਾ।
ਅੰਤ ਲਿਲਾ ਲੈਂਦਾ ਤੁਰ ਗਿਆ ਰੂਹ ਬੁੱਤ ਦਾ ਸਾਥ ਮੁਕਾ।
ਦਗੇਬਾਜ ਬੇਈਮਾਨ ਵਜ਼ੀਰ ਨੇ ਮਾਰੀ ਆਣ ਸਿਰਾਹਣੇ ਧਾਹ।
ਆ ਪਿਟੀਆਂ ਦੁਹੱਥੜੀ ਰਾਣੀਆਂ ਰੋ ਦਿੱਤੇ ਮਹੱਲ ਰਵਾ।
ਬੈਠੇ ਮਾਤਮ ਸਫ਼ਾ ਵਛਾਇਕੇ ਅੰਗ ਸਾਕ ਸਨੇਹੀ ਭਰਾ।
ਸੰਨ ਠਾਰਾਂ ਸੌ ਸੀ ਚਾਲੀਆ ਦਿਨ ਪੰਜ ਨਵੰਬਰ ਸੁਣਾ।
ਅੰਤ ਚੰਦਨ ਚਿਖਾ ਤੇ ਰੱਖ ਕੇ ਦਿੱਤਾ ਲੰਬੂ ਕਵਰ ਨੇ ਲਾ।
ਦੋ ਰਾਣੀਆਂ ਯਾਰਾਂ ਗੋਲੀਆਂ ਨਾਲ ਹੋਈਆਂ ਸਤੀ ਸਿਧਾ।
ਹੁਣ ਅੱਗੇ ਕੀ ਕੁਝ ਹੋਂਵਦਾ ਸੁਣੋ ਦਰਦਾਂ ਭਰੀ ਕਥਾ।

## ਨੌਂ ਨਿਹਾਲ ਨੂੰ ਮਾਰਣਾ

### ਪਉੜੀ

ਕਵਰ ਲੈ ਊਧਮ ਸਿੰਘ ਨੂੰ ਵੱਲ ਕਿਲੇ ਸਿਧਾਇਆ।
ਬਾਰਾਦਰੀ ਦੇ ਸਾਹਮਣੇ ਬੂਹੇ ਵਿੱਚ ਆਇਆ।
ਜਾਲਮ ਟਲੇ ਨਹੀਂ ਜੁਲਮ ਤੋਂ ਨੇ ਕੈਹਰ ਕਮਾਇਆ।
ਛਜੇ ਵਿੱਚ ਬਰੂਦ ਰੱਖ ਪਲੀਤਾ ਲਾਇਆ।
ਉਹ ਡਿੱਗਾ ਭਾਰ ਅਤੁੱਲਵਾਂ ਦੋਹਾਂ ਤੇ ਆਇਆ।
ਊਧਮ ਸਿੰਘ ਥਾਂ ਮਰ ਗਿਆ ਦੁਖ ਕੰਵਰ ਉਠਾਇਆ।

ਉਹਨੂੰ ਚੋਟ ਲੱਗੀ ਵਿੱਚ ਸੀਸ ਕੁਝ ਬੇਹੋਸ਼ੀ ਆਈ।
ਉਹਨੂੰ ਚੁੱਕ ਕੇ ਡੋਗਰਾ ਪਾਰਟੀ ਵਿੱਚ ਕਿਲੇ ਲਿਆਈ।
ਉਹਨੂੰ ਅੰਦਰ ਇੱਕ ਨਵੇਕਲੇ ਜਾ ਲੰਮਾ ਪਾਇਆ।
ਕਰਕੇ ਬੂਹਾ ਬੰਦ ਫੌਜ ਦਾ ਪਹਿਰਾ ਲਾਇਆ।
ਕੋਈ ਦਰਦੀ ਉਸਦਾ ਆਪਣਾ ਨਹੀਂ ਅੰਦਰ ਆਇਆ।
ਜੋ ਵੀ ਆਇਆ ਸੁਰਤ ਨੂੰ ਬਾਹਰ ਅਟਕਾਇਆ।

ਅੰਦਰ ਜਾਂ ਧਿਆਨ ਸਿੰਘ ਕੀ ਕੀਤਾ ਕਾਰਾ।
ਉਸ ਹੱਥ ਉਠਾਇਆ ਆਪਣੇ ਇੱਕ ਪੱਥਰ ਭਾਰਾ।
ਉਸ ਮਾਰਿਆ ਸਿਰ ਕਵਰ ਦੇ ਤੇ ਸ਼ੁਕਰ ਗੁਜਾਰਾ।
ਏਹ ਪਿਛਲੇ ਖਾਧੇ ਨਿਮਕ ਦਾ ਉਸ ਭਾਰ ਉਤਾਰਾ।
ਸੁਣ ਕੇ ਰਾਣੀ ਚੰਦ ਕੌਰ ਨੇ ਕੀਤੀ ਧਾਈ।
ਉਹ ਰੋਂਦੀ ਪਿੱਟਦੀ ਕਿਲੇ ਦੇ ਬੂਹੇ ਤੇ ਆਈ।

## ਚੰਦ ਕੌਰ ਦਾ ਪੁੱਤਰ ਨੂੰ ਮਿਲਣ ਲਈ ਤਰਲਾ ਕਰਨਾ

ਝੋਕ

ਸੁਣ ਕੇ ਦੁੱਖ ਪੁੱਤਰ ਦਾ ਨਾ ਗਿਆ ਸਹਾਰਿਆ,
ਆ ਕੇ ਦੁਹੱਥੜ ਰਾਣੀ ਬੂਹੇ ਨੂੰ ਮਾਰਿਆ
ਕੀਤਾ ਜੇ ਕਹਿਰ ਜਾਲਮੋਂ ਰੋ ਕੇ ਪੁਕਾਰਿਆ।
ਰਾਹੂ ਤੇ ਕੇਤੂ ਬਣਕੇ ਚੰਬੜੇ ਬਿਆਧ ਵੇ,
ਵਸਦੀ ਦੁਨੀਆਂ ਮੇਰੀ ਨਾ ਕਰਿਓ ਬਰਬਾਦ ਵੇ,
ਵਸਦੀ ਦੁਨੀਆਂ ਮੇਰੀ ਨਾ।

ਲੱਗੀ ਜਦ ਚੋਟ ਕਵਰ ਨੂੰ ਮੰਗਿਆ ਉਸ ਨੀਰ ਸੀ,
ਵਜਿਆ ਕਲੇਜੇ ਮੇਰੇ ਉਦੋਂ ਹੀ ਤੀਰ ਸੀ,
ਅੱਖੀਆਂ ਦੇ ਅੱਗੇ ਭਿਆਨਕ ਆਈ ਤਸਵੀਰ ਸੀ।
ਭੈੜਿਓ ਭੈੜੀ ਨਾ ਕੋਈ ਖੇਲ੍ਹ ਰਚਾ ਦਿਓ।
ਮੈਨੂੰ ਇੱਕ ਵਾਰ ਪੁੱਤਰ ਦਾ ਮੁਖੜਾ ਵਿਖਾ ਦਿਓ,
ਮੈਨੂੰ ਇਕ ਵਾਰ ਲਾਲ ਦਾ ।

ਮੈਂ ਹਾਂ ਚੰਦ ਕੌਰਾਂ ਕਵਰ ਸਾਹਿਬ ਦੀ ਮਾਈ ਵੇ।
ਕੰਬ ਗਈ ਤ੍ਰਿਲੋਕੀ ਮੇਰੀ ਸੁਣ ਕੇ ਦੁਹਾਈ ਵੇ।
ਤੁਸਾਂ ਦੇ ਕੰਨਾਂ ਉੱਤੇ ਜੂੰ ਨਾ ਸਰਕਾਈ ਵੇ।
ਮੇਰੀਆਂ ਨਜ਼ਰਾਂ ਅੱਗੇ ਫਿਰਦੇ ਜਲਾਦ ਵੇ।
ਵਸਦੀ ..................................

ਅੱਲੜ ਹੈ ਪਤਨੀ ਇਸ ਦੀ ਰੋਣਾ ਨਹੀਂ ਜਾਣਦੀ।
ਜਾਣੇ ਕੀ ਪਤੀ ਵਿਛੋੜਾ ਇਸਦੇ ਕੋਈ ਹਾਣ ਦੀ।
ਇਹਦੇ ਨਾਲ ਧਰੋਹ ਨਾ ਕਰਿਓ ਧਰੋਹੀ ਭਗਵਾਨ ਦੀ।
ਪਤੀ ਪ੍ਰਦਾਨ ਏਸਦੀ ਝੋਲੀ ਵਿੱਚ ਪਾ ਦਿਓ।
ਮੈਨੂੰ ਇਕ....................................

ਅੱਗੇ ਕੋਈ ਨਾਲ ਅਸਾਡੇ ਹੋਈ ਨਹੀਂ ਘੱਟ ਵੇ।
ਮੇਰਾ ਦਿਲ ਸਹਿ ਨਹੀਂ ਸਕਦਾ ਹੋਰ ਕੋਈ ਸੱਟ ਵੇ।
ਪੁੱਟ ਕੇ ਨਾ ਬੂਟਾ ਕਰਿਓ ਚੌੜ ਚੁਪੱਟ ਵੇ।
ਨਿਮਕ ਹਰਾਮੀਓ ਨਾ ਚੁੱਕਿਓ ਉਪਾਧ ਵੇ।
ਵਸਦੀ....................................

ਮੰਨੋ ਇੱਕ ਵਾਰੀ ਮੇਰਾ ਤਰਲਾ ਨਿਮਾਣੀ ਦਾ।
ਹੱਥੀਂ ਪਲਾਂ ਲਾਂ ਘੁੱਟ ਪੁੱਤਰ ਨੂੰ ਪਾਣੀ ਦਾ।
ਵੇਖੋ ਤਾਂ ਹਾਲ ਬੇਦਰਦੋ ਏਸ ਦੀ ਸਵਾਣੀ ਦਾ।
ਕਰੋ ਕੁਝ ਤਰਸ ਏਸ ਤੇ ਰਹਿਮ ਕਮਾ ਦਿਓ।
ਮੈਨੂੰ ਇਕ................................

ਭੁੱਖੇ ਜੇ ਤਖਤ ਤਾਜ ਦੇ ਸਾਂਭੋ ਪੰਜਾਬ ਨੂੰ।
ਪੰਜਾਂ ਦਰਿਆਵਾਂ ਦੇ ਮੈਂ ਪੀਂਦੀ ਨਹੀਂ ਆਬ ਨੂੰ।
ਸੁਟਿਓ ਨਾ ਤੋੜ ਕੇ ਮੇਰੇ ਫੁੱਲ ਗੁਲਾਬ ਨੂੰ।
ਕਰਲਾਂਗੇ ਅਸੀਂ ਗੁਜਾਰਾ ਬਣ ਕੇ ਤੇ ਸਾਧ ਵੇ।
ਵਸਦੀ....................................

ਕੁੱਟਦੀ ਦਰਵਾਜਾ ਹੱਥਾਂ ਚੋਂ ਵਗਦਾ ਏ ਖ਼ੂਨ ਆ।
ਕਰਦਾ ਕੋਈ ਲਾਲ ਮੇਰੇ ਦਾ ਲੱਗਦਾ ਏ ਖ਼ੂਨ ਆ।
ਵੱਢਦਾ ਕੋਈ ਜਿਗਰ ਮੇਰੇ ਨੂੰ ਠੱਗਦਾ ਏ ਖ਼ੂਨ ਆ।
ਵੇਖਿਓ ਅਣਹੋਣੀ ਨੂੰ ਨਾ ਹੋਣੀ ਬਣਾ ਦਿਓ।
ਮੈਨੂੰ ਇਕ....................................

ਡੋਬਿਆ ਜੇ ਬੇੜਾ ਮੇਰਾ ਤੁਸਾਂ ਦਾ ਤਰਨਾ ਨਹੀਂ।
ਏਡਾ ਅਨਿਆ ਉਪੱਦਰ ਕੁਦਰਤ ਨੇ ਜਰਨਾ ਨਹੀਂ।
ਸਾੜੇ ਜੋ ਕਿਸੇ ਦਾ ਹਿਰਦਾ ਉਸਦਾ ਠਰਨਾ ਨਹੀਂ।
ਬਿਰਥੀ ਨਹੀਂ ਜਾਣੀ ਮੇਰੇ ਦਿਲ ਦੀ ਫਰਿਆਦ ਵੇ।
ਵਸਦੀ.......................................

ਕੀਤਾ ਜੇ ਬੰਦ ਬੂਹਾ ਕਿਉਂ ਖੋਲ੍ਹੋ ਇੱਕ ਵਾਰ ਆ।
ਹੁੰਦੀ ਨਹੀਂ ਮੇਰੇ ਕੋਲੋਂ ਹੋਰ ਖਲਾਰ ਆ।
ਡਿਗਦੀ ਗਸ਼ ਖਾ ਕੇ ਫੇਰ ਉਠਦੀ ਸੰਭਾਰ ਆ।
'ਜੀਵਨ ਸਿੰਘ' ਵਸਦੇ ਰਹੋ ਤੇ ਮੈਨੂੰ ਵਸਾ ਦਿਓ।
ਮੈਨੂੰ ਇਕ.......................................

## ਚੰਦ ਕੌਰ ਨੂੰ ਲਾਲਚ ਦੇ ਕੇ ਰਾਜ ਤਖਤ ਤੇ ਬਠਾਉਣਾ

### ਬੈਂਤ

ਚੰਦ ਕੌਰ ਨੂੰ ਕਿਹਾ ਧਿਆਨ ਸਿੰਘ ਨੇ, ਵਰਤ ਗਿਆ ਈ ਭਾਣਾ ਅਕਾਲ ਰਾਣੀ।
ਕੋਈ ਯਤਨ ਨਹੀਂ ਚਲਿਆ ਮੂਲ ਮੇਰਾ, ਕਵਰ ਹੋ ਗਿਆ ਏ ਵਸ ਕਾਲ ਰਾਣੀ।
ਪਿਛਲੀ ਬੀਤ ਗਈ ਦਾ ਨਹੀਂ ਇਲਾਜ ਕੋਈ, ਅਗਲੀ ਗੱਲ ਦੀ ਕਰ ਸੰਭਾਲ ਰਾਣੀ।
ਸੂਹ ਨਿਕਲੇ ਕਵਰ ਦੀ ਮੌਤ ਦੀ ਜੇ, ਪੈਜੂ ਰਾਜ ਰੌਲਾ ਕਰ ਖਿਆਲ ਰਾਣੀ।
ਆਖੇ ਲੱਗ ਮੇਰੇ ਜੇਕਰ ਚੁੱਪ ਕਰ ਜੇਂ, ਸਾਰਾ ਦਿਆਂਗਾ ਕੰਮ ਸੰਭਾਲ ਰਾਣੀ।
ਮੇਰਾ ਫਰਜ ਹੈ ਤੁਸਾਂ ਦਾ ਭਲਾ ਕਰਨਾ, ਖਾਧੇ ਨਿਮਕ ਨੂੰ ਕਰਾਂ ਹਲਾਲ ਰਾਣੀ।
ਚੰਦ ਕੌਰ ਤਈਂ ਏਧਰ ਦੇ ਝਾਂਸਾ, ਸ਼ੇਰ ਸਿੰਘ ਨੂੰ ਓਧਰ ਮੰਗਵਾ ਲਿਆ।
ਦੋਵੇਂ ਧਿਰਾਂ ਆਪੋ ਵਿੱਚ ਮਰਨ ਲੜਕੇ, ਫੰਧ ਨੀਤੀ ਦਾ ਏਹ ਚਲਾ ਲਿਆ।

## ਸ਼ੇਰ ਸਿੰਘ ਤੇ ਚੰਦ ਕੌਰ ਦੀ ਲੜਾਈ

### ਦਵੱਈਆ

ਦਿਵਸ ਤੀਸਰੇ ਸ਼ੇਰ ਸਿੰਘ ਜਾਂ, ਚਲ ਵਟਾਲਿਓ ਆਇਆ।
ਕੱਢ ਕਵਰ ਦੀ ਲਾਸ਼ ਅੰਦਰੋਂ, ਫਿਰ ਸਸਕਾਰ ਕਰਾਇਆ।
ਸਾਰੇ ਸ਼ਹਿਰ ਲਹੌਰ ਦੇ ਅੰਦਰ, ਮੱਚੀ ਹਾਲ ਦੁਹਾਈ।
ਸਿੱਖ ਰਾਜ ਦੇ ਬੁਰੇ ਦਿਨਾਂ ਦੀ, ਨਜ਼ਰ ਨਿਸ਼ਾਨੀ ਆਈ।

ਉਧਰ ਰਾਣੀ ਚੰਦ ਕੌਰ ਦੇ, ਦਿਲ ਵਿੱਚ ਉਠਦੇ ਹਾਵੇ।
ਬਣਾਂ ਪੰਜਾਬ ਦਾ ਮੈਂ ਮਹਾਰਾਜਾ, ਸ਼ੇਰ ਸਿੰਘ ਏਹ ਚਾਹਵੇ।
ਇਕ ਦੂਜੇ ਲਈ ਦੋਹਾਂ ਦਿਲਾਂ ਵਿੱਚ, ਦੁਬਧਾ ਘਨੀ ਸਮਾਈ।
ਸਿੱਖ ਰਾਜ.......................................

ਸ਼ੇਰ ਸਿੰਘ ਨੂੰ ਰਾਜ ਦਿਵਾਵਾਂ, ਕਰੇ ਵਜ਼ੀਰ ਨੇ ਚਾਰੇ।
ਸੰਧਾਵਾਲੀਏ ਚੰਦ ਕੌਰ ਦੀ, ਮਦਦ ਹੋ ਗਏ ਸਾਰੇ।
ਰਾਜੇ ਅਤੇ ਵਜ਼ੀਰ ਦੋਹਾਂ ਦੀ, ਪੇਸ਼ ਗਈ ਨਾ ਕਾਈ।
ਸਿੱਖ ਰਾਜ.................................

ਨੌਂ ਨਿਹਾਲ ਦੀ ਰਾਣੀ ਦੇ ਘਰ, ਬਾਲ ਹੋਣ ਸੀ ਵਾਲਾ।
ਅਸਲੀ ਹੱਕ ਸਮਝ ਕੇ ਉਹਦਾ, ਧੜਾ ਹੋ ਗਿਆ ਬਾਹਲਾ।
ਏਸੇ ਆਸ ਤੇ ਚੰਦ ਕੌਰ, ਮਹਾਰਾਣੀ ਗਈ ਬਣਾਈ।
ਸਿੱਖ ਰਾਜ.....................................

ਧਿਆਨ ਸਿੰਘ ਤੇ ਸ਼ੇਰ ਸਿੰਘ ਤਾਂ, ਦੁਬਧਾ ਦਿਲ ਵਿੱਚ ਲੈ ਕੇ।
ਦੋਵੇਂ ਹੀ ਤੁਰ ਗਏ ਲਹੌਰੋਂ, ਵਾਹਵਾ ਚੰਗਾ ਕਹਿ ਕੇ।
ਸ਼ੇਰ ਸਿੰਘ ਦੇ ਚਾਟੜਿਆਂ ਨੇ, ਭੈੜੀ ਚਾਲ ਚਲਾਈ।
ਸਿੱਖ ਰਾਜ..................................

ਕਹਿਣ ਲੱਗੇ ਫੌਜਾਂ ਵਿੱਚ ਜਾ ਕੇ, ਕੀ ਥੋਡੀ ਸਰਦਾਰੀ।
ਦਾੜ੍ਹੀ ਮੁੱਛਾਂ ਵਾਲੇ ਗੋਲੇ, ਕਰੇ ਹਕੂਮਤ ਨਾਰੀ।
ਲੋਕੀ ਕਰਨ ਟਿਚਕਰਾਂ ਸਾਰੇ, ਸ਼ਰਮ ਦੀ ਲੋਈ ਲਾਈ।
ਸਿੱਖ ਰਾਜ..................................

ਚੰਦ ਕੌਰ ਮਹਾਰਾਣੀ ਕੋਲੋਂ, ਕੀ ਇਨਾਮ ਜੇ ਪਾਇਆ।
ਹੋ ਕੇ ਸਿੰਘ ਜਨਾਨੀ ਅੱਗੇ, ਐਵੇਂ ਸੀਸ ਝੁਕਾਇਆ।
ਬਣਦਾ ਸ਼ੇਰ ਸਿੰਘ ਮਹਾਰਾਜਾ, ਦੇਂਦਾ ਤਲਬ ਵਧਾਈ।
ਸਿੱਖ ਰਾਜ.....................................

ਤਾਹਨੇ ਮੇਹਣੇ ਲਾਲਚ ਦੇ ਕੇ, ਫੌਜਾਂ ਨੂੰ ਭਰਮਾ ਕੇ।
ਸ਼ੇਰ ਸਿੰਘ ਨੇ ਬੋਲਿਆ ਧਾਵਾ, ਕਿਲੇ ਲਾਹੌਰ ਤੇ ਆ ਕੇ।
ਸੰਧਾਂਵਾਲੀਏ ਕਿਲੇ ਦੇ ਅੰਦਰ, ਕਰ ਬੈਠੇ ਤਕੜਾਈ।
ਸਿੱਖ ਰਾਜ..................................

ਬੇਈਮਾਨ ਮਕਾਰ ਡੋਗਰੇ, ਦੋ ਧੜਿਆਂ ਵਿੱਚ ਹੋ ਗਏ।
ਅੱਧੇ ਹੋ ਗਏ ਮਹਾਰਾਣੀ ਵੱਲ, ਅੱਧੇ ਬਾਹਰ ਖਲੋ ਗਏ।
ਸੰਨ ਅਕਤਾਲੀ ਚੌਦਾਂ ਜਨਵਰੀ, ਜਿਸ ਦਿਨ ਛਿੜੀ ਲੜਾਈ।
ਸਿੱਖ ਰਾਜ .......................................

'ਜੀਵਨ ਸਿੰਘਾ' ਚਾਰ ਦਿਹਾੜੇ, ਖ਼ੂਨ ਦੀ ਖੇਡੀ ਹੋਲੀ।
ਉੱਚੀ ਸ਼ਾਨ ਪੰਜਾਬ ਦੇਸ਼ ਦੀ, ਮਿੱਟੀ ਦੇ ਵਿਚ ਰੋਲੀ।
ਪੰਜਵੇਂ ਦਿਨ ਧਿਆਨ ਸਿੰਘ ਨੇ, ਆ ਕੇ ਸੁਲਾਹ ਕਰਾਈ।
ਸਿੱਖ ਰਾਜ........................................

## ਸ਼ੇਰ ਸਿੰਘ ਦਾ ਤਖਤ ਤੇ ਬਹਿਣਾ ਅਤੇ ਚੰਦ ਕੌਰ ਦੀ ਨੂੰਹ ਦਾ ਕਤਲ

### ਕੋਰੜਾ

ਦੋਹਾਂ ਧਿਰਾਂ ਦੀ ਸਮਸਿਆ ਕਰਾਇਕੇ, ਧਿਆਨ ਸਿੰਘ ਬਣ ਗਿਆ ਵਜ਼ੀਰ ਆਇਕੇ।
ਸੰਧਾਵਾਲੀਆ ਨੂੰ ਜੇਹਲ ਵਿੱਚ ਪਾ ਲਿਆ, ਰਾਜ ਕਾਜ ਸ਼ੇਰ ਸਿੰਘ ਨੇ ਸੰਭਾਲਿਆ।

ਵੱਟੇ ਹੋਰ ਲੱਗਾ ਬੇੜੀਆਂ ਚ ਪੌਣ ਆ, ਸ਼ੇਰ ਸਿੰਘ ਤਾਈਂ ਉਲਟ ਪੜ੍ਹਾਨ ਆ।
ਮਾਰਦਾ ਏ ਡੰਗ ਬਣਕੇ ਬਿਆਲ ਆ, ਰਾਜ ...............................।

ਮਹਾਰਾਜ ਮੈਂ ਤਾਂ ਫਰਜ ਨਿਭਾ ਦਿੱਤਾ, ਤਕੋ ਬਾਦਸ਼ਾਹ ਤੁਸਾਂ ਨੂੰ ਬਣਾ ਦਿੱਤਾ।
ਅਜੇ ਖਤਰੇ ਦਾ ਉਠਦਾ ਸਵਾਲ ਆ, ਰਾਜ ...............................।

ਨੀਤੀਵਾਨ ਬੰਦੇ ਸਮੇਂ ਨੂੰ ਵਚਾਰਦੇ, ਵਚਾਰਦੇ ਜੋ ਸਮਾਂ ਦੁੱਖ ਨਹੀਂ ਸਹਾਰਦੇ।
ਨੌਂ ਨਿਹਾਲ ਘਰ ਹੋਣ ਵਾਲਾ ਬਾਲ ਆ, ਰਾਜ ...............................।

ਹੋ ਗਿਆ ਜੇ ਪੁੱਤਰ ਸੁਣੋ ਸੁਜਾਨ ਜੀ, ਤੁਸਾਂ ਦੀ ਕੜਿਕੀ ਵਿੱਚ ਆ ਜੂ ਜਾਨ ਜੀ।
ਬਾਦਸ਼ਾਹ ਪੈ ਜਾਊ ਬਣਨਾ ਕੰਗਾਲ ਆ, ਰਾਜ ...............................।

ਹੱਕਦਾਰ ਉਹਨੂੰ ਰਾਜ ਦਾ ਪਛਾਣ ਕੇ, ਮਿਲ ਜਾਣ ਫੌਜਾਂ ਉਹਦੇ ਨਾਲ ਆਣ ਕੇ।
ਫੇਰ ਨਹੀਂ ਜੇ ਗਲਣੀ ਤੁਸਾਂ ਦੀ ਦਾਲ ਆ, ਰਾਜ ...............................।

ਹੁਣੇ ਕੋਈ ਏਸਦਾ ਇਲਾਜ ਭਾਲੀਏ, ਜੰਮਣ ਤੋਂ ਪੈਹਲਾਂ ਵੈਰੀ ਨੂੰ ਸੰਭਾਲੀ ਏ।
ਪਾਪ ਗੋਂਦ ਗੁੰਦ ਪੱਕ ਨੇ ਪਕਾ ਲਿਆ, ਰਾਜ ...............................।

ਪਾਸ ਦਾਈ ਰਾਜ ਮਹੱਲ ਦੀ ਬੁਲਾਇਕੇ, ਲੋਭ ਜਾਲ ਵਿੱਚ ਉਸਨੂੰ ਫਸਾਇਕੇ।
ਪਾਪੀਆਂ ਨੇ ਪਾਪ ਕਰਮ ਕਰਾ ਲਿਆ, ਰਾਜ ...............................।

ਟਲਿਆ ਨਹੀਂ ਪਾਪੀ ਆਪਨੀ ਅੰਸ ਤੋਂ, ਵਧ ਕੇ ਜ਼ੁਲਮ ਕੀਤਾ ਸੋ ਕੰਸ ਤੋਂ।
ਜੰਮਣ ਤੋਂ ਪਹਿਲਾਂ ਬਾਲ ਮਰਵਾ ਲਿਆ, ਰਾਜ ...............................।

ਦੂਜਾ ਹੱਥ ਚੰਦ ਕੌਰ ਤੇ ਉਠਾਂਵਦੇ, ਉਸਦੀਆਂ ਚਾਰੇ ਗੋਲੀਆਂ ਬੁਲਾਂਵਦੇ।
ਉਹਨਾਂ ਅੱਗੇ ਜਾਹਰ ਕਰਦਾ ਖਿਆਲ ਆ, ਰਾਜ ...............................।

ਦਿਆਂਗੇ ਈਨਾਮ ਤੇ ਜਗੀਰਾਂ ਭਾਰੀਆਂ, ਮਾਰੋ ਚੰਦ ਕੌਰ ਨੂੰ ਜੇ ਰਲ ਸਾਰੀਆਂ।
ਭਰ ਦਿਆਂਗੇ ਝੋਲੀਆਂ ਸੋਨੇ ਦੇ ਨਾਲ ਆ. ਰਾਜ ..............................।

'ਜਿਓਣ ਸਿੰਘਾ' ਲੋਭ ਰੂਪ ਹੈ ਸਵਾਨ ਦਾ, ਕਰੇ ਹਲਕਾਇਆ ਮਨ ਇਨਸਾਨ ਦਾ।
ਤੁਰਤ ਗੋਲੀਆਂ ਦੇ ਬਦਲੇ ਖਿਆਲ ਆ, ਰਾਜ ..............................।

## ਚੰਦ ਕੌਰ ਦਾ ਕਤਲ

### ਕਾਫੀ

ਪਾਪ ਕਰਮ ਇਓਂ ਕਰਨ ਗੋਲੀਆਂ, ਲਾਲਚ ਦੇ ਵਿੱਚ ਆ ਕੇ ਤੇ
ਮਹਾਰਾਣੀ ਨੂੰ ਜਹਿਰ ਦਿੱਤਾ ਨੇ, ਸ਼ਰਬਤ ਵਿੱਚ ਮਿਲਾ ਕੇ ਤੇ।
ਬੇ ਸਵਾਦ ਲੱਗਾ ਮੂੰਹ ਲਾਇਆ, ਅੰਦਰ ਘੁੱਟ ਲੰਘਾਈ ਨਾ।
ਇੱਕ ਵਾਰੀ ਬਚ ਜਾਨ ਗਈ, ਪਰ ਸਮਝ ਰਾਣੀ ਨੂੰ ਆਈ ਨਾ।

ਪਰ ਨਾਗਾਂ ਦੀ ਸੇਜ ਤੇ ਪੈ ਕੇ, ਉਠਣ ਦੀ ਕੀ ਆਸਾ ਏ।
ਸ਼ੇਰ ਦੇ ਘੁਰੇ ਬੱਕਰੀ ਦੀ, ਜ਼ਿੰਦਗੀ ਦਾ ਕੀ ਭਰਵਾਸਾ ਏ।
ਅਠਾਰਾਂ ਸੌ ਬਤਾਲੀ ਨੂੰ, ਦਸ ਜੂਨ ਤੇ ਜੇਠ ਅਠਾਈ ਏ।
ਅੱਧੀ ਰਾਤੀਂ ਸੁੱਤੀ ਰਾਣੀ, ਗੋਲੀਆਂ ਆਣ ਦਬਾਈ ਏ।।

ਡਾਇਣਾ ਬਣ ਛਾਤੀ ਤੇ ਚੜ੍ਹੀਆਂ, ਤਰਸ ਜਰਾ ਨਾ ਆਇਆ ਏ
ਮਾਰ ਮਾਰ ਕੇ ਪੱਥਰ ਸਿਰ ਵਿਚ, ਡਾਹਡਾ ਕਹਿਰ ਕਮਾਇਆ ਏ।
ਲਹੂ ਮਿਝ ਪਰਨਾਲੇ ਵਾਂਗੂੰ, ਧਾਰਾ ਸਿਰ ਚੋਂ ਵੈਹਣ ਲੱਗੀ।
ਤੜਫੀ ਰਾਣੀ ਮੀਨ ਥਲੀ ਜਿਉਂ, ਕੁਦਰਤ ਹੌਕੇ ਲੈਣ ਲੱਗੀ।

ਧਰਤੀ ਅਤੇ ਅਕਾਸ਼ ਕੰਬ ਗਏ, ਅੰਬਰ ਹੰਝੂ ਚੋਣ ਲੱਗੇ।
ਅਕਿਰਤਘਨਾਂ ਦੇ ਕਾਰੇ ਤਕ ਕੇ, ਚੰਦ ਸੂਰਜ ਵੀ ਰੋਣ ਲੱਗੇ।
ਚੀਰ ਗਈ ਦਿਲ ਪੱਥਰ ਦਾ ਵੀ, ਦੁਖੀ ਦੀ ਜਿਧਰ ਪੁਕਾਰ ਗਈ।
ਲਿਲਾਂ ਲੈਂਦੀ ਦਿਵਸ ਤੀਸਰੇ, ਜਮ ਦੀ ਪੂਰੀ ਸਿਧਾਰ ਗਈ।

ਸੁਣ ਕੇ ਸਾਰੇ ਸ਼ਹਿਰ ਨਿਵਾਸੀ, ਹਾਹਾਕਾਰ ਮਚਾਨ ਲੱਗੇ।
ਸ਼ੇਰ ਸਿੰਘ ਤੇ ਧਿਆਨ ਸਿੰਘ ਨੂੰ, ਲਾਹਨਤਾਂ ਲੋਕੀਂ ਪਾਣ ਲੱਗੇ।
ਲੋਕਾਂ ਦੀਆਂ ਫਿਟਕਾਰਾਂ ਸੁਣ ਕੇ, ਆਪਣਾ ਆਪ ਛਪਾਣ ਲੱਗੇ।
ਕਰ ਗ੍ਰਿਫਤਾਰ ਗੋਲੀਆਂ ਤਾਈਂ, ਹੱਥੀਂ ਇਨਾਮ ਫੜਾਨ ਲੱਗੇ।

ਵਿੱਚ ਦਰਬਾਰ ਦੇ ਹਾਜਰ ਕਰਕੇ, ਫਲ ਕਰਣੀ ਭੁਗਤਾ ਦਿੱਤੇ।
ਨੱਕ ਕੰਨ ਤੇ ਹੱਥ ਪੈਰ ਨੇ, ਚੌਹਾਂ ਦੇ ਕਟਵਾ ਦਿੱਤੇ।
ਕਸ਼ਮੀਰੀ ਦਰਵਾਜੇ ਬਾਹਰ, ਪਿੱਪਲਾਂ ਹੇਠ ਸੁਟਾ ਦਿੱਤਾ।
ਉਸ ਪਾਸੇ ਕੋਈ ਜਾਵੇ ਨਾ, ਸਭਨਾਂ ਨੂੰ ਆਖ ਸੁਣਾ ਦਿੱਤਾ।

ਔਂਦੇ ਜਾਂਦੇ ਰਾਹੀਆਂ ਨੂੰ, ਰੋ ਰੋ ਕੇ ਸੱਚ ਉਚਾਰ ਦੀਆਂ।
ਤੜਫ ਤੜਫ ਕੇ ਵਿਲਕ ਵਿਲਕ ਕੇ, ਹਾਲੋਂ ਹਾਲ ਪੁਕਾਰ ਦੀਆਂ।
ਪਾਪੀ ਨਹੀਂ ਟਲਦੇ ਪਾਪਾਂ ਤੋਂ, ਹੱਦੋਂ ਵੱਧ ਕਹਿਰ ਕਮਾ ਦਿੱਤਾ।
ਟੋਟੇ ਕਰਵਾ ਕੇ ਚੌਹਾਂ ਦੇ, ਰਾਵੀ ਦੇ ਵਿੱਚ ਸੁਟਾ ਦਿੱਤਾ।

ਜੀਵਨ ਸਿੰਘਾ' ਪਾਪ ਦਾ ਬਦਲਾ, ਹੱਥੋਂ ਹੱਥੀਂ ਪਾਵਨਗੇ।
ਬਾਂਸਾਂ ਵਾਂਗੂੰ ਇੱਕ ਦੂਜੇ ਨਾਲ, ਖੈਹ ਖੈਹ ਕੇ ਸੜ ਜਾਵਣਗੇ।

## ਧਿਆਨ ਸਿੰਘ ਸ਼ੇਰ ਸਿੰਘ ਦੇ ਖਿਲਾਫ ਹੋਣਾ

ਮਨੋਹਰ

ਸ਼ੇਰ ਸਿੰਘ ਤੇ ਧਿਆਨ, ਦਿਲੋਂ ਹੋ ਗਏ ਬੇਈਮਾਨ, ਇਕ ਦੂਸਰੇ ਦੀ ਜਾਨ,
ਲੈਣ ਤੇ ਸੀ ਤੁਲ ਗਏ, ਦੋਵੇਂ ਆਪੋ ਆਪਣੇ ਫਰਜ ਭੁੱਲ ਗਏ।

ਫੰਧ ਡੋਗਰਾ ਚਲਾਵੇ, ਲਹਿਣਾ ਸਿੰਘ ਕੋਲ ਆਵੇ, ਖੰਡ ਜਹਿਰ ਉਤੇ ਲਾਵੇ।
ਚੰਦਰਾ ਜਹਾਨ ਦਾ, ਸ਼ੇਰ ਸਿੰਘ ਵੈਰੀ ਹੈ ਤੁਸਾਂ ਦੀ ਜਾਨ ਦਾ।

ਲੈਹਣਾ ਸਿੰਘ ਕਹਿੰਦਾ ਬੋਲ, ਸਾਰਾ ਦੱਸ ਭੇਦ ਖੋਹਲ, ਰੱਖ ਦਿਲ ਵਿੱਚ ਪੋਲ।
ਨਾ ਖਲਾਰੀ ਗੰਦ ਉਏ, ਝੂਠ ਮੂਠ ਦਾ ਨਾਂ ਕੋਈ ਚਲਾਈਂ ਫੰਧ ਉਏ।

ਮੇਰੇ ਨਾਲ ਕੇਈ ਵਾਰ, ਕੀਤੀ ਉਸਨੇ ਵਚਾਰ, ਮੈਂ ਤੇ ਛੱਡਦਾ ਸਾਂ ਟਾਰ।
ਵਕਤ ਪਹਿਚਾਨ ਦਾ, ਸ਼ੇਰ ਸਿੰਘ ...............................।

ਨਹੀਂ ਤੇਰਾ ਇਤਬਾਰ, ਤੂੰ ਹੈਂ ਪੁੱਜ ਕੇ ਮਕਾਰ, ਵਲ ਛਲ ਬੇਸ਼ੁਮਾਰ।
ਕਪਟਾਂ ਦਾ ਪੁੱਤਲਾ, ਮੋਮਨਾਂ ਦਾ ਤੇਰਾ ਹੈ ਲਿਬਾਸ ਉਤਲਾ।

ਮੈਥੋਂ ਕਸਮ ਕਰਾ ਲੈ, ਹੱਥ ਗੀਤਾ ਤੇ ਰਖਾ ਲੈ, ਤੱਤੇ ਥੰਮ ਨਾਲ ਲਾ ਲੈ।
ਪੱਕਾਂ ਹਾਂ ਈਮਾਨ ਦਾ, ਸ਼ੇਰ ਸਿੰਘ ...............................।

ਜੇ ਤੂੰ ਦਿਲੋਂ ਸਾਡੇ ਦਾ, ਚੰਗਾ ਦੇਹ ਕੋਈ ਸੁਝਾ, ਰਲ ਕਰੀਏ ਉਪਾਅ।
ਆਪਣੀ ਭਲਾਈ ਦਾ, ਦਸ ਕੋਈ ਢੰਗ ਹੱਥ ਦੀ ਸਫਾਈ ਦਾ।

ਨੀਤੀ ਦੇਵਦੀ ਸਲਾਹ, ਜਿਵੇਂ ਲਗ ਜਾਵੇ ਦਾਅ, ਮਾਰੋ ਵੈਰੀ ਨੂੰ ਮੁਕਾ।
ਰਸਤਾ ਅਹਿਸਾਨ ਦਾ, ਸ਼ੇਰ ਸਿੰਘ ...............................।

ਘਾਤ ਬਾਦਸ਼ਾਹ ਦਾ ਕਰ, ਹੱਥ ਲਹੂ ਨਾਲ ਭਰ, ਕੀ ਹੋਊਗਾ ਅਸਰ।
ਭਲਾ ਏਸ ਕਾਰ ਚੋਂ, ਅਸਾਂ ਨੂੰ ਕੀ ਲਾਭ ਹੋਊਗਾ ਵਪਾਰ ਚੋਂ।

ਛਡੀ ਰਾਜ ਚੋਂ ਮੈਂ ਸੀਰ, ਤੁਸੀਂ ਬਣ ਜਿਓ ਵਜ਼ੀਰ, ਪੱਕੀ ਲੋਹੇ ਤੇ ਲਕੀਰ।
ਸੁਖਨ ਜਬਾਨ ਦਾ, ਸ਼ੇਰ ਸਿੰਘ ...............................।

ਨਹੀਂ ਜਬਾਨੀ ਇਤਬਾਰ, ਦੇਹ ਲਿਖਤੀ ਕਰਾਰ, ਫੇਰ ਹੋਈਏ ਨਾ ਖਵਾਰ।
ਆਵੇ ਕੰਮ ਰਾਸ ਉਏ, ਤੇਰੇ ਦਿਲ ਦੀ ਵੀ ਪੂਰੀ ਹੋਵੇ ਆਸ ਓਏ।

ਦੇ ਕੇ ਲਿਖਤੀ ਬਿਆਨ, ਖਾਤਾ ਖੱਟਿਆ ਧਿਆਨ, ਆਇਆ ਕਾਲ ਨੇੜੇ ਜਾਨ
ਚਲ ਕੇ ਸਵਾਨ ਦਾ, ਸ਼ੇਰ ਸਿੰਘ ...............................।

*********************

# ਪ੍ਰਸੰਗ ਮਹਾਰਾਣੀ ਜਿੰਦਾਂ

ਅੰਗਰੇਜਾਂ ਨੇ ਡੋਗਰੇ ਵਜੀਰਾਂ ਤੇ ਹੋਰ ਗੱਦਾਰਾਂ ਸਦਕਾ ਪੰਜਾਬ ਉਤੇ ਪੂਰਨ ਕਬਜ਼ਾ ਕਰ ਲਿਆ। ਮਹਾਰਾਣੀ ਜਿੰਦਾਂ ਤੇ ਉਸਦੇ ਪੁੱਤਰ ਦਲੀਪ ਸਿੰਘ ਨੂੰ ਕੈਦ ਕਰ ਲਿਆ। ਦੋਹਾਂ ਮਾਂ ਪੁੱਤਰਾਂ ਦਾ ਆਪਸ ਵਿਚ ਵਿਛੋੜਾ ਪਾ ਦਿਤਾ ਗਿਆ।ਮਹਾਂਰਾਣੀ ਜਿੰਦਾਂ ਨੂੰ ਲਾਹੌਰ ਤੋਂ ਕੱਢ ਸ਼ੇਖੂਪੁਰੇ ਦੇ ਕਿਲੇ ਵਿਚ ਰੱਖਿਆ ਗਿਆ। ਦਲੀਪ ਸਿੰਘ ਨੂੰ ਲਾਹੌਰ ਤੋਂ ਲਿਜਾ ਮਹਾਰਾਣੀ ਵਿਕਟੋਰੀਆ ਕੋਲ ਇੰਗਲੈਂਡ ਪਹੁੰਚਾ ਦਿੱਤਾ। ਕੁਝ ਚਿਰ ਬਾਅਦ ਮਹਾਰਾਣੀ ਨੂੰ ਬਨਾਰਸ ਦੇ ਕਿਲ੍ਹੇ ਵਿਚ ਲਿਆ ਕੈਦ ਕਰ ਦਿੱਤਾ ਗਿਆ। ਮਹਾਰਾਣੀ ਕਿਲ੍ਹੇ ਵਿੱਚੋਂ ਆਪਣੀ ਗੋਲੀ ਸ਼ਾਮੋਂ ਦੀ ਸਹਾਇਤਾ ਨਾਲ ਫਰਾਰ ਹੋ ਗਈ। ਬਚਦੀ ਬਚਾਉਦੀਂ ਨੇ ਨੇਪਾਲ ਜਾ ਕੇ ਰਾਜੇ ਜੰਗ ਬਹਾਦਰ ਕੋਲ ਜਾ ਪਨਾਹ ਲਈ। ਨੇਪਾਲ ਜਾ ਕੇ ਮਹਾਰਾਣੀ ਨੇ ਆਪਣੇ ਪੁੱਤਰ ਦਲੀਪ ਸਿੰਘ ਦਾ ਪਤਾ ਕਰਨ ਲਈ ਬਹੁਤ ਜੋਰ ਲਾਇਆ। ਅਖੀਰ ਲੰਮੇ ਸਮੇਂ ਬਾਅਦ ਦਲੀਪ ਸਿੰਘ ਦਾ ਪੁੱਤਰ ਮਹਾਰਾਣੀ ਜਿੰਦਾਂ ਨੂੰ ਮਿਲਿਆ ਜਿਸ ਵਿਚ ਕਲਕੱਤਾ ਆ ਕੇ ਮਿਲਣ ਲਈ ਆਖਿਆ ਸੀ। ਰਾਣੀ ਨੇ ਕੱਲਕਤੇ ਜਾਣ ਦੀ ਤਿਆਰੀ ਕਰ ਲਈ, ਦਲੀਪ ਸਿੰਘ ਕਲੱਕਤੇ ਪਹੁੰਚ ਮਾਤਾ ਵੱਲ ਨੂੰ ਤੁਰ ਪਿਆ। ਰਾਣੀ ਗੰਜ ਆ ਕੇ ਦੋਹਾਂ ਮਾਂ ਪੁੱਤਰਾਂ ਦਾ ਮਿਲਾਪ ਹੋਇਆ। ਮਾਤਾ ਨੂੰ ਨਾਲ ਲੈ ਦਲੀਪ ਵਲੈਤ ਪੁੱਜਾ। ਇਥੇ ਕੁਝ ਚਿਰ ਬਾਅਦ ਹੀ ਮਹਾਰਾਣੀ ਬਿਮਾਰ ਹੋ ਗਈ। ਮਲਿਕਾ ਵਿਕਟੋਰੀਆ ਨੇ ਮਾਂ ਪੁੱਤ ਨੂੰ ਵੱਖ-ਵੱਖ ਸਥਾਨਾਂ ਤੇ ਰੱਖਿਆ ਤੇ ਮਿਲਣ ਦੀ ਇਜਾਜਤ ਨਾ ਦਿਤੀ। ਜਦੋਂ ਮਹਾਰਾਣੀ ਬਿਲਕੁਲ ਅਖੀਰਲੇ ਸਾਹਾਂ ਤੇ ਸੀ ਓਦੋਂ ਦਲੀਪ ਮਾਂ ਨੂੰ ਜਾ ਕੇ ਮਿਲਿਆ।ਮਾਂ ਪੁੱਤਰ ਨੂੰ ਅੰਤਿਮ ਨਸੀਹਤ ਦਿੱਤੀ। ਮੇਰਾ ਸਸਕਾਰ ਪੰਜਾਬ ਦੀ ਧਰਤੀ ਤੇ ਕਰੀਂ, ਅੰਮ੍ਰਿਤ ਛਕ ਦੁਬਾਰਾ ਸਿੰਘ ਸੱਜੀਂ ਅਤੇ ਆਪਣਾ ਰਾਜ ਵਾਪਸ ਲੈਣ ਲਈ ਯਤਨ ਕਰੀਂ। ਇਹ ਸਮਝਾ ਰਾਣੀ ਜਿੰਦਾ ਸੰਸਾਰ ਤਿਆਗ ਗਈ। ਮਾਤਾ ਦੀ ਲਾਸ਼ ਲੈ ਦਲੀਪ ਸਿੰਘ ਕੱਲਕੱਤਾ ਆਇਆ ਪਰ ਪੰਜਾਬ ਜਾਣ ਦੀ ਇਜ਼ਾਜਤ ਨਾ ਮਿਲੀ। ਮਜਬੂਰੀ ਵੱਸ ਨਰਮਦਾ ਨਦੀ ਦੇ ਕਿਨਾਰੇ ਸਸਕਾਰ ਕਰ ਵਾਪਸ ਮੁੜ ਗਿਆ।

## ਮਹਾਂਰਾਣੀ ਜਿੰਦਾ ਤੇ ਭਰਾ ਹੀਰਾ ਸਿੰਘ ਦੇ ਸਵਾਲ ਜਵਾਬ

### ਝੋਕ

ਬੈਠੀ ਹੈਰਾਨ ਕਿਲੇ ਵਿੱਚ ਜਿੰਦਾਂ ਵਿਚਾਰ ਦੀ।
ਵੇਖ ਦੀ ਕੁਟਲ ਨੀਤੀ ਗੋਰੀ ਸਰਕਾਰ ਦੀ।
ਆਪਣੇ ਭਵਿੱਖਤ ਉੱਤੇ ਝਾਤੀ ਫਿਰ ਮਾਰਦੀ।
ਆਂਵਦੇ ਨਜ਼ਰ ਸੱਭੇ ਭੈੜੇ ਅਸਾਰ ਨੇ।
ਜਾਪਦੇ ਲੇਖ ਮੱਥੇ ਦੇ ਦੇਂਦੇ ਪਏ ਹਾਰ ਨੇ।
ਜਾਪਦੇ ਲੇਖ ਮੱਥੇ ਦੇ

ਸੋਚਾਂ ਵਿੱਚ ਬੈਠੀ ਦੇ ਕੋਲ ਹੀਰਾ ਸਿੰਘ ਆਂਵਦਾ।
ਭਰਦਾ ਦਿਲ ਹੌਕੇ ਨੈਣੋਂ ਨੀਰ ਵਹਾਂਵਦਾ।
ਗੋਰੀ ਸਰਕਾਰ ਦਾ ਆ ਹੁਕਮ ਸੁਣਾਂਵਦਾ।
ਚੱਲੀਆਂ ਨੇ ਕਲਮਾਂ ਮੱਥੇ ਬਣਕੇ ਦੋ ਧਾਰੀਆਂ।
ਛੱਡਣਾ ਲਾਹੌਰ ਭੈਣ ਜੀ ਕਰ ਲਓ ਤਿਆਰੀਆਂ।
ਛੱਡਣਾ ਲਾਹੋਰ ਕਮਲੀਏ

ਪਿਆ ਦਿਲ ਹੌਲ ਸੁਣ ਕੇ ਹੋਈ ਦਲਗੀਰ ਜੀ।
ਕਹਿੰਦੀ ਏ ਹੀਰਾ ਸਿੰਘ ਨੂੰ ਹੋਸ਼ ਕਰ ਵੀਰ ਜੀ।
ਅਲ੍ਹਿਆਂ ਹੀ ਜਖ਼ਮਾਂ ਉੱਤੇ ਮਾਰੇ ਨੇ ਤੀਰ ਜੀ।
ਚੰਗੇ ਵੰਡਾਏ ਨੇ ਆ ਭੈਣ ਦੇ ਭਾਰ ਨੇ।
ਜਾਪਦੇ .................................।

ਸੱਚੀ ਗੱਲ ਕਹਾਂ ਭੈਣ ਜੀ ਐਵੇਂ ਬਰੜਾਂਦਾ ਨਹੀਂ।
ਕੈਮ ਨੇ ਹੋਸ਼ ਮੇਰੇ ਸੁਪਨਾ ਸੁਣਾਂਦਾ ਨਹੀਂ।
ਹੋਏ ਬੇਵੱਸ ਅਸੀਂ ਹਾਂ ਵਸ ਕੋਈ ਜਾਂਦਾ ਨਹੀਂ।
ਬੁੱਕਲ ਦੇ ਨਾਗਾਂ ਨੇ ਹੈ ਜਹਿਰਾਂ ਖਲਾਰੀਆਂ।
ਛਡਣਾ .....................................।

ਮੈਨੂੰ ਸਮਝਾ ਦੇ ਵੀਰਾ ਲਾਇਆ ਕਿਸ ਦੋਸ਼ ਨੂੰ।
ਕਿਹਾ ਨਹੀਂ ਮੂਲ ਕਿਸੇ ਨੇ ਗੋਰੇ ਮਦਹੋਸ਼ ਨੂੰ।
ਕੈਦ ਕਿਉਂ ਕਰਨ ਲੱਗੇ ਨੇ ਜਿੰਦਾਂ ਨਿਰਦੋਸ਼ ਨੂੰ।
ਸੱਚੀ ਗੱਲ ਕਰੀ ਨਾ ਓਥੇ ਕਿਸੇ ਸਰਦਾਰ ਨੇ।
ਜਾਪਦੇ ........................................

ਕਹਿੰਦੇ ਨੇ ਦੇਸ਼ ਦੇ ਅੰਦਰ ਪਾਟਕ ਤੂੰ ਪਾਨੀ ਆਂ।
ਪੁੱਠੀਆਂ ਦਲੀਪ ਸਿੰਘ ਨੂੰ ਪੱਟੀਆਂ ਪੜ੍ਹਾਨੀ ਆਂ।
ਫੌਜੀ ਸਰਦਾਰਾਂ ਵਿੱਚ ਬਗਾਵਤ ਫੈਲਾਨੀ ਆਂ।
ਏਹੋ ਜਹੀਆਂ ਲੌਣ ਤੋਹਮਤਾਂ ਹੱਦੋਂ ਕਈ ਬਾਹਰੀਆਂ।
ਛੱਡਣਾ.......................................

ਮੇਰਾ ਪੰਜਾਬ ਮਾਲਕ ਏਸ ਦੇ ਮੈਂ ਰਾਜ ਦੀ।
ਪੁੱਤਰ ਦਲੀਪ ਸਿੰਘ ਦੇ ਤਖਤ ਤੇ ਤਾਜ ਦੀ।
ਕਰਸੀ ਉਲੰਘਨਾ ਕੇਹੜਾ ਮੇਰੀ ਅਵਾਜ਼ ਦੀ।
ਮੇਰੇ ਤੋਂ ਬਾਹਝ ਕੇਹੜੀ ਹੋਰ ਸਰਕਾਰ ਨੇ।
ਜਾਪਦਾ ........................................

ਛੱਡਦੇ ਭੁਲੇਖੇ ਭੈਣਾ ਸਮਾਂ ਹੱਥ ਧੋ ਗਿਆ।
ਜਿਸ ਦਿਨ ਬਰੂਦ ਬਣਕੇ ਸਰਸੋਂ ਖਲੋ ਗਿਆ।
ਜਿਸ ਦਿਨ ਸਰਦਾਰ ਸ਼ਾਮ ਸਿੰਘ ਜਿੰਦੜੀ ਨੂੰ ਖੋ ਗਿਆ।
ਰੁੜ੍ਹੀਆਂ ਬਿਆਸਾ ਦੇ ਵਿੱਚ ਤੇਰੀਆਂ ਸਿਕਦਾਰੀਆਂ।
ਛੱਡਣਾ.....................................

ਛੇਤੀ ਲਿਆਦੇ ਮੈਨੂੰ ਮੇਰਾ ਦਲੀਪ ਵੇ
ਜ਼ਿੰਦਗੀ ਦਾ ਥੰਮ ਮੇਰੇ ਨੈਣਾਂ ਦਾ ਦੀਪ ਵੇ।
ਜਾਵਾਂਗੀ ਜਿਥੇ ਵੀ ਮੈਂ ਰੱਖੂੰ ਸਮੀਪ ਵੇ।
ਦਿਸਣਗੇ ਨਾਲ ਓਸਦੇ ਵਸਦੇ ਬਜ਼ਾਰ ਨੇ।
ਜਾਪਦੇ........................................

ਸਖਤ ਹੈ ਆਡਰ ਸਕਦੀ ਗਰੱਸ ਨਹੀਂ ਦਲੀਪ ਨੂੰ।
ਰੱਖ ਕੇ ਤੇ ਕੋਲ ਸਕਦੀ ਵੱਸ ਨਹੀਂ ਦਲੀਪ ਨੂੰ।
ਦਿਲ ਦੀ ਗੱਲ ਖੋਹਲ ਕੇ ਸਕਦੀ ਦੱਸ ਨਹੀਂ ਦਲੀਪ ਨੂੰ।
ਦਿਲ ਦੇ ਵਿੱਚ ਲੈ ਜਾ ਰੀਝਾਂ ਸਾਂਭ ਕੇ ਸਾਰੀਆਂ।
ਛੱਡਣਾ........................................

ਸੁਣਦੇ ਹੀ ਸਾਰ ਜਿੰਦਾਂ ਡਿਗੀ ਗਸ਼ ਖਾ ਕੇ ਤੇ।
ਗੋਰੇ ਦੇ ਦੂਤ ਓਸ ਥਾਂ ਪੌਂਹਚ ਗਏ ਆ ਕੇ ਤੇ।
ਲੈ ਗਏ ਬੇਹੋਸ਼ ਪਈ ਨੂੰ ਪਾਲਕੀ ਪਾ ਕੇ ਤੇ।
ਪੈ ਗਏ ਨੇ ਪੰਧ ਹੋ ਕੇ ਕਿਲੇ ਤੋਂ ਬਾਹਰ ਨੇ।
ਜਾਪਦੇ........................................

ਆਈ ਜਾ ਹੋਸ਼ ਵੇਖਦੀ ਹੋਰ ਅਸਥਾਨ ਹੈ।
ਗੋਲੀ ਨਾ ਬਾਂਦੀ ਨਾ ਕੋਈ ਸ਼ਾਹੀ ਸਮਾਨ ਹੈ।
ਜਕੜੀ ਜੰਜੀਰਾਂ ਦੇ ਵਿੱਚ ਜਿੰਦਾਂ ਦੀ ਜਾਨ ਹੈ।
'ਜੀਵਨ ਸਿੰਘ' ਰੋਈ ਰਾਣੀ ਭੁੱਬਾਂ ਸੋ ਮਾਰੀਆਂ।
ਛੱਡਣਾ.......................................

## ਮਹਾਰਾਣੀ ਨੂੰ ਆਉਣ ਵਾਲੇ ਸਮੇਂ ਬਾਰੇ ਅਕਾਸ਼ਬਾਣੀ

### ਬੈਂਤ

ਜਾਂਦੀ ਜਿੰਦਾਂ ਨੂੰ ਆਈ ਅਵਾਜ਼ ਅਰਸ਼ੋਂ, ਜਿੰਦਾਂ ਪਰਤ ਲਹੌਰ ਤੂੰ ਆਵਣਾ ਨਹੀਂ।
ਜਿਹੜੇ ਕਿਲੇ ਦੀ ਬਣੀ ਸੈਂ ਮਹਾਰਾਣੀ, ਓਸ ਕਿਲੇ ਵਿੱਚ ਪੈਰ ਆ ਪਾਵਣਾ ਨਹੀਂ।
ਤਾਜ ਲਾਹ ਦੇ ਸੀਸ ਤੋਂ ਬਾਦਸ਼ਾਹੀ, ਹੁਣ ਤੂੰ ਮਹਾਰਾਣੀ ਅਖਵਾਵਣਾ ਨਹੀਂ।
ਜਾਂਦੀ ਵਾਰ ਦਲੀਪ ਨੂੰ ਪਿਆਰ ਦੇ ਲੈ, ਮੱਥਾ ਚੁੰਮ ਕੇ ਫੇਰ ਖਡਾਵਣਾ ਨਹੀਂ।
ਹੁਣ ਰੋਂਦੇ ਦੇ ਅਥਰੂ ਪੂੰਝ ਜਾ ਨੀ, ਲੋਰੀ ਦੇ ਕੇ ਫੇਰ ਵਰਚਾਵਣਾ ਨਹੀਂ।
ਰੋਂਦੀ ਰਹੇਂਗੀ ਵਤਨ ਦੇ ਦਰਸ਼ਨਾਂ ਨੂੰ, ਤੈਨੂੰ ਕਿਸੇ ਪੰਜਾਬ ਵਖਾਵਣਾ ਨਹੀਂ।
ਇਕ ਦਰ ਤੂੰ ਰੁਲਸੇ ਇੱਕ ਦਰ ਪੁੱਤ ਤੇਰਾ, ਮਾਂ ਪੁੱਤ ਨੂੰ ਕਿਸੇ ਮਿਲਾਵਣਾ ਨਹੀਂ।
ਕਿਸੇ ਸਿੱਖ ਨਹੀਂ ਪੁੱਛਣੀ ਵਾਤ ਤੇਰੀ, ਆ ਰਣਜੀਤ ਵੀ ਦਰਦ ਵੰਡਾਵਣਾ ਨਹੀਂ।
ਤੇਰੀ ਲਾਸ਼ ਪ੍ਰਦੇਸ਼ ਦੇ ਵਿੱਚ ਰੁਲਸੀ, ਕਿਸੇ ਮੋਈ ਤੇ ਕੱਪੜਾ ਪਾਵਣਾ ਨਹੀਂ।
'ਜੀਵਣ' ਕਹੇ ਜਿੰਦਾ ਤੇਰਾ ਰੱਬ ਰਾਖਾ ਤੈਨੂੰ ਕੈਦਣੇ ਕਿਸੇ ਛੁਡਾਵਣਾ ਨਈ

## ਮਹਾਰਾਣੀ ਨੂੰ ਕੈਦ ਕਰਨਾ

### ਕੋਰੜਾ

ਚਮੜੀ ਦੇ ਚਿੱਟੇ ਤੇ ਦਿਲਾਂ ਦੇ ਕਾਲਿਆਂ, ਹੇਰਾਫੇਰੀ ਕਰਕੇ ਤੇ ਤੇਰਾਂ ਤਾਲਿਆਂ।
ਪਿੰਜਰੇ ਦੇ ਵਿਚ ਸ਼ੇਰਨੀ ਨੂੰ ਪਾ ਲਿਆ, ਮਹਾਰਾਣੀ ਤਾਈਂ ਕੈਦਣ ਬਣਾ ਲਿਆ।

ਰਾਜ ਭਾਗ ਲੁੱਟ ਲਿਆ ਸੀ ਕੰਗਾਲ ਦਾ, ਇੱਕੋ ਇੱਕ ਰਿਹਾ ਆਸਰਾ ਸੀ ਲਾਲ ਦਾ।
ਉਹ ਵੀ ਅੱਖੀਆਂ ਤੋਂ ਉਹਲੇ ਨੇ ਕਰਾ ਲਿਆ, ਮਹਾਰਾਣੀ......................................।

ਜਿੰਦਾਂ ਨਾਲ ਕਰੇ ਨਾ ਕੋਈ ਗੱਲਬਾਤ ਵੀ, ਬੰਦ ਕਰ ਦਿੱਤੀ ਉਹਨੇ ਮੁਲਾਕਾਤ ਵੀ।
ਪਹਿਰੇਦਾਰ ਤਾਈਂ ਆਡਰ ਸੁਣਾ ਲਿਆ, ਮਹਾਰਾਣੀ......................................।

ਡੇਹਢ ਲੱਖ ਸਾਲ ਦੇਂਵਦੇ ਸੀ ਖਰਚਾ, ਉਹ ਵੀ ਨੇ ਘਟਾਇਆ ਕਰਕੇ ਤੇ ਚਰਚਾ।
ਬਗਾਵਤ ਦਾ ਹੋਰ ਦੂਸ਼ਣ ਠਹਿਰਾ ਲਿਆ, ਮਹਾਰਾਣੀ.................................।

ਪੁੱਤਰ ਮਿਲਾਪ ਨੂੰ ਸੀ ਬਿਲਲਾਂਵਦੀ, ਲਿਖ ਲਿਖ ਚਿੱਠੀਆਂ ਲਹੌਰ ਪਾਂਵਦੀ।
ਜਾਂਦੇ ਸਾਰੇ ਕੀਤੇ ਬਿਰਥਾ ਸਵਾਲ ਆ, ਮਹਾਰਾਣੀ.................................।

ਰਾਤ ਨੂੰ ਨਾ ਨੀਂਦ ਨਾ ਦਿਨੇ ਅਰਾਮ ਆ, ਪੁੱਤ ਬਾਝ ਹੋਈ ਜ਼ਿੰਦਗੀ ਹਰਾਮ ਆ।
ਜ਼ਾਲਮਾਂ ਨੇ ਹੋਰ ਕੈਹਰ ਸੀ ਕਮਾ ਲਿਆ, ਮਹਾਰਾਣੀ.................................।

ਸ਼ੇਖੂਪੁਰੇ ਕਿਲੇ ਨੂੰ ਵੀ ਤੁਰੀ ਛੱਡ ਕੇ, ਲੈ ਗਏ ਨੇ ਬਨਾਰਸ ਲਹੌਰੋਂ ਕੱਢ ਕੇ।
ਥੋਹੜੇ ਦਿਨਾਂ ਬਾਦ ਏਥੋਂ ਵੀ ਕਢਾ ਲਿਆ, ਮਹਾਰਾਣੀ.................................।

ਸੁੱਟਿਆ ਨੇ ਵਿੱਚ ਕਿਲੇ ਜਾ ਚੁਨਾਰ ਦੇ, ਜਿੱਥੋਂ ਨਾ ਮਿਲਣ ਪਤੇ ਰਾਰ ਪਾਰ ਦੇ।
ਦੇਂਵਦੇ ਸੀ ਜਿਹੜੇ ਖਰਚਾ ਘਟਾ ਲਿਆ, ਮਹਾਰਾਣੀ.................................।

ਜਿਵੇਂ ਜਿਵੇਂ ਲੈਂਦੀ ਸੁਪਨੇ ਅਜ਼ਾਦੀ ਦੇ, ਤਿਵੇਂ ਤਿਵੇਂ ਔਂਦੇ ਦਿਨ ਬਰਬਾਦੀ ਦੇ।
ਅਬਲਾ ਤੇ ਕਿਸੇ ਨਾ ਤਰਸ ਖਾ ਲਿਆ, ਮਹਾਰਾਣੀ.................................।

'ਜਿਓਣ ਸਿੰਘਾ' ਲੱਗੀ ਬਣਤਾਂ ਬਣੌਣ ਆ, ਦੁਖੀਆਂ ਦੇ ਲਾਗੇ ਲਗਦਾ ਜੀ ਕੌਣ ਆ।
ਨੱਸਣ ਦਾ ਕਿਵੇਂ ਢੰਗ ਸੋ ਰਚਾ ਲਿਆ, ਮਹਾਰਾਣੀ.................................।

## ਮਹਾਰਾਣੀ ਦਾ ਕਿਲੇ ਵਿਚੋਂ ਫਰਾਰ ਹੋਣਾ

### ਨਵੀਨ ਛੰਦ

ਜਿੰਦਾਂ ਦਾ ਦੇਸ਼ ਨਕਾਲਾ, ਅਗਲਾ ਕੁਝ ਕਹਾਂ ਹਵਾਲਾ।
ਅੱਧੀਓਂ ਜਾ ਢਲ ਚਲੀ ਰੈਣੀ, ਦੁਖੀਆਂ ਦੇ ਨੀਂਦ ਨਾ ਨੈਣੀ।
ਝੂਣ ਝੂਣ ਕੇ ਹੈ ਸ਼ਾਮੋਂ ਨੂੰ ਜਗਾਂਵਦੀ,
ਭੇਸ ਤਬਦੀਲ ਕਰਕੇ ਨੱਸ ਜਾਵਣਾ ਕਿਲੇ ਦੇ ਵਿਚੋਂ ਚਾਹਵਦੀ

ਸੋਮਨ ਹੋ ਉੱਠੀ ਗੋਲੀ, ਵਾਰੀ ਮੈਂ ਜਾਵਾਂ ਘੋਲੀ।
ਲੱਗੀ ਹੈ ਬਹੁਤ ਉਦਾਸੀ, ਹਾਜ਼ਰ ਹੈ ਹਰ ਦਮ ਦਾਸੀ।
ਜਿਹੜੀ ਗੱਲ ਪਿਛੇ ਭਰਦੇ ਓ ਹਾਵੇ,
ਆਸਾਂ ਸਭੇ ਹੋਣ ਪੂਰੀਆਂ ਮਾਤਾ ਪੁੱਤਰ ਦਾ ਮੇਲ ਹੋ ਜਾਵੇ

ਏਹੋ ਵਿਚਾਰ ਹਮਾਰੀ, ਛੇਤੀ ਕਰ ਲੈ ਤਿਆਰੀ।
ਪੁੱਤਰ ਦਲੀਪ ਦੀ ਖਾਤਰ, ਹੋਇਆ ਦਿਲ ਮੇਰਾ ਆਤਰ।
ਮੈਨੂੰ ਬਿਰਹੋਂ ਦੀ ਅਗਨ ਜਲਾਂਵਦੀ, ਭੇਸ..................।

ਦੱਸੋ ਕੀ ਢਿੱਲ ਹੈ ਮੇਰੀ, ਬੇਸ਼ਕ ਨਾ ਲਾਵੋ ਦੇਰੀ।
ਮੈਨੂੰ ਜੋ ਕਹਾਂ ਮੈਂ ਕਰਸਾਂ, ਪਿੱਛੇ ਨਾ ਕਦਮ ਧਰਸਾਂ।
ਭਾਵੇਂ ਕਿਤਨੀ ਮੁਸੀਬਤ ਆਵੇ, ਆਸਾਂ............।

ਮਨ ਨੂੰ ਮਜਬੂਤ ਬਣਾ ਲੈ, ਕੱਪੜੇ ਲੈ ਮੇਰੇ ਪਾ ਲੈ।
ਆਪਦੇ ਲਾਹ ਦੇ ਮੈਨੂੰ, ਦੱਸਾਂ ਏਹ ਢੰਗ ਮੈਂ ਤੈਨੂੰ।
ਹੋਰ ਜੁਗਤੀ ਨਾ ਹੱਥ ਕੋਈ ਆਂਵਦੀ, ਭੇਸ.............।

ਉਜਰ ਨਹੀਂ ਮੇਰਾ ਕੋਈ, ਇਹ ਤੇ ਹੈ ਗੱਲ ਅਣਹੋਈ।
ਦਾਸੀ ਬਣ ਜਾਵੇ ਰਾਣੀ, ਰਾਣੀ ਹੋ ਜਾਏ ਨਿਮਾਣੀ।
ਹੋਣੀ ਉਲਟੇ ਹੀ ਚੱਕਰ ਚਲਾਵੇ, ਆਸਾਂ.............।

ਸ਼ਾਮੋ ਜੇ ਇਓਂ ਨਾ ਕਰੀਏ, ਏਦਾਂ ਜੇ ਕਰਨੋਂ ਡਰੀਏ।
ਰਹਿਜੂਗਾ ਕੰਮ ਅਧੂਰਾ, ਫੇਰ ਨਹੀਂ ਹੋਣਾ ਪੂਰਾ।
ਚਾਲ ਗੋਰਿਆਂ ਦੀ ਬੁਰੀ ਹੈ ਦਸਾਂਵਦੀ, ਭੇਸ.............।

ਗੱਲੀਂ ਨਾ ਟੈਮ ਖੰਝਾਓ, ਛੇਤੀ ਨਾਲ ਬਸਤਰ ਲਾਹੋ।
ਆ ਲੋ ਮੇਂ ਦਿਆਂ ਤੁਹਾਨੂੰ, ਕਰਨੀ ਹੁਣ ਦੇਰੀ ਕਾਹਨੂੰ।
ਕਰ ਲਈਏ ਦੂਰ ਦੇ ਧਾਵੇ, ਆਸਾਂ.............।

ਗਹਿਣੇ ਤੇ ਬਸਤਰ ਸਾਰੇ, ਰਾਣੀ ਨੇ ਤੁਰਤ ਉਤਾਰੇ।
ਗੋਲੀ ਦੀਆਂ ਪਾ ਕੇ ਲੀਰਾਂ, ਕੀਤਾ ਸੋ ਭੇਸ ਫਕੀਰਾਂ।
ਫੇਰ ਦਾਸੀ ਤਾਈਂ ਆਪਣੇ ਪਵਾਂਵਦੀ, ਭੇਸ.............।

ਸਮੇਂ ਨੇ ਰੰਗ ਵਟਾਇਆ, ਗੋਲੀ ਸਿੰਗਾਰ ਲਗਾਇਆ।
ਸੋਹਣੀ ਪੁਸ਼ਾਕ ਸਜਾ ਕੇ, ਰਾਣੀ ਨੂੰ ਸੀਸ ਨਵਾ ਕੇ।
ਅੱਖ ਉੱਤੇ ਪਲੰਘ ਦੇ ਲਾਵੇ, ਆਸਾਂ.............।

ਦੇਣਗੇ ਦੁੱਖ ਘਨੇਰੇ, ਪੁੱਛਣਗੇ ਪਤੇ ਮੇਰੇ।
ਰੱਖੀਂ ਦਿਲ ਡਾਹਢਾ ਕਰਕੇ, ਦੱਸ ਨਾ ਦੇਵੀਂ ਡਰਕੇ।
ਰਹੀ ਦਿਲ ਵਿੱਚ ਭੇਦ ਛਪਾਂਵਦੀ, ਭੇਸ.............।

ਛੱਡੋ ਇਹ ਚਿੰਤਾ ਸਾਰੀ, ਸ਼ਾਮੋ ਹੈ ਸਦਾ ਤੁਮਾਰੀ।
ਜ਼ਿੰਦੜੀ ਨੂੰ ਵਾਰ ਦਿਆਂਗੀ, ਐਪਰ ਨਾ ਸਾਰ ਦਿਆਂਗੀ।
ਸੀਸ ਨਾਲ ਨਿਭਣਗੇ ਦਾਹਵੇ, ਆਸਾਂ.............।

ਮਿਲ ਗਿਆ ਦਲੀਪ ਜੇ ਮੇਰਾ, ਕਿਸਮਤ ਨੇ ਪਾਇਆ ਫੇਰਾ।
ਭਰ ਦੂੰ ਭੰਡਾਰ ਮੈਂ ਤੇਰੇ, ਕੁਦਰਤ ਜੇ ਕਰੇ ਅਗੇਰੇ।
ਲੈ ਹੁਣ ਦੇ ਦੇ ਅਸੀਸ ਮੈਂ ਹਾਂ ਜਾਂਵਦੀ, ਭੇਸ.............।

'ਜੀਵਨ ਸਿੰਘ' ਕਹੇ ਸੁਣਾ ਕੇ, ਗਾਗਰ ਨੂੰ ਤੁਰੀ ਉਠਾ ਕੇ।
ਪਾਣੀ ਦਾ ਲਾ ਬਹਾਨਾ, ਰੱਖਿਆ ਕੁਝ ਹੋਰ ਨਸ਼ਾਨਾ।
ਪਹਿਰੇਦਾਰਾਂ ਨਾ ਅੱਗੋਂ ਅਟਕਾਵੇ, ਆਸਾਂ.............।

## ਕਿਲੇ 'ਚੋਂ ਭੱਜ ਗੋਮਤੀ ਗੋਲੀ ਨੂੰ ਮਿਲਣਾ

### ਕੋਰੜਾ

ਗੋਰਿਆਂ ਦੀ ਕੈਦ ਚੋਂ ਫਰਾਰ ਹੋ ਤੁਰੀ, ਪਿੰਜਰੇ ਨੂੰ ਤੋੜ ਕੇ ਉਡਾਰ ਹੋ ਤੁਰੀ।
ਰੋਕਿਆ ਨਹੀਂ ਸੰਤਰੀ ਕਿਲੇ ਚੁਨਾਰ ਦੇ, ਹੋਂਵਦੇ ਨਿਆਰੇ ਰੰਗ ਹੋਣ ਹਾਰ ਦੇ।

ਰਾਤ ਦੇ ਅੰਧੇਰੇ ਜਾਲ ਸੀ ਪਸਾਰਿਆ, ਚਾਰੋਂ ਹੀ ਤਰਫ ਹੋਇਆ ਅੰਧਿਆਰ ਆ।
ਸੁੱਤੇ ਪਏ ਨੇ ਜੀਵ ਜੰਤ ਸੰਸਾਰ ਦੇ, ਹੋਂਵਦੇ ....................................।

ਤੁਰ ਪਈ ਅਕੇਲੀ ਨਾ ਕੋਈ ਸੰਗ ਸਾਥ ਆ, ਪਾਲਕੀ ਹੰਬਾਰੀ ਬੱਘੀਆਂ ਨਾ ਰੱਥ ਆ।
ਰਸਤੇ ਨਜ਼ਰ ਔਂਦੇ ਨਹੀਂ ਅਗਾਰ ਦੇ, ਹੋਂਵਦੇ ....................................।

ਜਿਸਨੇ ਨਾ ਲਾਹਿਆ ਪੈਰ ਸੀ ਪਲੰਘ ਤੋਂ, ਘਰੋਂ ਨਹੀਂ ਸੀ ਨਿਕਲੀ ਬਗੈਰ ਸੰਗ ਤੋਂ।
ਪੈ ਗਏ ਅੱਜ ਕੂੰਜ ਨੂੰ ਵਿਛੋੜੇ ਡਾਰ ਦੇ, ਹੋਂਵਦੇ ....................................।

ਹਰਨੀ ਸ਼ਕਾਰੀਆਂ ਤੋਂ ਨੱਸੀ ਜਾਂਵਦੀ, ਝਾੜਾ ਬੇਲਿਆ ਚ ਜਿੰਦੜੀ ਛਪਾਂਵਦੀ।
ਕਾਲਜਾ ਕਬੌਂਦੇ ਸ਼ੇਰ ਭੱਬ ਮਾਰਦੇ, ਹੋਂਵਦੇ ....................................।

ਡਿਗਦੀ ਤੇ ਢਹਿੰਦੀ ਹੈ ਅਗੇਰੇ ਧਾਂਵਦੀ, ਗੰਗਾ ਦੇ ਕਿਨਾਰੇ ਉੱਤੇ ਪੁੱਜ ਜਾਂਵਦੀ।
ਧੁਪਦੇ ਨੇ ਪਾਪ ਜਿਥੇ ਨਰ ਨਾਰ ਦੇ, ਹੋਂਵਦੇ ....................................।

ਧੋਤੀ ਕੋਲ ਰੱਖ ਗਾਗਰ ਟਕਾਂਵਦੀ, ਜੁੱਤੀ ਲਾਹ ਕੇ ਪੈਰੋਂ ਨਗਨ ਸਿਧਾਂਵਦੀ
ਕਹਿੰਦੀ ਭਗਵਾਨ ਕਸ਼ਟ ਨਵਾਰ ਦੇ, ਹੋਂਵਦੇ ....................................।

ਮੁੜਨ ਢੰਡਾਊਂ ਏਹ ਸਮਝ ਬਾਤ ਨੂੰ, ਲੱਗੀ ਸੀ ਕਰਨ ਇਸ਼ਨਾਨ ਰਾਤ ਨੂੰ।
ਡੁੱਬ ਕੇ ਮਰੀਏ ਵਿੱਚ ਮੰਝਧਾਰ ਦੇ, ਹੋਂਵਦੇ ....................................।

ਓਪਰੀ ਜਗਾਹ ਤੇ ਰਸਤਾ ਨਹੀਂ ਲੱਭਦਾ, ਸਾਥ ਨਾ ਸੰਦੇਹੀ ਆਸਰਾ ਹੈ ਰੱਬ ਦਾ।
ਸਾਰਾ ਜੱਗ ਵੈਰੀ ਬਿਰਛ ਪੁਕਾਰਦੇ, ਹੋਂਵਦੇ ....................................।

ਬਿਖੜੇ ਨੇ ਰਾਹ ਠੇਡਿਆਂ ਨੂੰ ਖਾਂਵਦੀ, ਰਾਮਪੁਰ ਪੱਤਨ ਤੇ ਪੁੱਜ ਜਾਂਵਦੀ।
ਬਣ ਗਏ ਸੋ ਢੰਗ ਪਹਿਲੇ ਪੂਰ ਪਾਰ ਦੇ, ਹੋਂਵਦੇ ....................................।

ਗੋਮਤੀ ਨੂੰ ਮਿਲੀ ਮੰਦਰ ਚ ਜਾਇਕੇ, ਤੋੜਦੀ ਥਕੇਵੇਂ ਛਾਤੀ ਨਾਲ ਲਾਇਕੇ।
ਮਿਲ ਦੋਵੇਂ ਦਿਲ ਸ਼ੁਕਰ ਗੁਜਾਰਦੇ, ਹੋਂਵਦੇ ....................................।

ਗੋਮਤੀ ਨੂੰ ਰਾਣੀ ਆਖ ਕੇ ਸੁਣਾ ਲਿਆ, ਕਾਲਜਾ ਹਮਾਰਾ ਖੁਧਿਆ ਨੇ ਖਾ ਲਿਆ।
'ਜੀਵਨ' ਜੀ ਆਹਰ ਕਰੀਏ ਅਹਾਰ ਦੇ, ਹੋਂਵਦੇ ....................................।

## ਰਾਣੀ ਤੇ ਗੋਲੀ ਦਾ ਮੰਗਤਿਆ ਦੇ ਭੇਸ ਵਿਚ ਪੰਜਾਬ ਨੂੰ ਤੁਰਨਾ

ਦੋਤਾਰਾ

ਰਾਣੀ ਤੇ ਗੋਲੀ ਨੇ ਕੀਤਾ ਮੰਗਤਿਆਂ ਦਾ ਬਾਣਾ।
ਤੁਰ ਪਈਆਂ ਅਗੇਰੇ ਨੂੰ ਸਿਰ ਤੇ ਮੰਨ ਅਕਾਲ ਦਾ ਭਾਣਾ।
ਕੋਈ ਬਦਲ ਨਾ ਸਕਦਾ ਏ ਮੱਥੇ ਲਿਖੀਆਂ ਜੋ ਤਕਦੀਰਾਂ।
ਰਾਣੀ ਪੰਜ ਆਬਾਂ ਦੀ ਮੰਗਦੀ ਫਿਰਦੀ ਭੇਸ ਫ਼ਕੀਰਾਂ।

ਹੈ ਸੀ ਸਿਰ ਤਾਜ ਜੀਹਦਾ ਬਣਿਆ ਦੇਸ਼ ਪੰਜਾਬ ਦਾ ਵਾਲੀ।
ਏਹ ਉਸਦੀ ਰਾਣੀ ਹੈ ਫਿਰਦੀ ਦਰ ਦਰ ਹੋਈ ਸਵਾਲੀ।
ਜਿਸਦੀ ਤਲਵਾਰ ਅੱਗੇ ਨਾ ਕੋਈ ਧਰਦਾ ਹੈ ਸੀ ਧੀਰਾਂ।
ਰਾਣੀ ..........................................।

ਜਿਸਨੇ ਵਿੱਚ ਜ਼ਿੰਦਗੀ ਦੇ ਨਹੀਂ ਸੀ ਪੈਰ ਪਲੰਘ ਤੋਂ ਲਾਹਿਆ।
ਤਿਲਾ ਤੇ ਗੋਟਾ ਲਾ ਸੁੱਚਾ ਰੇਸ਼ਮ ਸਦਾ ਹੰਢਾਇਆ।
ਉਸਦੀ ਏਹ ਹਾਲਤ ਹੈ ਨੰਗੇ ਪੈਰ ਤੇ ਲਮਕਣ ਲੀਰਾਂ।
ਰਾਣੀ ..........................................।

ਜਿਸਦੇ ਤਪ ਤੇਜ ਅੱਗੇ ਹੈਸੀ ਅਟਕ ਅਮੋੜ ਜਹੇ ਅਟਕੇ।
ਜਿਸਦੀ ਜੂਹ ਵਿੱਚ ਆ ਕੇ ਨਹੀਂ ਸੀ ਕੰਨ ਕਿਸੇ ਨੇ ਫਟਕੇ।
ਉਸਦੀ ਸਤਵੰਤੀ ਤੇ ਦੁਖੜੇ ਪਾ ਕੇ ਆਏ ਵਹੀਰਾਂ।
ਰਾਣੀ ..........................................।

ਜਦ ਸੈਰ ਨੂੰ ਜਾਂਦੀ ਸੀ ਚੜਕੇ ਪਾਲਕੀਆਂ ਤੇ ਜਾਵੇ।
ਸੰਗ ਰਹਿਣ ਗੋਲੀਆਂ ਕਈ ਸਾਹ ਦੇ ਨਾਲ ਭਰਦੀਆਂ ਹਾਵੇ।
ਹਰਦਮ ਪਹਿਰੇਦਾਰ ਖੜ੍ਹੇ ਫੜਕੇ ਨਾਲ ਤੁਰਨ ਸ਼ਮਸ਼ੀਰਾਂ।
ਰਾਣੀ ..........................................।

ਵਿੱਚ ਬੈਠ ਮਹੱਲਾਂ ਦੇ ਸੀ ਉਹ ਦਾਨ ਲੱਖਾਂ ਦਾ ਕਰਦੀ।
ਜਿਸਦੇ ਦਰਵਾਜ਼ੇ ਤੋਂ ਝੋਲੀ ਕੰਗਲਿਆਂ ਦੀ ਭਰਦੀ।
ਲੈਂਦੀ ਝਿੜਕਾਂ ਦਰ ਦਰ ਤੋਂ ਸੀਨੇ ਵਿੱਚ ਵੱਜਣ ਜਿਵੇਂ ਤੀਰਾਂ।
ਰਾਣੀ ..........................................।

ਸਤਿਗੁਰ ਨੂੰ ਯਾਦ ਕਰੇ ਬਾਣੀ ਪੜ੍ਹ ਅਰਦਾਸ ਸਧਾਵੇ।
ਪ੍ਰੀਤਮ ਜੀ ਮੇਹਰ ਕਰੇ ਬਿਪਤਾ ਸੁਫਨੇ ਵਿਚ ਭੁਗਾਵੇ।
ਜਿਉਂ ਮੰਡੀ ਸਕੇਤ ਦੀਆਂ ਕੱਟੀਆਂ ਪਲਾਂ ਦੇ ਵਿੱਚ ਜੰਜੀਰਾਂ।
ਰਾਣੀ ..........................................।

ਭੁੱਲ ਗਈ ਸਭ ਦੁਨੀਆਂ ਨੂੰ ਕਰ ਕਰ ਯਾਦ ਪੁੱਤਰ ਨੂੰ ਰੋਵੇ।
ਗਸ਼ ਖਾ ਕੇ ਡਿਗ ਪੈਂਦੀ ਔਂਦੀ ਹੋਸ਼ ਤੇ ਉਠ ਖਲੋਵੇ।
ਆ ਮਿਲੇ ਦਲੀਪ ਮੇਰਾ ਤਾਂ ਫਿਰ ਦਿਲ ਨੂੰ ਹੋਣ ਖਲੀਰਾਂ।
ਰਾਣੀ ..........................................।

ਕਦੀ ਵਾਂਗ ਸ਼ੁਦਾਈਆਂ ਦੇ ਰੋ ਰੋ ਪਤੀ ਨੂੰ ਆਖ ਸੁਣਾਂਦੀ।
ਤੱਕ ਲੈ ਸਵਰਗਾਂ ਚੋਂ ਤੇਰੀ ਪਿਆਰੀ ਠੇਡੇ ਖਾਂਦੀ।
ਭੁੱਲ ਗਏ ਉਹ ਦਿਨ ਤੈਨੂੰ ਪਾਈਆਂ ਸੀ ਜ਼ਿੰਦਗੀ ਦੀਆਂ ਸੀਰਾਂ।
ਰਾਣੀ ..........................................।

ਜਾਂ ਆਜਾ ਕੋਲ ਮੇਰੇ ਤੇ ਜਾਂ ਮੈਨੂੰ ਕੋਲ ਬੁਲਾ ਲੈ।
ਜਿੰਦਾਂ ਵੀ ਹੋ ਸਕਦਾ ਮੇਰੇ ਦੁੱਖੜੇ ਆਪ ਵੰਡਾ ਲੈ।
ਦੱਸਾਂਗੀ ਉਹ ਵੀ ਮੈਂ ਕੀਤਾ ਜੋ ਜੋ ਤੇਰੇ ਵਜੀਰਾਂ।
ਰਾਣੀ ..........................................।

ਰਾਣੀ ਦਮਯੰਤੀ ਦੀ ਪੜ੍ਹਦੀ ਰੋਜ ਕਥਾ ਦਿਲ ਲਾ ਕੇ।
ਜੋਂ ਉਸਦੀ ਕੀਤੀ ਸੀ ਰੱਖਿਆ ਆਪ ਪ੍ਰਭੂ ਨੇ ਆ ਕੇ।
ਮੁੱਕ ਜਾਊ ਮੁਸੀਬਤ ਵੀ ਦੁਖ ਸੁਖ ਹੁੰਦਾ ਏ ਨਾਲ ਸਰੀਰਾਂ।
ਰਾਣੀ ..........................................।

ਕਹੇ 'ਜੀਵਨ ਸਿੰਘ ਕਵੀ' ਗੋਰੇ ਕਰਦੇ ਕੀ ਹਤਿਆਰੇ।
ਜੋ ਵੱਲ ਪੰਜਾਬ ਦੇ ਸੀ ਰਸਤੇ ਬੰਦ ਕਰਾ ਲੈ ਸਾਰੇ।
ਹੋ ਤੁਰੀਆਂ ਪੂਰਬ ਨੂੰ ਦੋਵੇਂ ਸੋਚ ਸੋਚ ਤਦਬੀਰਾਂ।
ਰਾਣੀ ..........................................।

## ਪੰਜਾਬ ਨੂੰ ਛੱਡ ਨਪਾਲ ਦੇ ਰਸਤੇ ਵੱਲ ਪੈਣਾ

### ਵਾਰ

ਜਦ ਜਿੰਦਾਂ ਰਾਣੀ ਸੁਣ ਲਿਆ, ਹੋ ਗਏ ਬੰਦ ਪੰਜਾਬ ਦੇ ਰਾਹ।
ਉਹਨੇ ਬਦਲਿਆ ਰੁਖ ਨੇਪਾਲ ਨੂੰ, ਗਈ ਗੋਰਖਪੁਰ ਵਿੱਚ ਆ।
ਹੋ ਤੁਰੀਆਂ ਕਨਾਰੇ ਨਦੀ ਦੇ, ਉਹ ਕਰਕੇ ਵਾਹੋ ਦਾਹ।
ਏਥੋਂ ਸੂਹੀਆ ਇੱਕ ਸਰਕਾਰ ਦਾ, ਉਹ ਮਗਰੇ ਲੱਗਾ ਧਾਹ।
ਉਹਨੇ ਭਗਵਾ ਬਾਨਾ ਪਾ ਲਿਆ, ਲਿਆ ਸਾਧੂ ਭੇਸ ਬਣਾ।
ਉਹ ਗਾਵੇ ਕਥਾ ਸਨਾਤਨੀ, ਲਿਆ ਦੋਹਾਂ ਦਾ ਮਨ ਭਰਮਾ।
ਪਰ ਸ਼ੱਕ ਰਾਣੀ ਨੂੰ ਪੈ ਗਿਆ, ਦਿੱਤਾ ਗੋਲੀ ਨੂੰ ਸਮਝਾ।
ਨੀ ਏਹ ਦੁਸ਼ਮਣ ਸਾਡੀ ਜਾਨ ਦਾ, ਏਹਨੇ ਦੇਣਾ ਈ ਸਾਨੂੰ ਫੜਾ।
ਕੋਈ ਢੰਗ ਖੇਡੀਏ ਗੋਲੀਏ, ਇਹਨੂੰ ਮਗਰੋਂ ਦੇਈਏ ਲਾਹ।
ਲੈ ਬਹਿ ਜਾ ਏਸ ਚਟਾਨ ਤੇ, ਨਾਲੇ ਏਹਨੂੰ ਵੀ ਲੈ ਬਠਾ।
ਜੇਹੜਾ ਢੰਗ ਮੈਂ ਤੈਨੂੰ ਦੱਸਿਆ, ਉਹ ਖੇਡ ਏਹ ਦੇ ਨਾਲ ਦਾਅ।
ਗੋਲੀ ਲੈ ਸੋਨੇ ਦੀ ਮੁੰਦਰੀ, ਦਿੱਤੀ ਸਾਧੂ ਤਾਈਂ ਫੜਾ।

ਕਹਿੰਦੀ ਸਾਨੂੰ ਥਿਆਈਂ ਰਸਤਿਓਂ, ਏਹ ਦੀ ਕੀਮਤ ਦਿਓ ਬਤਾ।
ਵਿੱਚ ਵੇਖ ਕੇ ਨਗ ਬੇ ਕੀਮਤੀ, ਖੁਸ਼ ਹੋਇਆ ਬੇ ਬਹਾ।
ਪਿੱਛੋਂ ਗੋਲੀ ਧੱਕਾ ਮਾਰਿਆ, ਡਿੱਗਾ ਵਿੱਚ ਨਦੀ ਦੇ ਜਾ।
ਉਹਨੂੰ ਰੋੜ੍ਹ ਕੇ ਵਿੱਚ ਦਰਿਆ ਦੇ, ਉਹ ਪੈ ਗਈਆਂ ਆਪਣੇ ਰਾਹ।
ਉਹ ਤਾਰੂ ਬੜਾ ਚਲਾਕ ਸੀ, ਝੱਟ ਚੀਰ ਗਿਆ ਦਰਿਆ।
ਉਹਨੇ ਜਾ ਚੜ੍ਹਾਈਆਂ ਗਾਰਦਾਂ, ਥਾਂ ਥਾਂ ਤਾਰਾਂ ਨੂੰ ਖੜਕਾ।
ਉਹਨਾਂ ਰਸਤੇ ਰੋਕੇ ਆਣ ਕੇ, ਪਾਏ ਜੰਗਲ ਦੇ ਵਿੱਚ ਗਾਹ।
ਉੱਤੋਂ ਆਣ ਲੱਥਾ ਮੀਂਹ ਜੋਰ ਦਾ, ਹੋਇਆ ਰਾਖਾ ਬੇਪਰਵਾਹ।
ਹੁਣ ਭੱਜੇ ਸੱਭੇ ਆਸਰੇ, ਤੇ ਚੁੱਕੇ ਸਭ ਅਸਰਾ।
ਜਿਵੇਂ ਵਿੱਚ ਗੁਫਾ ਦੇ ਜਾਂਦੀਆਂ, ਦੇਊ 'ਜੀਵਨ ਸਿੰਘ' ਸੁਣਾ।

## ਰਾਣੀ ਤੇ ਗੋਲੀ ਦੇ ਸਾਧੂ ਨਾਲ ਸਵਾਲ ਜਵਾਬ ਅਤੇ ਨਪਾਲ ਪਹੁੰਚਣਾ

### ਦਵਈਆ ਡਿਓੜ

ਡਿੱਠਾ ਗੁਫਾ 'ਚ ਆ ਕੇ ਸਾਧੂ ਬੈਠੀ ਗੋਲੀ ਰਾਣੀ, ਨਿੰਮੋ ਝਾਣੀ।
ਵੇਂਹਦੇ ਸਾਰ ਹੈਰਾਨ ਹੋ ਗਿਆ ਏਹ ਕੀ ਅਜਬ ਕਹਾਣੀ, ਜਾਏ ਨਾ ਜਾਣੀ।

ਰਾਣੀ ਸਾਧੂ ਤਾਈਂ ਤਕਾ ਕੇ ਦਿਲ ਵਿੱਚ ਲੇਖੇ ਲਾਵੇ, ਕਿਆਸ ਦੁੜਾਵੇ।
ਸੂਰਤ ਸ਼ਕਲ ਪੰਜਾਬੀਆਂ ਵਰਗੀ ਮੇਰੇ ਦਿਲ ਨੂੰ ਭਾਵੇ, ਪਿਆਰ ਜਤਾਵੇ।

ਰਾਣੀ ਤਾਈਂ ਪੁੱਛਣ ਲੱਗਾ ਬੇਹਬਲ ਦਸ਼ਾ ਤੁਮਾਰੀ, ਪੜੀ ਖਵਾਰੀ।
ਕਿਸ ਕਾਰਨ ਹੋ ਫਿਰੋ ਇਸ ਤਰ੍ਹਾਂ ਵਿੱਚ ਉਜਾੜਾ ਭਾਰੀ, ਕੀ ਦਿਲ ਧਾਰੀ।

ਰਾਣੀ ਕਹਿੰਦੀ ਆਪ ਤੇ ਪਹਿਲਾਂ ਆਪਣਾ ਪਤਾ ਬਤਾਓ, ਤੇ ਸਮਝਾਓ।
ਕੌਣ ਦੇਸ਼ ਕੀ ਨਾਮ ਤੁਮਾਰਾ ਦੁਸ਼ਮਣ ਕੇ ਮਿਤਰਾਓ, ਨਾ ਕਰੋ ਲੁਕਾਓ।

ਸਹਿਜ ਸੁਭਾਵ ਬੋਲਿਆ ਸਾਧੂ ਹਮ ਜੋਗੀ ਸੰਨਿਆਸੀ, ਭਏ ਉਦਾਸੀ।
ਛੋੜ ਦੀਏ ਸਭ ਮਿੱਤਰ ਵੈਰੀ, ਤੋੜ ਜਗਤ ਕੀ ਫਾਸੀ, ਹੂੰ ਸੰਨਿਆਸੀ।

ਫਿਰ ਵੀ ਭਾਣੇ ਵਿੱਚ ਅਕਾਲ ਦੇ ਜਨਮ ਜਹਾਂ ਹੈ ਪਾਇਆ, ਮਾਈ ਜਾਇਆ।
ਉਸ ਦੇਸ਼ ਦਾ ਨਾਮ ਠਾਮ ਜੀ ਚਾਹੀਏ ਪੱਕ ਬਤਾਇਆ, ਕਿਉਂ ਚਿਰ ਲਾਇਆ।

ਸਿਆਲਕੋਟ ਦਾ ਅਸਲ ਅਲਾਕਾ ਦੇਸ਼ ਪੰਜਾਬ ਹਮਾਰਾ, ਸਭ ਸੇ ਨਿਆਰਾ।
ਉਘੋ ਕੇ ਹੈ ਨਾਮ ਨਗਰ ਦਾ ਬਚਪਨ ਜਹਾਂ ਗੁਜਾਰਾ, ਲਿਆ ਨਜ਼ਾਰਾ।

ਕਹਿ ਦਿਓ ਹੈ ਕੀ ਨਾਮ ਤੁਮਾਰਾ ਵਤਨੀ ਤੁਸੀਂ ਹਮਾਰੇ, ਸਾਧੂ ਪਿਆਰੇ।
ਉਸ ਥਾਂ ਕਿਵੇਂ ਵਿਹਾਰ ਸੀ ਚੱਲਦਾ ਛੱਡੇ ਕਿਉਂ ਘਰ ਬਾਹਰੇ, ਭਏ ਨਿਆਰੇ।

ਮੇਰਾ ਨਾਂ ਪ੍ਰਤਾਪ ਸਿੰਘ ਹੈ ਫੌਜੀ ਜਾਣ ਸਿਪਾਹੀ, ਸੱਚ ਅਲਾਈ।
ਮਹਾਰਾਜੇ ਰਣਜੀਤ ਸਿੰਘ ਦੀ ਸੇਵਾ ਬਹੁਤ ਕਮਾਈ, ਕਸਰ ਨਾ ਰਾਈ।

ਨਾਮ ਪਤੀ ਦਾ ਸੁਣ ਕੇ ਰਾਣੀ ਹੰਝੂ ਭਰ ਕੇ ਰੋਈ, ਮੁੱਖੋਂ ਬੁਗੋਈ।
ਉਸ ਰਾਜੇ ਦੀ ਮੈਂ ਹਾਂ ਰਾਣੀ ਫਿਰਦੀ ਆਤੁਰ ਹੋਈ, ਮਿਲੇ ਨਾ ਢੋਈ।

ਫੇਰ ਬੋਲਿਆ ਸਾਧੂ ਅੱਗੋਂ ਗਲ ਵਿੱਚ ਪੱਲਾ ਪਾ ਕੇ, ਸੀਸ ਝੁਕਾ ਕੇ।
ਕਿਸ ਬਿਧ ਹੋਈ ਹੈ ਇਹ ਹਾਲਤ ਮੈਨੂੰ ਕਹੋ ਸੁਣਾ ਕੇ, ਦਿਲੀਂ ਕੰਬਾ ਕੇ।

ਵਿਗੜੀ ਹਾਲਤ ਰਾਜ ਕਾਜ ਦੀ ਪਾਈ ਫੁੱਟ ਵਰਾਨੀ, ਸੁਣੋ ਸੁਜਾਨੀ।
ਸਿੱਖ ਰਾਜ ਦੀ ਦੁਨੀਆਂ ਉੱਤੋਂ ਹੋਈ ਸਫਨ ਸਫਾਨੀ, ਵੱਜੀ ਕਾਨੀ।

ਸਾਧੂ ਕਹਿੰਦਾ ਨਮਕ ਤੁਸਾਂ ਦਾ ਕਈ ਸਾਲ ਮੈਂ ਖਾਧਾ, ਸਿਮਾ ਪਰਾਧਾ।
ਮਾਂ ਦੇ ਲੇਖੇ ਜਿੰਦੜੀ ਲਾਵਾਂ ਜੋ ਧਰਮੀ ਮਰਯਾਦਾ, ਲੈ ਲੌਂ ਵਾਧਾ।

ਤੁਮ ਹੋ ਸਾਧੂ ਪਰਉਪਕਾਰੀ ਪਰਉਪਕਾਰ ਕਮਾਉ, ਤੇ ਲੈ ਜਾਓ।
ਵਿੱਚ ਨਪਾਲ ਅਸਾਂ ਹੈ ਜਾਣਾ ਸਾਨੂੰ ਤੁਰਤ ਪੁਚਾਓ, ਨਾ ਚਿਰ ਲਾਓ।

ਰਾਣੀ ਤੇ ਗੋਲੀ ਨੂੰ ਲੈ ਕੇ ਸਾਧ ਨਪਾਲ ਨੂੰ ਤੁਰਦਾ, ਭਾਣਾ ਗੁਰ ਦਾ।
ਰਾਹ ਵਿੱਚ ਡਬਲ ਨਮੂਨੀਆਂ ਹੋਇਆ ਕੋਈ ਇਲਾਜ ਨਾ ਫੁਰਦਾ, ਜਾਵੇ ਖੁਰਦਾ।

ਮਰ ਗਿਆ ਸਾਧੂ ਵਿੱਚ ਉਜਾੜਾਂ ਰਾਣੀ ਗੋਲੀ ਰੋਈਆਂ, ਬੇਹਬਲ ਹੋਈਆਂ।
ਦੋਹਾਂ ਦਾ ਬੁਰਜ ਮੁਨਾਰ ਢਹਿ ਗਿਆ ਦੋਵੇਂ ਜਾਪਣ ਮੋਈਆਂ, ਮਿਲਣ ਨਾ ਢੋਈਆਂ।

'ਜੀਵਨ ਸਿੰਘਾ' ਭਾਣਾ ਗੁਰ ਦਾ ਕੁਦਰਤ ਖੇਲ ਰਚਾਏ, ਕਹੀ ਨਾ ਜਾਏ।
ਘੋੜ ਸਵਾਰ ਸਿਪਾਹੀ ਫਿਰਦੇ ਫਿਰਦੇ ਏਥੇ ਆਏ, ਮਿਲੀ ਸਹਾਏ।

ਸਾਧੂ ਦਾ ਸਸਕਾਰ ਨੇ ਕੀਤਾ ਦਿਲ ਦੇ ਦੁਖੜੇ ਫੋਲੇ, ਰਹੇ ਨਾ ਉਹਲੇ।
ਲੈ ਆਏ ਨੇ ਦੋਹਾਂ ਤਾਈਂ ਜੰਗ ਬਹਾਦਰ ਕੋਲੇ, ਬਣੇ ਵਚੋਲੇ।

## ਮਹਾਰਾਣੀ ਵਲੋਂ ਨੇਪਾਲ ਦੇ ਰਾਜੇ ਤੋਂ ਪਨਾਹ ਮੰਗਣੀ

ਵਾਰ

ਆ ਪਹੁੰਚੀ ਵਿੱਚ ਨਪਾਲ ਦੇ, ਜਾ ਕੇ ਰਾਣੇ ਦੇ ਦਰਬਾਰ।
ਮੈਂ ਅਬਲਾ ਹੋਈ ਨਿਆਸਰੀ, ਮੇਰੀ ਸੁਣ ਲੈ ਹਾਲ ਪੁਕਾਰ।
ਮੈਂ ਰਾਣੀ ਸਿੰਘ ਰਣਜੀਤ ਦੀ, ਜਿੱਥੋਂ ਡਰਦਾ ਸੀ ਕਾਬਲ ਕੰਧਾਰ।
ਮੈਨੂੰ ਕਿਸਮਤ ਹਾਰਾਂ ਦੇ ਗਈ, ਤੇ ਹੋਣੀ ਕਰ ਗਈ ਵਾਰ।
ਕਦੀ ਹੀਰੇ ਕਰਦੀ ਦਾਨ ਸਾਂ, ਹੋਈ ਦਰ ਦਰ ਫਿਰਾਂ ਖੁਆਰ।
ਸਦਾ ਰੇਸ਼ਮ ਜਰੀ ਹੰਡਾਂਵਦੀ, ਮੈਨੂੰ ਝੁਕਦਾ ਸੀ ਸਭ ਸੰਸਾਰ।
ਅੱਜ ਕੱਪੜਾ ਮਿਲੇ ਨਾ ਪੌਣ ਨੂੰ, ਹੋਈ 'ਜੀਵਨ' ਤੋਂ ਅਵਾਜ਼ਾਰ।
ਮੇਰਾ ਸਭ ਜਗ ਵੈਰੀ ਹੋ ਗਿਆ, ਕੋਈ ਦੇਂਦਾ ਨਹੀਂ ਸਤਕਾਰ।
ਮੈਨੂੰ ਮੰਗਿਆਂ ਭੀਖ ਨਾ ਲੱਭਦੀ, ਇਸ ਦੁਨੀਆਂ ਦੇ ਵਿਚਕਾਰ।
ਅੱਜ ਸਰਨ ਤੁਮਾਰੀ ਆ ਗਈ, ਮੇਰੇ ਬਣਜੋ ਪਰਵਰਦਗਾਰ।

## ਪੁੱਤਰ ਦੀ ਯਾਦ ਵਿਚ ਨੇਪਾਲ ਦੀ ਧਰਤੀ ਤੇ ਦਿਨ ਕੱਟਣੇ

ਕੋਰੜਾ

ਵਿਸ਼ਨੂੰ ਮਤੀ ਦੇ ਕੰਢੇ ਮਹਿਲ ਪੈ ਗਿਆ, ਜ਼ਾਲਮਾਂ ਦਾ ਸੀਸ ਉੱਤੋਂ ਡਰ ਲੈਹ ਗਿਆ।
ਕਰਤੀ ਮੇਹਰ ਪੁਰਖ ਅਕਾਲ ਆ, ਕੱਟਦੀ ਦਿਹਾੜੇ ਵਿੱਚ ਹੀ ਨੇਪਾਲ ਆ।

ਮਿਲਗੀਆਂ ਅਨੇਕ ਗੋਲੀਆਂ ਤੇ ਬਾਧੀਆਂ, ਹੋਰ ਤਕਲੀਫਾਂ ਸਭੇ ਰਹੀਆਂ ਜਾਂਦੀਆਂ।
ਬਾਕੀ ਇੱਕ ਰੈਹ ਗਈ ਪੁੱਤਰ ਦੀ ਭਾਲ ਆ, ਕੱਟਦੀ ..........................।

ਬਣਤਾਂ ਅਨੇਕ ਦਿਲ ਚ ਬਣਾਂਵਦੀ, ਪਾਂਧਿਆਂ ਦੇ ਕੋਲੋਂ ਪੁੱਛਣਾ ਪੁਆਂਵਦੀ।
ਦੱਸੋ ਮੁਝ ਦੇ ਦਲੀਪ ਦਾ ਕੀ ਹਾਲ ਆ, ਕੱਟਦੀ ..........................।

ਕਰਕੇ ਖਰਚ ਕੋਲੋਂ ਬੇਹਸਾਬ ਨੂੰ, ਆਦਮੀ ਕਈ ਤੋਰ ਬੈਠੀ ਏ ਪੰਜਾਬ ਨੂੰ।
ਆਣ ਕੇ ਨਾ ਕਿਸੇ ਦੱਸਿਆ ਹਵਾਲ ਆ, ਕੱਟਦੀ ..........................।

ਦਿਨੇ ਰਾਤ ਹੌਕਿਆਂ ਦੇ ਵਿੱਚ ਬੀਤਦਾ, ਭੋਗਦੀ ਏ ਫਲ ਗੋਰੇ ਦੀ ਅਨੀਤ ਦਾ।
ਉੱਠਦੇ ਅਨੇਕ ਦਿਲ ਚ ਉਬਾਲ ਆ, ਕੱਟਦੀ ..........................।

ਚੜ੍ਹਕੇ ਮਹੱਲ ਤੇ ਜਦੋਂ ਤਕਾਉਂਦੀ ਏ, ਦਿਸੇ ਨਾ ਦਲੀਪ ਤੇ ਮੁੱਖੋਂ ਅਲੌਂਦੀ ਏ।
ਦਸਰਥ ਵਾਂਗ ਮਰਾਂ ਮਾਰ ਛਾਲ ਆ, ਕੱਟਦੀ ............................।

ਭੁੱਲੀ ਭਟਕੀ ਜੇ ਕਦੇ ਊਂਘ ਆਂਵਦੀ, ਸੁਫਨੇ ਚ ਗਲੇ ਪੁੱਤ ਨੂੰ ਲਗਾਂਵਦੀ।
ਕਹਿੰਦੀ ਛਡਕੇ ਨਾ ਜਾਵੀਂ ਹੁਣ ਮੇਰੇ ਲਾਲ ਆ, ਕੱਟਦੀ ............................।

ਦਿੱਤਾ ਸੀ ਵਸਾਰ ਮੁਝ ਨੂੰ ਕਿਉਂ ਚੰਨ ਵੇ, ਅਖੀਆਂ ਦੇ ਤਾਰੇ ਜ਼ਿੰਦਗੀ ਦੇ ਬੰਨ ਵੇ।
ਤੇਰੇ ਬਾਹਝ ਹੋ ਗਈ ਸੋਹਣਿਆਂ ਕੰਗਾਲ ਆ, ਕੱਟਦੀ ............................।

ਉੱਚੀ ਉੱਚੀ ਰਾਤ ਏਦਾਂ ਬਰੜਾਂਦੀ ਏ, ਸੁਣ ਕੇ ਤੇ ਸ਼ੋਰ ਗੋਲੀਆਂ ਜਗਾਂਦੀ ਏ।
ਜਾਗਦੀ ਜਾਂ ਫੇਰ ਹੋਂਵਦੀ ਬੇਹਾਲ ਆ, ਕੱਟਦੀ ............................।

ਪੈ ਗਿਆ ਏ ਪੱਲੇ ਰੋਵਣਾ ਹਮੇਸ਼ ਦਾ, ਨਰਕਾਂ ਸਮਾਨ ਜੀਵਣਾ ਕਲੇਸ਼ ਦਾ।
ਹੰਝੂਆਂ ਨੇ ਦਿੱਤਾ ਅਖੀਆਂ ਨੂੰ ਗਾਲ ਆ, ਕੱਟਦੀ ............................।

ਚਿੰਤਾ ਦੀ ਚਿਖਾ ਸਾੜਦੀ ਸਰੀਰ ਨੂੰ, ਸੀਨੇ ਵਿੱਚ ਖਾਂਦੀ ਬਿਰਹੋਂ ਦੇ ਤੀਰ ਨੂੰ।
ਏਸੇ ਤਰ੍ਹਾਂ ਬੀਤ ਗਏ ਅਨੇਕ ਸਾਲ ਆ, ਕੱਟਦੀ ............................।

ਪੁੱਤਰ ਵਿਛੋੜਾ ਜ਼ਿੰਦਗੀ ਨੂੰ ਖਾ ਗਿਆ, ਉਮਰ ਜਵਾਨੀ ਚ ਬੁਢੇਪਾ ਆ ਗਿਆ।
ਚਿੱਟੇ ਦੁੱਧ ਹੋ ਗਏ ਸਿਰ ਦੇ ਨੇ ਵਾਲ ਆ, ਕੱਟਦੀ ............................।

'ਜੀਵਨ' ਜੀ ਏਸ ਥਾਂ ਜਿੰਦਾਂ ਨੂੰ ਛੱਡੀਏ, ਲਹੌਰ ਸ਼ਹਿਰ ਵਿੱਚੋਂ ਆ ਦਲੀਪ ਕੱਢੀਏ।
ਕਰਦੇ ਫਰੰਗੀ ਏਸ ਦੇ ਕੀ ਨਾਲ ਆ, ਕੱਟਦੀ ............................।

## ਮਹਾਰਾਜੇ ਦਲੀਪ ਦੀ ਗਾਥਾ

### ਦਵੱਈਆ

ਦੇਵੇ ਬਲ ਬੁੱਧ ਸਤਿਗੁਰ ਮੈਨੂੰ ਕਥਾ ਅਗੇਰੇ ਗਾਵਾਂ।
ਦੁਨੀਆਂ ਉੱਤੇ ਹੈਨ ਪੁੱਤਾਂ ਨੂੰ ਮਾਂਵਾਂ ਠੰਡੀਆਂ ਛਾਂਵਾਂ।

ਮਿਲ ਜਾਵੇ ਪੁੱਤਰ ਨੂੰ ਭਾਵੇਂ ਦੁਨੀਆਂ ਦੀ ਸਿਕਦਾਰੀ।
ਫਿਰ ਵੀ ਮਾਂ ਦੇ ਪਿਆਰ ਬਰਾਬਰ ਪੁੱਜਦੀ ਨਹੀਂ ਨਕਾਰੀ।

ਜਿਸ ਦਿਨ ਕੰਵਰ ਦਲੀਪ ਸਿੰਘ ਨੂੰ ਮਾਂ ਦਾ ਪਿਆ ਵਿਛੋੜਾ।
ਖਾ ਕੇ ਗਸ਼ੀ ਜ਼ਮੀਨ ਤੇ ਡਿਗਾ ਦਿਲ ਘੱਟ ਹੋਇਆ ਥੋਹੜਾ।

ਹੋਈ ਜਾਂ ਫਿਰ ਦੂਰ ਬੇਹੋਸ਼ੀ ਹੋਸ਼ ਪਰਤ ਕੇ ਆਈ।
ਭੁੱਬਾਂ ਮਾਰ ਕੇ ਰੋਵਣ ਲੱਗਾ ਪਾਈ ਹਾਲ ਦੁਹਾਈ।

ਐਪਰ ਓਸ ਯਤੀਮ ਦੇ ਉੱਤੇ ਤਰਸ ਕੀਹਨੂੰ ਸੀ ਔਣਾ।
ਕਿਸ ਨੇ ਪਿਆਰ ਦਲਾਸਾ ਦੇਣਾ ਕਿਸ ਨੇ ਚੁੱਪ ਕਰੌਣਾ।

ਲੱਗੇ ਦੇਣ ਤਸੱਲੀਆਂ ਗੋਰੇ ਝੂਠੇ ਲਾ ਲਾ ਲਾਰੇ।
ਭੋਲਾ ਪੰਛੀ ਫੌਹਣ ਦੀ ਖਾਤਰ ਕੀ ਕੀ ਫੰਧ ਖਲਾਰੇ।

ਦਿੱਤੀ ਜਾਣ ਤਲੀਮ ਪੱਛਮੀ ਸਿੱਖੀ ਧਰਮ ਭੁਲਾਇਆ।
ਲੈ ਗਏ ਫਤਿਹਗੜ੍ਹ ਕੱਢ ਲਹੌਰੋਂ ਉਲਟਾ ਸਬਕ ਪੜ੍ਹਾਇਆ।

ਜਿੰਦਾਂ ਦੇ ਵੀ ਉਲਟ ਅਨੇਕਾਂ ਨਵੀਆਂ ਗੱਲਾਂ ਘੜ ਕੇ।
ਮਾਂ ਦੇ ਨਾਂ ਤੋਂ ਨਫਰਤ ਹੋ ਗਈ ਗੈਰਾਂ ਹੱਥੀਂ ਚੜ੍ਹ ਕੇ।

ਮਨ ਅਬੋਧ ਤੇ ਅਸਰ ਹੋ ਗਿਆ ਗੋਰੇ ਖੁਸ਼ੀ ਮਨਾਈ।
ਪੰਜ ਸਾਲ ਦੇ ਬਾਅਦ ਮਹਾਰਾਜਾ ਹੋਇਆ ਆਪ ਇਸਾਈ।

ਸੋਲਾਂ ਸਾਲ ਦੀ ਉਮਰ ਚ ਹੋਣਾ ਰਾਜ ਦੇ ਸੀ ਅਧਿਕਾਰੀ।
ਇਸ ਤੋਂ ਪੈਹਲਾਂ ਵੱਲ ਵਲੈਤ ਦੇ ਕਰੀ ਦਲੀਪ ਤਿਆਰੀ।

ਅਠਾਰਾਂ ਸੌ ਚਰਵੰਜਾ ਸੰਨ ਤੇ ਮਹਾਂ ਅਪਰੈਲ ਅਲਾਇਆ।
ਕਲਕੱਤੇ ਦੀ ਬੰਦਰਗਾਹ ਤੋਂ ਜਹਾਜੇ ਗਿਆ ਚੜ੍ਹਾਇਆ।

ਗਾਣੇ ਨਾਚ ਤੇ ਖੇਡਾਂ ਅੰਦਰ ਵਿੱਚ ਵਲੈਤ ਦੇ ਰੁੱਝਾ।
ਭੁੱਲ ਗਿਆ ਸਭ ਰਾਜ ਕਾਜ ਨੂੰ ਨਸ਼ਾ ਜਵਾਨੀ ਗੁੱਝਾ।

ਕੱਖਾਂ ਵਿੱਚ ਅੰਗਿਆਰ ਨਹੀਂ ਛਪਦੇ ਝੂਠ ਨਹੀਂ ਛਪਿਆ ਰਹਿੰਦਾ।
ਸੰਨ ਸਤਵੰਜਾ ਦੇ ਵਿੱਚ ਯਾਰੋ ਗਦਰ ਹਿੰਦ ਵਿੱਚ ਪੈਂਦਾ।

ਡਰ ਗਏ ਏਸ ਗਦਰ ਤੋਂ ਗੋਰੇ ਹੋ ਗਏ ਰੰਗ ਹਵਾਈਆਂ।
ਮਹਾਰਾਜੇ ਦਲੀਪ ਸਿੰਘ ਤੇ ਆਣ ਪਬੰਦੀਆਂ ਲਾਈਆਂ।

ਫੇਰ ਦਲੀਪ ਦੇ ਖੁੱਲ੍ਹੇ ਨੇਤਰ ਤੇ ਖੁੱਲ੍ਹੇ ਭੇਦ ਸਧਾਏ।
ਮਾਤ ਪਿਤਾ ਤੇ ਦੇਸ ਸੰਦੇਹੀ ਯਾਦ ਸਭੇ ਨੇ ਆਏ।

ਝੂਠੇ ਪਿਆਰ ਦਾ ਨਸ਼ਾ ਲਹਿ ਗਿਆ ਵਿੱਚ ਹੋਸ਼ ਦੇ ਔਂਦਾ।
'ਜੀਵਨ ਸਿੰਘਾ' ਚਿੱਠੀ ਲਿਖ ਕੇ ਫਿਰ ਮਾਤਾ ਨੂੰ ਪੌਂਦਾ।

## ਮਹਾਰਾਣੀ ਦੀ ਪੁੱਤਰ ਪ੍ਰੇਮ ਵਿਚ ਵੈਰਾਗੀ ਦਸ਼ਾ ਤੇ ਦਲੀਪ ਦੀ ਚਿਠੀ ਮਿਲਣੀ

### ਕਲੀ

ਵਿਸ਼ਨੂੰ ਮਤੀ ਦੇ ਕੰਢੇ ਜਿੰਦਾਂ ਰਾਣੀ ਬੈਠ ਕੇ,
ਸ਼ਾਮੋ ਗੋਲੀ ਤਾਈਂ ਆਖ ਕੇ ਸੁਣਾਵੇ।
ਬਾਰਾਂ ਸਾਲ ਬੀਤ ਗਏ ਮੈਨੂੰ ਠੇਡੇ ਖਾਦੀ ਨੂੰ,
ਮੇਰੇ ਨੈਣ ਰੋਂਦਿਆਂ ਹੋ ਗਏ ਦੋਵੇਂ ਫਾਵੇ।
ਸ਼ਾਮੋ ਪੁੱਤਰਾਂ ਬਾਹਝ ਜਿਓਣ ਹੈ ਕੀ ਮਾਂਵਾਂ ਦਾ,
ਹੈ ਸੁੱਖ ਸੰਪਤ ਜਿਤਨੀ ਨਰਕ ਸਮਾਨ ਦਸਾਵੇ।
ਮੇਰੇ ਦਿਲ ਦੀ ਦੁਨੀਆਂ ਸੁੰਨੀ ਸੱਖਣੀ ਹੋ ਗਈ ਏ,
ਭੈੜਾ ਸ਼ੀਸ ਮਹਿਲ ਵੀ ਮੜੀਆਂ ਵਾਂਗ ਡਰਾਵੇ।
ਹਾਰਾਂ ਲੇਖ ਮੱਥੇ ਦੇ ਦੇਂਦੇ ਜਿਸ ਇਨਸਾਨ ਨੂੰ,
ਅਪਨੇ ਹੋਣ ਪਰਾਏ ਮਿੱਤਰ ਵੈਰ ਕਮਾਵੇ।
ਬਣਕੇ ਨਾਗ ਜਰੀਲੇ ਗਲੀਆਂ ਦੇ ਕੱਖ ਡਸਦੇ ਨੇ,
ਕਿਸਮਤ ਪਰੇ ਪਰੇਡੇ ਇਸ ਤੋਂ ਜਦੋਂ ਸਿਧਾਵੇ।
ਠੇਡੇ ਡਿਗੇ ਪਿਆਂ ਨੂੰ ਹਰ ਕੋਈ ਹੈ ਮਾਰਦਾ,
ਬਾਹੋਂ ਫੜਕੇ ਦਰਦੀ ਕੋਈ ਨਾ ਉਠਾਵੇ।
ਕਹਿਨੇ ਪਾਰ ਲਗੋਣੀ ਨਈਆ ਡਗ ਮਗ ਡੋਲਦੀ,
ਰੋੜਣ ਜਦੋਂ ਮੁਹਾਣੇ ਚੱਪੂ ਕੌਣ ਲਗਾਵੇ।
ਹੁਣ ਨਾ ਰਿਹਾ ਸਹਾਰਾ ਕੋਈ ਵੀ ਮੇਰੀ ਜਿੰਦਗੀ ਦਾ,
ਜਗਤ ਜਲੰਦਾ ਲਾਂਬੂ ਦਿਲ ਮੇਰੇ ਨੂੰ ਲਾਵੇ।

ਵੈਰੀ ਤਾਈਂ ਨਾ ਹਾਏ ਵਿਛੋੜਾ ਪਵੇ ਉਲਾਦ ਦਾ,
ਰੱਬਾ ਏਹ ਦੁੱਖ ਸਹਿਆ ਕਿਸੇ ਤੋਂ ਵੀ ਨਾ ਜਾਵੇ।
ਮੈਨੂੰ ਮੌਤ ਚੰਗੇਰੀ ਲੱਗਦੀ ਹੈ ਇਸ ਜਿੰਦਗੀ ਤੋਂ,
ਮਰ ਜਾਂ ਮੌਤ ਜੇ ਸੰਝ ਸਵੇਰੇ ਮੈਨੂੰ ਆਵੇ।
ਡਰਦਾ ਕੋਈ ਨਾ ਲਾਗੇ ਲੱਗਦਾ ਅੜੀਏ ਦੁਖੀਆਂ ਦੇ,
ਭੈੜੀ ਮੌਤ ਵੀ ਪਾਪਣ ਮੈਥੋਂ ਮੁਖ ਛੁਪਾਵੇ।
ਦਿਲ ਚੌਂਹਦਾ ਏ ਮਾਰਾਂ ਛਾਲ ਵਿੱਚ ਦਰਿਆ ਦੇ,
ਪਾਣੀ ਸਾਗਰ ਦੇ ਵਿੱਚ ਰੋਹੜ ਕੇ ਪੁਚਾਵੇ।
ਅੱਜ ਹੀ ਅੰਤ ਹੋ ਜਾਵੇ ਮੇਰੇ ਸਾਰੇ ਦੁੱਖਾਂ ਦਾ,
ਪੌਂਹਚਾ ਪਾਸ ਪਤੀ ਦੇ ਕਰਕੇ ਜਾਵਾਂ ਧਾਵੇ।
ਕਰ ਕਰ ਯਾਦ ਪੁੱਤਰ ਨੂੰ ਏਦਾਂ ਰੋਣਾ ਰਾਣੀ ਦਾ,
ਜੰਗਲ ਬੇਲੇ ਨਦੀਆਂ ਨਾਲੇ ਨਾਲ ਰੁਆਵੇ।
'ਜੀਵਨ ਸਿੰਘਾ' ਰਾਣੀ ਵੈਹਣ ਦੁੱਖਾਂ ਵਿੱਚ ਵੈਂਹਦੀ ਨੂੰ,
ਚਿੱਠੀ ਸੱਜਣ ਸਿੰਘ ਆਣ ਕੇ ਫੜਾਵੇ।

## ਚਿਠੀ ਪੜਕੇ ਰਾਣੀ ਦਾ ਰਾਣੀਗੰਜ ਆਉਣਾ

### ਨਵੀਨ ਛੰਦ

ਚਿੱਠੀ ਨੂੰ ਲੈ ਰਾਣੀ ਛਾਤੀ ਨਾਲ ਲਾਇਆ ਏ,
ਉਸ ਸੱਚੇ ਸਤਿਗੁਰ ਦਾ ਲੱਖ ਸ਼ੁਕਰ ਮਨਾਇਆ ਏ ।
ਮੇਰੇ ਲਾਲ ਦੀ ਚਿੱਠੀ ਨੂੰ ਲਿਆਵਣ ਵਾਲੜਿਆ,
ਇਸ ਦਿਲ ਦੇ ਟੁਕੜੇ ਨੂੰ ਦਿਖਾਵਣ ਵਾਲੜਿਆ।
ਤੈਨੂੰ ਦਾਤਾ ਦੁਨੀਆ ਦਾ ਬਖਸ਼ੇ ਜਿੰਦਗਾਨੀ ਵੇ,
ਜੁਗਾਂ ਤੱਕ ਜਿਉਦਾ ਰਹਿ ਜਾ ਮਾਨ ਜਵਾਨੀ ਵੇ ।
ਇਕ ਨਦੀ ਪਿਆਰਾਂ ਦੀ ਦਿਲ ਦੇ ਵਿੱਚ ਚੜਨ ਲਗੀ,
ਫਿਰ ਖੋਲਕੇ ਚਿੱਠੀ ਨੂੰ ਹਰ ਅੱਖਰ ਪੜ੍ਹਨ ਲੱਗੀ।
ਚਿੱਠੀ ਤੇ ਲਿਖਿਆ ਸੀ ਮੇਰੀ ਪਿਆਰੀ ਮਾਤਾ ਜੀ,
ਚਰਨਾ ਤੇ ਬੰਦਨਾ ਹੈ ਸਤਕਾਰੀ ਮਾਤਾ ਜੀ।
ਥੋੜੇ ਦਿਨ ਅੰਦਰ ਹੀ ਮੈ ਦੇਸ ਨੂੰ ਆਵਾਂਗਾ,

ਕਰ ਦਰਸ ਤੁਹਾਡੇ ਨੂੰ ਦਿਲ ਤਪਤ ਬੁਝਾਵਾਂਗਾ।
ਚਿਠੀ ਨੂੰ ਪੜਕੇ ਤੇ ਦੇਰੀ ਨਾ ਲਾਇਓ ਜੇ,
ਕਲਕੱਤੇ ਆ ਰਿਹਾ ਹਾਂ ਛੇਤੀ ਪੁਜ ਜਾਇਓ ਜੇ।
ਕਰ ਲਈ ਤਿਆਰੀ ਏ ਇਕ ਕਾਫ਼ਲਾ ਜੋੜ ਲਿਆ,
ਮਮਤਾ ਦਾ ਹੜ ਚੜਿਆ ਰਾਣੀ ਨੂੰ ਰੋੜ ਲਿਆ।
'ਜੀਵਣ ਸਿੰਘ' ਪੁੱਜ ਗਈ ਰਾਣੀਗੰਜ ਆਕੇ ਤੇ,
ਮਿਲਦੇ ਮਾਂ ਪੁੱਤਰ ਜਿਓਂ ਕਹੁ ਕਥਾ ਸੁਣਾ ਕੇ ਤੇ।

## ਮਾਤਾ ਪੁੱਤਰ ਦਾ ਮਿਲਾਪ

### ਦੋਤਾਰਾ

ਬੁਰਾ ਸੱਲ ਵਿਛੋੜੇ ਦਾ ਹਰਦਮ ਕਰਕ ਕਲੇਜੇ ਪੈਂਦੀ।
ਪਰ ਵਤਨੋਂ ਦੂਰ ਗਿਆਂ ਦੀ ਦਿਲ ਵਿੱਚ ਤਾਂਘ ਹਮੇਸ਼ਾਂ ਰਹਿੰਦੀ।
ਆਸਾਂ ਨਾਲ ਜੀਵੀਦਾ ਮਰ ਮਰ ਸਦਾ ਨਿਰਾਸਾ ਜਾਏ।
ਵਿਛੜੇ ਮਾਂ ਪੁੱਤਰ ਦੇ ਮੇਲੇ ਕੁਦਰਤ ਫੇਰ ਕਰਾਏ।

ਮੰਜਲਾਂ ਨੂੰ ਤੈਅ ਕਰਦੀ ਜਿੰਦਾਂ ਰਾਣੀਗੰਜ ਕੋਲ ਆਈ।
ਨੱਸਿਆ ਵੱਲ ਮਾਤਾ ਦੇ ਕਵਰ ਜਾਂ ਉਡਦੀ ਧੂੜ ਤਕਾਈ।
ਡਿੱਗਾ ਵਿੱਚ ਗੋਦੀ ਦੇ ਮੁੱਖੋਂ ਮਾਂ ਜੀ ਸਬਦ ਅਲਾਏ।
ਵਿਛੜੇ ਮਾਂ ਪੁੱਤਰ .......................।

ਮੱਥਾ ਚੁੰਮ ਰਾਣੀ ਨੇ ਲਾਲ ਨੂੰ ਛਾਤੀ ਨਾਲ ਲਗਾਇਆ।
ਜਨਮਾਂ ਦੇ ਕੰਗਲੇ ਨੇ ਮਾਨੋ ਜਿਵੇਂ ਖਜ਼ਾਨਾ ਪਾਇਆ।
ਇਸ ਖੁਸ਼ੀ ਅਤੁਲਵੀ ਦਾ ਹੈ ਅੰਦਾਜਾ ਕੌਣ ਲਗਾਏ।
ਵਿਛੜੇ ਮਾਂ ਪੁੱਤਰ .......................।

ਉਛਲੇ ਦੁਵੱਲੀ ਨੇ ਠਾਠਾਂ ਮਾਰ ਦਿਲੇ ਦੇ ਸਾਗਰ।
ਉਮਡੇ ਜਿਉਂ ਘਟ ਕਾਲੀ ਬਣਕੇ ਵਿੱਚ ਅਕਾਸ਼ ਉਜਾਗਰ।
ਝੜੀਆਂ ਜਿਉਂ ਸੌਣ ਦੀਆਂ ਬੱਦਲ ਨੈਣਾਂ ਦੇ ਬਰਸਾਏ।
ਵਿਛੜੇ ਮਾਂ ਪੁੱਤਰ .......................।

ਗਮ ਫਿਕਰਾਂ ਸੋਗਾਂ ਦੀ ਜਾਂਦੀ ਪਤਝੜ ਨਜ਼ਰ ਨਾ ਆਈ।
ਸਧਰਾਂ ਦਿਆਂ ਬਾਗਾਂ ਤੇ ਖੇੜਾ ਫੇਰ ਬਸੰਤ ਲਿਆਈ।
ਆਸਾਂ ਦੀਆਂ ਕੋਇਲਾਂ ਨੇ ਨਗਮੇਂ ਝੂਮ ਝੂਮ ਕੇ ਗਾਏ।
ਵਿਛੜੇ ਮਾਂ ਪੁੱਤਰ .......................।

ਇੱਕ ਵਾਰੀ ਦੋਹਾਂ ਨੂੰ ਮਾਨਸਕ ਦੁਖ ਦਰਿਦਰ ਭੁੱਲ ਗਏ।
ਪੁੱਜ ਗਏ ਵਿਸਮਾਦ ਅੰਦਰ ਸੁਰਗੀ ਜਿਉਂ ਦਰਵਾਜੇ ਖੁੱਲ੍ਹ ਗਏ।
ਸੁਖ ਰਾਮਾਂ ਭਗਤੀ ਦਾ ਸਾਧੂ ਪੇਖ ਜਿਵੇਂ ਬਿਗਸਾਏ।
ਵਿਛੜੇ ਮਾਂ ਪੁੱਤਰ .......................।

ਜਿਤਨੀ ਬਨਾਸਪਤੀ ਸਾਰੀ ਰੂਪ ਮਿਲਾਪ ਦਾ ਹੋ ਗਈ।
ਇਸ ਖੁਸ਼ੀ ਦੇ ਵਿੱਚ ਆ ਕੇ ਵਗਨੋ ਪੌਣ ਵੀ ਝੱਟ ਖਲੋ ਗਈ।
ਘੁੱਟ ਘੁੱਟ ਕੇ ਵੇਲਾਂ ਨੇ ਬਿਰਛਾਂ ਨਾਲ ਕਲਾਵੇ ਪਾਏ।
ਵਿਛੜੇ ਮਾਂ ਪੁੱਤਰ .......................।

ਪੰਛੀ ਵੀ ਡਾਲਾਂ ਤੇ ਜੁੜ ਕੇ ਇਕ ਦੂਜੇ ਨਾਲ ਬਹਿ ਗਏ।
ਪੋਦੇ ਵੀ ਝੁਕ ਝੁਕ ਕੇ ਗੋਦੀ ਬਿਰਛਾਂ ਦੀ ਵਿਚ ਪੈ ਗਏ
ਮ੍ਰਿਗ ਮੀਨ ਪੰਖੇਰੂ ਵੀ ਸਭੇ ਦੇਣ ਵਧਾਈਆਂ ਆਏ।
ਵਿਛੜੇ ਮਾਂ ਪੁੱਤਰ .......................।

'ਜੀਵਨ' ਜੀ ਜ਼ਿੰਦਗੀ ਮੇਂ ਜਿਸਦਾ ਵਿਛੁੜਿਆ ਨਾ ਜੀਅ ਏ।
ਦੱਸੋ ਉਸ ਬੰਦੇ ਨੂੰ ਹੁੰਦੀ ਕਦਰ ਮਿਲਾਪ ਕੀ ਏ।
ਕੀਤਾ ਵਸ ਦੁਨੀਆਂ ਨੂੰ ਪ੍ਰੇਮ ਨੇ ਆਪਣਾ ਜਾਲ ਵਛਾਏ।
ਵਿਛੜੇ ਮਾਂ ਪੁੱਤਰ .......................।

# ਵਲਾਇਤ ਵਿਚ ਮਹਾਰਾਣੀ ਦੀ ਹਾਲਤ

## ਕੋਰੜਾ

ਪੁੱਤਰ ਦੇ ਨਾਲ ਪੌਂਹਚ ਗਈ ਵਲੈਤ ਆ, ਸੁਣੋ ਜੇਹੜੀ ਜਾਲਮਾਂ ਕਰੀ ਰਿਐਤ ਆ।
ਏਸ ਤੇ ਸਰੋਤਿਓ ਕਰੋ ਵਿਚਾਰ ਜੀ, ਮਹਾਰਾਣੀ ਜਿੰਦਾ ਪੈ ਗਈ ਬਿਮਾਰ ਜੀ।

ਮਾਤਾ ਪੁੱਤਰ ਨੂੰ ਫੇਰ ਨੇ ਵਿਛੋੜਿਆ, ਬਿਰਹੋਂ ਦੀ ਚੋਟ ਸ਼ੀਸ਼ਾ ਦਿਲ ਫੋੜਿਆ।
ਏਸ ਤਕਲੀਫ ਕਰਤੀ ਬੇਜਾਰ ਜੀ, ਮਹਾਰਾਣੀ............................।

ਅੱਗੇ ਸੀ ਵਿਛੋੜਾ ਇੱਕੋ ਇੱਕ ਲਾਲ ਦਾ, ਹੁਣ ਦੇਸ਼ ਦੂਰ ਰਹਿ ਗਿਆ ਕੰਗਾਲ ਦਾ।
ਦੋਵੇਂ ਤਕਲੀਫਾਂ ਸਕੀ ਨਾ ਸਹਾਰ ਜੀ, ਮਹਾਰਾਣੀ............................।

ਕੋਈ ਵੀ ਇਲਾਜ ਨਾ ਫਰਕ ਪਾਂਵਦਾ, ਦਿਨੋ ਦਿਨ ਰੋਗ ਵਧਦਾ ਹੀ ਜਾਂਵਦਾ।
ਬੈਠ ਗਏ ਹਕੀਮ ਨੇ ਹਿੰਮਤ ਹਾਰ ਜੀ, ਮਹਾਰਾਣੀ............................।

ਕਰਤਾ ਬਿਮਾਰੀ ਖੋਖਲਾ ਸਰੀਰ ਆ, ਤਿੰਨ ਸਾਲ ਬਾਦ ਆ ਗਿਆ ਅਖੀਰ ਆ।
ਰੋਂਦੀ ਕੁਰਲਾਂਦੀ ਰਹੀ ਭੁਬਾਂ ਮਾਰ ਜੀ, ਮਹਾਰਾਣੀ......................।

ਦਾਰੂ ਹੋਰ ਹੋਰ ਤੇ ਇਲਾਜ ਹੋਰ ਆ, ਸੁਣਦਾ ਨਮਾਣੀ ਦਾ ਨਾ ਕੋਈ ਸ਼ੋਰ ਆ।
ਭੇਜ ਦਿੱਤੀ ਜਮਰਾਜ ਨੇ ਹੈ ਤਾਰ ਜੀ, ਮਹਾਰਾਣੀ............................।

ਹਿੱਕ ਉੱਤੇ ਆ ਕੇ ਸਵਾਸ ਨੇ ਖਲੋ ਰਹੇ, ਨੌਂਕਰ ਤੇ ਗੋਲੀਆਂ ਸਭੇ ਨੇ ਰੋ ਰਹੇ।
ਰਹੀ ਹੈ ਦਲੀਪ ਤਾਈਂ ਵਾਜਾਂ ਮਾਰ ਜੀ, ਮਹਾਰਾਣੀ............................।

ਇੱਕ ਵਾਰੀ ਲਵਾਂ ਪੁੱਤਰ ਨੂੰ ਮਿਲ ਵੇ, ਹੋਰਨਾਂ ਦੁੱਖਾਇਓ ਮੇਰਾ ਦੁਖੀ ਦਿਲ ਵੇ।
ਜਮਰਾਜ ਤਾਈਂ ਆਖਦੀ ਪੁਕਾਰ ਜੀ, ਮਹਾਰਾਣੀ............................।

ਜਾ ਰਹੀ ਹਾਂ ਚੰਨਾ ਤੇਰੇ ਪਿਤਾ ਪਾਸ ਵੇ, ਗਿਣਤੀ ਦੇ ਬਾਕੀ ਰਹਿ ਗਏ ਨੇ ਸਵਾਸ ਵੇ।
ਛਾਤੀ ਨਾਲ ਲੱਗ ਕਰ ਠੰਡੀ ਠਾਰ ਜੀ, ਮਹਾਰਾਣੀ............................।

ਜਿੰਨਾ ਚਿਰ ਆ ਕੇ ਦੇਵੇਂ ਨਾ ਦੀਦਾਰ ਵੇ, ਓਨਾ ਚਿਰ ਬੇੜਾ ਹੋਵਨਾ ਨਹੀਂ ਪਾਰ ਵੇ।
ਤੋਰ ਹੱਥੀਂ ਆ ਕੇ ਮਾਤਾ ਦੁਖਿਆਰ ਜੀ, ਮਹਾਰਾਣੀ............................।

ਵਿਲਕ ਵਿਲਕ ਸਮੇਂ ਨੂੰ ਬਤਾਂਵਦੀ, ਗੋਲੀਆਂ ਦੇ ਕੋਲੋਂ ਪੁੱਛਣਾਂ ਪੁਆਂਵਦੀ।
ਕਦੋਂ ਹੋਊ ਮੇਰੇ ਪੁੱਤ ਦਾ ਦੀਦਾਰ ਜੀ, ਮਹਾਰਾਣੀ............................।

'ਜੀਵਨ' ਜੀ ਪੌਂਹਚਿਆ ਦਲੀਪ ਆਇਕੇ, ਹੋ ਗਿਆ ਹੈਰਾਨ ਮਾਤਾ ਨੂੰ ਤਕਾਇਕੇ।
ਅੱਖੀਓਂ ਵਗਾਵੇ ਹੰਝੂਆਂ ਦੀ ਧਾਰ ਜੀ, ਮਹਾਰਾਣੀ............................।

## ਮਹਾਰਾਣੀ ਦੀ ਦਲੀਪ ਨਾਲ ਆਖੀਰੀ ਮੁਲਾਕਾਤ

### ਕਲੀ

ਲਾ ਕੇ ਛਾਤੀ ਦੇ ਨਾਲ ਜਿੰਦਾਂ ਕਹੇ ਦਲੀਪ ਨੂੰ,
ਸੁਣ ਲੈ ਚੰਨਾ ਮੇਰੀ ਅੰਤਲੀ ਪੁਕਾਰ ਵੇ।
ਮੈਂ ਦੁਖਿਆਰਨ ਗਠੜੀ ਲੈ ਕੇ ਚੱਲੀ ਦੁੱਖਾਂ ਦੀ,
ਮੇਰੀ ਰੂਹ ਤੇ ਹੈ ਅਤੁਲਵਾਂ ਕੋਈ ਭਾਰ ਵੇ।
ਹਰੇ ਜੁਆਰੀ ਵਾਂਗਰ ਤੁਰ ਚੱਲੀ ਹੱਥ ਝਾੜ ਕੇ,
ਜਾ ਕੇ ਪਾਸ ਪਤੀ ਦੇ ਕਰਸਾਂ ਹਾਲ ਪੁਕਾਰ ਵੇ।
ਕੀਤੀ ਜੋ ਜੋ ਨਾਲ ਅਸਾਡੇ ਏਹਨਾਂ ਜ਼ਾਲਮਾਂ,
ਲੱਗੀ ਵਾਹ ਤੇ ਬਦਲੇ ਗਿਣ ਗਿਣ ਲਵੀਂ ਉਤਾਰ ਵੇ।
ਆਪਣਾ ਰਾਜ ਭਾਗ ਲਈ ਵਾਪਸ ਮਿਲਕੇ ਸਿੰਘਾਂ ਨਾਲ,
ਬੈਠਾ ਰਹੀ ਨਾ ਲੰਡਨ ਦੇ ਵਿੱਚ ਪੈਰ ਪਸਾਰ ਵੇ।
ਛਕ ਕੇ ਅੰਮ੍ਰਿਤ ਮੁੜ ਕੇ ਸਿੰਘ ਸਜੀ ਦਸਮੇਸ ਦਾ,
ਪਿਤਾ ਪਿਤਾਮਾ ਦਾ ਜੋ ਧਰਮ ਤੇਰੇ ਦਰਕਾਰ ਵੇ।
ਕਿਸੇ ਸਿੱਖ ਘਰਾਣੇ ਦੇ ਵਿੱਚ ਕਰ ਲਈ ਸ਼ਾਦੀ ਨੂੰ,
ਚੰਨਾ ਵਧੇ ਫੁੱਲੇ ਤੇ ਖਿੜੇ ਤੇਰਾ ਪਰਵਾਰ ਵੇ।
ਮੇਰੇ ਮਰਨ ਲੱਗੀ ਦੇ ਨੇਤਰ ਕਰਨੇ ਬੰਦ ਨਾ,
ਧਰਤੀ ਗੈਰਾਂ ਦੀ ਤੇ ਹੰਝੂ ਪਵੇ ਨਾ ਧਾਰ ਵੇ।
ਮੇਰੀ ਚਿਖਾ ਬਣਾਈ ਪਤੀ ਦੀ ਕੋਲ ਸਮਾਧ ਦੇ,
ਸੱਦ ਕੇ ਸਾਕ ਸੰਬੰਧੀ ਕਰ ਦੇਵੀਂ ਸਸਕਾਰ ਵੇ।
ਮੇਰੇ ਫੁੱਲ ਪਰਵਾਹ ਕੇ ਰਾਵੀ ਦੇ ਵਿੱਚ ਹੀਰਿਆ,
ਕਰਨੀ ਦੇਸ਼ ਪੰਜਾਬ ਨੂੰ ਮੇਰੀ ਨਮਸਕਾਰ ਵੇ।
'ਜੀਵਨ ਸਿੰਘਾ' ਜਿੰਦਾਂ ਫਤੇ ਬੁਲਾ ਗਈ ਆਖਰੀ,
ਗੱਲਾਂ ਨਾਲ ਪੁੱਤਰ ਦੇ ਏਹ ਕਰਕੇ ਦੋ ਚਾਰ ਵੇ।

## ਮਹਾਰਾਣੀ ਦਾ ਸਸਕਾਰ ਕਰ ਵਾਪਸ ਮੁੜਣਾ

### ਮਨੋਹਰ

ਵੇਖ ਸਮੇਂ ਦੇ ਨਜ਼ਾਰੇ, ਅੰਗ ਸਾਕ ਦੂਰ ਸਾਰੇ ਆ ਕੇ ਨਰਮਦਾ ਕਿਨਾਰੇ।
ਅਰਥੀ ਟਕਾਈ ਏ, ਦੁਖੀਆਂ ਦਾ ਹੁੰਦਾ ਕੋਈ ਨਾ ਸਹਾਈ ਏ।

ਕਰ ਬਾਲਣ ਤਿਆਰ, ਹੱਥੀਂ ਚਿਖਾ ਨੂੰ ਉਸਾਰ, ਰੱਖ ਲਾਸ਼ ਵਿਚਕਾਰ।
ਫੇਰ ਲਾਂਬੂ ਲਾਂਵਦਾ, ਮਾਤਾ ਦਾ ਵਿਯੋਗ ਝੱਲਿਆ ਨਾ ਜਾਂਵਦਾ।

ਅੱਗ ਮੱਠੀ ਮੱਠੀ ਬਲ, ਗਈ ਚਿਖਾ ਵਿਚ ਰਲ, ਫੇਰ ਹੋ ਕੇ ਪ੍ਰਬਲ।
ਝਟ ਬਾਹਰ ਆਈ ਏ,ਦੁਖੀਆਂ .........................................।

ਲਾਟਾਂ ਉੱਠ ਭੱਭਕਾਰ, ਮਾਰੇ ਸੇਕ ਬੇਸ਼ੁਮਾਰ, ਮਹਾਰਾਣੀ ਦਾ ਅਕਾਰ।
ਘਟਦਾ ਦਸਾਂਵਦਾ, ਮਾਤਾ.........................................।

ਉੱਠ ਉੱਠ ਕੇ ਭੰਬਾਕੇ, ਚੜ੍ਹਦੇ ਅਕਾਸ਼ ਜਾ ਕੇ, ਤੇ ਪੰਜਾਬ ਨੂੰ ਤਕਾ ਕੇ।
ਹੋਂਵਦੇ ਹਵਾਈ ਏ, ਦੁਖੀਆਂ.........................................।

ਸੜੀ ਜਾਵੇ ਮਹਾਰਾਣੀ, ਦੂਰ ਵਤਨੋਂ ਨਮਾਣੀ, ਤੇ ਦਲੀਪ ਨੈਣੋਂ ਪਾਣੀ।
ਬੈਠ ਕੇ ਵਹਾਂਵਦਾ, ਮਾਤਾ.........................................।

ਫੇਰ ਮਾਤ ਨੂੰ ਸੁਣਾਵੇ, ਜੋੜੇ ਹੱਥ ਹਾੜੇ ਪਾਵੇ, ਵਸ ਮੁਝ ਦਾ ਨਾ ਜਾਵੇ।
ਜਰਾ ਬੇ ਵਫਾਈ ਏ, ਦੁਖੀਆਂ .........................................।

ਵਸ ਚੱਲਦਾ ਜੇ ਮੇਰਾ, ਪਾਲਦਾ ਹੁਕਮ ਤੇਰਾ, ਤੇ ਲਹੌਰ ਵਿੱਚ ਫੇਰਾ।
ਜਾ ਜਰੂਰ ਪਾਂਵਦਾ, ਮਾਤਾ.........................................।

ਮੈਨੂੰ ਕਰਦੀਂ ਮੁਆਫ, ਨਿਰੋਸ਼ ਹਾਂ ਮੈਂ ਸਾਫ਼, ਕਿਤੇ ਦੇ ਦੀਂ ਨਾ ਸਰਾਫ।
ਮੁਝ ਦੀ ਦੁਹਾਈ ਏ, ਦੁਖੀਆਂ.........................................।

ਤੇਰੀ ਚਿਖਾ ਤੋਂ ਵਧੇਰੇ, ਅੱਗ ਸੀਨੇ ਵਿੱਚ ਮੇਰੇ, ਉੱਠੇ ਬਲ ਜੇ ਚੁਫੇਰੇ।
ਜਗਤ ਜਲਾਂਵਦਾ, ਮਾਤਾ.........................................।

ਲੈ ਨੀ ਨਰਮਦਾ ਸੰਭਾਰ, ਮੇਰੀ ਮਾਤਾ ਦੁਖਿਆਰ, ਠੇਡੇ ਦੁਨੀਆਂ ਨੇ ਮਾਰ।
ਏਸ ਥਾਂ ਪੁਚਾਈ ਏ, ਦੁਖੀਆਂ.........................................।

ਇਹ ਹੈ ਜੱਗ ਦੀ ਸਤਾਈ, ਚੱਲ ਕੋਲ ਤੇਰੇ ਆਈ, ਰੱਖੀਂ ਗਲ ਨਾਲ ਲਾਈ।
ਦੇਈਂ ਮਨ ਭਾਂਵਦਾ, ਮਾਤਾ .........................................।

ਰੋਂਦਾ ਰਿਹਾ ਬੜੀ ਦੇਰ, ਵੇਖੇ ਚਿਖਾ ਵੱਲ ਫੇਰ, ਤੇ ਸਵਾਹ ਦਾ ਇੱਕ ਢੇਰ।
ਹੋਈ ਜਾ ਤਕਾਈ ਏ, ਦੁਖੀਆਂ.........................................।

ਠੰਡੀ ਚਿਖਾ ਨੂੰ ਤਕਾ ਕੇ, ਰਾਖ ਅਸਥੀ ਉਠਾ ਕੇ, ਵਿੱਚ ਨਰਬਦਾ ਵਹਾ ਕੇ।
ਆਖ ਦੇ ਸੁਣਾਂਵਦਾ, ਮਾਤਾ.........................................।

ਏਹਦੇ ਵੈਣ ਸੀ ਅਮੁੱਕ, ਏਨੀ ਆਖ ਗਿਆ ਰੁੱਕ, ਮਾਨੋ ਜੀਭ ਗਈ ਸੁੱਕ।
ਬੋਲ ਨਾ ਸਕਾਈ ਏ, ਦੁਖੀਆਂ.........................................।

ਕਹੇ 'ਜਿਓਣ ਸਿੰਘ' ਸ਼ਾਇਰ, ਹੋਰ ਸਕਿਆ ਨਾ ਠਹਿਰ, ਡਾਵਾਂਡੋਲ ਚੁੱਕ ਪੈਰ।
ਪਿਛੇ ਪਰਤਾਂਵਦਾ, ਮਾਤਾ ਦਾ ਵਿਯੋਗ ਝੱਲਿਆ ਨਾ ਜਾਂਵਦਾ।

*************************

# ਸਰਦਾਰ ਭਗਤ ਸਿੰਘ 'ਸ਼ਹੀਦ'

ਸ. ਭਗਤ ਸਿੰਘ ਦੇ ਪਿਤਾ ਦਾ ਨਾਮ ਸ. ਕਿਸ਼ਨ ਸਿੰਘ ਪਿੰਡ ਖੱਟਕੜ ਕਲਾਂ (ਜ਼ਿਲ੍ਹਾ ਜਲੰਧਰ) ਸੀ। ਦੇਸ਼ ਭਗਤਾਂ ਦੇ ਪਰਵਾਰ ਵਿਚੋਂ ਹੋਣ ਕਰਕੇ ਦੇਸ਼ ਭਗਤੀ ਦਾ ਜਜ਼ਬਾ ਘਰ ਵਿਚੋਂ ਹੀ ਮਿਲਿਆ। ਭਗਤ ਸਿੰਘ ਲਾਹੌਰ ਕਾਲਜ ਵਿੱਚ ਪੜ੍ਹਦਾ ਸੀ। ਭਗਤ ਸਿੰਘ ਨੇ ਸਾਥੀਆਂ ਨਾਲ ਮਿਲ ਕੇ ਇਕ ਪਾਰਟੀ ਬਣਾਈ ਜਿਸ ਦਾ ਨਾਮ "ਯੁੱਗ ਗਰਦਾਂ ਦੀ ਪਾਰਟੀ" ਰੱਖਿਆ। ਪਾਰਟੀ ਦਾ ਮੁੱਖ ਦਫਤਰ ਝਾਂਸੀ ਖੋਲਿਆ। ਉਸ ਸਮੇਂ ਕਈ ਕ੍ਰਾਂਤੀਕਾਰੀ ਦੇਸ ਵਿੱਚ ਸਰਗਰਮ ਸਨ। ਕਈ ਬਗ਼ਾਵਤਾਂ ਦੇਸ਼ ਵਿੱਚ ਹੋਈਆਂ ਤੇ ਕਈ ਗੋਰੇ ਅਫ਼ਸਰ ਕਤਲ ਹੋਏ। ਸਾਈਮਨ ਕਮਿਸ਼ਨ ਭਾਰਤ ਆਇਆ ਤੇ ਭਾਰਤੀਆਂ ਵਲੋਂ ਹਰ ਥਾਂ ਉਸਦਾ ਡੱਟ ਕੇ ਵਿਰੋਧ ਕੀਤਾ ਗਿਆ। ਲਾਲਾ ਲਾਜਪਤ ਰਾਏ ਦੀ ਅਗਵਾਈ ਵਿੱਚ ਇਕ ਵੱਡਾ ਰੋਸ ਮਾਰਚ ਕੱਢਿਆ ਗਿਆ ਜਿਸ ਵਿੱਚ ਭਗਤ ਸਿੰਘ ਹੁਰੀਂ ਉਹਨਾ ਨਾਲ ਸਨ। ਮਿਸਟਰ ਸਕਾਟ ਦੀ ਅਗਵਾਈ ਵਿਚ ਇਹਨਾਂ ਤੇ ਲਾਠੀ ਚਾਰਜ ਹੋਇਆ। ਲਾਠੀਆਂ ਦੀ ਮਾਰ ਨਾ ਸਹਿੰਦੇਂ ਲਾਲਾ ਲਾਜਪਤ ਰਾਏ ਜੀ ਦੀ ਮੌਤ ਹੋ ਗਈ। ਭਗਤ ਸਿੰਘ ਤੇ ਸਾਥੀਆਂ ਨੇ ਲਾਲਾ ਜੀ ਦੀ ਮੌਤ ਦਾ ਬਦਲਾ ਲੈਣ ਲਈ ਮਿਸਟਰ ਸਕਾਟ ਨੂੰ ਮਾਰਨ ਦੀ ਵਿਓਂਤ ਬਣਾਈ। ਪਰ ਸਕਾਟ ਦੀ ਥਾਂ ਤੇ ਮਿਸਟਰ ਸਾਂਡਰਸ ਨੂੰ ਮਾਰ ਦਿੱਤਾ ਗਿਆ। ਪੁਲਿਸ ਚੱਪੇ-ਚੱਪੇ ਤੇ ਭਗਤ ਸਿੰਘ ਤੇ ਸਾਥੀਆਂ ਨੂੰ ਲੱਭਣ ਲੱਗੀ। ਭਗਤ ਸਿੰਘ ਤੇ ਸਾਥੀ ਭੇਸ ਬਦਲਾ ਕੇ ਲਹੌਰ ਤੋਂ ਨਿਕਲ ਕੇ ਝਾਂਸੀ ਪੁੱਜੇ। ਝਾਂਸੀ ਇਹਨਾ ਨੂੰ ਪਤਾ ਲੱਗਾ ਨੇ ਸਰਕਾਰ ਇਕ ਹੋਰ ਬਿੱਲ ਪਾਸ ਕਰਨ ਜਾ ਰਹੀ ਹੈ। ਜਿਸ ਨਾਲ ਭਾਰਤੀਆਂ ਤੇ ਜੁਲਮ ਹੋਰ ਵੀ ਵੱਧ ਜਾਣਗੇ। ਭਗਤ ਸਿੰਘ ਹੁਰਾਂ ਅੰਗਰੇਜੀ ਸਰਕਾਰ ਦੇ ਕੰਨ ਖੋਲਣ ਲਈ ਅਸੈਂਬਲੀ ਵਿੱਚ ਬੰਬ ਸੁੱਟਣ ਦੀ ਸਲਾਹ ਬਣਾਈ। ਭਗਤ ਸਿੰਘ ਤੇ ਬੀ.ਕੇ ਦੱਤ ਨੇ ਅਸੈਂਬਲੀ ਵਿੱਚ ਬੰਬ ਸੁੱਟਿਆ ਤੇ ਨਾਹਰੇ ਲਗਾ ਕੇ ਆਪਣੀ ਗ੍ਰਿਫਤਾਰੀ ਦਿੱਤੀ। ਦੋਨਾਂ ਤੇ ਕੇਸ ਬਣਾ ਅਦਾਲਤ ਵਿੱਚ ਪੇਸ ਕੀਤਾ ਗਿਆ। ਦੋਹਾਂ ਨੂੰ ਵੀਹ-ਵੀਹ ਸਾਲ ਦੀ ਸਜਾ ਹੋਈ। ਭਗਤ ਸਿੰਘ ਨੂੰ ਸਾਂਡਰਸ ਕੇਸ ਕਰਕੇ ਲਹੌਰ ਲਿਆਂਦਾ ਗਿਆ। ਭਗਤ ਸਿੰਘ ਦੇ ਕੁਝ ਸਾਥੀ ਪਹਿਲਾਂ ਹੀ ਇੱਥੇ ਮੌਜੂਦ ਸਨ। ਜੇਲ੍ਹ ਵਿੱਚ ਕੈਦੀਆਂ ਦੇ ਹੱਕਾਂ ਲਈ ਭੁੱਖ ਹੜਤਾਲ ਵੀ ਕੀਤੀ ਗਈ। ਜੇਲ੍ਹ ਦੇ ਕਮਰੇ ਨੂੰ ਅਦਾਲਤ ਬਣਾ ਮੁਕੱਦਮਾ ਸ਼ੁਰੂ ਕੀਤਾ ਗਿਆ। ਭਗਤ ਸਿੰਘ, ਰਾਜਗੁਰੂ ਤੇ ਸੁਖਦੇਵ ਨੂੰ ਫਾਂਸੀ ਦੀ ਸਜਾ ਦਿੱਤੀ ਗਈ। ਤੈਅ ਮਿਤੀ ਤੋਂ ਪਹਿਲਾਂ ਹੀ 3 ਮਾਰਚ 1931 ਨੂੰ ਤਿੰਨਾ ਨੂੰ ਫਾਂਸੀ ਦਿੱਤੀ ਗਈ।

## ਭਗਤ ਸਿੰਘ ਤੇ ਸਾਥੀਆਂ ਨੇ ਸ਼ਹੀਦਾਂ ਨੂੰ ਯਾਦ ਕਰਨਾ

ਦੋਤਾਰਾ

ਸੋਭੇ ਸਾਰ ਸੁਗੰਧ ਸਮੇਂ ਵਗਦੀ ਪੌਣ ਸੋਹੇ ਸੁਖਦਾਈ।
ਹਰ ਰੋਜ ਬਨਾਸਪਤੀ ਵਧਦੀ ਫੁਲਦੀ ਦੂਣ ਸਵਾਈ ।
ਗਾਵਣ ਕੋਇਲ ਕਬੂਤਰੀਆਂ ਮੋਰਾਂ ਲਾਈਆਂ ਮੌਜ ਬਹਾਰਾਂ।
ਹੈ ਜੋਰ ਬਸੰਤ ਚੜੀ ਖਿੜੀਆਂ ਹਰ ਪਾਸੇ ਗੁਲਜਾਰਾ।

ਨਿਕਲੀਆਂ ਬ੍ਰਿਛਾਂ ਚੋਂ ਸ਼ਾਖਾ ਕੋਮਤਾਂ ਦੀਆਂ ਭਰੀਆਂ।
ਜਿਉ ਸੱਜ ਵਿਆਹੀਆਂ ਨੇ ਪਾਏ ਗਹਿਣੇ ਜੇਵਰ ਜਰੀਆਂ।
ਗਾਵਣ ਰੁੱਤ ਰਾਣੀ ਨੂੰ ਕੋਇਲਾਂ ਬੁਲਬੁਲ ਛੇੜਣ ਤਾਰਾਂ।
ਹੈ.................................................।

ਪਟਰਾਣੀ ਫੁੱਲਾਂ ਦੀ ਪਹਿਨ ਕੇ ਰੰਗ ਬਰੰਗੀ ਚਾਦਰ।
ਘਰ ਆਏ ਮਹਿਮਾਨਾਂ ਦਾ ਕਰਦੀ ਹੱਸ ਹੱਸ ਕੇ ਤੇ ਆਦਰ।
ਲੱਗੀਆਂ ਗਲ ਬਿਰਛਾਂ ਦੇ ਵੇਲਾਂ ਨਾਲ ਪਤੀ ਜਿਉਂ ਨਾਰਾਂ।
ਹੈ.....................................................।

ਦਿਨ ਆਏ ਹੋਲੀਆਂ ਦੇ ਵਧੀਆਂ ਹੋਰ ਦਿਲਾਂ ਦਿਆਂ ਆਸਾਂ ।
ਪਿੰਡਾ ਵਿਚ ਲੋਕਾਂ ਨੇ ਸੱਦੇ ਨਟ ਮੁਜਰੇ ਕਈ ਰਾਸਾਂ।
ਪਏ ਹਾਸ ਬਿਲਾਸ ਹੁੰਦੇ ਥਾਂ ਥਾਂ ਮਹਿਫਲ ਲਾਈ ਯਾਰਾਂ।
ਹੈ...................................................।

ਕਾਲਜ ਤੇ ਸਕੂਲ ਸਾਰੇ ਹੈ ਸੀ ਬੰਦ ਛੁੱਟੀਆਂ ਕਾਰਨ।
ਇਹ ਕਥਾ ਅਲੌਕਿਕ ਹੈ ਜਿਹੜੀ ਲੱਗਾ ਕਰਨ ਉਚਾਰਨ।
ਦਿੱਤੀ ਕੁਰਬਾਨੀ ਸੀ ਜਿਸ ਤਰਾਂ ਭਗਤ ਸਿੰਘ ਸਰਦਾਰਾਂ।
ਹੈ...................................................।

ਇਹ ਸਹਿਤ ਸਾਥੀਆਂ ਦੇ ਹੈ ਸੀ ਕਾਲਜ ਦੇ ਵਿਚ ਪੜਦੇ।
ਸਭ ਅਣਖ ਦੇ ਪੁਤਲੇ ਸੀ ਮਾਨੋ ਨਵੀਂ ਜਵਾਨੀ ਚੜਦੇ।
ਨੱਚਦੀ ਗੈਰਤ ਲੂੰ ਲੂੰ ਮੇ ਹੋਵਣ ਨਾਲ ਫੁੱਲਾਂ ਜਿਉਂ ਖਾਰਾਂ ।
ਹੈ............................................।

ਲਾ ਬਸਤ੍ਰ ਰੱਖ ਕਿਨਾਰੇ ਲੱਗੇ ਨਾਲ ਖੁਸ਼ੀ ਜਦ ਨਾਵਣ।
ਰੂਹ ਸਤਗੁਰ ਅਰਜਨ ਦੀ ਵਿਚੋਂ ਲੱਗੀ ਨਜਰੀ ਆਵਣ।
ਸਰਤਾਜ ਸ਼ਹੀਦਾਂ ਦੇ ਦਿਲਾਂ ਵਿੱਚ ਕਰ ਗਏ ਸੱਲ ਹਜਾਰਾਂ।
ਹੈ.........................................।

ਫਿਰ ਰੂਹ ਰਣਜੀਤ ਸਿੰਘ ਦੀ ਆਗੀ ਸੀ ਨਜਰਾਂ ਦੇ ਅੱਗੇ।
ਦਲੀਪ ਤੇ ਜਿੰਦ ਕੌਰਾਂ ਇਦਾਂ ਦੇਣ ਉਲਾਮੇ ਲੱਗੇ।
ਲਾਹਣਤ ਲੱਖ ਗੁਲਾਮੀ ਨੂੰ ਇਸ ਜਵਾਨੀ ਨੂੰ ਧਿਰਕਾਰਾਂ।
ਹੈ.....................................।

ਕਹੇ 'ਜੀਵਣ ਸਿੰਘ' ਕਵੀ ਇਥੋਂ ਚਲਦੀ ਅਸਲ ਉਥਾਨਕ।
ਸੁਣਿਓ ਮਨ ਚਿੱਤ ਲਾਕੇ ਕੀ ਕੀ ਕਰਦੇ ਕੰਮ ਭਿਆਨਕ।
ਵਰ ਲਈਏ ਅਜਾਦੀ ਨੂੰ ਬੈਠ ਕੇ ਲੱਗੇ ਕਰਨ ਵਿਚਾਰਾਂ।
ਹੈ.....................................................।

## ਅਜਾਦੀ ਲਈ ਸੰਘਰਸ਼ ਕਰਨ ਦੀ ਸਲਾਹ ਕਰਨੀ

ਫਿਰਨਾ

ਪਾ ਬਸਤ੍ਰ ਬੈਠ ਕਿਨਾਰੇ, ਇਉਂ ਕਰਨ ਵਿਚਾਰਾਂ ਸਾਰੇ, ਭਗੌਤੀ ਚਰਨ ਉਚਾਰੇ,
ਆਉ ਬੀੜਾ ਜਿਨੇ ਉਠੌਂਣਾ ਏਂ, ਅਸਾਂ ਦੇਸ਼ ਅਜ਼ਾਦ ਕਰੌਂਣਾ ਏਂ।

ਭਗਤ ਸਿੰਘ ਤੇ ਸਾਥੀ ਸਾਰੇ , ਹੋ ਕੇ ਜਾਮੇ ਚੋਂ ਬਾਹਰੇ, ਇਕ ਵਾਰ ਉਠਕੇ ਭਬਕਾਰੇ,
ਜੋ ਕਹੇਂ ਸੋ ਕਾਰ ਕਮਾਂਵਾਂਗੇ, ਪਿਛੇ ਨਾ ਕਦਮ ਹਟਾਵਾਂਗੇ।

ਕਰ ਲੈਣੇ ਬਚਨ ਨੇ ਸੌਖੇ, ਹੁੰਦੇ ਬੋਲ ਪਾਲਣੇ ਔਖੇ, ਫਿਰ ਦੇਣੇ ਜਿਸ ਨੇ ਧੋਖੇ,
ਓਹ ਹਟ ਜੋ ਜਿਨ ਪਛਤੌਣਾ ਏ, ਅਸਾਂ .............................।

ਨਿਕਲੇ ਜੋ ਬਚਨ ਜ਼ੁਬਾਨੋਂ, ਜਿਉਂ ਛੁੱਟੇ ਤੀਰ ਕਮਾਨੋਂ, ਪਰਤਣ ਨਾ ਕਦੇ ਪਛਾਨੋ,
ਅਸੀਂ ਸਿਰ ਦੇ ਨਾਲ ਨਿਭਾਵਾਂਗੇ, ਪਿਛੇ ਨਾ ਕਦਮ ਹਟਵਾਂਗੇ।

ਹੈ ਵੈਰੀ ਬਹੁ ਬਲਵਾਨ, ਤੇ ਫੌਜਾਂ ਦਾ ਅਭਿਮਾਨ, ਉਹਦੇ ਕੋਲ ਹੈ ਜੰਗੀ ਸਮਾਨ,
ਨਹੀਂ ਸੌਖਾ ਉਹਨੂੰ ਹਰੌਣਾ ਏਂ, ਅਸਾਂ .............................।

ਜਦ ਐਨਲਹੱਕ ਹੱਕ ਅਲੌਣਾ, ਸੂਲੀ ਤੋਂ ਕੀ ਘਬਰੌਣਾ, ਫਾਂਸੀ ਦਾ ਰੱਸਾ ਪੌਣਾ,
ਹੱਸ ਹੱਸ ਕੇ ਗਲ ਵਿਚ ਪਾਵਾਂਗੇ, ਪਿੱਛੇ ਕਦਮ ਨਾ............।

ਮਾਪਿਆ ਦਾ ਮੋਹ ਪਿਆਰ ਤੇ ਬਾਗ ਮਿਲਖ ਘਰ ਬਾਰ, ਘਰ ਛੱਡ ਪਦਮਣੀ ਨਾਰ,
ਸੰਨਿਆਸੀ ਭੇਸ ਬਨੌਣਾ ਏਂ, ਅਸਾਂ ਦੇਸ਼ ..................।

ਹੋਵੇ ਕਿਤਨੀ ਬਰਬਾਦੀ, ਅਸੀਂ ਲੜਾਂਗੇ ਘੋਲ ਅਜ਼ਾਦੀ, ਤੇ ਸੌਂਹ ਭਾਰਤ ਦੀ ਖਾਧੀ,
ਸਿਰ ਧੜ ਦੀ ਬਾਜੀ ਲਾਵਾਂਗੇ, ਪਿਛੇ ਕਦਮ ਨਾ ...............।

ਹੁਣ ਇਮਤਿਹਾਨ ਹੋ ਜਾਣਾ, ਘਰ ਫੇਰ ਕਿਸੇ ਨਹੀਂ ਪਾਣਾ, ਕੋਈ ਮਿੱਥ ਲੌ ਖ਼ਾਸ ਟਿਕਾਣਾ,
ਜੋ ਲਗਦਾ ਜ਼ੋਰ ਲਗੌਣਾ ਏਂ, ਅਸਾਂ ਦੇਸ਼ .....................।

'ਜੀਵਨ ਸਿੰਘ' ਕਹੇ ਸੁਣਾ ਕੇ , ਇਉਂ ਪੱਕੇ ਮੱਤੇ ਪਕਾਕੇ, ਪਹੁੰਚੇ ਵਿਚ ਕਾਲਜ ਆਕੇ,
ਗੋਰੇ ਦੀ ਅਲ਼ਖ ਮੁਕਾਵਾਂਗੇ, ਪਿਛੇ ਕਦਮ ਨਾ ..................।

## ਪਾਰਟੀ ਤਿਆਰ ਕਰਨੀ

### ਵਾਰ

ਕੱਠੇ ਹੋ ਕੇ ਫਰੋਜ਼ ਸ਼ਾਹ ਦੇ ਕੋਟਲੇ, ਲਗੇ ਬੈਠ ਕੇ ਕਰਨ ਵਿਚਾਰ।
ਹੁਣ ਜੁਗ ਗਰਦਾ ਦੀ ਪਾਰਟੀ, ਪੂਰੀ ਹੋ ਗਈ ਚਾਰ ਹਜ਼ਾਰ।
ਉਹ ਨਿਤਰੇ ਮਦਾਨ ਵਿਚ ਸੂਰਮਾਂ, ਜਿਹਨੇ ਸਿਰਾਂ ਦਾ ਕਰਨਾ ਵਪਾਰ।
ਸੈਨਾਪਤੀ ਅਜ਼ਾਦ ਨੂੰ ਥਾਪਿਆ, ਤਿੰਨ ਬਣ ਗਏ ਸੂਬੇਦਾਰ।
ਥਾਂ ਥਾਂ ਲੱਗੀਆਂ ਹੋਣ ਬਗਾਵਤਾਂ, ਪੈ ਗਏ ਸ਼ੇਰਾਂ ਦੇ ਦਲ ਭਬਕਾਰ।
ਲੱਗੇ ਆਹੂ ਅੰਗਰਜਾਂ ਦੇ ਲਾਵਣੇ, ਮਾਰੇ ਝੋਲੀ ਚੁਕ ਗਦਾਰ
ਕਈ ਬੈਂਕਾ ਸਰਕਾਰੀ ਲੁੱਟੀਆਂ, ਗੋਰੇ ਅਫਸਰਾਂ ਦੇ ਲਾਹੇ ਸਥਾਰ।
ਲਾ ਕੇ ਅੱਗ ਅੰਗਰੇਜ਼ ਦੇ ਬੰਗਲੇ, ਸਾੜੇ ਦਫਤਰ ਜੋ ਸਰਕਾਰ।
ਹਾਲਾਤ ਵਿਗੜਦੇ ਵੇਖ ਕੇ, ਭੇਜੀ ਵੱਲ ਵਲੈਤ ਦੇ ਤਾਰ
ਹੁਣ ਕੌਂਸਲ ਵਲੈਤ ਦੀ ਬੈਠਕੇ, ਕੀਤਾ ਸੈਮਨ ਕਮਿਸ਼ਨ ਤਿਆਰ।

## ਸਾਇਮਨ ਕਮਿਸ਼ਨ ਦਾ ਭਾਰਤ ਵਿੱਚ ਵਿਰੋਧ

### ਕੋਰੜਾ

ਚੱਲਿਆ ਵਲਾਇਤੋਂ ਧੋਖੇ ਦਾ ਜਾਂ ਜਾਲ ਸੀ, ਹਿੰਦ ਵਿਚ ਹੋਈ ਬੇਇੱਜ਼ਤੀ ਕਮਾਲ ਸੀ।
ਤੁਰਿਆ ਪੰਜਾਬ ਨੂੰ ਜਾਂ ਉਕਦਾ ਗਿਆ, ਸੈਮਨ ਕਮਿਸ਼ਨ ਲਾਹੌਰ ਆ ਗਿਆ।

ਸਾਰੇ ਸ਼ਹਿਰ ਵਿਚ ਫਿਰ ਗਈਆਂ ਤਾਰਾਂ ਏਂ, ਹੋਈ ਹੜਤਾਲ ਗਲੀਆਂ ਬਜ਼ਾਰਾਂ ਏਂ।
ਸ਼ਹਿਰ ਵਾਸੀਆਂ ਨੂੰ ਸੁਣ ਚੜ੍ਹ ਤਾ ਗਿਆ, ਸੈਮਨ ..........................।

ਕੋਈ ਨਾ ਕਿਸੇ ਨੂੰ ਸੱਦਣੇ ਸੀ ਜਾਂਵਦਾ, ਵਤਨ ਪਿਆਰ ਖਿੱਚੀ ਸੀ ਲਿਆਵਦਾ।
ਹਰ ਹਿਰਦੇ ਨੂੰ ਜਜਬਾ ਸੀ ਖਾ ਗਿਆ, ਸੈਮਨ ..........................।

ਹੋ ਗਿਆ ਇਕੱਠ ਇਕ ਬਹੁਤ ਭਾਰੀ ਏਂ, ਕੀਤੀ ਲਾਜਪਤ ਅਗਵਾਈ ਸਾਰੀ ਏਂ।
ਬਣ ਕੇ ਜਲੂਸ ਤੁਰ ਇਕ ਦਾ ਗਿਆ, ਸੈਮਨ ..........................।

ਸੈਮਨ ਗੋ ਬੈਕ ਦੇ ਸੀ ਨਾਹਰੇ ਬੋਲਦੇ, ਧਰਤੀ ਅਕਾਸ਼ ਦੇ ਸੀ ਕੰਨ ਖੋਲ੍ਹਦੇ।
ਗਰਜ ਗੋਰਿਆਂ ਦਾ ਹਿਰਦਾ ਡੁਲਾ ਗਿਆ, ਸੈਮਨ ..........................।

ਗੋਲ ਬਾਗ ਕੋਲੋਂ ਲੰਘੇ ਸੀ ਕੜਕ ਜਾਂ, ਬੈਠਾ ਸੀ ਸਕਾਟ ਮੱਲਕੇ ਸੜਕ ਜਾਂ।
ਉਸਦੇ ਸੀ ਦਿਲ ਤਾਈਂ ਲਾਂਬੂ ਲਾ ਗਿਆ, ਸੈਮਨ ..........................।

ਓਸਦੇ ਦਿਮਾਗ ਦਾ ਸੀ ਪਾਰਾ ਚੜ੍ਹ ਗਿਆ, ਬਾਲਣੋਂ ਬਗੈਰ ਹਤਿਆਰਾ ਸੜ ਗਿਆ।
ਲਾਠੀ ਚਾਰਜ ਦਾ ਹੁਕਮ ਸੁਣਾ ਗਿਆ, ਸੈਮਨ ..........................।

ਡੋਰਾਂ ਲੱਥੇ ਕੁੱਤੇ ਜਿਉਂ ਸ਼ਿਕਾਰ ਛੁੱਟ ਪਏ, ਲਾਠੀਆਂ ਲੈ ਪੁਲਸ ਦੇ ਸਿਪਾਹੀ ਟੁੱਟ ਪਏ।
ਆਪਣੇ ਪਰਾਏ ਦਾ ਨਾ ਰਹਿ ਭਾ ਗਿਆ, ਸੈਮਨ ..........................।

ਲਾਠੀ ਹੱਥ ਲੈ ਕੇ ਆਪ ਉਹ ਚੰਡਾਲ ਸੀ, ਕੱਢਦਾ ਕੰਗਾਲ ਦਿਲ ਦਾ ਉਬਾਲ ਸੀ।
ਜ਼ਾਲਮ ਪੰਜਾਬੀਆਂ ਦਾ ਖੂਨ ਨ੍ਹਾ ਗਿਆ, ਸੈਮਨ ..........................।

'ਜੀਵਨ ਜੀ' ਟੱਲੀ ਕਦੇ ਹੋਣ ਹਾਰ ਨਾ, ਡਿੱਗਾ ਲਾਜਪਤ ਲਾਠੀਆਂ ਦੀ ਮਾਰ ਨਾ।
ਸ਼ੇਰ ਸਦਾ ਲਈ ਪੰਜਾਬ ਦਾ ਸਮਾ ਗਿਆ, ਸੈਮਨ ..........................।

ਕਈਆਂ ਦੀਆਂ ਲੱਤਾਂ ਅਤੇ ਬਾਹਾਂ ਟੁਟੀਆਂ, ਸੱਟਾਂ ਸੀ ਬੇਅੰਤ ਖੋਪਰੀਆਂ ਫੁੱਟੀਆਂ
ਜਥਾ ਵਲਟੋਹੇ ਵਾਲਾ ਛੰਦ ਗਾ ਗਿਆ, ਸੈਮਨ......................

## ਸਾਂਡਰਸ ਦਾ ਕਤਲ

ਫਿਰਨਾਂ

ਸੰਨ ਉੱਨੀਂ ਸੌ ਠਾਂਈ ਨੰਬਰ, ਦਿਨ ਪੰਦਰਾਂ ਗਿਆ ਦਸੰਬਰ, ਕਰ ਸੂਰੇ ਤੁਰੇ ਅਡੰਬਰ,
ਜਿਓਂ ਰੂਪ ਕਾਲ ਨੇ ਧਾਰੇ ਆ, ਭਾਰਤ ਦੇ ਤੁਰੇ ਦੁਲਾਰੇ ਆ।

ਜੇਹੜਾ ਮਿਥਿਆ ਸੀ ਅਸਥਾਨ, ਆ ਪਹੁੰਚੇ ਪੰਜ ਜੁਆਨ, ਆਪੋ ਵਿਚ ਕਰਨ ਬਿਆਨ,
ਅੱਜ ਕਰ ਅਦਾ ਇਹ ਪਾਟ ਦਿਓ, ਜਿੰਦਾ ਨਾ ਜਾਣ ਸਕਾਟ ਦਿਓ।

ਅਜ਼ਾਦੀ ਦੇ ਖਾਸ ਵਪਾਰੀ, ਬਾਜਾਂ ਜਿਓਂ ਮਾਰ ਉਡਾਰੀ, ਜਿਓਂ ਲੌਂਦੇ ਬੌਹਰ ਸ਼ਿਕਾਰੀ,
ਤੇ ਹੇੜੀ ਜਾਲ ਪਸਾਰੇ ਆ, ਭਾਰਤ ਦੇ ..........................।

ਪੰਜਾਂ ਪਿਸਤੌਲ ਸੀ ਭਰ ਲਏ, ਰਾਹ ਦਫਤਰ ਦੇ ਬੰਦ ਕਰ ਲਏ, ਤੇ ਸੀਸ ਤਲੀ ਤੇ ਧਰ ਲਏ,
ਪਾ ਗੋਲੀਆ ਦਾ ਕੜ ਕਾਟ ਦਿਓ, ਜਿੰਦਾ ..........................।

ਜਿਸ ਨੂੰ ਰਖੇ ਕਰਤਾਰ, ਜਮਰਾਜ ਨਹੀਂ ਸਕਦਾ ਮਾਰ, ਟਲ ਜਾਏ ਕਾਲ ਦਾ ਵਾਰ,
ਹੋ ਜਾਣ ਹੋਰ ਹੀ ਕਾਰੇ ਆ, ਭਾਰਤ ਦੇ ..........................।

ਜੋ ਛੋਟਾ ਪੁਲਿਸ ਕਪਤਾਨ, ਇਹਨੂੰ ਕਾਲ ਪ੍ਰੇਰੇ ਆਣ, ਦਫਤਰ ਚੋਂ ਹੋਇਆ ਰਵਾਨ,
ਅੱਜ ਰੋਕ ਇਹਨੂੰ ਅੱਧਵਾਟ ਦਿਓ, ਜਿੰਦਾ ..........................।

ਮੋਟਰ ਸਾਈਕਲ ਕੜਕਾਇਆ, ਸੀ ਮਾਰ ਥੱਲੇ ਜਦ ਆਇਆ, ਰਾਖੇ ਨੇ ਜਦੋਂ ਤਕਾਇਆ,
ਕਰ ਦੇਂਦਾ ਝੱਟ ਇਸ਼ਾਰੇ ਆ, ਭਾਰਤ ਦੇ ..........................।

ਸੀ ਸ਼ਕਲ ਸਕਾਟ ਨਾਲ ਰਲਦੀ, ਹੋਣੀ ਨਾ ਕਿਸੇ ਤੋਂ ਟਲਦੀ, ਹੁਣ ਸਾਂਡਰਸ ਨੂੰ ਆ ਛਲਦੀ,
ਗੋਰੇ ਦਾ ਤੋੜ ਤਰਾਟ ਦਿਓ , ਜਿੰਦਾ ..........................।

ਗੋਲੀ ਰਾਜਗੁਰੂ ਨੇ ਛੱਡੀ, ਛਾਤੀ ਦੇ ਵਿਚ ਕੱਢੀ, ਪਿਆ ਸੜਕ ਉੱਤੇ ਮੂੰਹ ਅੱਡੀ,
ਚੱਲੇ ਜਿਉਂ ਖ਼ੂਨ ਫੁਹਾਰੇ ਆ, ਭਾਰਤ ਦੇ ..........................।

ਭਗਤ ਸਿੰਘ ਜੀ ਹੋ ਕੇ ਨੇੜੇ, ਕਰ ਫਇਰ ਨਬੇੜੇ ਝੇੜੇ, ਝੱਟ ਕਾਲ ਚੜ੍ਹਾ ਲਿਆ ਬੇੜੇ,
ਠੰਡੀ ਕਰ ਦਿਲ ਦੀ ਲਾਟ ਦਿਓ, ਜਿੰਦਾ ..........................।

ਜਦ ਮਾਰ ਲਿਆ ਬਦਕਾਰ, ਇਥੋਂ ਹੋ ਗਏ ਝੱਟ ਫਰਾਰ, ਕਹੇ ਜੀਵਨ ਸਿੰਘ ਉਚਾਰ,
ਆ ਮੱਚੀ ਹਾਹਾਕਾਰੇ ਆ, ਭਾਰਤ ਦੇ ..........................।

ਸੀ ਚੰਨਣ ਸਿੰਘ ਸਿਪਾਹੀ , ਹੁਣ ਅਜਲ ਏਸ ਦੀ ਆਈ, ਪਿੱਛੇ ਲਗ ਗੋਲੀ ਖਾਈ,
ਥਾਂ ਥਾਂ ਤੇ ਪਾ ਤੜਫਾਟ ਦਿਓ, ਜਿੰਦਾ ..........................।

## ਭਗਤ ਸਿੰਘ ਤੇ ਸਾਥੀਆਂ ਦਾ ਲਾਹੌਰ ਤੋਂ ਨਿਕਲਣਾ

### ਡਿਓੜ

ਦੈਯਾ ਨੰਦ ਕਾਲਜ ਦੇ ਵਿਚ ਬਹਿ ਕੇ, ਮਤਾ ਨੇ ਪਕਾਂਵਦੇ।
ਜਾਣ ਦੀ ਸਕੀਮ ਕੋਈ ਬਣਾਈਏ ਕਹਿ ਕੇ, ਭੇਸ ਬਦਲਾਂਵਦੇ।
ਭਗਤ ਸਿੰਘ ਝੱਟ ਕੇਸ ਕਟਵਾ ਤੇ, ਹੋਇਆ ਬੇ-ਪਛਾਣ ਜੀ।
ਨਿਕਲੇ ਲਹੌਰੋਂ ਭੇਸ ਬਦਲਾਕੇ ਤੇ, ਸੂਰਮੇ ਜਵਾਨ ਜੀ।

ਸਿਰੋਂ ਪੱਗ ਲਾ ਕੇ ਹੈਸੀ ਹੈਟ ਪਾ ਲਿਆ, ਪੈਰੀ ਪਾ ਲਏ ਬੂਟ ਆ।
ਸਾਹਿਬਾਂ ਵਾਲਾ ਪੁਰਾ ਫੈਸਨ ਬਣਾ ਲਿਆ, ਪਾ ਗਰਮ ਸੂਟ ਆ।
ਕੋਟ ਪੈਂਟ ਪਾਇਆ ਨਕਟਾਈ ਲਾ ਕੇ, ਤੇ ਬਣ ਗਿਆ ਦੀਵਾਨ ਜੀ।
ਨਿਕਲੇ ਲਹੌਰੋਂ ............................।

ਦੁਰਗਾ ਦੇਵੀ ਤਾਈਂ ਜਾ ਕੇ ਕਿਹਾ ਭਾਬੀ ਜੀ, ਮੈ ਭਗਤ ਸਿੰਘ ਆ।
ਜਾਣ ਦੀ ਤਿਆਰੀ ਕਰ ਲੌ ਸ਼ਤਾਬੀ ਦਿੱਤੀ ਵਾਰਨਿੰਗ ਆ।
ਕੁੱਤੇ ਬਿੱਲਿਆਂ ਤੋਂ ਅੱਖ ਨੂੰ ਬਚਾ ਕੇ ਤੇ ਹੋ ਜਾਈ ਏ ਰਵਾਨ ਜੀ।
ਨਿਕਲੇ ਲਹੌਰੋਂ ............................।

ਦੇਵੀ ਨੇ ਬਣਾ ਲਈ ਤੁਰਨ ਦੀ ਸਕੀਮ ਲੈ, ਸਾਬਣ ਨਹੋਣ ਨੂੰ
ਅਤਰ ਗੁਲਾਬ ਪੌਡਰ ਕਰੀਮ ਲੈ , ਮੁਖੜੇ ਤੇ ਲੌਣ ਨੂੰ
ਤਤ ਛਿਨ ਦੂਜੇ ਕਮਰੇ ਵਿਚ ਜਾ ਕੇ ਤੇ ਲੌਂਦੀ ਸ਼ਾਨ ਬਾਨ ਜੀ।
ਨਿਕਲੇ ਲਹੌਰੋਂ ............................।

ਸ਼ੀਸ਼ੇ ਕੰਘੀ ਨਾਲ ਜੁਲਫਾ ਸੰਵਾਰ ਦੀ, ਓ ਸੂਰਮੇਂ ਦੇ ਕਹਿਣ ਤੇ
ਆਹਲਾ ਢੰਗ ਨਾਲ ਕੇਸਾਂ ਨੂੰ ਸਿੰਗਾਰਦੀ, ਨਵੇਂ ਹੀ ਡਿਜ਼ਾਈਨ ਤੇ
ਫੇਰ ਟੁੱਥ ਪੇਸਟ ਦੰਦਾ ਤੇ ਲਾ ਕੇ ਲੱਗੀ ਲਿਸ਼ਕਾਣ ਜੀ
ਨਿਕਲੇ ਲਹੌਰੋਂ ............................।

ਲੋਕਟ ਜੰਜੀਰੀ ਗਲ਼ ਰਾਣੀ ਹਾਰ ਪਾ , ਦੇਵੀ ਫੱਬ ਗਈ ਬੜੀ
ਸੋਨੇ ਦੀਆਂ ਵੰਗਾਂ ਬਾਂਹਵਾਂ ਦਾ ਸ਼ਿੰਗਾਰ ਲਾ ਬੱਧੀ ਗੁੱਟ ਨੂੰ ਘੜੀ
ਮੱਥੇ ਉੱਤੇ ਬਿੰਦੀ ਚੰਦ ਚਮਕਾ ਕੇ ਤੇ ਵਾਂਗ ਤੇਜ ਭਾਨ ਜੀ
ਨਿਕਲੇ ਲਹੌਰੋਂ ..............................।

ਰੇਸ਼ਮੀ ਬਦਾਮੀ ਰੰਗੀ ਸਾੜ੍ਹੀ ਲਾਉਂਦੀ ਐ, ਬਦਲੌਂਦੀ ਭੇਸ ਨੂੰ
ਹੋ ਗਈ ਮੈਂ ਤਿਆਰ ਫੇਰ ਬਤਲਾਉਂਦੀ ਐ, ਚੁੱਕ ਟੈਚੀ ਕੇਸ ਨੂੰ
ਭਗਤ ਸਿੰਘ ਤਾਈਂ ਬਾਲਕ ਚੁਕਾ ਕੇ ਤੇ ਕਰਦੀ ਪਿਆਨ ਜੀ
ਨਿਕਲੇ ਲਹੌਰੋਂ ..............................।

ਟਾਂਗਾ ਲਿਆ ਸਾਲਮ ਅੱਢੇ ਤੋਂ ਆਣ ਆ, ਬੈਠੇ ਦੋਵੇਂ ਫੱਬਦੇ
ਪੁਲਸ ਵਾਲੇ ਰਾਹ ਚ ਕਿਸੇ ਨਾ ਪਛਾਣਿਆਂ, ਜੋ ਫਿਰਨ ਲੱਭਦੇ।
ਟੇਸ਼ਨ ਤੇ ਟਾਂਗਾ ਡੱਕਤਾ ਲਿਆ ਕੇ ਤੇ ਹੈਸੀ ਕੋਚਵਾਨ ਜੀ
ਨਿਕਲੇ ਲਹੌਰੋਂ ..............................।

ਫਸਟ ਕਲਾਸ ਟਿਕਟਾਂ ਕਟਾਕੇ ਤੇ ਉਹ ਅੰਦਰ ਲੰਘ ਗਏ
ਪੁਲਸ ਵਾਲੇ ਪਿੱਛੇ ਹੱਟ ਗਏ ਤਕਾਕੇ ਤੇ ਵੇਖ ਹੋ ਸੀ ਦੰਗ ਗਏ
ਬੈਠ ਗਏ ਡੱਬੇ ਚ ਡਰ ਨੂੰ ਚੁਕਾਕੇ ਤੇ ਰਾਖਾ ਭਗਵਾਨ ਜੀ
ਨਿਕਲੇ ਲਹੌਰੋਂ ..............................।

ਚਲ ਪਈ ਲਹੌਰ ਤੋਂ ਟਰੇਨ ਡਾਕ ਸੀ, ਪਹੁੰਚੀ ਸੁਧਾਸਰ ਜਾਂ
ਪਾਪੀਆਂ ਦੀ ਨਜਰਾਂ ਤੋਂ ਹੋ ਗਏ ਪਾਕ ਸੀ, ਚੁੱਕ ਗਏ ਨੇ ਡਰ ਜਾਂ
'ਜੀਵਨ' ਦੇ ਸਾਥੀ ਦੱਸਦੇ ਨੇ ਗਾ ਕੇ ਤੇ ਸੱਚ ਦੇ ਬਿਆਨ ਜੀ
ਨਿਕਲੇ ਲਹੌਰੋਂ ..............................।

## ਚੰਦਰ ਸ਼ੇਖਰ ਅਜ਼ਾਦ ਤੇ ਸਾਥੀਆਂ ਦਾ ਲਾਹੌਰੋ ਨਿਕਲ ਝਾਂਸੀ ਪਹੁੰਚਣਾ

ਤਰਨਾ

ਹਰ ਚੁੰਗੀ ਹਰ ਮੋੜ ਤੇ ਹਰ ਥਾ ਪਹਿਰੇ ਲਾ ਦਿੱਤੇ।
ਕਾਤਲ ਨਿਕਲ ਨਾ ਜਾਣ ਹਾਕਮਾਂ ਹੁਕਮ ਸੁਣਾ ਦਿੱਤੇ।
ਉਸ ਨੂੰ ਮਾਰੇ ਕਿਹੜਾ ਜਿਸ ਦਾ ਰਾਮ ਸਹਾਈ ਏ।
ਝਾਂਸੀ ਦੇ ਵਿਚ ਪਹੁੰਚੇ ਕਰਕੇ ਵਾਹੋ ਦਾਈ ਏ।

ਮਾਰਨ ਵਾਲੇ ਕਰਦੇ ਭਾਵੇਂ ਲੱਖਾਂ ਚਾਰੇ ਆ।
ਰੱਖਣ ਵਾਲੇ ਦੇ ਵੀ ਹੁੰਦੇ ਰਾਹ ਨਿਆਰੇ ਆ।
ਚੰਦਰ ਸ਼ੇਖਰ ਅਜ਼ਾਦ ਹੁਰਾਂ ਇਹ ਵਿਉਂਤ ਬਣਾਈ ਏ।
ਝਾਂਸੀ ਦੇ ਵਿਚ ਪਹੁੰਚੇ ਕਰਕੇ..................।

ਉਸ ਸੱਚੇ ਭਗਵਾਨ ਦਾ ਭਗਵਾ ਭੇਸ ਬਣਾ ਲੀਤਾ।
ਗਲ ਵਿਚ ਤੁਲਸੀ ਮਾਲਾ ਮੱਥੇ ਤਿਲਕ ਲਗਾ ਲੀਤਾ।
ਮੂੰਹ ਸਿਰ ਘਰੜ ਕਰਾਕੇ ਕੀਤੀ ਸਫਨ ਸਫਾਈ ਏ
ਝਾਂਸੀ ਦੇ ਵਿਚ ਪਹੁੰਚੇ ਕਰਕੇ..................।

ਮਿਥਿਆ ਤੀਨੇ ਕਾਲ ਜਗਤ ਕਰ ਰੂਪ ਉਦਾਸੀ ਦਾ।
ਪੜ੍ਹੇ ਗ੍ਰੰਥ ਵਿਦਾਂਤ ਤੇ ਚੇਲਾ ਜਿਉਂ ਸੰਨਿਆਸੀ ਦਾ।
ਇੱਛਾ ਪੂਰਕ ਸਰਬ ਸੁਖਾਂ ਦੀ ਦਏ ਗਵਾਹੀ ਏ।
ਝਾਂਸੀ ਦੇ ਵਿਚ ਪਹੁੰਚੇ ਕਰਕੇ..................।

ਕਰੇ ਸਾਧ ਕਾ ਦਰਸ਼ਨ ਹੋਤਾ ਜਨਮ ਸਕਾਰਥ ਹੈ।
ਸੇਵਾ ਕਰਨੇ ਵਾਲੇ ਲੇਤੇ ਚਾਰ ਪਦਾਰਥ ਹੈ।
ਦੋ ਲੋਕਾ ਮੇਂ ਸਾਧੂ ਹੁੰਦਾ ਸਦਾ ਸਹਾਈ ਏ।
ਝਾਂਸੀ ਦੇ ਵਿਚ ਪਹੁੰਚੇ ਕਰਕੇ..................।

ਭਜੋ ਨੱਸੀ ਕਰਕੇ ਪੰਜ ਸੱਤ ਸਾਧ ਰਲਾ ਲੀਤੇ
ਤੁਰਿਆ ਆਗੂ ਕਰਕੇ ਪਾਛੂ ਚੇਲੇ ਲਾ ਲੀਤੇ।
ਬਾਹਰ ਲਹੌਰੋਂ ਹੋਇਆ ਚਾਤਰ ਕਰ ਚਤਰਾਈ ਏ।
ਝਾਂਸੀ ਦੇ ਵਿਚ ਪਹੁੰਚੇ ਕਰਕੇ..................।

ਪੀਠੇ ਦਾਰੂ ਮੰਨੇ ਜੋਗੀ ਕੌਣ ਪਛਾਣੇ ਆ।
ਮੂਰਖ ਦਾ ਕੀ ਕਹਿਣਾ ਤੇ ਜਾਂਦੇ ਭੂੱਲ ਸਿਆਣੇ ਆ।
ਚਤੁਰ ਸੁਜਾਨਾਂ ਦੀ ਵੇਖੀ ਰੁਲਦੀ ਵਡਿਆਈ ਏ।
ਝਾਂਸੀ ਦੇ ਵਿਚ ਪਹੁੰਚੇ ਕਰਕੇ..................।

ਪਹਿਲਾਂ ਕਰਨੀ ਪੈਂਦੀ ਘਰ ਦਰ ਦੀ ਬਰਬਾਦੀ ਏ।
ਕੰਨ ਪੜਵਾਇਆਂ ਬਾਝ ਨਾ ਮਿਲਦੀ ਹੀਰ ਅਜ਼ਾਦੀ ਏ।
ਤਖ਼ਤ ਹਜ਼ਾਰਾ ਛੱਡਣੇ ਪੈਂਦੇ ਭੈਣਾਂ ਭਾਈ ਏ।
ਝਾਂਸੀ ਦੇ ਵਿਚ ਪਹੁੰਚੇ ਕਰਕੇ..................।

ਬਲਦੀ ਸ਼ਮ੍ਹਾਂ ਤੇ 'ਜੀਵਨ' ਕਰਨਾ ਵਾਰ ਸੁਖਾਲਾ ਨਹੀਂ।
ਕੱਚੇ ਘੜੇ ਤੇ ਨੈਂ ਵਿਚ ਤਰਨਾ ਯਾਰ ਸੁਖਾਲਾ ਨਹੀਂ।
ਸਵਿੰਦਰ ਸਿੰਘਾ ਮੋਇਆ ਬਾਝ ਨਾ ਮਿਲਦਾ ਮਾਹੀ ਏ।
ਝਾਂਸੀ ਦੇ ਵਿਚ ਪਹੁੰਚੇ ਕਰਕੇ....................।

## ਤਾਰਾਂ ਚੰਦ ਨੇ ਨਵੇਂ ਬਿਲ ਦੀ ਖਬਰ ਦੇਣੀ

### ਬੈਂਤ

ਤਾਰਾ ਚੰਦ ਨੇ ਆਖਿਆ ਸੁਣੋ ਭਾਈਓ,ਸਮੇਂ ਆਪਣਾ ਰੰਗ ਬਦਲਾ ਲਿਆ ਏ।
ਫੜ ਸਾਥੀ ਕਮਜੋਰ ਨਿਤਾਣਿਆ ਨੂੰ ਕੁਟ ਮਾਰ ਪੁਲਿਸ ਜਰਕਾ ਲਿਆ ਏ।
ਉਹਨਾ ਕੇਸ ਬਰਾਮਦ ਕਰ ਲਏ ਬਹੁਤੇ ਨਾਲੇ ਕਾਤਲਾਂ ਦਾ ਭੇਦ ਪਾ ਲਿਆ ਏ।
ਧੜਾ ਧੜ ਗ੍ਰਿਫਤਾਰੀਆਂ ਹੋ ਰਹੀਆਂ ਨੇ ਦਾਅ ਗੋਰਿਆਂ ਜਾਲਮਾ ਲਾ ਲਿਆ ਏ।
ਨਾਲੇ ਤੁਸਾਂ ਦੇ ਸੀਸ ਤੇ ਬਹੁਤ ਭਾਰੀ ਪੱਥਰ ਹੋਰ ਵੀ ਗੋਰਾ ਟਿਕਾਉਣ ਲੱਗਾ।
ਜਿਸਦੀ ਆੜ ਥੱਲੇ ਕੁਚਲੇ ਜਾਣ ਹਿੰਦੀ ਐਸਾ ਬਿਲ ਇਕ ਪਾਸ ਕਰਵਾਉਣ ਲੱਗਾ।

## ਭਗਤ ਸਿੰਘ ਤੇ ਸਾਥੀ ਦਾ ਅਸੈਂਬਲੀ ਪਹੁੰਚਣਾ

ਕੋਰੜਾ

ਖੂਨ ਅਣਖੀਲਿਆਂ ਦੇ ਛੱਲਾ ਮਾਰੀਆਂ, ਭੇਸ ਬਦਲਾਕੇ ਕਰਦੇ ਤਿਆਰੀਆਂ
ਸਿਰਾਂ ਦੇ ਵਿਪਾਰੀ ਹੋਂਵਦੇ ਰਵਾਨ ਆ, ਕਰਨੀਆਂ ਨੂੰ ਸਦਾ ਪੂਜਦਾ ਜਹਾਨ ਆ।

ਭੱਖੇ ਅੰਗਿਆਰ ਨੈਣਾਂ ਵਿਚ ਲਾਲੀਆਂ, ਬੀਰ ਰਸ ਨਾਲ ਅੱਖਾਂ ਮੱਤ ਵਾਲੀਆ
ਤਣੇ ਭਰਵੱਟੇ ਵਾਂਗਰਾਂ ਕਮਾਨ ਆ, ਕਰਨੀਆਂ ਨੂੰ ਸਦਾ ............।

ਦਿਲ ਦੀ ਅਡੋਲਤਾ ਨੇ ਹੱਦ ਕਰਤੀ, ਚੁੰਮਦੀ ਚਰਨ ਵਾਰੋ ਵਾਰ ਧਰਤੀ
ਲੱਗਿਆ ਹਿਮਾਲਾ ਵੇਖ ਸ਼ਰਮਾਣ ਆ, ਕਰਨੀਆਂ ਨੂੰ ਸਦਾ ............।

ਵੇਖ ਵੇਖ ਕੇ ਤੇ ਚੜ੍ਹਤਾਂ ਨਿਆਰੀਆਂ, ਕਾਮਦੇਵ ਦੀਆਂ ਟੁੱਟੀਆਂ ਤਿਆਰੀਆਂ
ਅੱਖੀਆ ਦਾ ਨੀਵਾਂ ਹੋ ਗਿਆ ਧਿਆਨ ਆ, ਕਰਨੀਆਂ ਨੂੰ ਸਦਾ ............।

ਝੁਕ ਗਿਆ ਆਪ ਦਿਉਤਿਆਂ ਦਾ ਭੂਪ ਆ, ਕਹਿੰਦਾ ਅੱਜ ਬੀਰਤਾ ਨੇ ਧਾਰੇ ਰੂਪ ਆ
ਤੇਜੀਆਂ ਤੋਂ ਹੋਈ ਸੂਰਜ ਦੀ ਹਾਣ ਆਂ, ਕਰਨੀਆਂ ਨੂੰ ਸਦਾ ............।

ਜਿਹਨਾਂ ਤਾਈਂ ਫਿਰਦੀ ਪੁਲਿਸ ਟੋਲਦੀ, ਜੰਗਲ ਤੇ ਬੇਲੇ ਸ਼ਹਿਰ ਸੀ ਫਰੋਲਦੀ
ਕੌਂਸਲ ਦੇ ਸਾਹਵੇਂ ਪਹੁੰਚ ਗਏ ਨੇ ਆਣ ਆਂ, ਕਰਨੀਆਂ ਨੂੰ ਸਦਾ ............।

ਧੜਾ ਧੜ ਏਦਾਂ ਪੌੜੀਆਂ ਨੇ ਚੜ੍ਹ ਗਏ, ਹਾਥੀਆਂ ਦੇ ਲੁੰਡ ਵਿਚ ਸ਼ੇਰ ਵੜ੍ਹ ਗਏ
ਲੰਘ ਗਏ ਅੰਦਰ ਹੋ ਕੇ ਬੇ-ਪਛਾਣ ਆਂ, ਕਰਨੀਆਂ ਨੂੰ ਸਦਾ ............।

'ਜੀਵਨ ਜੀ' ਬਹਿ ਗਏ ਗੈਲਰੀ ਤੇ ਚੜ੍ਹ ਕੇ, ਮਾਰਦੇ ਜਿਉਂ ਬੰਬ ਨੇ ਸੁਣਾਈਏ ਪੜ੍ਹ ਕੇ
ਗੋਰਿਆਂ ਦਾ ਜਿਵੇਂ ਤੋੜਦੇ ਗੁਮਾਨ ਆ, ਕਰਨੀਆਂ ਨੂੰ ਸਦਾ ............।

## ਅਸੈਂਬਲੀ ਹਾਲ ਵਿੱਚ ਬੰਬ ਸੁੱਟਣਾ

ਫਿਰਨਾ

ਇਸ ਕੌਂਸਲ ਦੇ ਦਰਬਾਰੀ, ਚੰਡਾਲ ਚੌਕੜੀ ਸਾਰੀ, ਕਰ ਤੇਜ ਕਾਨੂੰਨ ਕਟਾਰੀ,
ਨਿਰਦੋਸ਼ ਗਲਾਂ ਤੇ ਧਰਨ ਲੱਗੇ, ਬਣ ਬੱਦਲ ਕਹਿਰ ਦਾ ਵਰਨ ਲਗੇ।

ਭਗਤ ਸਿੰਘ ਜੋਸ਼ ਵਿਚ ਆ ਕੇ, ਵੱਲੋਂ ਦੱਤ ਇਸ਼ਾਰਾ ਪਾ ਕੇ, ਫਿਰ ਮਾਰਿਆ ਬੰਬ ਵਗਾ ਕੇ,
ਜਾਪੇ ਜਿਉਂ ਹਾਊਸ ਸੀ ਪਾਟ ਗਿਆ, ਜਦ ਬੰਬ ਦਾ ਸੀ ਕੜਕਾਟ ਪਿਆ।

ਦਿਲ ਕਿਸੇ ਦੇ ਰਹੇ ਨਾ ਥੰਬੇ, ਸਭ ਥਰੀਅਰ ਥਰੀਅਰ ਕੰਬੇ, ਹਿਲ ਗਏ ਕੌਂਸਲ ਦੇ ਖੰਬੇ,
ਕੌਂਸਲ ਵਿਚ ਫਿਰੇ ਭੂਚਾਲ ਜਿਓਂ, ਮਾਨੋ ਆ ਗਈ ਪਰਲੈ ਕਾਲ ਜਿਓ।

ਜਿਉਂ ਬੀਰ ਭੱਦਰ ਬਲਵਾਨ, ਆ ਲਈ ਦੱਛ ਦੀ ਜਾਨ, ਇਸ ਹਾਲਾਤ ਵਿਚ ਪ੍ਰਧਾਨ,
ਡਰਦੇ ਦਾ ਨਿਕਲ ਮਿਆਟ ਗਿਆ, ਜਦ ...................................।

ਉਠ ਕਮਰੇ ਦੇ ਵੱਲ ਭੱਜਾ , ਸੁਝਦਾ ਨਹੀਂ ਖੱਬਾ ਸੱਜਾ, ਜਾ ਨਾਲ ਬੂਹੇ ਦੇ ਵੱਜਾ,
ਅਰਜੁਨ ਦੇ ਮਾਰਿਆਂ ਬਾਨਾਂ ਦੀ, ਆ ਸਭ ਨੂੰ ਬਣ ਗਈ ਜਾਨਾਂ ਦੀ।

ਕਈ ਹੇਠ ਕੁਰਸੀਆਂ ਵੜ ਗਏ, ਤੱਕ ਬਾਜ ਬਟੇਰੇ ਦੜ ਗਏ, ਕਈ ਉੱਤੇ ਗੈਲਰੀ ਚੜ੍ਹ ਗਏ,
ਕੋਈ ਡਿੱਗਾ ਸੀ ਅੱਧਵਾਟ ਪਿਆ, ਜਦ ...................................।

ਇਕ ਨਾਲ ਦੂਜੇ ਟਕਰਾਕੇ, ਡਿੱਗ ਪੈਣ ਘੇਰਨੀ ਖਾ ਕੇ, ਪਿਆ ਐਸਾ ਭੈਜਲ ਆ ਕੇ,
ਕੋਈ ਕਿਸੇ ਦੀ ਲਏ ਨਾ ਸਾਰੀ ਏ, ਹੁੰਦੀ ਸਭਨੂੰ ਜਿੰਦ ਪਿਆਰੀ ਏ

ਲੱਥੇ ਹੈਟ ਸਿਰਾਂ ਤੋਂ ਪੱਗੀਆਂ, ਗਏ ਪਾਟ ਕੋਟ ਤੇ ਝਗੀਆਂ, ਪੈਂਟਾ ਵਿਚ ਟੱਟੀਆਂ ਵੱਗੀਆਂ,
ਜਮ ਬਾਹਨ ਜਿਉਂ ਅਰੜਾਟ ਪਿਆ, ਜਦ ...................................।

ਸੁੱਟ ਸਣੇ ਬੰਦੂਕਾਂ ਬੱਟ, ਛੱਡ ਬੂਹੇ ਚੌੜ ਚੁਪੱਟ, ਗਏ ਸ਼ੂਟ ਸੰਤਰੀ ਵੱਟ,
ਜੰਗਲ ਦੀ ਅੱਗ ਉਸਾਰੀ ਜਿਓਂ, ਗਏ ਪੰਛੀ ਮਾਰ ਉਡਾਰੀ ਜਿਓਂ।

ਹਾਊਸ ਦੇ ਚਾਰ ਚੁਫੇਰੇ , ਆ ਪਾਏ ਗਾਰਦਾਂ ਘੇਰੇ, ਰਾਕਸ ਰਾਵਣ ਦੇ ਚੇਹਰੇ,
ਆ ਮਹਾਂਬੀਰ ਤੇ ਝਾਟ ਪਿਆ, ਜਦ ...................................।

ਬਹੁ ਗਿਣਤੀ ਵਿਚ ਪੁਲੀਸ, ਆ ਲੱਗੀ ਕਰਨ ਤਪਤੀਸ਼, ਜੋ ਦੇਵੇ ਸਿਰ ਦੀ ਫੀਸ,
ਉਹ ਦੇਸ਼ ਭਗਤ ਅਖਵਾ ਸਕਦੈ, ਤੇ ਗੀਤ ਵਤਨ ਦੇ ਗਾ ਸਕਦੈ

ਜੀਵਨ ਸਿੰਘ ਸ਼ਾਇਰ ਉਚਾਰੇ, ਨਹੀਂ ਡੋਲੇ ਦੇਸ਼ ਦੁਲਾਰੇ, ਲਾ ਇੰਨਕਲਾਬ ਦੇ ਨਾਹਰੇ,
ਸੀ ਥਰ ਥਰ ਕੰਬੇ ਲਾਟ ਪਿਆ, ਜਦ ...................................।

## ਭਗਤ ਸਿੰਘ ਦਾ ਸਾਥੀਆਂ ਨਾਲੋਂ ਵਿਛੋੜਾ

### ਕੋਰੜਾ

ਦਿਲ ਦਾ ਦਿਲੇ ਦੇ ਵਿਚ ਲੈ ਕੇ ਸੱਲ ਆ, ਭਗਤ ਸਿੰਘ ਆਖਰੀ ਪੜਾ ਤੇ ਚੱਲਿਆ।
ਪੈ ਗਿਆ ਵਿਛੋੜਾ ਸਦਾ ਦਾ ਹੀ ਯਾਰ ਉਏ, ਸਾਥੀਓ ਹੈ ਅੱਜ ਆਖਰੀ ਦੀਦਾਰ ਉਏ।

ਅਸਾਂ ਹੁਣ ਫੇਰ ਨਹੀਂ ਪਰਤ ਆਂਵਣਾ, ਦੇਸ਼ ਦਾ ਹੈ ਗੀਤ ਫਾਂਸੀਆਂ ਤੇ ਗਾਵਣਾ
ਸੀਸ ਦੇ ਕੇ ਵਰਨੀ ਅਜ਼ਾਦੀ ਨਾਰ ਉਏ, ਸਾਥੀਓ ਹੈ ਅੱਜ ......................।

ਜੱਗ ਉੱਤੇ ਕਿਸੇ ਵੀ ਨਾ ਬੈਠ ਰਹਿਣਾ ਜੇ, ਨੇਕੀਆਂ ਦਾ ਮੁੱਲ ਵੀਰਨੋ ਹੀ ਪੈਣਾ ਜੇ।
ਔਣਾਂ ਜਾਣਾ ਏਸ ਦੁਨੀਆਂ ਦੀ ਕਾਰ ਉਏ, ਸਾਥੀਓ ਹੈ ਅੱਜ .....................।

ਦਿਲ ਦੀਆਂ ਰੀਝਾਂ ਰਹਿ ਗਈਆਂ ਅਧੂਰੀਆਂ, ਜ਼ਾਲਮਾਂ ਨੇ ਹੋਣ ਦਿੱਤੀਆਂ ਨਹੀਂ ਪੂਰੀਆਂ।
ਛੱਡ ਚਲੇ ਤੁਸਾਂ ਦੇ ਸਿਰਾਂ ਤੇ ਭਾਰ ਉਏ, ਸਾਥੀਓ ਹੈ ਅੱਜ ......................।

ਵੈਰੀਆਂ ਦੇ ਉੱਤੇ ਕੱਢਣਾ ਜੇ ਰੋਸ ਨੂੰ, ਭੁਲ ਜਾਇਓ ਸਾਨੂੰ ਭੁਲਿਓ ਨ ਓਸ ਨੂੰ।
ਰਾਵੀ ਦੇ ਕਿਨਾਰੇ ਕੀਤੇ ਜੋ ਕਰਾਰ ਓਏ, ਸਾਥੀਓ ਹੈ ਅੱਜ .....................।

ਵੇਖਿਓ ਜੇ ਕਿੱਤੇ ਦਿਲ ਨੂੰ ਭੁਲਾਇਓ ਨਾ, ਮੇਰੀ ਆਤਮਾ ਦੇ ਉੱਤੇ ਸੱਟ ਲਾਇਓ ਨਾ
ਬੈਠ ਜਾਇਓ ਸੁੱਟ ਕੇ ਨਾ ਹਥਿਆਰ ਓਏ, ਸਾਥੀਓ ਹੈ ਅੱਜ .....................।

ਗੋਰਿਆਂ ਦਾ ਕਰੋਗੇ ਤੁਸੀਂ ਜੇ ਖਾਤਮਾ, ਵੇਖ ਖੁਸ਼ ਹੋਵੇਗੀ ਅਸਾਡੀ ਆਤਮਾ।
ਏਹੋ ਹੀ ਮੇਰੀ ਅੰਤਲੀ ਪੁਕਾਰ ਓਏ, ਸਾਥੀਓ ਹੈ ਅੱਜ .....................।

ਗੱਲਾਂ ਕੁਝ ਹੋਰ ਕਰਦਾ ਜਰੂਰ ਮੈਂ, ਬੱਧਾ ਜਾ ਰਿਹਾ ਹਾਂ ਹੋ ਕੇ ਮਜ਼ਬੂਰ ਮੈਂ।
'ਜੀਵਨ ਸਿੰਘ ਜੀ' ਫਤੇ ਕਹਿ ਦਿਉ ਉਚਾਰ ਓਏ, ਸਾਥੀਓ ਹੈ ਅੱਜ ..................।

## ਭਗਤ ਸਿੰਘ ਦੀ ਬਾਬਾ ਰਣਧੀਰ ਸਿੰਘ ਨੂੰ ਮਿਲਣ ਦੀ ਇੱਛਾ

### ਬੈਂਤ

ਭਗਤ ਸਿੰਘ ਨੇ ਆਖਿਆ ਚੂਹੜ ਸਿੰਘਾ,ਬਾਬਾ ਸਿੰਘ ਰਣਧੀਰ ਮਿਲਾ ਮੈਨੂੰ ।
ਲਵਾਂ ਆਤਮਾ ਠਾਰ ਦੀਦਾਰ ਕਰਕੇ,ਵੱਡੀ ਦਿਲ ਅੰਦਰ ਇਹੋ ਚਾਹ ਮੈਨੂੰ ।
ਲੋਕ ਛੱਡ ਪ੍ਰਲੋਕ ਨੂੰ ਜਾ ਰਿਹਾ ਹਾਂ ,ਦੱਸੇ ਕੋਈ ਪਰਮਾਰਥ ਦਾ ਰਾਹ ਮੈਨੂੰ ।
ਮੇਰਾ ਵਾਸਾ ਸਵਰਗ ਦੇ ਵਿਚ ਹੋਵੇ,ਸਾੜੇ ਨਰਕ ਦੀ ਮੂਲ ਨਾ ਵਾ ਮੈਨੂੰ।
ਹੋਰ ਇਛਿਆ ਕੋਈ ਸੰਸਾਰ ਦੀ ਨਈ,ਮੇਰੀ ਇਕੋ ਹੀ ਆਸ ਪੁਜਾ ਦੇਵੀਂ ।
'ਜੀਵਨ ਸਿੰਘ' ਕਹੇ ਸਿਕ ਦੀਦਾਰ ਦੀ ਏ,ਸੁਨੇਹਾ ਸੰਤਾ ਨੂੰ ਮੇਰਾ ਪੁਚਾ ਦੇਵੀ।

### ਭਗਤ ਸਿੰਘ ਤੇ ਬਾਬਾ ਰਣਧੀਰ ਸਿੰਘ ਦੇ ਸਵਾਲ-ਜਵਾਬ

### ਮਨੋਹਰ

ਦੋਵੇਂ ਕਰਕੇ ਦੀਦਾਰ, ਖ਼ੁਸ਼ ਹੋਂਵਦੇ ਅਪਾਰ, ਫਤੇ ਵਾਹਿਗੁਰੂ ਉਚਾਰ,
ਮੁੱਖ ਚੋਂ ਸੁਣਾਵੰਦੇ, ਸਿੱਖੀ ਦਾ ਫ਼ਰਜ ਇਸ ਤਰਾਂ ਨਿਭਾਂਵਦੇ।

ਬਾਬਾ ਰੂਪ ਸੀ ਇਸ਼ਟ, ਜਿਵੇਂ ਰਾਮ ਨੂੰ ਵਸ਼ਿਸ਼ਟ, ਕਰ ਕ੍ਰਿਪਾ ਦ੍ਰਿਸ਼ਟ,
ਗਲੇ ਹੈ ਲਗਾਂਵਦਾ ਸੱਚਾ, ਉਪਦੇਸ਼ ਮੁੱਖ ਤੋਂ ਸੁਣਾਉਂਦਾ।

ਪੱਲਾਂ ਗਲ ਵਿੱਚ ਪਾ ਕੇ, ਸੀਸ ਚਰਨੀ ਨਿਵਾ ਕੇ, ਧੂੜੀ ਮੱਥੇ ਉੱਤੇ ਲਾਕੇ,
ਹੈ ਪੁਜਾਉਂਦਾ ਆਸ ਨੂੰ, ਬਾਬਾ ਜੀ ਕੋਈ ਸਿੱਖਿਆ ਸੁਣਾਓ ਦਾਸ ਨੂੰ।

ਇੱਕ ਕਰਮ ਹੈ ਸਿਆਸ, ਦੂਜਾ ਧਰਮ ਅਭਿਆਸ, ਇਹੋ ਜੀਵਨ ਦੀ ਰਾਸ,
ਦੋਹਾਂ ਨੂੰ ਜੋ ਮੱਲਦਾ, ਜ਼ਿੰਦਗੀ ਦਾ ਰੱਥ ਉਸ ਦਾ ਹੈ ਚਲਦਾ।

ਦਿਓ ਧਰਮ ਉਪਦੇਸ਼, ਰਵਾਂ ਗਾਂਵਦਾ ਹਮੇਸ਼, ਪਾ ਕੇ ਸਿੱਖਿਆ ਵਿਸ਼ੇਸ਼,
ਜਨਮ ਸੁਧਾਰ ਜੀ, ਭਵ ਸਾਗਰ ਤੋਂ ਹੋ ਜਾਵਾਂ ਪਾਰ ਜੀ।

ਸੱਭੇ ਤਾਕਤਾਂ ਤੋਂ ਜਾਨ, ਹੈ ਧਰਮ ਬਲਵਾਨ, ਦੀਪ ਸਿੰਘ ਜੀ ਮਹਾਨ,
ਧਰਮ ਕਮਾਇਆ ਸੀ, ਤਲੀ ਉੱਤੇ ਸੀਸ ਰੱਖ ਖੰਡਾ ਵਾਹਿਆ ਸੀ।

ਇਹ ਹੈ ਕਥਾ ਰਸਦਾਰ, ਹੋਰ ਕਰੋ ਉਪਕਾਰ, ਜਿਵੇਂ ਸਫਲਾ ਵਪਾਰ,
ਸਿੰਘ ਰਹੇ ਕਰਦੇ, ਦੀਨ ਦੁਖੀਆਂ ਦੇ ਕਸ਼ਟਾਂ ਨੂੰ ਹਰਦੇ।

ਤਾਰੂ ਸਿੰਘ ਦੀ ਕਮਾਈ, ਸਕੇ ਰਸਨਾ ਨਾ ਗਾਈ, ਅਤੇ ਮਨੀ ਸਿੰਘ ਭਾਈ
ਸਿੰਘ ਜੋ ਸਾਬਾਜ ਲੈ, ਮਹਾਂ ਸਿੰਘ ਕਰ ਗਿਆ ਸਫ਼ਲ ਕਾਜ ਲੈ।

ਹੋਇਆ ਤੁਸਾਂ ਦਾ ਜੋ ਸੰਗ, ਪੂਰੀ ਹੋਈ ਇਹੋ ਮੰਗ, ਦਿੱਤਾ ਨਾਮ ਵਿਚ ਰੰਗ,
ਧਰਮ ਨਿਭਾਵਾਂਗਾ, ਕਰਦਾ ਪ੍ਰਣ ਸਿੰਘ ਸਜ ਜਾਵਾਂਗਾ।

ਸੇਵਾ ਦੇਸ਼ ਦੀ ਉਠਾਈ, ਧੰਨ ਪਿਤਾ ਤੇਰੀ ਮਾਈ, ਹੋਵੇ ਸਤਿਗੁਰੂ ਸਹਾਈ,
ਦਿਲ ਨੂੰ ਡੁਲਾਈ ਨਾ, ਗੁਰੂ ਚਰਨਾਂ ਦਾ ਆਸਰਾ ਭੁਲਾਈਂ ਨਾ।

ਮੈਂ ਬਹੁਤ ਮਜ਼ਬੂਰ, ਦਿਲ ਕਰਦਾ ਜ਼ਰੂਰ, ਰਹਿ ਕੇ ਤੁਸਾਂ ਦੇ ਹਜ਼ੂਰ,
ਸੇਵਾ ਨੂੰ ਕਮਾ ਲਵਾਂ, ਲੋਕ ਪ੍ਰਲੋਕ ਸਫ਼ਲਾ ਬਣਾ ਲਵਾਂ।

ਭਗਤ ਸਿੰਘ ਰਹੀਂ ਸ਼ੇਰ, ਗੁਰੂ ਆਪ ਕਰੂ ਮੇਹਰ, ਸਾਨੂੰ ਹੋਗੀ ਬਹੁਤ ਦੇਰ,
ਤੇ ਅਸੀਂ ਹਾਂ ਜਾਂਵਦੇ, 'ਜੀਵਨ ਜੀ' ਫਤੇ ਵਾਹਿਗੁਰੂ ਬੁਲਾਉਂਦੇ।

## ਭਗਤ ਸਿੰਘ ਨਾਲ ਪਰਵਾਰ ਦੀ ਅਖੀਰੀ ਮੁਲਾਕਾਤ

ਝੋਕ

ਧਰਿਆ ਸਿਰ ਹੱਥ ਪਿਤਾ ਨੇ ਭਰਿਆ ਪਿਆਰ ਦਾ।
ਭਗਤ ਸਿੰਘ ਤਾਈਂ ਫੇਰ ਕਹਿ ਕੇ ਉਚਾਰ ਦਾ।
ਜਾਪੇ ਹੁਣ ਮੇਲਾ ਬੱਚਿਆ ਬਾਕੀ ਦਿਨ ਚਾਰ ਦਾ।
ਏਸੇ ਲਈ ਆਏ ਭੈਣਾਂ ਭਾਈ ਸਬ ਮਾਤ ਓਏ।
ਤੇਰੀ ਅਸਾਡੀ ਹੈ ਅੱਜ ਅਖੀਰੀ ਮੁਲਕਾਤ ਓਏ।
ਤੇਰੀ ਅਸਾਡੀ ਹੈ........................।

ਮਿਥਿਆ ਸੰਸਾਰ ਪਿਤਾ ਜੀ ਬਾਣੀ ਉਚਾਰਦੀ।
ਨੇਕੀ ਤੇ ਬਦੀ ਏਸ ਨੂੰ ਡੋਬਦੀ ਤਾਰਦੀ।
ਦਸੋ ਕੋਈ ਗੱਲ ਤੁਸਾਂ ਜੋ ਸੁਣੀ ਵਿਚਾਰ ਦੀ।
ਕੀਤਾ ਅੰਗਰੇਜ਼ ਦੁਸ਼ਟ ਜੋ ਮਤਾ ਮੰਦੇਰਾ ਏ।
ਜ਼ਿੰਦਗੀ ਗੁਲਾਮੀ ਨਾਲੋਂ ਮਰਨਾ ਚੰਗੇਰਾ ਏ।
ਮਰੀਏ ਜੇ ਦੇਸ ਦੀ ਖਾਤਰ।

ਗਾਂਧੀ ਤੇ ਵਾਇਸ ਰਾਇ ਵਿਚ ਹੋਏ ਮਿਲਾਪ ਨੇ ।
ਤੁਸਾਂ ਤੇ ਪਏ ਓਸ ਦੇ ਭੈੜੇ ਸਰਾਪ ਨੇ।
ਸੜ ਰਹੀ ਏ ਪਰਜਾ ਸੁਣ ਕੇ ਉਹਦੇ ਅਲਾਪ ਨੇ।
ਤੇਰਾ ਤੇ ਰਾਜਗੁਰੂ ਸੁਖਦੇਵ ਦਾ ਘਾਤ ਓਏ।
ਤੇਰੀ ਅਸਾਡੀ ਹੈ ਅਖੀਰੀ ਮੁਲਕਾਤ ਓਏ।
ਤੇਰੀ ਅਸਾਡੀ ਹੈ........................।

ਪਹਿਲਾ ਹੀ ਅਸਾਂ ਏਸ ਦਾ ਲਾਇਆ ਹਿਸਾਬ ਸੀ।
ਦਿੱਤੇ ਅੰਗਰੇਜ਼ਾਂ ਨੂੰ ਜੋ ਅਸਾਂ ਅਜਾਬ ਸੀ।
ਸਾਡੇ ਤੇ ਅਸਰ ਏਸ ਦਾ ਪੈਣਾ ਖਰਾਬ ਸੀ।
ਲਗਦੀ ਵਾਹ ਕਰਨਾ ਕਦੋਂ ਉਹਨਾਂ ਨੇ ਜੇਰਾ ਏ।
ਜ਼ਿੰਦਗੀ ਗੁਲਾਮੀ ਨਾਲੋਂ ਮਰਨਾ ਚੰਗੇਰਾ ਏ,
ਮਰੇ.................।

ਕੀਤੀ ਸਲਾਹ ਏਹੋ ਗਾਂਧੀ ਵਾਇਸ ਰਾਏ ਆ।
ਤੁਸਾਂ ਤੇ ਤਿੰਨਾਂ ਤਾਈਂ ਫਾਂਸੀ ਸਜਾਏ ਆ।
ਕੈਦੀ ਜੋ ਕਾਂਗਰਸੀ ਉਹ ਕਰਨੇ ਰਿਹਾਏ ਆ
ਜਲਸੇ ਕਰਾਂਚੀ ਦੇ ਤੋਂ ਪਹਿਲਾਂ ਵਫਾਤ ਓਏ।
ਤੇਰੀ ਅਸਾਡੀ ਹੈ ਅਖੀਰੀ ਮੁਲਕਾਤ ਓਏ।
ਤੇਰੀ ਅਸਾਡੀ ਹੈ........................।

ਇਹਦੇ ਵਿਚ ਰਾਇ ਪਿਤਾ ਜੀ ਦਿਤੀ ਕੀ ਖਲਕ ਹੈ।
ਕਰ ਲੈ ਵੀ ਗੋਰਾ ਪੁਰਾ ਦਿਲੇ ਦਾ ਹਲਕ ਹੈ।
ਦਿਸਦੀ ਇਸ ਮੌਤ ਪਛੇਰੇ ਜੀਵਨ ਦੀ ਝਲਕ ਹੈ।
ਦਸੋ ਵਿਖਾਇਆ ਮੇਰੇ ਦੇਸ਼ ਕੀ ਜੇਰਾ ਏ।
ਜ਼ਿੰਦਗੀ ਗੁਲਾਮੀ ਨਾਲੋਂ ਮਰਨਾ ਚੰਗੇਰਾ ਏ
ਮਰੇ ......................।

ਕਰਦੀ ਏ ਐਜ਼ੀਟੇਸ਼ਨ ਪਬਲਿਕ ਕੁਰਲਾਂਦੀ ਏ।
ਤਾਰਾਂ ਵਲਾਇਤ ਵਲੇ ਲੱਖਾਂ ਹੀ ਪਾਂਦੀ ਏ।
ਗੋਰੇ ਦੇ ਕੰਨਾਂ ਉੱਤੇ ਜੂੰ ਨਾ ਸਰਕਾਂਦੀ ਏ।
ਰੌਲਾ ਪ੍ਰਦੇਸ਼ਾਂ ਦੇ ਵਿਚ ਪਿਆ ਬਹੁਤ ਤਾਤ ਓਏ।
ਤੇਰੀ ਅਸਾਡੀ ਹੈ ਅਖੀਰੀ ਮੁਲਕਾਤ ਓਏ।
ਤੇਰੀ ਅਸਾਡੀ ਹੈ........................।

ਇਹਦਾ ਨਤੀਜਾ ਨਿਕਲ ਛੇਤੀ ਹੀ ਆਵੇਗਾ।
ਸਾਡਾ ਸ਼ਹੀਦ ਹੋਣਾ ਦੇਸ਼ ਭੜਕਾਵੇਗਾ।
ਮੰਨਦਾ ਨਹੀਂ ਪਰਜਾ ਦੀ ਜੋ ਰਾਜਾ ਪਛਤਾਵੇਗਾ
ਵਰਨੀ ਆਜ਼ਾਦੀ ਬੱਧਾ ਅਸਾਂ ਨੇ ਸੇਹਰਾ ਏ।
ਜ਼ਿੰਦਗੀ ਗੁਲਾਮੀ ਨਾਲੋਂ ਮਰਨਾ ਚੰਗੇਰਾ ਓਏ।
ਮਰੇ .......................।

ਨਾਲ ਕਾਨੂੰਨ ਸਕਦਾ ਫਾਂਸੀ ਉਹ ਤੋੜ ਆ।
ਮੰਨਦਾ ਨਹੀਂ ਗੋਰਾ ਬੱਚਾ ਡਾਹਡਾ ਅਮੋੜ ਆ।
ਰਾਜੇ ਜਨਮੇਜੇ ਵਾਲਾ ਖੱਟਣਾ ਉਸ ਕੋਹੜ ਆ।
ਕੇਹੋ ਜਿਹੀ ਔਣੀ ਖਬਰੇ ਕੱਲ ਦੀ ਪ੍ਰਭਾਤ ਓਏ।
ਤੇਰੀ ਅਸਾਡੀ ਹੈ ਅਖੀਰੀ ਮੁਲਕਾਤ ਓਏ।
ਤੇਰੀ ਅਸਾਡੀ ਹੈ.......................।

ਬਣਕੇ ਸਿਤਾਰੇ ਸਾਡੇ ਖ਼ੂਨ ਦੇ ਭੌਣਗੇ।
ਦੇਸ਼ ਦੇ ਵਿਚ ਜਵਾਲਾ ਥਾਂ-ਥਾਂ ਭੜਕੌਣਗੇ।
ਅਣਖੀ ਜੋਸ਼ੀਲੇ ਖ਼ੂਨ ਜ਼ਾਲਮ ਦਾ ਨਹੌਣਗੇ।
ਜੀਵਨ ਸਿੰਘ ਰਹਿਣਾ ਉਸਨੂੰ ਹੋਜੂ ਔਖੇਰਾ ਏ।
ਜ਼ਿੰਦਗੀ ਗੁਲਾਮੀ ਨਾਲੋਂ ਮਰਨਾ ਚੰਗੇਰਾ ਓਏ।
ਮਰੇ ............................।

## ਭਗਤ ਸਿੰਘ ਤੇ ਸਾਥੀਆਂ ਦਾ ਫਾਂਸੀਆਂ ਤੇ ਚੜ੍ਹਨਾ

### ਕਾਫ਼ੀ

ਤੇਈ ਮਾਰਚ ਉਨੀਂ ਸੌ ਇਕੱਤੀ ਦਾ ਦਿਨ ਆਇਆ ਏ।
ਲਾਲੋ ਲਾਲ ਕਰੋਧ ਦਾ ਭਰਿਆ ਸੂਰਜ ਮੁਖ ਵਿਖਾਇਆ ਏ।
ਪੰਜ ਵੱਜੇ ਤੋਂ ਪਹਿਲਾਂ ਸਾਰੇ ਕੈਦੀ ਬੰਦ ਕਰਾ ਦਿੱਤੇ।
ਬਾਹਰੋਂ ਹੋਰ ਪੁਲਿਸ ਮੰਗਾ ਕੇ ਪਹਿਰੇ ਸਖਤ ਲਗਾ ਦਿੱਤੇ।

ਨਾਲ ਦਰੋਗੇ ਅਫਸਰ ਸਾਰੇ ਰਲਕੇ ਮਤੇ ਪਕੌਂਦੇ ਨੇ।
ਚੌਦਾਂ ਨੰਬਰ ਕੋਠੀਆਂ ਵੱਲੇ ਕੱਠੇ ਹੋ ਕੇ ਔਂਦੇ ਨੇ।
ਸਧਨੇ ਵਾਂਗ ਕਸਾਈ ਦੇ ਉਹ ਉਲਟਾ ਸਬਕ ਨੇ ਪੜਨ ਲਗੇ।
ਰਾਜਗੁਰੂ ਸੁਖਦੇਵ ਭਗਤ ਸਿੰਘ ਫਾਂਸੀ ਉੱਤੇ ਚੜਨ ਲਗੇ।

ਤਿੰਨਾਂ ਦੇ ਇਸ਼ਨਾਨ ਕਰਾਕੇ ਕਾਲੀਆਂ ਵਰਦੀਆਂ ਪਾਕੇ ਤੇ
ਕੱਢ ਲਏ ਨੇ ਕੋਠੀਆਂ ਵਿਚੋਂ ਪੁਠੀਆਂ ਕੜੀਆਂ ਲਾਕੇ ਤੇ।
ਤਿੰਨੇ ਜਦੋਂ ਇਕੱਠੇ ਹੋਏ ਜ਼ਿਮੀਂ ਅਕਾਸ਼ ਗੂੰਜਾਇਆ ਏ।
ਇਨਕਲਾਬ ਤੇ ਜਿੰਦਾਬਾਦ ਦਾ ਨਾਹਰਾ ਤਿੰਨਾ ਲਾਇਆ ਏ।

ਨਾਹਰੇ ਸੁਣ ਕੇ ਬਾਹਰਲੀ ਪਬਲਿਕ ਨਾਹਰੇ ਨਾਲ ਲਗੋਣ ਲੱਗੀ।
ਸੜੇ ਹੋਏ ਗੋਰੇ ਦੇ ਦਿਲ ਨੂੰ ਹੋਰ ਵੀ ਲਾਂਬੂ ਲੌਣ ਲੱਗੀ।
ਬੜਵਾਨਲ ਅਗਨੀ ਦੇ ਅੰਦਰ ਸੁਣ ਸੁਣ ਕੇ ਨੇ ਸੜਨ ਲਗੇ।
ਰਾਜਗੁਰੂ ਸੁਖਦੇਵ ਭਗਤ ਸਿੰਘ........................।

ਫਾਂਸੀ ਵਾਲੇ ਤਖਤੇ ਉੱਤੇ ਦੂਣ ਸਵਾਏ ਹੋ ਕੇ ਤੇ।
ਜੜ੍ਹ ਗੋਰੇ ਦੀ ਪੁੱਟ ਦਿਆਂਗੇ ਤਿੰਨਾਂ ਕਿਹਾ ਖੋਲੋਕੇ ਤੇ।
ਤਿੰਨੇ ਰੱਸੇ ਗੱਲਾਂ ਚ ਪਾ ਕੇ ਲਗੇ ਕਰਨ ਤਿਆਰੀ ਨੂੰ।
ਸਿਰ ਪੈਰਾਂ ਤੱਕ ਕੁਦਰਤ ਕੰਬੀ ਕਰਦੀ ਹਾਹਾਕਾਰੀ ਨੂੰ।

ਸਹਿ ਨਾ ਸਕਿਆ ਜ਼ੁਲਮ ਵੇਖਕੇ ਮੁਖ ਛੁਪਾ ਸੀ ਭਾਨ ਲਿਆ।
ਕਾਲੇ ਮੂੰਹ ਦੀ ਕਾਲੀ ਰਾਤਰ ਕਾਲਾ ਤੰਬੂ ਤਾਣ ਲਿਆ।
ਹਿਲ ਗਿਆ ਦਿਲ ਸ਼ਾਂਤੀ ਦਾ ਵੀ ਸੱਤੇ ਸਮੁੰਦਰ ਕੜਨ ਲਗੇ।
ਰਾਜਗੁਰੂ ਸੁਖਦੇਵ ਭਗਤ ਸਿੰਘ........................।

ਸੁਪਰਡੈਂਟ ਨੇ ਨਾਲ ਇਸ਼ਾਰੇ ਕਾਤਲ ਨੂੰ ਸਮਝਾ ਦਿੱਤਾ।
ਜਮਦੂਤਾਂ ਦੀ ਸ਼ਕਲ ਜਲਾਦ ਨੇ ਹੈਡਲ ਖਿੱਚ ਵਗਾ ਦਿੱਤਾ।
ਪੈਰਾਂ ਹੇਠੋਂ ਫੱਟੇ ਨਿਕਲੇ ਗਲੇ ਘੰਡੀਆਂ ਟੁੱਟ ਗਈਆਂ।
ਤੜਫ ਤੜਫ ਕੇ ਤਿੰਨੇ ਜਾਨਾਂ ਜਾਨ ਅਜਾਬੋ ਛੁੱਟ ਗਈਆਂ।

ਖਾਲੀ ਛੱਡ ਪਿੰਜਰੇ ਰੂਹਾਂ ਗਈਆਂ ਮਾਰ ਉਡਾਰੀ ਨੂੰ।
ਪਾ ਕੇ ਖੂਨ ਅਜ਼ਾਦੀ ਵਾਲੀ ਦਿਤਾ ਸਿੰਝ ਕਿਆਰੀ ਨੂੰ।
'ਜੀਵਨ ਸਿੰਘਾ' ਨਜ਼ਰ ਬਚਾ ਕੇ ਲਾਸ਼ਾ ਪਾਪੀ ਖੜਨ ਲਗੇ
ਰਾਜਗੁਰੂ ਸੁਖਦੇਵ ਭਗਤ ਸਿੰਘ........................।

# ਭਗਤ ਸਿੰਘ ਤੇ ਸਾਥੀਆਂ ਦਾ ਅੰਤਿਮ ਸਸਕਾਰ

## ਡਿਓੜ

ਪਾੜ ਕੇ ਤੇ ਕੋਟ ਨਜ਼ਰਾਂ ਬਚਾਏ ਕੇ, ਲਾਸ਼ਾਂ ਲੈ ਗਏ ਕੱਢ ਕੇ
ਗੰਡਾ ਸਿੰਘ ਵਾਲੇ ਹੈੱਡ ਤੇ ਲਜਾਏ ਕੇ, ਕੀਮਾ ਕੀਤੇ ਵੱਢ ਕੇ।
ਛਿਨਵੇਂ ਕਰੋੜ ਪਾਪ ਕੰਨ ਫੜ ਗਏ, ਹਤਿਆ ਛੇ ਜਾਨਿਆ
ਆਸ਼ਕ ਅਜ਼ਾਦੀ ਦੀ ਸ਼ਮ੍ਹਾਂ ਤੇ ਸੜ ਗਏ, ਵਾਂਗ ਪਰਵਾਨਿਆਂ।

ਨਿੱਕਾ ਨਿੱਕਾ ਮਾਸ ਕਰਕੇ ਰਲਾ ਦਿੱਤਾ, ਛੁਰੀਆਂ ਦੇ ਨਾਲ ਜਾਂ।
ਇਕੇ ਚਿਖਾ ਉੱਤੇ ਤਿੰਨਾਂ ਨੂੰ ਚੜ੍ਹਾ ਦਿੱਤਾ, ਦਿੱਤਾ ਲਾਂਬੂ ਬਾਲ ਜਾਂ।
ਭਰਕੇ ਬੰਦੂਕਾਂ ਸੰਤਰੀ ਲੈ ਖੜ ਗਏ, ਭਰੇ ਜੋ ਗੁਮਾਨਿਆ।
ਆਸ਼ਕ .................................................।

ਇਕੋ ਜੇਹੀ ਉਮਰ ਇਕੋ ਜੇਹੀ ਜਵਾਨੀ ਆਂ, ਇਕੋ ਵਿਦਿਆ ਪੜ੍ਹੇ।
ਇਕੋ ਜੇਹੀਆਂ ਕਾਇਮ ਕੀਤੀਆਂ ਨਿਸ਼ਾਨੀਆਂ, ਇਕੇ ਕੰਮ ਤੇ ਖੜੇ।
ਇਕ ਮਿਕ ਹੋ ਕੇ ਇਕੇ ਚਿਖਾਂ ਚੜ ਗਏ, ਗੁੱਟੀ ਬੰਨ ਗਾਨੇ ਆ
ਆਸ਼ਕ .................................................।

ਚਿਖਾ ਵਿਚੋਂ ਬੰਨ ਕੇ ਮਿਸ਼ਾਲਾਂ ਉਠੀਆਂ, ਚੜ ਗਈਆਂ ਅਕਾਸ਼ ਨੂੰ।
ਅੰਬਰਾਂ ਦੇ ਵਿਚੋਂ ਕਿਰਨਾਂ ਜਾ ਸੁੱਟੀਆਂ, ਕੀਤਾ ਪਰਕਾਸ਼ ਨੂੰ
ਅਚਲ ਇਹ ਹਿਮਾਲਾ ਜੇਹੇ ਨਿਸ਼ਾਨ ਖੜ ਗਏ, ਜਾਣਗੇ ਨਾ ਜਾਨਿਆਂ।
ਆਸ਼ਕ .................................................।

ਏਸ ਅਗਨੀ ਨੇ ਪ੍ਰਚੰਡ ਕਰਤਾ, ਬਦਲੇ ਦੀ ਅੱਗ ਨੂੰ
ਹਰ ਹਿਰਦੇ ਚ ਬੀਰ ਰਸ ਭਰਤਾ, ਕੂਲੇ ਸੀਸ ਪੱਗ ਨੂੰ
ਜਿੰਦਗੀ ਦਾ ਮੌਤ ਚੋਂ ਸਬਕ ਪੜ੍ਹ ਗਏ, ਕਾਇਮ ਰਹੇ ਨਿਸ਼ਾਨੇ ਆਂ।
ਆਸ਼ਕ .................................................।

ਮੱਚੂ ਜਿੰਨਾਂ ਚਿਰ ਧਰਤੀ ਨਹੀਂ ਚਲਦੀ, ਦੂਣ ਹੀ ਸਵਾਈ ਏ।
ਸੀਨਿਆਂ ਅਸਾਡਿਆ ਚ ਰਹੂ ਬਲਦੀ, ਬੂਝੇ ਨਾ ਬੁਝਾਈ ਏ।
ਲਾਵਣੀ ਸਿਖਾਕੇ ਬਾਜੀ ਸਿਰ ਧੜ ਗਏ, ਬਲੀ ਬਲਵਾਨਿਆਂ।
ਆਸ਼ਕ .................................................।

ਜ਼ੁਲਮ ਰੂਪੀ ਭੱਠੀ ਵਿਚ ਛਾਲਾਂ ਮਾਰਦੇ, ਗਾਲਦੇ ਸਰੀਰ ਨੂੰ।
ਗਹਿਣਾ ਬਣ ਲਗਦੇ ਗਲੇ ਉਹ ਯਾਰ ਦੇ, ਜਿਤਦੇ ਅਖੀਰ ਨੂੰ।
ਸੀਸ ਤਲੀ ਮਾਹੀ ਦੀ ਗਲੀ ਚ ਵੜ ਗਏ, ਲੱਭ ਲੈ ਟਿਕਾਨਿਆਂ।
ਆਸ਼ਕ ....................................................।

ਧੰਨ ਧੰਨ ਮਾਵਾਂ ਸੂਰਮੇ ਜਣਦੀਆਂ, ਦਾਨੀ ਤੇ ਭਗਤ ਆ।
ਲੋਕ ਪ੍ਰਲੋਕ ਦੇਵੀਆਂ ਬਣਦੀਆਂ, ਪੂਜਦਾ ਜਗਤ ਆ।
ਸਵਿੰਦਰ ਰਵੇਲ ਸਿੰਘ ਛੰਦ ਪੜ੍ਹ ਗਏ, ਮਸਤ ਦਿਵਾਨਿਆਂ।
ਆਸ਼ਕ ....................................................।



## ਪ੍ਰਸੰਗ ਸ. ਊਧਮ ਸਿੰਘ ਸ਼ਹੀਦੇ ਆਜ਼ਮ

ਪਹਿਲੀ ਸੰਸਾਰ ਜੰਗ ਵਿੱਚ ਅੰਗਰਜ਼ਾਂ ਨੇ ਭਾਰਤੀਆਂ ਨੂੰ ਆਪਣੇ ਵੱਲੋਂ ਲੜਨ ਦੇ ਇਵਜਾਨੇ ਵਜੋਂ ਵੱਧ ਸਹੂਲਤਾਂ ਦੀ ਪੇਸ਼ਕਸ਼ ਕੀਤੀ। ਬਹੁਤ ਸਾਰੇ ਨੌਜਵਾਨਾਂ ਨੂੰ ਫੌਜ ਵਿੱਚ ਭਰਤੀ ਕੀਤਾ ਗਿਆ। ਪਰ ਜੰਗ ਜਿਤ ਕੇ ਭਾਰਤੀਆਂ ਨੂੰ ਰੋਲਟ ਐਕਟ ਕਾਲਾ ਕਨੂੰਨ ਦਿੱਤਾ, ਜਿਸ ਦਾ ਵਿਰੋਧ ਕਰਨ ਲਈ 1919 ਈ. ਦੀ ਵਿਸਾਖੀ ਵਾਲੇ ਦਿਨ ਅੰਮ੍ਰਿਤਸਰ ਜਲ੍ਹਿਆਂਵਾਲੇ ਬਾਗ ਬਹੁਤ ਵੱਡੀ ਗਿਣਤੀ ਵਿੱਚ ਇੱਕਠ ਹੋਇਆ। ਜਰਨਲ ਉਡਵਾਇਰ ਜੋ ਉਸ ਸਮੇਂ ਪੰਜਾਬ ਦਾ ਜਰਨਲ ਗਵਰਨਰ ਸੀ। ਉਸ ਨੇ ਜਰਨਲ ਡਾਇਰ ਨੂੰ ਅੰਮ੍ਰਿਤਸਰ ਭੇਜਿਆ। ਜਿਸ ਨੇ ਬੜੀ ਬੇਰਹਿਮੀ ਨਾਲ ਜਲਿਆਂ ਵਾਲੇ ਬਾਗ ਗੋਲੀ ਚਲਾ ਹਜਾਰਾਂ ਬੇਕਸੂਰ ਭਾਰਤੀਆਂ ਨੂੰ ਮਾਰ ਮੁਕਾਇਆ। ਏਸ ਖੂਨੀ ਮੰਜਰ ਨੂੰ ਦੇਖਕੇ ਹਰ ਭਾਰਤੀ ਅੰਦਰ ਰੋਸ ਪੈਦਾ ਹੋਇਆ। ਸਰਦਾਰ ਊਧਮ ਸਿੰਘ ਨੇ ਇਸ ਘਟਨਾ ਨੂੰ ਭਾਰਤੀਆਂ ਤੇ ਕਲੰਕ ਮੰਨਿਆ ਅਤੇ ਇਸ ਕਲੰਕ ਨੂੰ ਧੋਣ ਲਈ ਬਦਲਾ ਲੈਣ ਵਾਸਤੇ ਸੰਘਰਸ਼ ਜਾਰੀ ਕੀਤਾ। ਆਖਰ ਇੰਗਲੈਂਡ ਦੇ ਕਾਕਸਟਨ ਹਾਲ ਵਿੱਚ ਚੱਲ ਰਹੀ ਮੀਟਿੰਗ ਵਿੱਚ ਆਪਣੇ ਪਿਸਟਲ ਨਾਲ ਮਾਇਕਲ ਉਡਵਾਇਰ ਨੂੰ ਮਾਰ ਜਲਿਆਵਾਲੇ ਬਾਗ ਦਾ ਬਦਲਾ ਲਿਆ। 31 ਜੁਲਾਈ 1940 ਈ. ਊਧਮ ਨੂੰ ਫਾਂਸੀ ਦਿੱਤੀ ਗਈ। ਸਾਰੇ ਭਾਰਤੀਆਂ ਦੇ ਮੱਥੇ ਤੇ ਲੱਗਾ ਕਲੰਕ ਸੂਰਮਾ ਧੋ ਗਿਆ।

ਅੰਗਰੇਜ ਸਰਕਾਰ ਨੇ ਹਿੰਦੂਸਤਾਨੀਆਂ ਨਾਲ ਕੁਝ ਵਾਅਦਾ ਕਰਕੇ ਜੰਗ ਵਿੱਚ ਭੇਜਿਆ। ਜੰਗ ਜਿੱਤਣ ਤੋਂ ਬਾਅਦ ਸਾਰੇ ਵਾਅਦੇ ਭੁੱਲਾ ਦਿੱਤੇ ਜਿਸ ਕਾਰਨ ਲੋਕਾਂ ਵਿਚ ਰੋਹ ਭੜਕ ਉੱਠਿਆ। ਜਲਸੇ, ਜਲੂਸ, ਹੜਤਾਲਾਂ ਹੋਣ ਲੱਗੀਆਂ। ਗੋਰਾ ਸ਼ਾਹੀ ਘਬਰਾ ਉੱਠੀ। ਸਰਕਾਰ ਨੇ ਰੋਲਟ ਐਕਟ ਪਾਸ ਕੀਤਾ। ਲੀਡਰਾਂ ਨੂੰ ਫੜ ਜੇਲਾਂ ਵਿਚ ਪਾਉਣ ਲੱਗੇ। ਮਹਾਤਮਾ ਗਾਂਧੀ ਨੇ ਬਿਲ ਵਾਪਸ ਲੈਣ ਦਾ ਨਾਹਰਾ ਦਿੱਤਾ। ਸਰਕਾਰ ਨੇ ਜਲੂਸ ਕੱਢਣ ਤੇ ਪਾਬੰਦੀ ਲਾ ਦਿੱਤੀ। ਡਾ. ਕਿਚਲੂ ਤੇ ਸਤਪਾਲ ਨੂੰ ਗ੍ਰਿਫਤਾਰ ਕੀਤਾ ਗਿਆ। ਵਿਸਾਖੀ ਵਾਲੇ ਦਿਨ ਲੋਕਾਂ ਵੱਲੋਂ ਜੱਲਿਆਂ ਵਾਲੇ ਬਾਗ ਵਿਚ ਜਲਸਾ ਰੱਖਿਆ ਗਿਆ। ਜਲਸੇ ਵਿਚ ਜਰਨਲ ਡਾਇਰ ਦੇ ਹੁਕਮ ਨਾਲ ਗੋਲੀਆਂ ਚਲਾਈਆਂ ਗਈਆਂ ਸੈਂਕੜੇ ਲੋਕ ਮੌਤ ਦੇ ਮੂੰਹ ਜਾ ਪਏ। ਲਾਸ਼ਾਂ ਨਾਲ ਖੂਹ ਵੀ ਭਰ ਗਿਆ। ਸਰਦਾਰ ਊਧਮ ਸਿੰਘ ਨੇ ਇਸ ਖੂਨੀ ਮੰਜਰ ਦਾ ਬਦਲਾ ਲੈਣ ਦੀ ਕਸਮ ਖਾਧੀ। ਆਪਣੇ ਮਿਸ਼ਨ ਨੂੰ ਪੂਰਾ ਕਰਨ ਲਈ ਬਹੁਤ ਔਕੜਾਂ ਝੱਲੀਆਂ। ਅਖੀਰ ਕੋਸ਼ਿਸ਼ ਕਰਦਾ ਅੰਗਰੇਜਾਂ ਵਲੋਂ ਰੱਖੀ ਮੀਟਿੰਗ ਵਿਚ ਕਾਸਟਨ ਹਾਲ ਵਿਚ ਜਾ ਪੁੱਜਾ। ਸਟੇਜ ਤੇ ਸਰ ਮਾਇਕਲ ਉਡਵਾਇਰ ਬੜੇ ਫਖਰ ਨਾਲ ਆਪਣੇ ਕਾਰਨਾਮੇ ਸੁਨਾਣ ਲੱਗਾ। ਊਧਮ ਸਿੰਘ ਨੇ ਸਾਹਮਣੇ ਆ ਗੋਲੀਆਂ ਮਾਰ ਸਦਾ ਦੀ ਨੀਂਦਰ ਸੁਆ ਦਿਤਾ। ਬਾਕੀ ਅੰਗਰੇਜਾ ਨੂੰ ਅੜਕਾਂ ਭਾਰ ਹੋ ਕੇ ਬਾਹਰ ਕੱਢਿਆ। ਊਧਮ ਸਿੰਘ ਨੇ ਆਪਣੀ ਗ੍ਰਿਫ਼ਤਾਰੀ ਦਿੱਤੀ। ਊਧਮ ਸਿੰਘ ਨੂੰ ਫਾਂਸੀ ਦੀ ਸਜ਼ਾ ਹੋਈ। ਊਧਮ ਸਿੰਘ ਨੇ ਆਖਰੀ ਇੱਛਾ ਵਜੋਂ ਕਿਹਾ ਕਿ ਮੇਰੇ ਦੇਸ਼ ਦਾ ਨਕਸ਼ਾ ਮੇਰੀ ਲਾਸ਼ ਤੇ ਪਾਇਆ ਜਾਏ। ਮੇਰੇ ਫੁੱਲ ਮੇਰੇ ਦੇਸ਼ ਦੀ ਮਿੱਟੀ ਵਿਚ ਮਿਲਾਏ ਜਾਣ। 31 ਜੁਲਾਈ 1940 ਨੂੰ ਊਧਮ ਸਿੰਘ ਨੂੰ ਫਾਂਸੀ ਦਿੱਤੀ ਗਈ।

## ਦੇਸ਼ ਵਿਚ ਭਾਰਤ ਛੱਡੋ ਦਾ ਨਾਹਰਾ

### ਕਾਫੀ

ਧੋਖੇਬਾਜ ਚਲਾਕ ਫਰੰਗੀ, ਟਲੇ ਨਾ ਬੁਰੀਆਂ ਕਾਰਾਂ ਤੋਂ।
ਸੰਨ ਚੌਦਾਂ ਦੀ ਜੰਗ ਜਿੱਤ ਕੇ, ਫਿਰ ਗਏ ਫਿਰ ਇਕਰਾਰਾਂ ਤੋਂ।
ਬਖਸ਼ਿਸ਼ ਦਾ ਖੁਲਾ ਦਰਵਾਜਾ, ਹੋ ਮਿੰਟਾਂ ਵਿੱਚ ਬੰਦ ਗਿਆ।
ਬਿਲਿਓ ਹਿੰਦ ਅਜ਼ਾਦ ਕਰ ਦਿਓ, ਨਾਹਰਾ ਹੋ ਬੁਲੰਦ ਗਿਆ।

ਦੁੱਖਾਂ ਦੇ ਮੂੰਹ ਆਇਆ ਬੰਦਾ, ਪੀਰ ਫਕੀਰ ਮਨਾਂਦਾ ਏ।
ਨੈ ਲੰਘੀ ਗਿਆ ਵਿਸਰ ਖਵਾਜਾ, ਸਭ ਸੁਖਣਾ ਭੁਲ ਜਾਂਦਾ ਏ।
ਲਾਰੇ ਲਾ ਕੇ ਸਮਾਂ ਲੰਘਾ ਕੇ, ਬੋਲ ਜਬਾਨ ਹੋ ਗੰਦ ਗਿਆ।
ਬਿਲਿਓ ਹਿੰਦ ........................................।

ਵਿੱਚ ਅਸੈਂਬਲੀ ਹਿੰਦੀ ਮੈਂਬਰ, ਜੋਰ ਬਹੁਤੇਰਾ ਲੌਣ ਲੱਗੇ।
ਆਪਣਾ ਦੇਸ਼ ਆਜ਼ਾਦ ਕਰੌਨ ਲਈ, ਮਤੇ ਅਨੇਕ ਰਖੌਣ ਲੱਗੇ।
ਆਖਰ ਦੇ ਅਸਤੀਫੇ ਨਿਕਲੇ, ਜਦ ਸੁਣਨਾ ਪੈ ਮੰਦ ਗਿਆ।
ਬਿਲਿਓ ਹਿੰਦ ........................................।

ਹੋਣ ਲੱਗੇ ਤਕਰੀਰਾਂ ਜਲਸੇ, ਗੋਰਾ ਸ਼ਾਹੀ ਭੌਣ ਲੱਗੀ।
ਹਰ ਹਿਰਦੇ ਵਿੱਚ ਜੋਸ਼ ਆ ਗਿਆ, ਜਨਤਾ ਸ਼ੋਰ ਮਚੌਣ ਲੱਗੀ।
ਗਾਂਧੀ ਅੱਗੇ ਅਵਾਜ ਉਠਾਈ, ਦੇਸ਼ ਵੀ ਹੋ ਪਾਬੰਦ ਗਿਆ।
ਬਿਲਿਓ ਹਿੰਦ ........................................।

ਹੜ ਪਾਣੀ ਦਾ ਜੋਸ਼ ਅਵਾਮ ਦਾ, ਚੜ੍ਹਦਾ ਚੜ੍ਹਦਾ ਚੜ੍ਹਨ ਲੱਗਾ।
ਸਭ ਨਰ ਨਾਰੀ ਦੇਸ਼ ਨਿਵਾਸੀ, ਰਟ ਲਾ ਕੇ ਇਓਂ ਪੜ੍ਹਨ ਲੱਗਾ।
ਪੁਲਸ ਦੇ ਭੰਨ ਅੜਿੱਕੇ ਸਾਰੇ, ਟੱਪ ਕਨੂੰਨ ਦੀ ਕੰਧ ਗਿਆ।
ਬਿਲਿਓ ਹਿੰਦ ........................................।

ਹੱਥ ਵਿੱਚ ਲੈ ਕਾਲੀਆਂ ਝੰਡੀਆਂ, ਸ਼ੈਹਰਾਂ ਵਿੱਚ ਬਜ਼ਾਰਾਂ ਦੇ।
ਨਾਹਰੇ ਲੌਣ ਅਕਾਸ਼ ਗੁੰਜਾਊ, ਟੋਲੇ ਫਿਰਨ ਹਜ਼ਾਰਾਂ ਦੇ।
ਹਿੰਦੂ ਮੁਸਲਮ ਸਿਖ ਦੇਸ਼ ਦਾ, ਪੈ ਇਕੇ ਸਭ ਪੰਧ ਗਿਆ।
ਬਿਲਿਓ ਹਿੰਦ ........................................।

ਵਿਗੜ ਗਿਆ ਮੁਲਾਜ਼ਮ ਪੇਸ਼ਾ, ਬਾਬੂ ਗੱਡੀਆਂ ਰੇਲਾਂ ਦੇ।
ਥਾਂ ਥਾਂ ਤੇ ਹੜਤਾਲਾਂ ਹੋਈਆਂ, ਵਿੱਚ ਕਾਲਜਾਂ ਜੇਹਲਾਂ ਦੇ।
ਇੱਕ ਧਾਗਾ ਨਹੀਂ ਤਾਣੀ ਦਾ ਤਾਂ, ਵਿਗੜ ਸਮੁੱਚਾ ਤੰਦ ਗਿਆ।
ਬਿਲਿਓ ਹਿੰਦ ..........................................।

ਵਿਗੜੀ ਜਨਤਾ ਵਸ ਨਾ ਆਵੇ, ਗੋਰੇ ਗਏ ਘਬਰਾ ਸਾਰੇ।
ਕਾਂਗਰਸੀ ਤਾਂ ਲੀਡਰ ਫੜਕੇ, ਲੈ ਜੇਹਲਾਂ ਵਿੱਚ ਪਾ ਸਾਰੇ।
ਨਾਹਰੇ ਉੱਤੇ ਲੱਗੀ ਪਾਬੰਦੀ, ਮਾਨੋ ਪੈ ਕਮੰਦ ਗਿਆ।
ਬਿਲਿਓ ਹਿੰਦ ..........................................।

ਸ਼ਹਿਰ ਅੰਮ੍ਰਿਤਸਰ ਬਣਿਆ ਕੇਂਦਰ, ਅੱਗ ਚੁਫੇਰੇ ਭੜਕ ਉੱਠੀ।
ਜ਼ੁਲਮ ਰਾਜ ਦੀ ਘਟਾ ਦੇ ਵਿੱਚੋਂ, ਗੋਰਾ ਸ਼ਾਹੀ ਕੜਕ ਉੱਠੀ।
ਗੜੇ ਮਾਰ ਹੋਊ ਜਨਤਾ ਤੇ, ਕਹਿ 'ਜੀਵਨ ਸਿੰਘ' ਛੰਦ ਗਿਆ।
ਬਿਲਿਓ ਹਿੰਦ ..........................................।

## ਰੋਲਟ ਐਕਟ ਦਾ ਵਿਰੋਧ ਤੇ ਜਨਤਾ ਦਾ ਗੁੱਸਾ

ਕੋਰੜਾ

ਤੀਹ ਮਾਰਚ ਨੂੰ ਜਾਣ ਲੋ ਤਾਂ ਖਾਸ ਜੀ, ਰੋਲਟ ਐਕਟ ਹੋ ਗਿਆ ਸੀ ਪਾਸ ਜੀ।
ਗੋਰਾ ਸ਼ਾਹੀ ਕਰੇ ਕਰਤੂਤਾਂ ਮੰਦੀਆਂ, ਜਨਤਾ ਨੇ ਤੋੜ ਦਿੱਤੀਆਂ ਪਾਬੰਦੀਆਂ।

ਹੋਰ ਮੰਦੇ ਮੰਦੇ ਕਈ ਕਨੂੰਨ ਘੜਕੇ, ਲੀਡਰਾਂ ਨੂੰ ਪੌਣ ਜਿਹਲਾਂ ਵਿੱਚ ਫੜਕੇ।
ਜੋਰ ਨਾਲ ਦਬੌਣ ਲੈਹਰਾਂ ਜੋ ਉਠੰਦੀਆਂ ..................................।

ਗੋਰਾ ਸ਼ਾਹੀ ਕਰੇ ਜਤਨ ਦਬੌਣ ਦਾ, ਚੜ੍ਹੇ ਔਂਦੇ ਹੜ ਨੂੰ ਸੀ ਠੱਲਾ ਪੌਣ ਦਾ।
ਵੱਟ ਵੱਟ ਕੇ ਕਨੂੰਨ ਦੀਆਂ ਤੰਦੀਆਂ, ਜਨਤਾ ਨੇ ..........................।

ਨਾਹਰਾ ਇੱਕ ਹੋਰ ਗਾਂਧੀ ਨੇ ਲਗਾ ਦਿੱਤਾ, ਲੈ ਲਵੋ ਇਹ ਬਿਲ ਵਾਪਸ ਸੁਣਾ ਦਿੱਤਾ।
ਚੱਲਣ ਦੇਣੀਆਂ ਨਹੀਂ ਧੱਕੇ ਸ਼ਾਹੀਆਂ ਅੰਧੀਆਂ, ਜਨਤਾ ਨੇ ..........................।

ਐਕਟ ਵਿਰੁਧ ਜਨਤਾ ਖਲੋ ਗਈ, ਅੰਮ੍ਰਿਤਸਰ ਵਿੱਚ ਹੜਤਾਲ ਹੋ ਗਈ।
ਦੋਹੀਂ ਪਾਸੀਂ ਰਹੀਆਂ ਨਹੀਂ ਕੈਮ ਸੰਧੀਆਂ, ਜਨਤਾ ਨੇ ..........................।

ਡਿੱਠਾ ਉਡਵੈਰ ਨੇ ਜਾ ਏਕਾ ਸ਼ਹਿਰ ਦਾ, ਉਹਨੂੰ ਚੜ ਗਿਆ ਸੀ ਕਰੋਧ ਕਹਿਰ ਦਾ।
ਲਾਈਆਂ ਹੜਤਾਲ ਦੇ ਵਿਰੁੱਧ ਫੰਦੀਆਂ, ਜਨਤਾ ਨੇ ........................।

ਡਾਕਟਰ ਕਿਚਲੂ ਤੇ ਸਤਪਾਲ ਜੀ, ਨਜ਼ਰਬੰਦ ਕਰ ਲੈ ਹੁਕਮ ਨਾਲ ਜੀ।
ਜਲਸੇ ਜਲੂਸਾਂ ਦੀਆਂ ਕਰ ਬੰਦੀਆਂ, ਜਨਤਾ ਨੇ ........................।

ਡੰਡਾ ਬੇੜੀ ਗ੍ਰਿਫਤਾਰੀ ਦੀ ਖੜਕ ਪਈ, ਲੋਕਾਂ ਵਿੱਚ ਹੋਰ ਅਗਨੀ ਭੜਕ ਪਈ।
ਨੈਣਾਂ ਵਿੱਚ ਲਾਟਾਂ ਛਾਤੀਆਂ ਬਲੰਦੀਆਂ, ਜਨਤਾ ਨੇ ........................।

ਲੀਡਰਾਂ ਦੀ ਗ੍ਰਿਫਤਾਰੀ ਦੇ ਵਿਰੋਧ ਚ, ਕੱਢਿਆ ਜਲੂਸ ਜਨਤਾ ਕਰੋਧ ਚ।
ਕਹਿੰਦੇ ਜਿਤ ਲਈਏ ਬਾਜੀਆਂ ਹਰੰਦੀਆਂ, ਜਨਤਾ ਨੇ ........................।

ਛੱਡੋ ਹਿੰਦ ਬਿਲਿਓ ਨਾਹਰਾ ਪੁਕਾਰਦਾ, ਜਾਵਦਾ ਜਲੂਸ ਹੈਸੀ ਠਾਠਾਂ ਮਾਰਦਾ।
ਸੁਣ ਕੇ ਗੂੰਜਾਂ ਮੇਮਾਂ ਘਬਰੰਦੀਆਂ, ਜਨਤਾ ਨੇ ........................।

ਹਾਕਮਾਂ ਜਲੂਸ ਰੋਕਣਾ ਏ ਠਾਣ ਕੇ, ਫੈਰ ਦਾ ਹੁਕਮ ਚਾਹੜਤਾ ਸੀ ਆਣ ਕੇ।
ਗੜੇ ਮਾਰ ਵਾਂਗ ਗੋਲੀਆਂ ਵਰੰਦੀਆਂ, ਜਨਤਾ ਨੇ ........................।

'ਜਿਓਣ ਸਿੰਘਾ' ਪਿੱਛੇ ਹਟੀਆਂ ਨਾ ਟੋਲੀਆਂ, ਖਾਣ ਲੱਗੇ ਵਿੱਚ ਸੀਨਿਆਂ ਦੇ ਗੋਲੀਆਂ।
ਕਈ ਰੂਹਾਂ ਨੀਂਦ ਸਦਾ ਦੀ ਸਵੰਦੀਆਂ, ਜਨਤਾ ਨੇ ........................।

## ਜਨਤਾ ਵਲੋਂ ਜਲੂਸ ਕੱਢਣਾ

### ਵਾਰ

ਪਿੱਛੇ ਹਟਿਆ ਨਾ ਪੈਰ ਜਲੂਸ ਦਾ, ਵਧਦਾ ਗਿਆ ਅਗਾਰ।
ਜਾਨਾਂ ਤਲੀਆਂ ਤੇ ਰੱਖ ਪੰਜਾਬੀਆਂ, ਖਾਣ ਗੋਲੀਆਂ ਸੀਨੇ ਵਿਚਕਾਰ।
ਆ ਕੇ ਖੜ ਗਏ ਛਾਤੀ ਦੀ ਲੈਨ ਤੇ, ਹੈਸੀ ਗਿਣਤੀ ਚ ਕੇਈ ਹਜਾਰ।
ਰੋਕੇ ਫਾਇਰ ਗੋਲੀ ਦੇ ਯੋਧਿਆਂ, ਅੱਗੋ ਕਰ ਪੱਥਰਾਂ ਦੀ ਮਾਰ।
ਨੱਸੀ ਪੁਲਸ ਬੰਦੂਕਾਂ ਸੁੱਟ ਕੇ, ਗੋਰੇ ਅਫਸਰ ਹੋਏ ਫਰਾਰ।
ਹੁਣ ਰੋਕੇ ਕੌਣ ਜਲੂਸ ਨੂੰ, ਜਾਵੇ ਕਰਦਾ ਮਾਰੋ ਮਾਰ।
ਲਾ ਕੇ ਅੱਗ ਅੰਗਰੇਜ਼ਾਂ ਦੇ ਬੰਗਲੇ, ਸਾੜੇ ਦਫਤਰ ਜੋ ਸਰਦਾਰ।
ਬੈਂਕਾਂ ਲੁੱਟ ਮਨ ਆਈਆਂ ਕੀਤੀਆਂ, ਭਰ ਲਏ ਨੇ ਗਰੀਬਾਂ ਭੰਡਾਰ।

ਡੀ ਸੀ ਕਪਤਾਨ ਘਬਰਾ ਗਏ, ਦਿਲ ਹੋ ਗਏ ਨੇ ਆਵਾਜਾਰ।
ਆਈ ਫੌਜ ਜਲੰਧਰ ਛੌਣੀਓਂ, ਲੈ ਕੇ ਡੀ ਸੀ ਤੋਂ ਅਖਤਿਆਰ।
ਉਹਨਾਂ ਕਰਫਿਉ ਆਡਰ ਲਾ ਲਿਆ, ਬੰਦ ਕਰ ਲੌ ਗਲੀ ਬਜ਼ਾਰ।
ਫੌਜੀ ਹੁਕਮ ਸੀ ਜਰਨਲ ਡਾਇਰ ਦਾ, ਕੋਈ ਨਿਕਲੇ ਨਾ ਘਰ ਤੋਂ ਬਾਹਰ।
ਮਾਰੋ ਭੁੱਖੇ ਤਿਹਾਏ ਅੰਦਰੇ, ਝੱਟ ਬਦਲੇ ਲਵੋ ਉਤਾਰ।
ਜੇਹੜਾ ਨਿਕਲੇ ਵਿੱਚ ਬਜ਼ਾਰ ਦੇ, ਮਾਰ ਗੋਲੀ ਕਰ ਦਿਓ ਪਾਰ।
ਕੀਤੇ ਫੌਜ ਜੁਲਮ ਜੋ ਵੀਰਨੋ, ਗਿਣੇ ਜਾਂਦੇ ਨਹੀਂ ਬੇਸ਼ਮਾਰ।
ਬੰਦ ਪਾਨੀ ਕਰਤਾ ਸ਼ਹਿਰ ਦਾ, ਬੱਚੇ ਵਿਲਕਣ ਭੁੱਬਾਂ ਮਾਰ।
ਦਿਨ ਬਾਰਾਂ ਅਪ੍ਰੈਲ ਦਾ ਬੀਤਿਆ, ਹੈ ਸੀ ਤੇਰਾਂ ਵੈਸਾਖੀ ਤਿਉਹਾਰ।
ਅੱਜ ਜਲਿਆਂ ਵਾਲੇ ਬਾਗ ਵਿੱਚ, ਹੋਊ ਜਲਸਾ ਕਹਾ ਪੁਕਾਰ।
ਪੂਰੇ ਚਾਰ ਵਜੇ ਦੇ ਟੈਮ ਤੇ, ਓਥੇ ਪੁੱਜੇ ਸਭ ਨਰ ਨਾਰ।
ਚੱਲ 'ਜੀਵਨ ਸਿੰਘਾ' ਵੇਖੀਏ, ਓਥੇ ਕਰਦੀ ਕੀ ਸਰਕਾਰ।

## ਜੱਲਿਆਂ ਵਾਲੇ ਬਾਗ ਦਾ ਸਾਕਾ

ਮਿਸ਼ਰਤ

ਹੋ ਗਈ ਜਲਸੇ ਦੀ ਜਦੋਂ ਤਾਂ ਤਿਆਰੀ ਸੀ, ਦੋਵੇਂ ਡੈਰ ਉਡਵੈਰ ਹੰਕਾਰੀ ਸੀ।
ਝੱਟ ਕਰਤਾ ਹੁਕਮ ਏਦਾਂ ਜਾਰੀ ਸੀ, ਗੰਨਾਂ ਚਲੀਆਂ ਅਵਾਜ ਆਈ ਕਾੜ ਕਾੜ ਦੀ।
ਗੋਲੀ ਦਾਣਿਆਂ ਦੇ ਵਾਂਗ ਭੁੰਨ ਭੁੰਨ ਰਾੜ੍ਹਦੀ।

ਮੱਚੀ ਹਲ ਚਲ ਹਾਹਾਕਾਰ ਪੈ ਗਈ ਸੀ, ਸਭ ਜਨਤਾ ਘਬਰਾ ਕੇ ਸ਼ਹਿ ਗਈ ਸੀ।
ਗੋਲੀ ਛਾਤੀਆਂ ਵਿੰਨ੍ਹਣ ਤਾਂ ਡਹਿ ਗਈ ਸੀ, ਪਾਜ ਜਾਲਮਾਂ ਜਲੂਸ ਦੇ ਉਘੜ ਪੈਣਗੇ।
ਤੇਰੇ ਹੱਥਾਂ ਉੱਤੇ ਖ਼ੂਨ ਦੇ ਨਿਸ਼ਾਨ ਰੈਹਣਗੇ।

ਜਿਵੇਂ ਖੇਤੀਆਂ ਤੇ ਹੁੰਦੀ ਗੜੇਮਾਰ ਆ, ਲਾਹੀ ਗੋਲੀਆਂ ਨੇ ਜਾਂਦੀਆਂ ਸੁਥਾਰ ਆ।
ਤੜਫਾਟ ਪਿਆ ਮੱਚੀ ਹਾਹਾਕਾਰ ਆ, ਲਾਸ਼ਾਂ ਡਿਗਣ ਜਿਉਂ ਛਟ ਧੋਬੀ ਦੀ ਪਛਾੜਦੀ।
ਗੋਲੀ ਦਾਣਿਆਂ ਦੇ ........................................।

ਮਾਂਵਾਂ ਛਾਤੀਆਂ ਨਾਲ ਬੱਚਿਆਂ ਨੂੰ ਲਾ ਕੇ ਤੇ, ਅੱਗੇ ਗੋਲੀ ਦੇ ਖਲੋ ਜਾਣ ਜਾ ਕੇ ਤੇ।
ਗੋਲੀ ਛਾਤੀਆਂ ਚ ਵੱਜਦੀ ਸੀ ਆ ਕੇ ਤੇ, ਏਦਾਂ ਧਰਤੀ ਤੇ ਡਿਗਦੇ ਮਸੂਮ ਕਹਿਣਗੇ।
ਤੇਰੇ ਹੱਥਾਂ ਉੱਤੇ ............................................।

ਵੇਂਹਦੇ ਜਿਧਰ ਜਿਆਦਾ ਹੈ ਸੀ ਟੋਲੀਆਂ, ਰੱਖ ਉਦਰੇ ਚਲਾਂਵਦੇ ਨੇ ਗੋਲੀਆਂ।
ਸੁੰਞੀਆਂ ਹੋ ਗਈਆਂ ਕਈ ਦੀਆਂ ਚੋਲੀਆਂ, ਹੁੰਦੀ ਹੋਲੀਆਂ ਚ ਖੇਡ ਜਿਸ ਤਰ੍ਹਾਂ ਖੇਡਾਰਦੀ।
ਗੋਲੀ.........................................

ਕਈਆਂ ਮਨਾਂ ਵਿੱਚ ਚਾ ਸੀ ਕੁਰਬਾਨੀ ਦਾ, ਦਿਸੇ ਮੌਤ ਵਿੱਚੋਂ ਮੂੰਹ ਜਿੰਦਗਾਨੀ ਦਾ।
ਬਣ ਜਾਂਦੇ ਨੇ ਸ਼ਿਕਾਰ ਅਭਿਮਾਨੀ ਦਾ, ਤਾਜ ਬਣ ਕੇ ਸਿਰਾਂ ਤੇ ਸੂਰਮੇ ਉਹ ਰਹਿਣਗੇ।
ਤੇਰੇ...........................................................

ਕਈ ਜਿੰਦਾਂ ਬਚੌਣ ਲਈ ਨੇ ਭੱਜਦੇ, ਪਿੱਛੋਂ ਫੈਰ ਆ ਪਿੱਠਾਂ ਦੇ ਵਿੱਚ ਵੱਜਦੇ।
ਇੱਕ ਦਮ ਡਿਗਦੇ ਪਰਾਣ ਤਜਦੇ, ਫੁੱਲ ਕੇਸੂਆਂ ਦੇ ਜਿਸ ਤਰ੍ਹਾਂ ਅੰਧੇਰੀ ਝਾੜਦੀ।
ਗੋਲੀ,....................................................

ਪਲੋ ਪਲੀ ਵਿੱਚ ਹੋ ਗਈਆਂ ਵਰਾਨੀਆਂ, ਰੂਹਾਂ ਕਰ ਗਈਆਂ ਅਨੇਕ ਕੁਰਬਾਨੀਆਂ।
ਰਹਿਣ ਜੱਗ ਉਤੇ ਅਮਰ ਨਿਸ਼ਾਨੀਆਂ, ਜਬ ਤਕ ਚੰਨ ਸੂਰਜ ਚੜਨ ਲੈਹਣਗੇ।
ਤੇਰੇ.................................................

ਲੋਕੀਂ ਘਰਾਂ ਵਾਲੇ ਵੜ ਗਏ ਸੀ ਅੰਦਰੇ, ਵੜ ਅੰਦਰੀਂ ਮਾਰ ਲਏ ਜੰਦਰੇ।
ਹੋ ਗਏ ਗਲੀਆਂ ਬਜ਼ਾਰ ਸਭ ਬੰਦ ਰੇ, ਕੀੜੇ ਖੁੱਡਾਂ ਵਿੱਚ ਵਾੜੇ ਧੁੱਪ ਜੇਠ ਹਾੜ ਦੀ।
ਗੋਲੀ.........................................

ਦੇਸ਼ ਕੌਮ ਲਈ ਜਵਾਨੀਆਂ ਨੇ ਵਾਰ ਗਏ, ਖ਼ੂਨ ਆਪਣਾ ਨੀਹਾਂ ਚ ਸੰਚਾਰ ਗਏ।
ਉਹ ਤੇ ਮਹੱਲ ਨੇ ਅਜ਼ਾਦੀ ਦਾ ਉਸਾਰ ਗਏ, ਕੁਰਬਾਨੀ ਦੇ ਬੁਰਜ ਕਦੀ ਵੀ ਨਾ ਢਹਿਣਗੇ।
ਤੇਰੇ....................................................

ਲਾਸ਼ਾਂ ਡਿਗੀਆਂ ਅਨੇਕ ਖੂਹ ਭਰ ਗਿਆ, ਲਹੂ ਮਿੱਝ ਨਾਲ ਬਾਗ ਹੋ ਸੀ ਤਰ ਗਿਆ।
ਕਾਲਾ ਮੂੰਹ ਉਹ ਤਾਂ ਡੈਰ ਦਾ ਸੀ ਕਰ ਗਿਆ, ਕਲੇ ਤਾਲੀਆਂ ਵਜਾਵੇ ਫਿਰੇ ਹੱਥ ਝਾੜਦੀ।
ਗੋਲੀ......................................

ਮੁੱਕਾ ਗੋਲੀ ਸਿੱਕਾ ਫਾਇਰ ਖਲੋ ਗਏ ਸੀ, ਤਨ ਛਾਨਣੀ ਕਈਆਂ ਦੇ ਹੋ ਗਏ ਸੀ।
ਰਤ ਡੋਲ ਕੇ ਗੁਲਾਮੀ ਦਾਗ ਧੋ ਗਏ ਸੀ। 'ਕਵੀ ਜੀਵਨ' ਸਵਿੰਦਰ ਸਿੰਘ ਛੰਦ ਕੈਹਣਗੇ।
ਤੇਰੇ.........................

## ਊਧਮ ਸਿੰਘ ਨੇ ਬਦਲੇ ਦੀ ਕਸਮ ਲੈਣੀ

### ਦਵੱਈਆ ਡਿਓੜ

ਤੂੰ ਹੈ ਭਾਰਤ ਮਾਤਾ ਮੇਰੀ ਮੈਂ ਬਾਰਕ ਹਾਂ ਤੇਰਾ, ਸੇਵਕ ਚੇਰਾ।
ਤੇਰੇ ਤਨ ਦੀ ਮਿੱਟੀ ਦਾ ਇਹ ਪੁੱਤਲਾ ਬਣਿਆ ਮੇਰਾ, ਮਾਨਸ ਦੇਰਾ।
ਤੇਰੀ ਗੋਦੀ ਦੇ ਸੁੱਖ ਮਾਣੇ ਵੇਖੇ ਰੰਗ ਹਜ਼ਾਰਾਂ ਲਈਆਂ ਬਹਾਰਾਂ।
ਪਾਪੀ ਜਰਨਲ ਡੈਰ ਨੂੰ ਜਾ ਕੇ ਵਿੱਚ ਵਲੈਤ ਦੇ ਮਾਰਾਂ, ਹਿੰਮਤ ਧਾਰਾਂ।

ਤੇਰੇ ਛੱਤੀ ਪਦਾਰਥ ਖਾਧੇ ਰੇਸ਼ਮ ਤੇਰਾ ਹੰਢਾਇਆ, ਅੰਗ ਲਗਾਇਆ।
ਤੇਰੀਆਂ ਗਾਈਆਂ ਦਾ ਦੁੱਧ ਪੀਤਾ ਪਾਵਨ ਮੱਖਣ ਖਾਇਆ ਤੇ ਜਸ ਗਾਇਆ।
ਤੇਰੇ ਉੱਤੇ ਆਏ ਵੇਖ ਕੇ ਦੁਖੜੇ ਕਿਵੇਂ ਸਹਾਰਾਂ, ਜਿੰਦੜੀ ਵਾਰਾਂ।
ਪਾਪੀ.....................................

ਤੇਰੀ ਧੂੜੀ ਮਸਤਕ ਲਾ ਕੇ ਇਹ ਵਰ ਤੈਥੋਂ ਮੰਗਾਂ, ਮੂਲ ਨਾ ਸੰਗਾਂ।
ਤੇਰੇ ਦੁਸ਼ਮਨ ਨਾਲ ਦੋਸ਼ੀਆਂ ਲਾਈ ਰੱਖਾਂ ਜੰਗਾਂ, ਸੂਲੀ ਟੰਗਾਂ।
ਜਿੱਤਾਂ ਰਹਾਂ ਪ੍ਰਾਪਤ ਕਰਦਾ ਤਨ ਮਨ ਤੈਥੋਂ ਵਾਰਾਂ, ਕਦੀ ਨਾ ਹਾਰਾਂ।
ਪਾਪੀ.........................................
ਜੱਲ੍ਹਿਆਂ ਵਾਲੇ ਬਾਗ ਦੇ ਅੰਦਰ ਜਿਸਨੇ ਫਾਇਰ ਕਰਾਏ, ਕੈਹਰ ਕਮਾਏ।
ਧਾਣਾਂ ਵਾਂਗੂੰ ਭੁੰਨ-ਭੁੰਨ ਮਾਰੇ ਮੱਛੀ ਜਿਉਂ ਤੜਫਾਏ ਤੇਰੇ ਜਾਏ।
ਮੈਂ ਆਪਣੇ ਅੰਮਾਂ ਜਾਇਆਂ ਦਾ ਵੈਰੀ ਪਕੜ ਸੰਗਾਰਾ, ਫਰਜ ਉਤਾਰਾ।
ਪਾਪੀ..............................................

ਖ਼ੂਨ ਬੇਦੋਸ਼ਾਂ ਦਾ ਜਿਸ ਪੀਤਾ ਖ਼ੂਨ ਉਸਦਾ ਪੀਵਾਂ, ਸੁਖੀਆਂ ਥੀਵਾਂ।
ਲ਼ਾਹਲਾਂ ਰੀਝ ਦਿਲੀ ਇੱਕ ਵਾਰੀ ਫਿਰ ਜੀਵਾਂ ਨਾ ਜੀਵਾਂ, ਬਚਾ ਮਰੀਵਾਂ।
ਜਿਉਂਦਾ ਜਬ ਤੱਕ ਦੇਸ਼ ਧਰੋਹੀ ਵੱਜਣ ਕਲੇਜੇ ਆਰਾ, ਫਿਰਨ ਕਟਾਰਾ।
ਪਾਪੀ............................................

ਜਿਸ ਨੇ ਪਾਏ ਪੰਜਾਬ ਚ ਪਿਟਣੇ ਉਸਦੀ ਮੇਮ ਪਟਾਂਵਾਂ, ਵੈਣ ਪਵਾਵਾਂ।
ਜਿਸ ਗੋਲੀ ਚਲਾਵਈ ਉਸਨੂੰ ਗੋਲੀ ਨਾਲ ਉਡਾਵਾਂ, ਨਰਕ ਪੁਚਾਵਾਂ।
ਸਿਰ ਤੇ ਖੋਹਲ ਸੁਨੈਹਰੀ ਝਾਟੇ ਰੋਣ ਵਲੈਤੀ ਨਾਰਾਂ, ਹੰਝੂ ਧਾਰਾਂ।
ਪਾਪੀ...............................................

ਜਾਂ ਫਿਰ ਧਰਤੀ ਵਿੱਚ ਗਡਾ ਕੇ ਕੁੱਤਿਆਂ ਤੋਂ ਤੁੜਵਾਵਾਂ, ਚਮੜੀ ਲਾਹਵਾਂ।
ਚੀਰ ਦਿਆਂ ਸਿਰ ਆਰਾ ਧਰ ਕੇ ਕਰ ਦੋਫਾੜ ਗਿਰਾਵਾਂ, ਧਰਤ ਲੁਟਾਵਾਂ।
ਬੋਟੀ ਬੋਟੀ ਉਸਦੇ ਤਨ ਦੀ ਰੋਲਾਂ ਵਿੱਚ ਬਜ਼ਾਰਾਂ, ਖਾਣ ਉਡਾਰਾ।
ਪਾਪੀ.................................................

ਬਿਧੀ ਚੰਦ ਜਿਉਂ ਭੇਸ ਬਦਲ ਕੇ ਲਿਆ ਦੁਸ਼ਾਲੇ ਜੋੜਾ, ਸ਼ਾਹੀ ਘੋੜਾ।
ਸੁਖਾ ਸਿੰਘ ਮਤਾਬ ਸਿੰਘ ਨੇ ਮੱਸੇ ਦਾ ਸਿਰ ਫੋੜਾ, ਪਾਇਆ ਲੋਹੜਾ।
ਉਹਨਾਂ ਵਾਂਗੂੰ ਮੇਰੇ ਹੱਥੋਂ ਆਪ ਕਰਾ ਲੈ ਕਾਰਾ, ਕੰਮ ਸੁਆਰਾ
ਪਾਪੀ...............................................

ਜਿੰਨਾ ਚਿਰ ਨਹੀਂ ਲੰਡਨ ਦੇ ਵਿੱਚ ਪੌਂਦਾ ਜਾ ਤਰਫਾਟਾ, ਮਾਰ ਕੇ ਵਾਟਾਂ।
ਓਨੇ ਚਿਰ ਤੱਕ ਰੈਹਣ ਬਲਦੀਆਂ ਮੇਰੇ ਦਿਲ ਵਿੱਚ ਲਾਟਾਂ, ਪੈਂਦੀਆਂ ਘਾਟਾਂ।
ਖ਼ੂਨ ਦਾ ਬਦਲਾ ਖ਼ੂਨ ਲਵਾਂ ਜਾਂ ਫਿਰਨ ਚੁਫੇਰੇ ਤਾਰਾਂ, ਹੋਣ ਵਿਚਾਰਾਂ।
ਪਾਪੀ....................................................

ਸਿਰ ਧੜ ਦੀ ਬਾਜੀ ਲਾ ਦੇਵਾਂ ਹੋਵੇ ਤਨ ਪ੍ਰਵਾਨੀ, ਦੇਹ ਕੁਰਬਾਨੀ।
ਨਹੀਂ ਤਾਂ ਮੇਰੀ ਇਸ ਦੁਨੀਆਂ ਵਿੱਚ ਕੀਮਤ ਨਹੀਂ ਦਵਾਨੀ, ਸਚ ਬਖਾਨੀ।
ਚੜ ਫਾਂਸੀ ਤੇ ਆਖਾਂ ਭਾਰਤ ਤੇਰੀਆਂ ਜੈ ਜੈ ਕਾਰਾਂ, ਸੁਰਗ ਪਧਾਰਾ।
ਪਾਪੀ...............................................

ਕਰ ਪ੍ਰਣਾਮ ਦੇਸ਼ ਨੂੰ ਭਾਈਓ ਪਾਈ ਤੁਰਤ ਰਵਾਨੀ, ਸਮਝ ਅਸਾਨੀ।
ਦੇਸ਼ ਕੌਮ ਤੋਂ ਵਾਰਨ ਤੁਰਿਆ ਆਪਨੀ ਐਹਲ ਜਵਾਨੀ, 'ਜੀਵਨ' ਦਾਨੀ।
ਪਹੁੰਚਾ ਵਿੱਚ ਵਲੈਤ ਦੇ ਜਾ ਕੇ ਕਰਦਾ ਮਾਰੋ ਮਾਰਾਂ, ਲੰਘਿਆ ਬਾਰਾਂ।
ਪਾਪੀ.................................................

## ਓਡਵਾਇਰ ਦੀ ਤਕਰੀਰ

### ਬੈਂਤ

ਜਲਸੇ ਵਿੱਚ ਖਲੋ ਕੇ ਬਕਵਾਸ ਭੈੜਾ, ਲੱਗਾ ਕਰਨ ਸੀ ਡਾਇਰ ਪੰਜਾਬੀਆਂ ਤੇ।
ਕਾਲੇ ਨਾਗ ਦੇ ਵਾਂਗ ਫੁੰਕਾਰਿਆ ਏ, ਕੱਢਣ ਲੱਗਾ ਏ ਜਹਿਰ ਪੰਜਾਬੀਆਂ ਤੇ।
ਮੈਂ ਤੇ ਜਲਿਆਂ ਵਾਲੇ ਦੇ ਬਾਗ ਅੰਦਰ, ਕੀਤੇ ਰੱਜ ਕੇ ਫਾਇਰ ਪੰਜਾਬੀਆਂ ਤੇ
ਫੇਰ ਮੇਰੇ ਦਬਾਏ ਨਹੀਂ ਉੱਠ ਸੱਕੇ ਐਸੇ ਰੱਖੇ ਸੀ ਪੈਰ ਪੰਜਾਬੀਆਂ ਤੇ।
ਉਫ ਕਰਨ ਗੁਲਾਮਾਂ ਦੀ ਜਾਹ ਕੀਏ, ਮੇਰਾ ਨਾਮ ਸੁਣ ਕੇ ਥਰ ਥਰਾਂਵਦੇ ਨੇ।
ਇੱਕੋ ਜਹੇ ਗੁਲਾਮ ਤੇ ਡੌਂਗ ਸਮਝੋ ਬਿਨਾਂ ਦਬਕਿਆ ਕੰਮ ਨਾ ਆਂਵਦੇ ਨੇ।

## ਊਧਮ ਸਿੰਘ ਨੇ ਗੋਲੀ ਮਾਰ ਬਦਲਾ ਲੈਣਾ

### ਦੋਤਾਰਾ

ਉਡਵੈਰ ਦੇ ਮੂੰਹੋਂ ਤਾਂ, ਸੁਣ ਕੇ ਦੇਸ਼ ਕੌਮ ਦੀ ਹਾਨੀ।
ਉਸ ਛੈਲ ਛਬੀਲੇ ਦੀ, ਇਕ ਦਮ ਉਠੀ ਭਬਕ ਜਵਾਨੀ।
ਕੱਢ ਕੇ ਪਸਤੌਲ ਕਿਹਾ, ਜਾਲਮਾਂ ਆ ਗਏ ਤੇਰੇ ਵਪਾਰੀ।
ਕਰ ਫਾਇਰ ਬਹਾਦਰ ਨੇ, ਗੋਲੀ ਛਾਤੀ ਦੇ ਵਿੱਚ ਮਾਰੀ।

ਜੋ ਕੌਮ ਈਸਾਈ ਦੀ, ਕੀਤੀ ਵਧ ਚੜ੍ਹਕੇ ਤੂੰ ਸੇਵਾ।
ਉਸੇ ਹੀ ਸੇਵਾ ਦਾ, ਤੈਨੂੰ ਮੈਂ ਦੇਂਦਾ ਹਾਂ ਮੇਵਾ।
ਧਰਤੀ ਤੇ ਆਣ ਪਿਆ, ਐਸਾ ਕੀਤਾ ਵਾਰ ਸ਼ਿਕਾਰੀ।
ਕਰ.................................

ਜਿਸ ਦਿਨ ਤੂੰ ਪਾਈਆਂ ਸੀ, ਜੱਲਿਆਂ ਵਾਲੇ ਬਾਗ ਤੜਫਾਟਾਂ।
ਉਸ ਦਿਨ ਤੋਂ ਬਲਦੀਆਂ ਸੀ, ਮੇਰੇ ਵਿੱਚ ਕਲੇਜੇ ਲਾਟਾਂ।
ਹੋਇਆ ਮਨ ਸ਼ਾਂਤ ਮੇਰਾ, ਮੈਂ ਅੱਜ ਬਦਲਾ ਲਿਆ ਉਤਾਰੀ।
ਕਰ.................................

ਨਰਕਾਂ ਵਿਚ ਜਾਹ ਪਾਪੀ, ਕੀਤਾ ਸ਼ੇਰ ਨੇ ਗਰਜ ਅਵਾਜ਼ਾ।
ਹਾਊਸ ਆਫ ਲਾਰਡਜ਼ ਦਾ, ਸੀ ਫਿਰ ਰੋਕ ਖੜਾ ਦਰਵਾਜ਼ਾ।
ਕੋਈ ਜਾਣਾ ਪਾਏ ਨਾ, ਬਿਲਿਓ ਬਹਿ ਜੋ ਹੋਸ਼ ਸੰਭਾਰੀ।
ਕਰ......................................

ਗੋਰੇ ਦੜ ਵੱਟ ਗਏ, ਜਿਸ ਤਰ੍ਹਾਂ ਘੇਰੇ ਬਾਜ ਬਟੇਰੇ।
ਸਿੱਖ ਜਮ ਦਾ ਰੂਪ ਦਿਸੇ, ਜਾਪੇ ਫਿਰਦੀ ਮੌਤ ਚੁਫੇਰੇ।
ਜਿਓਂ ਪੰਛੀ ਫੌਹਣ ਲਈ, ਲਾ ਕੇ ਖੜ ਗਿਆ ਜਾਲ ਸ਼ਿਕਾਰੀ।
ਕਰ.........................................

ਅਰਜੁਨ ਮਹਾਂਭਾਰਤ ਮੇ, ਮਾਨੋ ਧਨੁਸ਼ ਗੰਡੀਵਲ ਫੜਿਆ।
ਅਭਮੰਨੂ ਬੀਰ ਜਿਵੇਂ ,ਕਿਲੇ ਆ ਚੱਕਰਵਿਊ ਵਿੱਚ ਵੜਿਆ।
ਰਾਵਣ ਦੀ ਰਾਜ ਸਭਾ, ਖੜਾ ਜਿਉਂ ਮਹਾਬੀਰ ਬਲਕਾਰੀ।
ਕਰ.............................................

ਸਭ ਮਾਰੇ ਡਰਦੇ ਤਾਂ ਗੋਰੇ ਕਰਨ ਸਲਾਮਾਂ ਲੱਗੇ।
ਜਿਉਂ ਇੱਜੜ ਭੇਡਾਂ, ਦੇ ਝੱਕਦੇ ਜਾਣ ਸ਼ੇਰ ਦੇ ਅੱਗੇ।
ਦੇਹ ਜੀਵਨ ਦਾਨ ਸਾਨੂੰ ਤੂੰ ਹੈ ਦਾਤਾ ਅਸੀਂ ਤਿਆਰੀ।
ਕਰ.............................................

ਜੇ ਬਚਣਾ ਚਾਹੁੰਦੇ ਹੋ, ਬਿਲਿਓ ਢਿੱਡ ਪਰਨੇ ਪੈ ਜਾਵੋ।
ਅਰਕਾਂ ਦੇ ਭਾਰ ਚਲੋ, ਏਸੇ ਢੰਗ ਨਾਲ ਜਿੰਦ ਬਚਾਵੋ।
ਮੂੰਹੋਂ ਵੀ ਕਹਿੰਦੇ ਜਾਓ, ਜੈ ਜੈ ਭਾਰਤ ਹੋਏ ਤੁਮਾਰੀ।
ਕਰ...........................................

ਜ਼ਾਲਮ ਦੀ ਮੌਤ ਦੀਆਂ, ਫਿਰੀਆਂ ਚਾਰ ਚੁਫੇਰੇ ਤਾਰਾਂ।
ਸਿਰ ਖੋਲ੍ਹ ਸੁਨੈਹਰੀ ਕਈ, ਲੱਗੀਆਂ ਰੋਣ ਵਲੈਤੀ ਨਾਰਾਂ।
ਭਾਰਤ ਵਿੱਚ ਹੋਣ ਲੱਗੀ, ਊਧਮ ਸਿੰਘ ਦੀ ਜੈ ਕਾਰੀ।
ਕਰ.......................................

ਅਣਖਾਂ ਦੇ ਪੁਤਲੇ ਨੇ, ਕੀਤਾ ਨੱਸਣ ਦਾ ਨਹੀਂ ਚਾਰਾ।
ਲੌ ਬਿਲਿਓ ਪਕੜ ਲਵੋ, ਮੈਂ ਹਾਂ ਵੈਰੀ ਖੜਾ ਤੁਮਾਰਾ।
ਕਹੇ 'ਜੀਵਨ ਸਿੰਘ' ਕਵੀ, ਆ ਕੇ ਪੁਲਸ ਕਰੀ ਗ੍ਰਿਫਤਾਰੀ।
ਕਰ................................................

## ਊਧਮ ਸਿੰਘ ਦੀ ਆਖਰੀ ਇੱਛਾ ਪੁੱਛਣੀ

**ਡਿਓੜ**

ਗੋਰੇ ਅਫਸਰਾਂ ਨੇ ਆਖਿਆ ਸੁਣਾਇਕੇ, ਸੁਣੀ ਗੱਲ ਖਾਲਸਾ।
ਮੌਤ ਦਾ ਪੈਗਾਮ ਤੇਰਾ ਪੁੱਜਾ ਆਇਕੇ, ਛੱਡ ਹੋਰ ਲਾਲਸਾ।
ਕਰਲੈ ਸਿੱਖਾ ਤੂੰ ਅਗਾਂਹ ਦੀ ਤਿਆਰੀ ਆ, ਸੱਚਾ ਫੁਰਮਾਨ ਉਏ।
ਕਹਿੰਦੇ ਆਖਰੀ ਜੋ ਇਛਿਆ ਤੁਮਾਰੀ ਆ, ਕਰਕੇ ਧਿਆਨ ਉਏ।

ਅਪਨੇ ਜੁਰਮ ਦੀ ਸਜ਼ਾ ਤੂੰ ਪਾਵਣੀ, ਨਹੀਓਂ ਦੋਸ਼ ਹੋਰ ਦਾ।
ਕਲ ਦੀ ਸਵੇਰ ਨੂੰ ਹੈ ਫਾਂਸੀ ਆਵਣੀ, ਪੈਣਾ ਪੰਧ ਗੋਰ ਦਾ।
ਚਵੀ ਘੰਟੇ ਤੇਰੀ ਮੁਨਿਆਦ ਸਾਰੀ ਆ, ਤੂੰ ਅੱਜ ਦਾ ਮਹਿਮਾਨ ਉਏ।
ਕਹਿੰਦੇ……………………………………

ਕੇਕ ਮਠਿਆਈ ਖਾਵਣੇ ਫਰੂਟ ਆ, ਹਾਜਰ ਹੋ ਜਾਣਗੇ।
ਸੋਹਣੀਆਂ ਪੁਸ਼ਾਕਾਂ ਪੌਣੇ ਬੂਟ ਸੂਟ ਆ, ਹੁਣੇ ਹੀ ਪੈਹਨਾਣਗੇ।
ਕਿਸੇ ਚੀਜ਼ ਦੀ ਨਾ ਹੋਣੀ ਇਨਕਾਰੀ ਆ, ਤੂੰ ਬੋਲਦੇ ਜਬਾਨ ਉਏ।
ਕਹਿੰਦੇ……………………………………

ਤੂੰ ਖਾਣਾ ਪੀਣਾ ਸਾਰਾ ਖੇਡਣਾ ਤੇ ਹੱਸਣਾ, ਪੂਰਾ ਅੱਜ ਕਰ ਲੈ।
ਕੱਲ ਨੂੰ ਜਹਾਨ ਅਗਲੇ ਤੂੰ ਵੱਸਣਾ, ਏਹ ਧਿਆਨ ਧਰ ਲੈ।
ਹੋ ਗਿਆ ਹੁਕਮ ਜਾਣ ਸਰਕਾਰੀ ਆ, ਟਲੂਗਾ ਨਾ ਮਾਣ ਉਏ।
ਕਹਿੰਦੇ……………………………………..

ਵਿਸਕੀ ਬਰਾਂਡੀ ਪੀਵਣੀ ਅੰਗੂਰੀ ਆ, ਸੰਤਰੇ ਰੰਗ ਦੀ।
ਮਾਲਟੇ ਦੀ ਸੋਲਨ ਦੇਵੇ ਸਰੂਰੀਆਂ, ਸੇਜ ਜਿਉਂ ਪਲੰਘ ਦੀ।
ਨਾਚ ਕਲੱਬਾਂ ਜੇ ਵੇਖਣੇ ਤਾਂ ਜਾਰੀ ਆ, ਵੱਜਦੇ ਪਿਆਨ ਉਏ।
ਕਹਿੰਦੇ…………………………………………..

ਕਾਰ ਜੀਪ ਵਿੱਚ ਬੈਹ ਕੇ ਸੈਰ ਕਰਨੀ, ਸ਼ਹਿਰ ਜੇ ਬਜਾਰ ਦੀ।
ਕਿਸ਼ਤੀ ਦੇ ਨਾਲ ਚਾਹਵੇ ਨਦੀ ਤਰਨੀ, ਭਾਵਨਾ ਸ਼ਿਕਾਰ ਦੀ।
ਲੈਣੀ ਖੁਸ਼ਬੋਈ ਬਾਗ ਫੁਲਵਾਰੀਆਂ, ਮਨ ਨੂੰ ਮਹਿਕਾਣ ਉਏ।
ਕਹਿੰਦੇ……………………………………

ਅੰਗ ਸਾਕ ਕਿਸੇ ਮਿੱਤਰ ਜੇ ਯਾਰ ਦਾ, ਕਰਨਾ ਦੀਦਾਰ ਹੈ।
ਭੈਣ ਭਾਈ ਧੀਆਂ ਮਾਪੇ ਪੁੱਤ ਯਾਰ ਦਾ, ਜੇ ਇੰਤਜਾਰ ਹੈ।
ਉਸ ਤਾਈਂ ਲਾਸ਼ ਸੌਂਪੀਏ ਤੁਮਾਰੀ ਆ, ਜੋ ਵਾਰਸ ਕਹਾਨ ਉਏ।
ਕਹਿੰਦੇ.......................................

ਕਰਨੀ ਜੇ ਕਿਸੇ ਨਾਲ ਮੁਲਾਕਾਤ ਹੈ, ਬਿਨਾਂ ਸ਼ੱਕ ਕਰ ਲੈ।
ਪੂਜਨੀ ਜੇ ਪਰਮੇਸ਼ਰ ਦੀ ਜਾਤ ਹੈ, ਤਾਂ ਧਿਆਨ ਧਰ ਲੈ।
ਖੇਲ ਕੱਲ ਸੁਬਾਹ ਨੂੰ ਖਤਮ ਸਾਰੀ ਆ, ਛੱਡਣਾ ਜਹਾਨ ਉਏ।
ਕਹਿੰਦੇ..............................................

ਗੁਰੂ ਪੀਰ ਕਿਸੇ ਸਾਧ ਜਾਂ ਫਕੀਰ ਦੀ, ਓਟ ਜੇ ਤਕਾਵਣੀ।
ਬਸੰਤਰ ਦਿਓਤਾ ਜਾਂ ਖਵਾਜੇ ਪੀਰ ਦੀ, ਮੰਨਤ ਮਨਾਵਣੀ।
ਰਸਮ ਤੁਮਾਰੇ ਦੇਸ਼ ਦੀ ਜੋ ਸਾਰੀ ਆ, ਵਾਚ ਲੈ ਪ੍ਰਾਨ ਉਏ।
ਕਹਿੰਦੇ....................................................

ਨਹੀਂ ਸੀ ਜਵਾਨੀ ਸਜਾ ਲੈ ਕੇ ਏਸ ਦੀ, ਹੁਸਨ ਬਹਾਰ ਹੈ।
ਮਨ ਮੋਹਨੀ ਸੂਰਤ ਪਿਆਰੀ ਦੇਸ਼ ਦੀ, ਜੱਗ ਦਾ ਸੰਗਾਰ ਹੈ।
ਕਰਦਾ ਜੇ ਵਾਹ ਚਲਦੀ ਹਮਾਰੀ ਆ, 'ਜੀਵਨ' ਦਾ ਦਾਨ ਉਏ।

## ਊਧਮ ਸਿੰਘ ਨੇ ਆਪਣੀ ਇਛਾ ਦੱਸ ਸ਼ਹੀਦੀ ਪਾਉਣੀ

ਤਰਨਾ

ਊਧਮ ਸਿੰਘ ਸੁਣਾਵੇ ਸੁਣ ਲੌ ਗੱਲ ਅਖੀਰਾਂ ਦੀ।
ਸਾਡੀ ਰੂਹ ਅਜ਼ਾਦ ਨਹੀਂ ਸਾਨੂੰ ਲੋੜ ਸਰੀਰਾਂ ਦੀ।
ਮੇਰੀ ਮਨਸ਼ਾ ਪੂਰਨ ਦੀ ਨਾ ਸ਼ਕਤ ਤੁਮਾਰੀ ਏ।
ਭਾਰਤ ਹੋਏ ਅਜ਼ਾਦ ਏਹ ਅੰਤਮ ਚਾਹ ਹਮਾਰੀ ਏ।

ਜੀਵਨ ਦੀ ਆਸ ਨਾ ਚਿੰਤਾ ਮੌਤ ਦੀ ਕਾਈ ਏ।
ਇੱਕੋ ਦਿਲ ਵਿੱਚ ਤਾਂਘ ਜੋ ਬੁਝਦੀ ਨਹੀਂ ਬੁਝਾਈ ਏ।
ਜਿਉਣਾ ਮਰਨਾ ਦੇਸ਼ ਲਈ ਏਹ ਦਿਲ ਵਿਚ ਧਾਰੀ ਏ।
ਭਾਰਤ.......................................।

ਇਸ ਦੁਨੀਆਂ ਦੇ ਅੰਦਰ ਜਿਤਨਾ ਚਿਰ ਵੀ ਜੀਂਦਾ ਰਹਾਂ।
ਦੇਸ਼ ਕੌਮ ਦੇ ਵੈਰੀ ਦਾ ਨਿਤ ਖ਼ੂਨ ਹੀ ਪੀਂਦਾ ਰਹਾਂ।
ਮੜੀ ਦੀ ਮਿੱਟੀ ਨਾਲ ਜੋ ਜਾਵੇ ਦੇਸ਼ ਉਸਾਰੀ ਏ।
ਭਾਰਤ......................................।

ਮੈਨੂੰ ਫਾਂਸੀ ਲਾਵੋ ਭਾਵੇਂ ਸੂਲੀ ਚਾੜ ਦਿਓ।
ਕੁਤਿਆਂ ਤੋਂ ਤੁੜਵਾਓ ਭਾਵੇਂ ਕਰ ਦੋ ਫਾੜ ਦਿਓ
ਜੋ ਦਿਲ ਚੌਂਹਦਾ ਕਰ ਲੌ ਮੇਰੀ ਨਹੀਂ ਇਨਕਾਰੀ ਏ।
ਭਾਰਤ......................................

ਇੱਕ ਤਮੰਨਾ ਹੋਰ ਜੋ ਮੇਰੀ ਭੁੱਲ ਨਾ ਜਾਇਆ ਜੇ।
ਲਾਸ਼ ਮੇਰੀ ਨੂੰ ਮੇਰੇ ਦੇਸ਼ ਪੰਜਾਬ ਪੁਚਾਇਆ ਜੇ।
ਜਿਸ ਥਾਂ ਦੀ ਏਹ ਮਿੱਟੀ ਉਸ ਥਾਂ ਜਾਏ ਪਧਾਰੀ ਏ।
ਭਾਰਤ.............................................।

ਦੇਸ਼ ਵਤਨ ਦੇ ਗੀਤ ਗੌਂਦਿਆਂ ਰਾਤ ਗੁਜਾਰ ਲਈ।
ਹੋਈ ਸਵੇਰ ਤਾਂ ਜ਼ਾਲਮਾਂ ਫਾਂਸੀ ਕਰ ਤਿਆਰ ਲਈ।
ਗੋਰੇ ਅਫਸਰ ਆਏ ਰਲ ਕੇ ਜੋ ਸਰਕਾਰੀ ਏ।
ਭਾਰਤ.............................................।

ਊਧਮ ਸਿੰਘ ਨਹਾ ਕੇ ਦੇਸ਼ ਨੂੰ ਸੀਸ ਝੁਕਾ ਲੀਤਾ।
ਫਿਰ ਫਾਂਸੀ ਦੇ ਤਖਤੇ ਤੇ ਜਾ ਕਦਮ ਟਕਾ ਲੀਤਾ।
ਗੱਭਰੂ ਚੜ੍ਹੇ ਜਨੇਤ ਜਿਉਂ ਚੇਹਰੇ ਖੁਸ਼ੀ ਅਪਾਰੀ ਏ।
ਭਾਰਤ.............................................।

ਫਾਂਸੀ ਵਾਲੀ ਰੱਸੀ ਆਪਣੇ ਗਲ ਵਿੱਚ ਪਾ ਕੇ ਤੇ।
ਜੈ ਭਾਰਤ ਜੈ ਭਾਰਤ ਮਾਂ ਦੇ ਨਾਹਰੇ ਲਾ ਕੇ ਤੇ।
ਲੈ ਝੂਟੇ ਜਿਉਂ ਸਾਵਣ ਮਾਂਹ ਵਿੱਚ ਪੀਂਘ ਹੁਲਾਰੀ ਏ।
ਭਾਰਤ......................................।

ਪਹਿਲੇ ਝੂਟੇ ਨਾਲ ਗਲੇ ਦੀ ਘੰਡੀ ਟੁੱਟ ਗਈ।
ਦੂਜੇ ਤੀਜੇ ਨਾਲ ਅਜਾਬੋਂ ਜਿੰਦੜੀ ਛੁੱਟ ਗਈ।
ਇਹ ਕੁਝ ਕਹਿ ਕੇ ਉਡ ਗਈ ਰੂਹ ਮਾਰ ਉਡਾਰੀ ਏ।
ਭਾਰਤ......................................।

ਰਹਿ ਗਈ ਖਾਲੀ ਲਾਸ਼ ਜੋ ਮਿੱਟੀ ਦੀ ਇੱਕ ਢੇਰੀ ਏ।
ਰੋਮ ਰੋਮ ਚੋਂ ਔਂਦੀ ਇਹੋ ਅਵਾਜ਼ ਉਚੇਰੀ ਏ।
ਸੁਣ ਸੁਣ ਕੇ ਹੈਰਾਨ ਹੋ ਜਾਂਦੇ ਸਭ ਨਰ ਨਾਰੀ ਏ।
ਭਾਰਤ.........................................।

ਸੰਨ ਉਨੀ ਸੌ ਚਾਲੀ ਪੂਰਾ ਅਕੱਤੀ ਜੁਲਾਈ ਗਈ।
ਵਿੱਚ ਰੇਡੀਉ ਵਕਤ ਸ਼ਾਮ ਦੇ ਖਬਰ ਸੁਣਾਈ ਗਈ।
ਸਾਰੇ ਹਿੰਦੁਸਤਾਨ ਚ ਮੱਚੀ ਹਾਹਾਕਾਰੀ ਏ।
ਭਾਰਤ....................................।

ਬੇ ਇਨਸਾਫੀ ਇਸ ਦੇ ਨਾਲ ਏਹ ਪੁੱਜ ਕਮਾਈ ਗਈ।
ਉਸ ਸ਼ਹੀਦ ਦੀ ਵਿੱਚ ਵਲੈਤ ਦੇ ਲਾਸ਼ ਦਬਾਈ ਗਈ।
ਏਹ ਔਖੀ ਸੀ ਕਾਰ ਕਿਸੇ ਨਾ ਹਿੰਮਤ ਧਾਰੀ ਏ।
ਭਾਰਤ.........................................।

'ਜੀਵਨ ਸਿੰਘਾ' ਦੇਸ਼ ਕੌਮ ਤੋਂ ਤਨ ਮਨ ਵਾਰ ਗਿਆ।
ਪਾ ਕੇ ਖੂਨ ਅਜ਼ਾਦੀ ਦਾ ਸੀ ਮਹਿਲ ਉਸਾਰ ਗਿਆ।
ਜਬ ਤਕ ਸੂਰਜ ਚੰਦ ਹੈ ਜਿੰਦਾ ਰੂਹ ਪਿਆਰੀ ਏ।
ਭਾਰਤ.........................................।

*******************

## ਸ਼ਹੀਦਾਂ ਦਾ ਸੇਹਰਾ

ਹਰ ਇਕ ਮਰਦ ਬੱਚਾ ਘੋੜੀ ਚੜਨ ਵੇਲੇ ਸਿਰ ’ਤੇ ਬੰਨਦਾ ਏ ਇਕ ਵਾਰ ਸਿਹਰਾ
ਕੋਈ ਵਰੇ ਅਜਾਦੀ ਕੋਈ ਨਾਰ ਵਰਦਾ ਲਾੜੀ ਮੌਤ ਵਰ ਲੈਣ ਸਰਦਾਰ ਸਿਹਰਾ
ਮੇਰੇ ਦੇਸ਼ ਦਾ ਜਦੋਂ ਜਰਵਾਣਿਆ ਨੇ ਧਕੋ ਜੋਰੀ ਸੀ ਲਿਆ ਉਤਾਰ ਸਿਹਰਾ
ਕਲਗੀ ਵਾਲੜੇ ਪੰਜਾ ਪਿਆਰਿਆਂ ਨੂੰ ਦਿਤਾ ਨਾਲ ਸੀ ਫੇਰ ਤਲਵਾਰ ਸਿਹਰਾ
ਜਰਾ ਤੱਕੋ ਚਮਕੋਰ ਦੀ ਗੜੀ ਵੱਲੇ ਪਿਤਾ ਗੁੰਦਿਆ ਆਪ ਸਵਾਰ ਸਿਹਰਾ
ਹਿਰਦੇ ਕੰਬ ਗਏ ਹੈਂਕੜਾ ਵਾਲਿਆਂ ਦੇ ਜਦੋਂ ਬੱਧਾ ਅਜੀਤ ਜੁਝਾਰ ਸਿਹਰਾ
ਜੋਰਾਵਰ ਤੇ ਫਤੇ ਲਈ ਫਤਵਿਆਂ ਦਾ ਕੀਤਾ ਕਾਜੀ ਨੇ ਤੁਰਤ ਤਿਆਰ ਸਿਹਰਾ
ਵੇਖ ਚੜਤ ਮਾਸੂਮਾਂ ਦੇ ਚਿਹਰਿਆਂ ਦੀ ਬਿਟ ਬਿਟ ਤੱਕਦੀ ਰਹੀ ਸਰਕਾਰ ਸਿਹਰਾ
ਤਾਰੂ ਸਿੰਘ ਜਹੇ ਵੀਰ ਬਹਾਦਰਾਂ ਨੂੰ ਮਿਲਿਆ ਖੋਪਰੀ ਸਿਰੋਂ ਉਤਾਰ ਸਿਹਰਾ
ਨਾਮਧਾਰੀਆਂ ਸੱਚੇ ਪ੍ਰਵਾਨਿਆਂ ਨੇ ਲਿਆ ਤੋਪਾਂ ਦੇ ਮੂੰਹੋਂ ਨਿਕਾਰ ਸਿਹਰਾ
ਭੁਲਦਾ ਨਹੀਂ ਇਤਿਹਾਸ ਦੇ ਵਰਕਿਆ ਨੂੰ ਬੱਧਾ ਜਿਵੇਂ ਸਰਾਭੇ ਕਰਤਾਰ ਸਿਹਰਾ
ਰਾਜਗੁਰੂ ਸੁਖਦੇਵ ਤੇ ਭਗਤ ਸਿੰਘ ਨੇ ਆਪ ਚੁੰਮਿਆ ਸੀ ਛਾਲਾਂ ਮਾਰ ਸਿਹਰਾ
ਊਧਮ ਸਿੰਘ ਨੇ ਜਾ ਕੇ ਵਲਾਇਤ ਅੰਦਰ ਗੋਲੀ ਛਾਤੀ ਉਡਵੈਰ ਦੀ ਮਾਰ ਸਿਹਰਾ
ਅਣਖੀ ਸੂਰਮਾ ਆਪਣੀ ਕੌਮ ਤਾਂਈ ਇਕ ਦੇ ਗਿਆ ਸੀ ਅਲੋਕਾਰ ਸਿਹਰਾ
ਭਾਰਤ ਮਾਤਾ ਦੇ ਬੀਰ ਸਪੁਤਰਾਂ ਦਾ ਲਾਲ ਕਿਲੇ ਤੇ ਰਿਹਾ ਲੈਹਰਾ ਸਿਹਰਾ
ਜਿੰਨਾ ਰੰਗਿਆ ਆਪਣੇ ਖੂਨ ਅੰਦਰ ਕੌਣ ਉਹਨਾ ਦਾ ਸਕੇ ਉਤਾਰ ਸਿਹਰਾ
ਗੁਰੂ ਰਾਮ ਸਿੰਘ ਨੇਤਾ ਸੁਭਾਸ ਤਾਂਈ ਆਵਣ ਵਾਸਤੇ ਰਿਹਾ ਪੁਕਾਰ ਸਿਹਰਾ
ਨੇਫਾ ਅਤੇ ਲਦਾਖ ਦੇ ਖੰਡਰਾਂ ਚੋਂ ਕੇਵਲ ਸਿੰਘ ਨੇ ਲਿਆ ਵੰਗਾਰ ਸਿਹਰਾ
ਗਿਣਤੀ ਸੇਹਰਿਆਂ ਦੀ ਜੇਕਰ ਕਰੀ ਜਾਈਏ ਕਈ ਹੋ ਜਵੇ ਲੱਖ ਹਜਾਰ ਸਿਹਰਾ
ਏ ਤਾਂ ਹੱਕ ਹੈ ਕੌਮੀ ਪ੍ਰਵਾਨਿਆਂ ਦਾ ਬੰਨ ਸੱਕਦੇ ਨਹੀਂ ਗਦਾਰ ਸਿਹਰਾ
ਇਹਨੂੰ ਤਾਰੇ ਅਸਮਾਨ ਦੇ ਚੁੰਮਦੇ ਨੇ ਵੱਧ ਚੰਨ ਤੋਂ ਹੈ ਚਮਕਦਾਰ ਸਿਹਰਾ
ਏਸ ਸੇਹਰੇ ਨੂੰ ਲੱਖ ਪ੍ਰਣਾਮ ਮੇਰੀ ਜੀਵਨ ਅਮਰ ਹੈ ਵਿਚ ਸੰਸਾਰ ਸਿਹਰਾ

## ਗੀਤ

ਟੇਕ – ਸੂਰਮੇ ਅਜ਼ਾਦੀ ਵਰਦੇ, ਦੇਂਦੇ ਹੱਸ ਹੱਸ ਕੇ ਕੁਰਬਾਨੀ।

ਦੇਸ਼ ਦੀ ਬਹਾਰ ਦੇ ਉਤੇ, ਜਦੋਂ ਵਗਦੇ ਨੇ ਝੱਖੜ ਝੋਲੇ।
ਹੁਸਨ ਤੇ ਸੁਖ ਸ਼ਾਂਤੀ, ਜਦੋਂ ਗੈਰ ਕਦਮਾਂ ਵਿਚ ਰੋਲੇ।
ਦੇਸ਼ ਦੇ ਬਹਾਦਰਾਂ ਦੀ, ਉਦੋਂ ਉਠਦੀ ਏ ਭਬਕ ਜਵਾਨੀ।
ਓ ਸੂਰਮੇ ਅਜ਼ਾਦੀ ਵਰਦੇ, ..........................।

ਗਊ ਤੇ ਗਰੀਬ ਦੀਆਂ, ਜਦੋਂ ਸੁਣਦੇ ਨੇ ਚੀਕ ਪੁਕਾਰਾਂ।
ਜ਼ੁਲਮਾਂ ਦੇ ਹੜ੍ਹ ਸਾਹਮਣੇ, ਬਣ ਜਾਂਦੇ ਨੇ ਸਖਤ ਦੀਵਾਰਾਂ।
ਝੱਲਦੇ ਨੇ ਆਪ ਦੁਖੜੇ, ਦੇਸ਼ ਕੌਮ ਦੀ ਨੇ ਕਰਦੇ ਅਸਾਨੀ।
ਓ ਸੂਰਮੇ ਅਜ਼ਾਦੀ ਵਰਦੇ, ..........................।

ਫਾਂਸੀਆਂ ਤੇ ਚੜ੍ਹ ਚੜ੍ਹ ਕੇ, ਸਦਾ ਗੀਤ ਵਤਨ ਦੇ ਗੌਂਦੇ।
ਤੋਪਾਂ ਤੇ ਸੰਗੀਨਾ ਸਾਹਮਣੇ, ਹੱਸ ਹੱਸ ਕੇ ਛਾਤੀਆਂ ਡੌਹਦੇ।
ਏਹੋ ਜਿਹੇ ਬਹਾਦਰਾਂ ਦੀ, ਗੌਂਦੇ ਕੀਰਤੀ ਲੋਕ ਜ਼ਬਾਨੀ।
ਓ ਸੂਰਮੇ ਅਜ਼ਾਦੀ ਵਰਦੇ, ..........................।

ਸਿਰਾਂ ਦੀਆਂ ਲੌਣ ਬਾਜ਼ੀਆਂ, ਕਦੇ ਪੈਰ ਪਿਛਾਹਾਂ ਨਹੀਂ ਧਰਦੇ।
ਜੀਂਵਦੇ ਨੇ ਦੇਸ਼ ਬਦਲੇ, ਅਤੇ ਦੇਸ਼ ਦੀ ਖਾਤਿਰ ਮਰਦੇ।
ਵੇਖ ਨਹੀਂ ਸਹਾਰ ਸਕਦੇ, ਹੁੰਦੀ ਦੇਸ਼ ਕੌਮ ਦੀ ਹਾਨੀ।
ਓ ਸੂਰਮੇ ਅਜ਼ਾਦੀ ਵਰਦੇ, ...........................।

ਕੰਨਾਂ ਵਿਚ ਆਣ ਪੈਂਦੀਆਂ, ਜਦੋਂ ਵੈਰੀ ਦੀਆਂ ਲਲਕਾਰਾਂ।
ਘਰਾਂ ਵਿਚ ਛੱਡ ਤੁਰਦੇ, ਯੋਧੇ ਸੱਜ ਵਿਆਹੀਆਂ ਨਾਰਾਂ।
ਤੇਗਾਂ ਦੀਆਂ ਧਾਰਾਂ ਉੱਤੇ, ਜਾ ਕੇ ਨੱਚਦੇ ਸਿਰਾਂ ਦੇ ਦਾਨੀ।
ਓ ਸੂਰਮੇ ਅਜ਼ਾਦੀ ਵਰਦੇ, ..........................।

ਪੀਂਦੇ ਖੂਨ ਵੈਰੀਆਂ ਦਾ, ਫਿਰ ਆਪਨਾ ਖੂਨ ਵਹਾ ਕੇ।
ਕੇਸ਼ਰੀ ਨਿਸ਼ਾਨ ਝੂਲਦੇ, ਦੇਸ਼ ਭਗਤਾਂ ਦੇ ਲਹੂ ਚ ਨਹਾ ਕੇ।
ਆਪਣੇ 'ਜੀਵਨ' ਦੀ, ਕਰ ਜਾਂਦੇ ਨੇ ਕਾਇਮ ਨਿਸ਼ਾਨੀ।
ਓ ਸੂਰਮੇ ਅਜ਼ਾਦੀ ਵਰਦੇ, ......................

## ਨੀਤੀ ਦੇ ਕਬਿੱਤ

ਸਰਬ ਘੱਟ ਮਾਲਕਾ ਸਰਬ ਪ੍ਰਤਪਾਲਕਾ ਸਰਬ ਦੁੱਖ ਦਾਲਕਾ ਕਰਾਂ ਮੈਂ ਤੈਨੂੰ ਬੰਦਨਾ।
ਸਰਬ ਘੱਟ ਵਾਸੀਆ ਸਰਬ ਪ੍ਰਕਾਸੀਆ ਸਰਬ ਸੁੱਖ ਰਾਸੀਆ ਤੂੰ ਕੱਟ ਭਾਵ ਫੰਧਨਾ।
ਕਵਿਤਾ ਦਾ ਵਰ ਦੇ ਉੱਜਲ ਬੁੱਧ ਕਰਦੇ ਛੰਦਾਂ ਚ ਰਸ ਭਰ ਦੇ ਫੁਰੇ ਜੋ ਮਤ ਮੰਦ ਨਾ।
ਮਨ ਬੁੱਧ ਵੱਸ ਹੋਵੇ ਸੰਗਤਾਂ ਚ ਜੱਸ ਹੋਵੇ ਹਿਰਦਾ ਸਵੱਛ ਹੋਵੇ ਵਾਸ਼ਨਾ ਜੋ ਚੰਦਨਾ।

ਫੁਰਨੇ ਦੇ ਨਾਲ ਪੰਜਾਂ ਤੱਤਾਂ ਨੂੰ ਤਿਆਰ ਕੀਤਾ ਅੱਗ ਪੌਣ ਪਾਣੀ ਰਚੇ ਧਰਤੀ ਆਕਾਸ਼ ਆ।
ਫੁਰਨੇ ਦੇ ਨਾਲ ਸਾਰੀ ਰੱਚ ਕੇ ਬਨਾਸਪਤੀ ਨਦੀ ਨਾਲੇ ਮੇਰ ਸੁਤ ਸਿੰਧ ਸੁਖ ਰਾਸ ਆ।
ਫੁਰਨੇ ਦੇ ਨਾਲ ਕਈ ਖੰਡ ਬ੍ਰਹਮੰਡ ਰਚੇ ਬਾਗ ਤੇ ਬਗੀਚੇ ਫੁੱਲਵਾੜੀ ਸੁਖਰਾਸ ਆ।
'ਜਿਊਣ ਸਿੰਘ' ਕਰ ਜੋੜ ਕਹਿੰਦਾ ਫੁਰਨੇ ਦੀ ਲੋੜ ਆਵੇ ਕਾਵਿ ਦੀ ਜੇ ਥੋੜ ਹੋਵੇ ਬੁੱਧ ਪ੍ਰਕਾਸ਼ ਆ।

ਤੇਰੇ ਬਲ ਨਾਲ ਬੱਧੇ ਜਮੀਂ ਅਸਮਾਨ ਖੜ੍ਹੇ ਤੇਰੇ ਬਾਲ ਨਾਲ ਬ੍ਰਹਮੇ ਵੇਦਾਂ ਨੂੰ ਉਚਾਰਿਆ
ਤੇਰੇ ਬਲ ਨਾਲ ਪਾਲੇ ਵਿਸ਼ਨੂੰ ਚੁਰਾਸੀ ਲੱਖ ਤੇਰੇ ਬਲ ਨਾਲ ਕਰੇ ਸ਼ਿਵ ਜੀ ਸੰਘਾਰ ਆ
ਤੇਰੇ ਬਲ ਨਾਲ ਚੰਨ ਸੂਰ ਪ੍ਰਕਾਸ਼ ਕਰੇ ਤੇਰੇ ਬਲ ਨਾਲ ਚੁੱਕੇ ਸ਼ੇਸ਼ਨਾਗ ਭਾਰ ਆ
'ਜਿਉਣ ਸਿੰਘਾ' ਸਮਰੱਥ ਤੇਰੀ ਕਥਨੀ ਅਕੱਥ ਧਰ ਸੀਸੀ ਉੱਤੇ ਹੱਥ ਖੋਲ ਕਾਵਿ ਦਾ ਭੰਡਾਰ ਆ

ਮਿੱਤਰ ਨੂੰ ਆਸ ਅਤੇ ਸ਼ਤਰੂ ਨੂੰ ਭੈ ਜੀਹਦਾ ਮਾਣ ਹੈ ਨਮਾਣਿਆਂ ਨੂੰ ਜਿਸ ਦੇ ਪਿਆਰ ਵਿੱਚ
ਦੁੱਧ ਪੁੱਤ ਰੁੱਤ ਮੇਵਾ ਚਾਕਰ ਕਰਨ ਸੇਵਾ ਚੱਲਦਾ ਵਿਹਾਰ ਰਹੇ ਜਿਸ ਦਾ ਬਾਜ਼ਾਰ ਵਿਚ
ਲਾਭ ਹੈ ਵਪਾਰਾਂ ਵਿਚ ਕੀਰਤੀ ਹੈ ਯਾਰਾਂ ਵਿਚ ਸੀਲ ਗੁਣ ਰੂਪ ਮਾਨੋ ਜਿਸਦੀ ਹੈ ਨਾਰ ਵਿਚ
ਜਿਸ ਨੂੰ ਇਹ ਵਸਤਾਂ ਪ੍ਰਾਪਤ 'ਜਿਉਣ ਸਿੰਘਾ' ਭੋਗਦਾ ਸੁਰਗ ਬੰਦਾ ਸਦਾ ਸੰਸਾਰ ਵਿੱਚ

ਰੋਗ ਸੋਗ ਰਹਿਤ ਹੈ ਸਰੀਰ ਜਿਸ ਆਦਮੀ ਦਾ ਕਰਦੀ ਰਚਤ ਕਾਵਿ ਜਿਸਦੀ ਜ਼ੁਬਾਨ ਆ
ਵਿਸ਼ਿਆਂ ਨੂੰ ਭੱਛ ਕੀਤਾ ਹਿਰਦਾ ਸਵੱਛ ਕੀਤਾ ਆਤਮਾ ਪ੍ਰਤੱਛ ਕੀਤਾ ਸਾਖੀ ਭਗਵਾਨ ਆ
ਦਰ ਤੇ ਸਵਾਲੀ ਆਇਆ ਮੋੜਦਾ ਨਹੀਂ ਖਾਲੀ ਕਦੇ ਅੱਡਦਾ ਨਹੀਂ ਤਾਲੀ ਹੱਥੋਂ ਕਰਦਾ ਜੋ ਦਾਨ ਆਂ
ਉਸ ਦੇ ਚਰਨ ਸਦਾ ਪੁੱਜੀਏ 'ਜਿਉਣ ਸਿੰਘ' ਸੋਈ ਇਨਸਾਨ ਜਾਣੋ ਦੇਵਤੇ ਸਮਾਨ ਆ

ਬਿਨਾਂ ਗੁਣ ਅਭਿਮਾਨ ਫਿਕਾ ਬੋਲਦਾ ਜ਼ੁਬਾਨ ਪਾਏ ਸਭਾ ਚ ਨਾ ਮਾਣ ਤੇ ਨਾ ਵਿਦਿਆ ਦੀ ਰਾਸੀਏ
ਕਾਮੀ ਤੇ ਹਰਾਮੀ ਚੋਰ ਮਾੜੇ ਨੂੰ ਜਨਾਵੇ ਜ਼ੋਰ ਹਿਰਦਾ ਕਠੋਰ ਹੋਰ ਘਾਤ ਵਸ਼ਿਵਾਸੀ ਏ
ਰੋਗੀ ਹੈ ਦਲਿਦਰੀ ਹੈ ਸੋਗੀ ਮਹਾਂ ਛਿਦਰੀ ਹੈ ਨਿੰਦਕ ਨਖਿਦਰੀ ਕੁਲਹਣੀ ਘਰ ਦਾਸੀ ਏ
ਜਿਸ ਵਿਚ ਚੌਦਾਂ ਅਵਲੱਛਨ 'ਜਿਉਣ ਸਿੰਘਾ' ਭੋਗਦਾ ਨਰਕ ਸਦਾ ਨਰਕਾਂ ਦਾ ਵਾਸੀ ਏ

ਮਿੱਤਰ ਹੈ ਸੋਈ ਜਿਹੜਾ ਜਾਨ ਕੁਰਬਾਨ ਕਰੇ ਸ਼ਤਰੂ ਹੈ ਸੋਈ ਜਿਹਦਾ ਸਦਾ ਰਹੇ ਤਰਾਸ ਆ
ਸਤੀ ਜਾਣੋ ਸੋਈ ਜਿਹੜੀ ਬਿਰਹੋਂ ਦੀ ਚੋਟ ਮਰੇ ਜਤੀ ਜਾਣੋ ਸੋਈ ਬੈਠੇ ਨਾਰ ਦੇ ਨਾ ਪਾਸ ਆ
ਚਾਤਰ ਹੈ ਸੋਈ ਜਿਹੜਾ ਸਮੇਂ ਦੀ ਵਿਚਾਰ ਕਰੇ ਆਤਰ ਹੈ ਸੋਈ ਪੁੱਜੇ ਜਿਸਦੀ ਨਾ ਆਸ ਆ
ਕਵੀ ਜਾਣੋ ਸੋਈ ਜਿਹਦਾ ਫੁਰਨਾ ਚਲੰਤ ਹੋਏ 'ਜਿਊਣ ਸਿੰਘਾ' ਰਵੀ ਕਰੇ ਜੱਗ ਪ੍ਰਕਾਸ਼ ਆ

ਹਾਣ ਦੀ ਪ੍ਰੀਤ ਸੋਹੇ ਰਣ ਵਿੱਚ ਜੀਤ ਸੋਹੇ ਚੜ੍ਹਦੀ ਜਨੇਤ ਨਾਲ ਗੱਭਰੂ ਸੁਹਾਂਵਦੇ
ਸਾਜ਼ ਨਾਲ ਰਾਗ ਸੋਹੇ ਫਲ ਨਾਲ ਬਾਗ਼ ਸੋਹੇ ਤਾਲ ਨਾਲ ਨ੍ਰਿਤਕਾਰ ਕਦਮ ਉਠਾਵਦੇ
ਚਤਰ ਦੀ ਗੱਲ ਸੋਹੇ ਫੁੱਲਾਂ ਨਾਲ ਵੱਲ ਸੋਹੇ ਸੋਭਦੇ ਨੇ ਮੂਰਖ ਜਾਂ ਮੌਨ ਹੀ ਰਹਾਂਵਦੇ
ਘਰ ਇਤਫਾਕ ਨਾ ਜਿਉਣ ਸਿੰਘਾਂ ਸੋਭਦੇ ਸੁਹਾਗਣਾਂ ਦੀ ਗੋਦ ਵਿੱਚ ਬਾਲ ਸੋਭਾ ਪਾਂਵਦੇ

ਫੁੱਲਾਂ ਦੀ ਸੁਗੰਧੀ ਦੀ ਕਦਰ ਹੁੰਦੀ ਭੌਰਿਆਂ ਨੂੰ ਚੰਨ ਦੀ ਕਦਰ ਜਵੇਂ ਕਰਦੇ ਚਕੋਰ ਆ
ਚੱਕਵੇ ਨੂੰ ਕਦਰ ਦਨੇਸ਼ ਦੀ ਹਮੇਸ਼ ਹੁੰਦੀ ਘਟਾ ਦੀ ਕਦਰ ਸਦਾ ਕਰਦੇ ਨੇ ਮੋਰ ਆ
ਮਿਹਨਤੀ ਨੂੰ ਹੋਂਵਦੀ ਕਦਰ ਪੁਰਸ਼ਾਰਥ ਦੀ ਜਗਦੀ ਸ਼ਮਾਂ ਤੇ ਪ੍ਰਵਾਨੇ ਹੁੰਦੇ ਡੋਰ ਆ
ਕਾਵਿ ਦੀ ਕਦਰ ਪਾਉਂਦੇ ਚਾਤਰ 'ਜਿਉਣ ਸਿੰਘਾ' ਮੂਰਖ ਸਮਝਦੇ ਨੇ ਕਵਿਤਾ ਨੂੰ ਸ਼ੋਰ ਆ

ਲਾਲਾਂ ਹੀਰਿਆਂ ਦੀ ਹੈ ਕਦਰ ਜੌਹਰੀ ਬੱਚਿਆਂ ਨੂੰ ਮੋਮਨਾ ਨੂੰ ਹੋਂਵਦੀ ਏ ਕਦਰ ਕੁਰਾਨ ਦੀ
ਤਾਕਤ ਦੀ ਹੋਂਵਦੀ ਕਦਰ ਪਹਿਲਵਾਨ ਤਾਂਈ ਮਰਦਾਂ ਨੂੰ ਹੋਂਵਦੀ ਏ ਕਦਰ ਜੁਬਾਨ ਦੀ
ਵਿਦਿਆ ਦੀ ਹੋਂਵਦੀ ਕਦਰ ਵਿਦਿਆਰਥੀ ਨੂੰ ਹੋਂਵਦੀ ਗਰੀਬ ਨੂੰ ਕਦਰ ਮਿਲੇ ਦਾਨ ਦੀ
ਆਸ਼ਕਾਂ ਨੂੰ ਕਦਰ ਪ੍ਰੀਤ ਦੀ 'ਜਿਉਣ ਸਿੰਘਾ' ਭਗਤਾਂ ਨੂੰ ਹੋਂਵਦੀ ਕਦਰ ਭਗਵਾਨ ਦੀ

ਗੁਣਵਾਨ ਪਉਂਦੇ ਨੇ ਕਦਰ ਗੁਣ ਵਾਲਿਆਂ ਦੀ ਕੋਲੇ ਦੇ ਦਲਾਲ ਨਈਂ ਜੇ ਲਾਲਾਂ ਨੂੰ ਪਰਖਦੇ
ਨਸਲਾਂ ਦੇ ਰਾਕੀ ਝੱਟ ਸੈਨਤਾਂ ਪਛਾਨ ਲੈਂਦੇ ਗਧੇ ਕੀ ਸਮਝਦੇ ਇਸ਼ਾਰੇ ਭਲਾ ਅੱਖ ਦੇ
ਕੀਮਤੀ ਸਮੇਂ ਨੂੰ ਹੱਥੋਂ ਮੂਰਖ ਗਵਾਂਵਦੇ ਨੇ ਚਾਤਰ ਸਮੇਂ ਨੂੰ ਸਦਾ ਨਜਰਾਂ ਚ ਰੱਖਦੇ
ਮੋਤੀਆਂ ਦੀ ਚੋਗ ਦੀ ਕਦਰ ਹੁੰਦੀ ਹੰਸਾਂ ਨੂੰ 'ਜਿਊਣ ਸਿੰਘਾ' ਕਾਗ ਨਾ ਕਪੂਰ ਕਦੀ ਚਖਦੇ

ਨੀਤੀਵਾਨ ਆਖਦੇ ਨੇ ਮੂਰਖਾਂ ਦੇ ਰਾਜ ਨਾਲੋਂ ਫੱਕਰਾਂ ਸਿਆਣਿਆਂ ਦੇ ਧੜੇ ਰਹਿਣਾ ਚੰਗਾ ਏ
ਝੂਠ ਵਿਚ ਲਾਭ ਭਾਂਵੇ ਸੱਚ ਵਿੱਚ ਹਾਣ ਹੋਵੇ ਸੱਚੀ ਗੱਲ ਉਤੇ ਤਾਂਵੀ ਅੜੇ ਰਹਿਣਾ ਚੰਗਾ ਏ
ਲੋਭ ਵਿਚ ਆਕੇ ਕਦੇ ਵੇਚੀਏ ਇਮਾਨ ਨੂੰ ਨਾ ਆਪਣੀ ਜਮੀਰ ਉਤੇ ਖੜੇ ਰਹਿਣਾ ਚੰਗਾ ਏ
ਚੰਦਰੀ ਕੁਲਿਹਣੀ ਮਹਾਂਮੂਰਖ ਜਨਾਨੀ ਨਾਲੋਂ ਕਵੀ ਕਹੇ 'ਜਿਊਣ ਸਿੰਘ' ਛੜੇ ਰਹਿਣਾ ਚੰਗਾ ਏ

ਨਦੀ ਜਿਵੇਂ ਨੀਰ ਬਿਨਾਂ ਬਾਦਸ਼ਾਹ ਵਜੀਰ ਬਿਨਾਂ ਸੂਰਾ ਸ਼ਮਸ਼ੀਰ ਬਿਨਾਂ ਧੌਲ ਬਿਨਾਂ ਬਾਰ ਆ
ਦੰਪਤੀ ਔਲਾਦ ਬਿਨਾਂ ਭਗਤ ਅਰਾਧ ਬਿਨਾਂ ਸੁਰ ਉਸਤਾਦ ਬਿਨਾਂ ਤੇਗ ਬਿਨਾਂ ਧਾਰ ਆ
ਫੌਜ ਸਰਦਾਰ ਬਿਨਾਂ ਰਾਗੀ ਸੁਰਤਾਰ ਬਿਨਾਂ ਜੀਵਨ ਜਿਓਂ ਯਾਰ ਬਿਨਾਂ ਘਰ ਬਿਨਾਂ ਨਾਰ ਆ
ਆਦਮੀ ਇਮਾਨ ਬਿਨਾਂ ਗੁਰੁ ਜੋ ਗਿਆਨ ਬਿਨਾਂ ਸਭਾ ਵਿਦਵਾਨ ਬਿਨਾਂ ਸੱਭੇ ਹੀ ਬਕਾਰ ਆ

ਨਾਨਕ ਪਿਆਰਿਆ ਜੀ ਜਗ ਦੇ ਸਹਾਰਿਆ ਮੇਰੀ ਨਮਸਕਾਰ ਆ ਪੜਾ ਹਾਂ ਤੇਰੇ ਦਰ ਜੀ।
ਤੇਰੀ ਸਿਫਤ ਅਪਾਰ ਕੀਤੇ ਜਿਸਨੇ ਦਿਦਾਰ ਭਵਸਾਗਰਾਂ ਤੋਂ ਪਾਰ ਤੂੰ ਤੁਰਤ ਦਿਤੇ ਕਰ ਜੀ।
ਪੱਥਰ ਤੈਨੂੰ ਛੋਹ ਗਏ ਸਦਾ ਲਈ ਮੋਮ ਹੋ ਗਏ ਤੇ ਨਾਗਾਂ ਜਹਿਰੀਆਂ ਦੇ ਆ ਜਹਿਰ ਦਿੱਤੇ ਹਰਜੀ।
'ਜੀਵਨ' ਸੁਧਾਰ ਦੇ ਗਿਆਨ ਦਾ ਭੰਡਾਰ ਦੇ ਤੂੰ ਕਾਵਿ ਦੀ ਵਿਚਾਰ ਦੇ ਮੈਂ ਛੰਦ ਲਵਾਂ ਭਰ ਜੀ।

ਮਹਾਰਾਜ ਕਰਤਾਰ ਤੇਰੀ ਰਚਨਾ ਅਪਾਰ ਆਪ ਰਚ ਸੰਸਾਰ ਵਿਚ ਵਸਦਾ ਪਿਆਰਿਆ।
ਵਿਚ ਸਭਦੇ ਰਹਾਵੇਂ ਆਪ ਸੁਣੇ ਆਪ ਗਾਵੇਂ ਕਿਸੇ ਨਜ਼ਰੀਂ ਨਾ ਆਵੇ ਜਗ ਭਾਲ ਤੈਨੂੰ ਹਾਰਿਆ।
ਬ੍ਰਹਮਾ ਬਿਸ਼ਨ ਮਹੇਸ਼ ਮਹਾਂ ਮੁਨੀ ਦ੍ਰਵੇਸ਼ ਤੈਨੂੰ ਖੋਜਦੇ ਹਮੇਸ਼ ਪਾਈ ਕਿਸੇ ਵੀ ਨ ਸਾਰ ਆ।
ਖੇਲ ਅਜਬ ਰਚਾਏ ਗਤੀ ਲਖੀ ਨਹੀਂ ਜਾਏ 'ਕਵੀ ਜੀਵਨ' ਅਲਾਏ ਮਹਿਮਾਂ ਅਪਰ ਅਪਾਰ ਆ।

ਇਕਨਾਂ ਨੂੰ ਜਗਾਹ ਜਗਾਹ ਹੱਥੀਂ ਛਾਵਾਂ ਹੁੰਦੀਆਂ ਨੇ ਇੱਕ ਜਿਥੇ ਜਿਥੇ ਜਾਣ ਲੈਂਦੇ ਫਿਟਕਾਰ ਨੇ।
ਇਕਨਾ ਦੇ ਮੱਥਿਆਂ ਤੇ ਬੁਕ ਬੁਕ ਘੂਰੀਆਂ ਦੇ ਇਕ ਚੇਹਰੇ ਖਿੜੇ ਰਹਿਣ ਵਾਂਗ ਗੁਲਜਾਰ ਨੇ।
ਦੇਸ਼ ਦੀ ਅਜ਼ਾਦੀ ਲਈ ਵਾਰਦੇ ਜਵਾਨੀਆਂ ਕਈ ਇਕ ਕੌਮ ਘਾਤੀ ਨੀਚ ਦੇਸ਼ ਦੇ ਗਦਾਰ ਨੇ।
'ਜਿਊਣ ਸਿੰਘਾ' ਜਹਿਰ ਕਿਤੇ ਕਿਸੇ ਵਿਚ ਅਮੀ ਰਸ ਰਚਨਾ ਅਜੀਬ ਜਹੀ ਰਚੀ ਕਰਤਾਰ ਨੇ।

ਅਰਬਾਂ ਦਰਬ ਇੱਕ ਮਾਲਕ ਖਜਾਨਿਆਂ ਦੇ ਧੇਲਾ ਧੇਲਾ ਮੰਗਦੇ ਕਈ ਹਟ ਤੇ ਬਜ਼ਾਰ ਨੇ।
ਇਕਨਾ ਦੇ ਕੁੱਤੇ ਰੱਜ ਲੇਟਦੇ ਗਦੇਲਿਆਂ ਤੇ ਇਕਨਾ ਦੇ ਬੱਚੇ ਭੁੱਖੇ ਨੰਗੇ ਅਵਾਜਾਰ ਨੇ।
ਚਾਰ ਚਾਰ ਨਾਰੀਆਂ ਦੇ ਪਤੀ ਕਈ ਜਹਾਨ ਵਿਚ ਇੱਕ ਛੜੇ ਛਾਂਡ ਖਾਂਦੇ ਕਿਸਮਤਾਂ ਦੀ ਮਾਰ ਨੇ।
ਇਕਨਾ ਦਾ 'ਜੀਵਨ' ਬਤੀਤ ਰੰਗ ਰਲੀਆਂ ਚ ਇਕ ਨੇ ਵਜੋਗੀ ਗਲ ਹੌਕਿਆਂ ਦੇ ਹਾਰ ਨੇ।

ਕੇਈਆਂ ਘਰਾਂ ਵਿੱਚ ਪਾਏ ਮੌਤ ਨੇ ਸਿਆਪੇ ਆਣ ਕਿਤੇ ਨਾਚ ਪਰੀਆਂ ਦੇ ਪੈਂਦੇ ਛਣਕਾਰ ਨੇ।
ਕਾਮ ਕਰੋਧ ਲੋਭ ਪੂਰੀ ਹੁੰਦੀ ਨਹੀਂ ਹਿਰਸ ਕਿਤੇ ਇਕ ਸ਼ਾਂਤ ਚਿਤ ਹੋਏ ਪੰਜਾਂ ਤੇ ਸਵਾਰ ਨੇ।
ਹੁਸਨਾਂ ਦੇ ਪਤੀ ਕਈ ਵਿਕਦੇ ਬਜਾਰਾਂ ਵਿੱਚ ਕੋਝੇ ਤੇ ਕਰੂਪ ਰਹੇ ਟਕਿਆਂ ਨੂੰ ਡਾਰ ਨੇ।
'ਜਿਊਣ ਸਿੰਘਾ' ਮੇਲ ਕਿਤੇ ਦਿਓਤੇ ਤੇ ਅਪੱਛਰਾਂ ਦਾ ਪ੍ਰੀਆਂ ਤੇ ਬਾਂਦਰਾਂ ਦੇ ਨਰੜ ਹਜਾਰ ਨੇ।

ਫਿਰਦੇ ਅਨੇਕ ਝੁੰਡ ਕਾਵਾਂ ਤੇ ਬਗਲਿਆਂ ਦੇ ਟਾਂਵੇਂ ਟਾਂਵੇਂ ਹੁੰਦੇ ਕਿਤੇ ਹੰਸਾਂ ਦੇ ਜੋੜੇ ਆ,
ਕਿੱਕਰ ਕਰੀਰ ਵਣ ਜੰਡੀਆਂ ਦੇ ਰੁੱਖ ਬੜੇ ਬਾਵਨ ਚੰਦਨ ਦੇ ਬਿਰਛ ਬਹੁਤ ਥੋੜ੍ਹੇ ਆ।
ਪਾਰਸ ਦੇ ਵੱਟੇ ਜਾ ਕੇ ਕਿਤੋਂ ਕਿਤੋਂ ਲੱਭਦੇ ਨੇ ਪੱਥਰ ਪਹਾੜਾਂ ਦੇ ਨਾਂ ਆਵੰਦੇ ਕੋਈ ਓੜੇ ਆ।
ਬੰਦੇ ਉਪਕਾਰੀ ਨੇ 'ਜਿਊਣ ਸਿੰਘ' ਕਿਤੇ ਕਿਤੇ ਬਹੁਤੇ ਨੀਚ ਕਪਟੀ ਤਾਂ ਦਿਲਾਂ ਦੇ ਹੀ ਕੋਹੜੇ ਆ।

ਰਸਦਾਰ ਫਲ ਨੀਵੇਂ ਬਿਰਛਾਂ ਨੂੰ ਲੱਗਦੇ ਨੇ ਸਿੰਬਲ ਤੇ ਬਾਂਸ ਉੱਚੇ ਅਫਲ ਸਿਦਾਂਵੰਦੇ।
ਨੀਵੀਆਂ ਘਟਾਂ ਹੀ ਸਦਾ ਬਾਰਸ਼ ਲਉਦੀਆਂ ਨੇ ਧੂੜ ਦੇ ਬੱਦਲ ਖਾਲੀ ਉਚੇ ਲੰਘ ਜਾਵੰਦੇ।
ਤਕੜੀ ਦੇ ਛਾਬਿਆਂ ਦਾ ਤੋਲ ਕਦੇ ਵੇਖੀਏ ਜੇ ਭਾਰੇ ਰਹਿਣ ਥੱਲੇ ਖਾਲੀ ਉਚੇ ਨੇ ਦਿਸਾਵੰਦੇ।
ਨੀਵਿਆਂ ਮਨਾਂ ਚ ਰੱਬ ਵੱਸਦਾ 'ਜਿਊਣ ਸਿੰਘਾ' ਬੰਦੇ ਹੰਕਾਰੀ ਕਦੇ ਪ੍ਰਭੂ ਨੂੰ ਨਹੀਂ ਭਾਵੰਦੇ।

ਔਗਣ ਤਕੌਣ ਵਾਲੇ ਲੱਖਾਂ ਨੇ ਜਹਾਨ ਉੱਤੇ ਗੁਣਾਂ ਦੀ ਜੇ ਕਰਦਾ ਪਹਿਚਾਣ ਬੰਦਾ ਕੋਈ ਕੋਈ।
ਸੁਖ ਵੇਲੇ ਮਿਤਰਾਂ ਦੀ ਗਿਣਤੀ ਨਾ ਆਵਦੀ ਏ ਔਖੀ ਵੇਲੇ ਜਾਣਦਾ ਨਿਭਾਣ ਬੰਦਾ ਕੋਈ ਕੋਈ
ਬਗਲ ਸਮਾਧੀਆਂ ਹਜਾਰਾਂ ਸਾਧ ਲਾਂਵਦੇ ਨੇ ਰੱਬ ਨਾਲ ਜੋੜਦਾ ਧਿਆਨ ਬੰਦਾ ਕੋਈ ਕੋਈ।
ਜਤੀ ਅਣਹੋਣ ਦੇ ਬੇਅੰਤ ਨੇ 'ਜਿਊਣ ਸਿੰਘਾ' ਮਾਇਆ ਵੇਖ ਰਹਿੰਦਾ ਹੈ ਸਮਾਨ ਬੰਦਾ ਕੋਈ ਕੋਈ।

ਰੁੱਤਾਂ ਨਾਲ ਫਲਦੇ ਬਿਰਛ ਜਿਵੇਂ ਵਾਰੋ ਵਾਰ ਏਸੇ ਤਰ੍ਹਾਂ ਪੁੰਨਾਂ ਦੀ ਅੰਗੂਰੀ ਰਹੇ ਫਲਦੀ।
ਬਦੀ ਦੁਰਗੰਧੀ ਵਾਂਗ ਫੈਲਦੀ ਜਹਾਨ ਵਿੱਚ ਨੇਕੀਆਂ ਦੀ ਵਾਸ਼ਨਾ ਪਿਆਰ ਭਰੀ ਚੱਲਦੀ।
ਮੂਰਖ ਨਕਦਰੇ ਨੂੰ ਗੁਣ ਦੀ ਪਹਿਚਾਨ ਕੀ ਏ ਸੂਝਵਾਨ ਪਾਂਵਦੇ ਕਦਰ ਗੱਲ ਗੱਲ ਦੀ।
ਨਰਕਾਂ ਸਮਾਨ ਓਹਦੀ ਜ਼ਿੰਦਗੀ 'ਜਿਊਣ ਸਿੰਘਾ' ਜੀਹਦੇ ਮਨ ਦੁਬਧਾ ਦੀ ਅੱਗ ਰਹੇ ਬਲਦੀ।

ਘਰ ਦਾ ਕਲੇਸ਼ ਰੂਪ ਕਾਲ ਦਾ ਪਹਿਚਾਨ ਪਹਿਲਾ ਦੂਜਾ ਕਾਲ ਮੂੰਹ ਜੋਰ ਘੋੜ ਅਸਵਾਰ ਦਾ
ਤੀਜਾ ਕਾਲ ਕਪਟੀ ਸਵਾਰਥੀ ਮਿੱਤਰ ਹੁੰਦਾ ਵੈਦ ਅਨਜਾਣ ਚੌਥਾ ਕਾਲ ਹੈ ਬਿਮਾਰ ਦਾ।
ਪੰਜਵਾਂ ਹੈ ਕਾਲ ਵੈਰ ਪਾਵਣਾ ਰਸੋਈਏ ਨਾਲ ਛੇਵਾਂ ਕਾਲ ਕਰੇ ਸੰਗ ਨਾਰ ਬਦਕਾਰ ਦਾ।
ਲੋਭ ਕਾਲ ਸੱਤਵਾਂ ਹੈ ਕਵੀ ਕਹਿ 'ਜਿਊਣ ਸਿੰਘਾ' ਸੱਤਾਂ ਕੋਲੋਂ ਬਚੋ ਨੀਤੀਵਾਨ ਇਹ ਪੁਕਾਰਦਾ।

ਕਵੀਆਂ ਦੇ ਬੋਲ ਹੁੰਦੇ ਤਕੜੀ ਦੇ ਤੋਲ ਹੁੰਦੇ ਹੀਰੇ ਅਨਮੋਲ ਹੁੰਦੇ ਪੱਲਿਆਂ ਚ ਪਾ ਲਈਏ।
ਇਕੋ ਜਹੇ ਜੋੜ ਹੁੰਦੇ ਨੀਤੀ ਦੇ ਨਚੋੜ ਹੁੰਦੇ ਛਾਇਆ ਰੂਪੀ ਬੋਹੜ ਹੁੰਦੇ ਦਿਲਾਂ ਚ ਵਸਾ ਲਈਏ।
ਸੁਰਗਾਂ ਦੇ ਬਾਰ ਹੁੰਦੇ ਭਰੇ ਸਤਿਕਾਰ ਹੁੰਦੇ ਹੀਰਿਆਂ ਦੇ ਹਾਰ ਹੁੰਦੇ ਗਲੇ ਲਟਕਾ ਲਈਏ ।
ਅਕਲਾਂ ਦੇ ਤੀਰ ਹੁੰਦੇ ਪ੍ਰੇਮ ਦੇ ਜੰਜੀਰ ਹੁੰਦੇ ਕਵੀ ਕਹਿ 'ਜਿਊਣ ਸਿੰਘ' ਸਭਾ ਵਿਚ ਗਾ ਲਈਏ।

ਆਤਮਾ ਦੁਖਾਉਣਾ ਬੁਰਾ ਅੱਖੀਆਂ ਦਾ ਲਾਉਣਾ ਬੁਰਾ ਸੁਰ ਬਾਝ ਗਾਉਣਾ ਬੁਰਾ ਸਭਾ ਵਿਚਕਾਰ ਲੈ।
ਨਸ਼ਿਆਂ ਦਾ ਪੀਣਾ ਬੁਰਾ ਰੋਗੀਆਂ ਦਾ ਜੀਣਾ ਬੁਰਾ ਦਇਆ ਬਾਝ ਸੀਨਾ ਬੁਰਾ ਕਿਸੇ ਵੀ ਨਾ ਕਾਰ ਲੈ।
ਦੇਸ਼ ਦਾ ਧ੍ਰੋਹੀ ਬੁਰਾ ਬੰਦਾ ਨਿਰਮੋਹੀ ਬੁਰਾ ਕਰਦਾ ਹੈ ਸੋਈ ਬੁਰਾ ਝੂਠਾ ਇਕਰਾਰ ਲੈ।
ਮਮਤਾ ਦਾ ਜਾਲ ਬੁਰਾ ਕਾਮ ਦਾ ਉਬਾਲ ਬੁਰਾ ਗ੍ਰਿਸਤ ਦਾ ਜੰਜਾਲ ਬੁਰਾ ਕਰਦਾ ਖੁਆਰ ਲੈ।

ਬਗਲ ਸਮਾਧੀ ਬੁਰੀ ਨਾਰ ਨੂੰ ਅਜਾਦੀ ਬੁਰੀ ਕਰਨੀ ਉਪਾਦੀ ਬੁਰੀ ਪੇਸ਼ ਫਿਰ ਆਂਵਦੀ।
ਹਾਕਮਾਂ ਦੀ ਘੂਰੀ ਬੁਰੀ ਬਾਜ ਤਾਂਈ ਚੂਰੀ ਬੁਰੀ ਕਰਨੀ ਗਰੂਰੀ ਬੁਰੀ ਰੱਬ ਨੂੰ ਨਈਂ ਭਾਂਵਦੀ।
ਜਿੰਦਗੀ ਗੁਲਾਮੀ ਬੁਰੀ ਝੂਠੀ ਬਦਨਾਮੀ ਬੁਰੀ ਦੋਸ਼ੀਆਂ ਦੀ ਹਾਮੀ ਬੁਰੀ ਇਜਤ ਗਵਾਂਵਦੀ।
ਕਰਮਾਂ ਦੀ ਮਾਰ ਬੁਰੀ ਜਤੀ ਕੋਲ ਨਾਰ ਬੁਰੀ ਸੂਰਮੇ ਨੂੰ ਖਾਰ ਬੁਰੀ ਸਹੀ ਨਹੀਂ ਜਾਂਵਦੀ।

ਸਾਧ ਦਾ ਸਰਾਪ ਬੁਰਾ ਚੋਰ ਦਾ ਮਿਲਾਪ ਬੁਰਾ ਹੁੰਦਾ ਇਕ ਤਾਪ ਬੁਰਾ ਜੱਦ ਚੋਂ ਨੀਂ ਜਾਂਵਦਾ।
ਸੁਹਾਗਣਾ ਨੂੰ ਸੋਗ ਬੁਰਾ ਰੰਡੀਆਂ ਨੂੰ ਭੋਗ ਬੁਰਾ ਦੁਬਿਦਾ ਦਾ ਰੋਗ ਬੁਰਾ ਨਰਕੀਂ ਲਿਜਾਂਵਦਾ।
ਹੁਸਨ ਦਾ ਵਾਰ ਬੁਰਾ ਚੁਕਣਾ ਉਧਾਰ ਬੁਰਾ ਦਗੇਬਾਜ ਯਾਰ ਬੁਰਾ ਫਾਇਦਾ ਨਈਂ ਪੁਚਾਂਵਦਾ।
ਘਰ ਦਾ ਕਲੇਸ਼ ਬੁਰਾ ਰੋਵਣਾ ਹਮੇਸ਼ ਬੁਰਾ ਜਾਲਮ ਨਰੇਸ਼ ਬੁਰਾ ਪਰਜਾ ਦੁਖਾਂਵਦਾ।

ਸਭਾ ਵਿਚ ਹਾਣ ਬੁਰੀ ਕੁਅਥਰੀ ਜੁਬਾਨ ਬੁਰੀ ਮਜਬਾਂ ਦੀ ਧਾਨ ਬੁਰੀ ਚੜੀ ਇਨਸਾਨ ਨੂੰ।
ਲੋਭ ਦੀ ਅੰਧੇਰੀ ਬੁਰੀ ਦਾਨ ਵਿਚ ਦੇਰੀ ਬੁਰੀ ਦੱਸਣੀ ਭਲੇਰੀ ਬੁਰੀ ਗੱਲ ਬੇਈਮਾਨ ਨੂੰ।
ਜੁਲਫ ਦੀ ਜੰਜੀਰ ਬੁਰੀ ਗਿਰੀ ਹੋਈ ਜਮੀਰ ਬੁਰੀ ਹੋਂਵਦੀ ਏ ਖੀਰ ਬੁਰੀ ਸਮਝੋ ਸਵਾਨ ਨੂੰ।
ਕਰਨੀ ਚਕਾਰੀ ਬੁਰੀ ਬ੍ਰਿਹੋਂ ਦੀ ਬਿਮਾਰੀ ਬੁਰੀ ਸੰਗਤ ਹੈ ਨਾਰੀ ਬੁਰੀ ਹੁੰਦੀ ਪਹਿਲਵਾਨ ਨੂੰ।

ਵਿਤੋਂ ਵੱਧ ਭਾਰ ਬੁਰਾ ਮੋਹਰਕਾ ਬੁਖਾਰ ਬੁਰਾ ਛੁਰੀਆਂ ਦਾ ਹਾਰ ਬੁਰਾ ਗਲੇ ਲਟਕਾਵਣਾ।
ਮੂਰਖਾਂ ਦਾ ਸੰਗ ਬੁਰਾ ਖੋਤਿਆਂ ਨੂੰ ਤੰਗ ਬੁਰਾ ਖਾਲੀ ਹੱਥ ਲੰਘ ਬੁਰਾ ਵੈਰੀਆਂ ਚ ਜਾਵਣਾ।
ਰੋਗੀ ਨੂੰ ਕੁਪੱਥ ਬੁਰਾ ਰੋਲਾ ਵਿੱਚ ਸੱਥ ਬੁਰਾ ਬੁਰਾ ਤੱਤਾ ਖਾਵਣਾ ਤੇ ਠੰਡੇ ਨਾਲ ਨਾਵਣਾ।
ਪੜਿਆ ਮਸਾਣ ਬੁਰਾ ਬਾਂਦਰਾਂ ਦਾ ਢਾਣ ਬੁਰਾ 'ਜਿਊਣ ਸਿੰਘਾ' ਜਾਣ ਬੁਰਾ ਦੁਖੀ ਨੂੰ ਦੁਖਾਵਣਾ।

ਤੈਨੂੰ ਸੀਸ ਮੈਂ ਝੁਕਾਵਾਂ ਹੱਥ ਕਲਮ ਉਠਾਵਾਂ ਫਤੇ ਸ਼ਾਇਰੀ ਵਿਚ ਪਾਵਾਂ ਮੇਹਰਬਾਨ ਹੋ ਜਾ ਸਾਰਦਾ ।
ਗਲੇ ਚ ਮਾਲ ਠੁਤਰੀ ਤੇ ਸੋਭ ਹੈ ਅਗੁਤਰੀ ਨੈਣਾਂ ਦੇ ਵਿੱਚ ਪੁਤਰੀ ਸਮਾਨ ਹੋ ਜਾ ਸਾਰਦਾ ।
ਫੁਰਨਾ ਕਰੀਬ ਦਾ ਸਤਾਰਾ ਹੋ ਨਸੀਬ ਦਾ ਸਦਾ ਲਈ ਮੇਰੀ ਜੀਭ ਦਾ ਬਿਆਨ ਹੋ ਜਾਂ ਸਾਰਦਾ ।
ਸੱਭੇ ਵਿਘਨ ਮੁਕਾ ਪਾ ਦੇ ਕਵਿਤਾ ਦੇ ਰਾਹ ਤੂੰ ਕੰਠ ਮੇਰੇ ਆ ਬਿਰਾਜਮਾਨ ਹੋ ਜਾ ਸਾਰਦਾ।

************************************

## ਸੋ ਸਤਿਗੁਰ

ਤਰਨਾ

ਸੋ ਸਤਿਗੁਰ ਪ੍ਰਮੇਸ਼ਰ ਦਾ ਜਿਸ ਮਾਰਗ ਜਾਣ ਲਿਆ
ਸਰਬ ਜੀਆਂ ਵਿਚ ਜਿਸਨੇ ਇਕ ਬ੍ਰਹਮ ਪਛਾਣ ਲਿਆ

ਸੋ ਸਤਿਗੁਰ ਹੈ ਜਿਸਦੇ ਰਿਦੇ ਗਿਆਨ ਬਸੇਰਾ ਏ
ਜਿਸਦੀ ਬਾਣੀ ਦੂਰ ਕਰੇ ਅਗਿਆਨ ਅੰਧੇਰਾ ਏ

ਸੋ ਸਤਿਗੁਰ ਜਿਸ ਪੰਜੇ ਵੈਰੀ ਪਕੜ ਸੰਘਾਰੇ ਆ
ਸਤ ਸੰਤੋਖ ਤੇ ਦਇਆ ਧਰਮ ਜਿਸਦੇ ਰਖਵਾਰੇ ਆ

ਸੋ ਸਤਿਗੁਰ ਜੋ ਸੱਚ ਬੋਲਦਾ ਸੱਚ ਧਿਆਉਂਦਾ ਏ
ਸੱਚੀ ਸਿਫਤ ਸਲਾਹ ਸੱਚੇ ਹੀ ਮਾਰਗ ਪਾਉਂਦਾ ਏ

ਸੋ ਸਤਿਗੁਰ ਜੋ ਪੰਜੇ ਭਰਮ ਤੇ ਭੇਦ ਮਿਟਾ ਦੇਵੇ
ਮਲ ਵਿਕਸ਼ੇਪ ਨਿਵਾਰ ਬ੍ਰਹਮ ਦੀ ਜੋਤ ਜਗਾ ਦੇਵੇ

ਸੋ ਸਤਿਗੁਰ ਹੈ ਮਾਇਆ ਜਿਸਦੇ ਚਰਨ ਦੀ ਦਾਸੀ ਏ
ਆਈ ਦੀ ਨਈਂ ਖੁਸ਼ੀ ਗਈ ਦੀ ਨਈਂ ਉਦਾਸੀ ਏ

ਸੋ ਸਤਿਗੁਰ ਜੋ ਬੰਦਨ ਕਾਟਣਹਾਰ ਸੁਆਮੀ ਏ
ਹਰ ਔਕੜ ਮੇਂ ਸਿੱਖਾਂ ਦੀ ਜੋ ਭਰਦਾ ਹਾਮੀ ਏ

ਸੋ ਸਤਿਗੁਰ ਜੋ ਜਾਚਕ ਦੇ ਦੁਖ ਜਾਣੇ ਦਿਲ ਦੇ ਆ
ਜਿਸਦੀ ਸੇਵਾ ਵਿਚੋਂ ਚਾਰ ਪਦਾਰਥ ਮਿਲਦੇ ਆ

ਸੋ ਸਤਿਗੁਰ ਜੋ ਨਿਰਮਲ ਸੱਚਾ ਪੰਥ ਚਲਾਉਂਦਾ ਏ
ਆਪ ਜਪੇ ਤੇ ਅਵਰਾਂ ਤਾਈ ਨਾਮ ਜਪਾਉਂਦਾ ਏ

ਸੋ ਸਤਿਗੁਰ ਹੈ ਜਿਸਦੇ ਨੇਤ੍ਰ ਪ੍ਰੇਮ ਪਿਆਲੇ ਆ
ਜਿਸਦੀ ਕਿਰਪਾ ਦ੍ਰਿਸ਼ਟੀ ਦੂਰ ਕਰੇ ਜਮਜਾਲੇ ਆ

ਸੋ ਸਤਿਗੁਰ ਜੋ ਧਰਮ ਹੇਤ ਪਰਵਾਰ ਲਗਾ ਦੇਵੇ
ਕਰਦਾ ਪਰਉਪਕਾਰ ਰਹੇ ਉਪਕਾਰ ਸਿਖਾ ਦੇਵੇ

ਉਸ ਸਤਿਗੁਰ ਤੋਂ ਵਾਰ ਦਿਓ ਸਦ 'ਜੀਵਨ' ਰਾਸੀ ਏ
ਸੁਪਨੇ ਵਿਚ ਭੁਗਤਾ ਦੇਵੇ ਜੋ ਜੂਨ ਚਰਾਸੀ ਏ

## ਨਾਮ

### ਡਿਓੜ

ਨਾਮ ਦੀ ਤਰੀਫ ਹੈ ਅਪਾਰ ਵੀਰਨੋ, ਕਥਨੀ ਤੋਂ ਬਾਹਰ ਆ
ਨਾਮ ਜਪ ਤਰੇ ਬੇਸ਼ੁਮਾਰ ਵੀਰਨੋ, ਨਾਹੀਂ ਪਾਰਾਵਾਰ ਆ
ਪਹੁੰਚ ਨਾ ਪਕੜ ਦੁਨੀਆਵੀ ਦਾਮ ਦੀ, ਹੈ ਅਮੋਲ ਲਾਲ ਆ
ਰਾਹਦਾਰੀ ਨਾਮ ਹੈ ਬੈਕੁੰਠ ਧਾਮ ਦੀ, ਕੱਟੇ ਜਮ ਜਾਲ ਆ

ਜਾਤ ਪਾਤ ਵਿਚ ਭਗਤੀ ਨਾ ਬੱਝਦੀ, ਪਾਤਰ ਪ੍ਰੇਮ ਦੀ
ਜਾਤੀ ਅਭਿਮਾਨੀਆਂ ਨੂੰ ਰਹੀ ਤਜਦੀ, ਪੂਰੀ ਪੱਕੀ ਨੇਮ ਦੀ
ਪੜ ਲਵੋ ਕਥਾ ਭੀਲਣੀ ਤੇ ਰਾਮ ਦੀ, ਮਿਲਦੀ ਮਿਸਾਲ ਆ
ਰਾਹਦਾਰੀ ਨਾਮ ਹੈ ਬੈਕੁੰਠ ਧਾਮ ਦੀ, ਕੱਟੇ ਜਮ ਜਾਲ ਆ

ਪੁਲ ਨਲ ਨੀਲ ਸਾਗਰ ਤੇ ਬੰਨਿਆ, ਲਿਖ ਰਾਮ ਨਾਮ ਨੂੰ
ਰਾਜਾ ਰਾਮ ਹੋਇਆ ਵੇਖ ਪ੍ਰਸੰਨ ਆ, ਅਚਰਜ ਕਾਮ ਨੂੰ
ਸੈਨਾ ਕਰ ਪਾਰ ਲੀਤੀ ਸੁਧ ਬਾਮ ਦੀ, ਲੈ ਕੈ ਆਇਆ ਨਾਲ ਆ
ਰਾਹਦਾਰੀ ਨਾਮ ਹੈ ਬੈਕੁੰਠ ਧਾਮ ਦੀ, ਕੱਟੇ ਜਮ ਜਾਲ ਆ

ਤਿਆਗ ਦੁਰਯੋਧਨ ਦੇ ਰਾਜ ਭਾਗ ਨੂੰ, ਵੱਡੇ ਅਭਿਮਾਨੀ ਨੂੰ
ਬਿਧਰ ਦੇ ਖਾਧਾ ਜਾ ਅਲੂਣੇ ਸਾਗ ਨੂੰ, ਭਾਅ ਗਿਆ ਸੁਆਮੀ ਨੂੰ
ਯਾਰ ਦੀ ਝੁਗੀ ਹੈ ਜਗਾ ਬਿਸਰਾਮ ਦੀ , ਹੋਈ ਸੁਖ ਸਾਲ ਆ
ਰਾਹਦਾਰੀ ਨਾਮ ਹੈ ਬੈਕੁੰਠ ਧਾਮ ਦੀ, ਕੱਟੇ ਜਮ ਜਾਲ ਆ

ਹਰ ਹਰਨਾਕਸ਼ ਹਰੇ ਪ੍ਰਾਨ ਆ, ਪ੍ਰਹਿਲਾਦ ਤਾਰਿਆ
ਬਾਲਕ ਧਰੂ ਨੂੰ ਆਪ ਦਿਤਾ ਮਾਣ ਆ, ਅੰਬਰੀ ਬੈਠਾਰਿਆ
ਤਰੀ ਪੂਤਨਾ ਵੀ ਜਾਨ ਲੇਵਾ ਸ਼ਾਮ ਦੀ, ਹਰੀ ਨੂੰ ਸੰਭਾਲ ਆ
ਰਾਹਦਾਰੀ ਨਾਮ ਹੈ ਬੈਕੁੰਠ ਧਾਮ ਦੀ, ਕੱਟੇ ਜਮ ਜਾਲ ਆ

ਤੋਤੇ ਨਾਲ ਗਨਕਾ ਕਰੇ ਕਲੋਲ ਆ, ਰਾਮ ਨਾਮ ਕਹਿਣ ਨੂੰ
ਅੰਤ ਸਮੇਂ ਅਜਾਮਲ ਕੀਤਾ ਬੋਲ ਆ, ਪੁੱਤਰ ਨਰਾਇਣ ਨੂੰ
ਬਾਂਦਰ ਲੰਗੂਰ ਰਿੱਛ ਗੱਲ ਆਮ ਦੀ, ਕਾਗ ਵੀ ਬਹਾਲ ਆ
ਰਾਹਦਾਰੀ ਨਾਮ ਹੈ ਬੈਕੁੰਠ ਧਾਮ ਦੀ, ਕੱਟੇ ਜਮ ਜਾਲ ਆ

ਭਗਤ ਕਬੀਰ ਗੰਗਾ ਵਿਚ ਬ੍ਰੋਰਿਆ, ਪਾਂਧਿਆਂ ਨੇ ਨੂੜ ਕੇ
ਰਾਮ ਨਾਮ ਬੋਲ ਕੇ ਬੰਦਨ ਤੋੜਿਆ, ਕੱਟੇ ਬੰਦ ਕੂੜ ਕੇ
ਗੰਗਾ ਮਾਤਾ ਲਹਿਰ ਬਣ ਗਈ ਅਰਾਮ ਦੀ, ਬਾਲਕ ਸੰਭਾਲਿਆ
ਰਾਹਦਾਰੀ ਨਾਮ ਹੈ ਬੈਕੁੰਠ ਧਾਮ ਦੀ, ਕੱਟੇ ਜਮ ਜਾਲ ਆ

ਧੰਨੇ ਦੀਆਂ ਮਿਸੀਆਂ ਤੁਰਤ ਖਾ ਗਿਆ, ਪੱਥਰਾਂ ਨੂੰ ਪਾੜ ਕੇ
ਦੁਧ ਨਾਮਦੇਵ ਦੇ ਨੂੰ ਭੋਗ ਲਾ ਗਿਆ, ਗਟਾਗਟ ਚਾੜ ਕੇ
ਛੱਪਰੀ ਦੀ ਛਾਨ ਚਰਚਾ ਤਮਾਮ ਦੀ, ਬਣੀ ਤਤਕਾਲ ਆ
ਰਾਹਦਾਰੀ ਨਾਮ ਹੈ ਬੈਕੁੰਠ ਧਾਮ ਦੀ, ਕੱਟੇ ਜਮ ਜਾਲ ਆ

ਛਿਲਾ ਰਵੀਦਾਸ ਦੀ ਤਰੀ ਹੈ ਪੱਥਰੀ, ਭਗਤੀ ਦੇ ਬਲ ਆ
ਭਗਤਾਂ ਨੂੰ ਸਾੜੇ ਨਾ ਅਗਨ ਅੱਥਰੀ, ਡੋਬਦਾ ਨਾ ਜਲ ਆ
ਭਾਉ ਭਗਤੀ ਹੈ ਵਸਤੂ ਗੁਲਾਮ ਦੀ, ਨਿਭਦੀ ਜੋ ਨਾਲ ਆ
ਰਾਹਦਾਰੀ ਨਾਮ ਹੈ ਬੈਕੁੰਠ ਧਾਮ ਦੀ, ਕੱਟੇ ਜਮ ਜਾਲ ਆ

ਨਿਵਣ ਸੋ ਅੱਖਰ ਖਵਨਿ ਗੁਣ ਦਾ, ਲੋਹ ਕੋਟ ਕਰ ਲੈ
ਮਿਠੜੀ ਜੁਬਾਨ ਕੋਇਲ ਦੀ ਧੁਨ ਦਾ, ਰੰਗ ਰਾਸ ਭਰ ਲੈ
'ਜੀਵਨ' 'ਚ ਵਿਘਨਾ ਦੇ ਰੋਕਥਾਮ ਦੀ, ਬਣੀ ਰਹੇ ਢਾਲ ਆ
ਰਾਹਦਾਰੀ ਨਾਮ ਹੈ ਬੈਕੁੰਠ ਧਾਮ ਦੀ, ਕੱਟੇ ਜਮ ਜਾਲ ਆ

# ਸਮਾਂ

## ਕੋਰੜਾ

ਜਿਤਨਾ ਪਸਾਰਾ ਸਮੇਂ ਦੇ ਅਧੀਨ ਆ, ਸਮੇਂ ਅਨੁਸਾਰ ਰਚੇ ਲੋਕ ਤੀਨ ਆ
ਆਪ ਵੱਖ ਬੈਠਾ ਵੇਖਦਾ ਅਕਾਲ ਆ, ਸਮੇਂ ਦੀ ਨਾ ਰੋਕ ਸਕਿਆ ਕੋਈ ਚਾਲ ਆ।

ਸਮੇਂ ਨਾਲ ਹੋਈ ਮਾਇਆ ਪ੍ਰਵੇਸ਼ ਆ, ਸਮੇਂ ਵਿਚ ਬ੍ਰਹਮਾ ਵਿਸ਼ਨੂੰ ਮਹੇਸ਼ ਆ
ਸਮਾਂ ਹੀ ਚਲਾਵਦਾ ਹੈ ਤੀਨ ਕਾਲ ਆ, ਸਮੇਂ ........................................।

ਚੰਨ ਤਾਰੇ ਸੂਰਜ ਸਮੇਂ 'ਚ ਫਿਰਦੇ, ਲਾਉਂਦੇ ਦਿਨੇ ਰਾਤ ਚੱਕਰ ਚਉਗਿਰਦੇ
ਸਮੇਂ ਨਾਲ ਆਉਂਦੇ ਹਾੜ ਤੇ ਸਿਆਲ ਆ, ਸਮੇਂ ........................................।

ਪੰਜਾ ਤੱਤਾਂ ਦੀ ਹੈ ਦੇਹੀ ਇਨਸਾਨ ਦੀ, ਏਸੇ ਵਿਚ ਵਸੇ ਜੋਤ ਭਗਵਾਨ ਦੀ
ਗਣਤੀ ਸਵਾਸਾਂ ਦੀ ਸਮੇਂ ਦੇ ਨਾਲ ਆ, ਸਮੇਂ ........................................।

ਜਿੰਦਗੀ ਦਾ ਚੱਕਰ ਦਮਾਂ ਨਾਲ ਚਲਦਾ, ਘਾਟਾ ਵਾਧਾ ਹੋਂਵਦਾ ਨਹੀਂ ਇਕ ਪਲ ਦਾ
ਚਲਦੇ ਬਰਾਬਰ ਧਨੀ ਕੰਗਾਲ ਆ, ਸਮੇਂ ........................................।

ਧੰਨ ਮਾਲ ਫਲਦੇ ਸਮੇਂ ਦੇ ਨਾਲ ਆ, ਸਕਦੇ ਨਾ ਚਾਤਰ ਸਮੇਂ ਨੂੰ ਟਾਲ ਆ
ਸਮੇਂ ਅਗੇ ਹੋਂਵਦੇ ਸਭੇ ਨਿਢਾਲ ਆ, ਸਮੇਂ ........................................।

ਵਡੇ ਬਲਵਾਨ ਭੁਜਾ ਦੰਡ ਰੋਕਦੇ, ਜੇਤੂ ਜਰਵਾਣੇ ਲੋਕ ਪ੍ਰਲੋਕ ਦੇ
ਸਮੇਂ ਵਿਚ ਫਸੇ ਜਿਉਂ ਬਟਾਰੇ ਜਾਲ ਆ, ਸਮੇਂ ........................................।

ਤੀਰ ਮਾਰੇ ਜਿਨਾ ਰੱਬ ਨੂੰ ਵੰਗਾਰਕੇ, ਤੀਨ ਲੋਕ ਜੀਤ ਲਏ ਧਨੁਸ਼ ਚਾੜ ਕੇ
ਗੋਦੀ ਵਿਚ ਲੀਤੇ ਸਮੇਂ ਨੇ ਸੰਵਾਲ ਆ, ਸਮੇਂ ........................................।

ਸੋਨੇ ਦਿਆਂ ਮੰਦਰਾਂ ਦੇ ਮਾਲਕ ਤੁਰੇ, ਪਾਕ ਪ੍ਰਮੇਸ਼ਰ ਦੇ ਬਾਲਕ ਤੁਰੇ
ਸਮੇਂ ਦੇ ਚਲਾਏ ਚਲੇ ਤਤਕਾਲ ਆ, ਸਮੇਂ ........................................।

ਜੰਮਿਆ ਜੋ ਓਸ ਨੇ ਜ਼ਰੂਰ ਮਰਨਾ, 'ਜੀਵਨ ਜੀ' ਵਾਰ ਮੌਤ ਦਾ ਨਈ ਟਰਨਾ
ਸਮੇਂ ਰੱਖੇ ਜਕੜ ਸਿਰਾਂ ਦੇ ਵਾਲ ਆ, ਸਮੇਂ ........................................।

## ਪ੍ਰੇਮ

### ਕਾਫੀ

ਜਿਉਂ ਚੰਨ ਸ਼ਿੰਗਾਰ ਹੈ ਰਾਤਰ ਦਾ, ਚੰਨ ਬਾਝੋਂ ਰੈਣ ਅਧੂਰੀ ਏ।
ਬਿਨ ਬਾਲ ਜਿਉਂ ਗੋਦ ਸੁਹਾਗਣ ਦੀ, ਜਿਉਂ ਵੇਲ ਬਗੈਰ ਅੰਗੂਰੀ ਏ।
ਜਿਉਂ ਵਾਕ ਬਗੈਰ ਸਚਾਈ ਦੇ, ਸਵਗੰਧੀ ਬਿਨ ਕਸਤੂਰੀ ਏ।
ਇਕ ਲਾੜੇ ਬਾਝ ਜਨੇਤ ਜਿਵੇਂ, ਸਾਧੂ ਬਿਨ ਸਬਰ ਸਬੂਰੀ ਏ।
ਨਿਰਜਲ ਖੂਹ ਬੌਲੀ ਤਾਲ ਜਿਵੇਂ, ਫਲ ਬਾਝੋਂ ਬਾਗ ਨਕਾਰਾ ਏ।
ਹੈ ਹਿਰਦਾ ਸੁੰਵਾ ਪ੍ਰੇਮ ਬਿਨਾ, ਜੀਵਨ ਦਾ ਪ੍ਰੇਮ ਸਹਾਰਾ ਏ।

ਜੋ ਵਸਦੀ ਦੁਨੀਆਂ ਵੇਂਹਦੇ ਓ, ਏਹ ਸਗਲ ਪਸਾਰਾ ਪ੍ਰੇਮ ਦਾ ਏ।
ਇਹ ਰਾਜਾ ਸਾਰੀ ਰਚਨਾ ਦਾ, ਪਰਜਾ ਨੂੰ ਸਹਾਰਾ ਪ੍ਰੇਮ ਦਾ ਏ।
ਗੁਰੂਆਂ ਪੀਰਾਂ ਅਵਤਾਰਾਂ ਦਾ, ਇੱਕੋ ਹੀ ਨ੍ਹਾਰਾ ਪ੍ਰੇਮ ਦਾ ਏ।
ਨਾ ਰੀਝੇ ਕਰਮਾਂ ਕਾਂਡਾਂ ਤੇ, ਪਰਮੇਸਰ ਪਿਆਰਾ ਪ੍ਰੇਮ ਦਾ ਏ।
ਸੁਖ ਸਾਗਰ ਧੀਰਜ ਧਰਮਾ ਦਾ, ਜੇ ਹੈ ਤਾਂ ਪ੍ਰੇਮ ਕਿਨਾਰਾ ਏ।
ਹੈ ਹਿਰਦਾ ਸੁੰਵਾ ਪ੍ਰੇਮ ਬਿਨਾ, ਜੀਵਨ ਦਾ ਪ੍ਰੇਮ ਸਹਾਰਾ ਏ।

ਇਸ ਪ੍ਰੇਮ ਦੀ ਗੁੜਤੀ ਗੁੜੀ ਏ, ਤੇ ਗੂੜ੍ਹਾ ਨਸ਼ਾ ਝੜਾ ਦੇਵੇ।
ਕਰ ਨੇੜੇ ਦਿਲ ਦਿਆਂ ਭਾਵਾਂ ਨੂੰ, ਸਾਂਝਾਂ ਦੀ ਲਗਣ ਲਗਾ ਦੇਵੇ।
ਜੋ ਸਾੜੇ ਪਾੜੇ ਦੁਬਧਾ ਦੇ, ਸਦੀਆਂ ਦੇ ਜਖਮ ਮਿਟਾ ਦੇਵੇ।
ਜਿਥੇ ਮੈਂ ਮੈਂ ਤੂੰ ਤੂੰ ਮੁਕ ਜਾਂਦੀ, ਇੱਕ ਦੁਨੀਆਂ ਨਵੀਂ ਵਸਾ ਦੇਵੇ।
ਇਹ ਜਾਦੂ ਮੰਤਰ ਅਮਨਾਂ ਦਾ, ਇਹ ਸੋਮਾ ਅੰਮ੍ਰਿਤ ਧਾਰਾ ਏ।
ਹੈ ਹਿਰਦਾ ਸੁੰਵਾ ਪ੍ਰੇਮ ਬਿਨਾ, ਜੀਵਨ ਦਾ ਪ੍ਰੇਮ ਸਹਾਰਾ ਏ।

ਓਏ ਮਰਦਾ ਮਾਨੁਖ ਦੇਹੀ ਨੂੰ, ਜੇ ਪਾਕ ਪਵਿਤ ਬਣੌਂਣਾ ਏਂ।
ਧਰਮ ਅਰਥ ਅਰ ਕਾਮ ਮੋਖ, ਜੇ ਚਾਰ ਪਦਾਰਥ ਚੌਂਹਨਾ ਏਂ।
ਸ਼ਾਂਤੀ ਭਗਤੀ ਸ਼ਕਤੀ ਚਾਹੇਂ, ਆਦਰ ਮਾਣ ਵਧੌਂਣਾ ਏਂ।
ਜੇ ਚਾਹੇਂ ਜਸ ਦੋਹੀ ਜਹਾਨੀ, ਪਿਆਰਾ ਪ੍ਰਭੂ ਰਿਝੌਂਣਾ ਏਂ।
ਤਾਂ ਉਸਦੀ ਪਿਅਰੀ ਪਰਜਾ ਦੇ, ਦਰ ਦਿਲ ਦਾ ਖੋਲ ਭੰਡਾਰਾ ਏ।
ਹੈ ਹਿਰਦਾ ਸੁੰਵਾ ਪ੍ਰੇਮ ਬਿਨਾ, ਜੀਵਨ ਦਾ ਪ੍ਰੇਮ ਸਹਾਰਾ ਏ।

## ਕਿਸਮਤ

### ਬੈਂਤ

ਕਰਮ ਚੱਕਰ ਦੇ ਗੇੜ ਨਾ ਬਣੇ ਕਿਸਮਤ, ਹੋਣਹਾਰ ਕਈ ਰੰਗ ਵਿਖਾਂਵਦੀ ਏ
ਪਰਾਲਬਧ ਇਨਸਾਨ ਨੂੰ ਲਈ ਫਿਰਦੀ, ਕੁਝ ਆਪਣੀ ਪੇਸ਼ ਨਾ ਜਾਂਵਦੀ ਏ
ਕਦੇ ਫਰਸ਼ ਉੱਤੇ ਕਦੀ ਅਰਸ਼ ਉੱਤੇ, ਕਦੀ ਵਿਚ ਪਤਾਲ ਧਸਾਂਵਦੀ ਏ
ਕਦੇ ਲੱਖਾਂ ਦਾ ਦਾਨੀ ਬਣਾ ਦੇਵੇ, ਠੂਠਾ ਹੱਥ ਵਿਚ ਕਦੇ ਫੜਾਂਵਦੀ ਏ
ਕਦੇ ਤੁਲਦਾ ਹੀਰਿਆਂ ਨਾਲ ਬੰਦਾ, ਕਦੇ ਕੌਡੀਆਂ ਮੁੱਲ ਪਵਾਂਵਦੀ ਏ
ਕਦੇ ਦੇਵਤੇ ਮਗਰ ਚੁੜੇਲ ਲਾਵੇ, ਬਾਂਦਰ ਪਰੀ ਨੂੰ ਕਦੇ ਟਕਰਾਂਵਦੀ ਏ
ਕਦੀ ਵਿੱਛੜੇ ਮੀਤ ਮਿਲਾ ਦੇਂਦੀ, ਕਦੇ ਮਿਲਦਿਆਂ ਨੂੰ ਜੁਦਾ ਕਰਾਂਵਦੀ ਏ
ਕਦੇ ਪਾਜੀਆਂ ਨੂੰ ਦੇਵੇ ਜਿੱਤ ਰਣ ਦੀ, ਕਦੇ ਵੀਰਾਂ ਤੋਂ ਸ਼ਸਤਰ ਸੁਟਾਂਵਦੀਂ ਏ
ਕਦੇ ਰੋਂਦਿਆਂ ਤਾਈਂ ਹਸਾ ਦੇਂਦੀ, ਅਤੇ ਹੱਸਦਿਆਂ ਤਾਈਂ ਰੋਂਵਾਂਵਦੀ ਏ
ਹੁਸਨ ਵਾਲਿਆਂ ਨੂੰ ਪੈਰਾਂ ਵਿੱਚ ਰੋਲੇ, ਕੁਦਰਤ ਕੋਝਿਆਂ ਦੇ ਵੱਸ ਪਾਂਵਦੀ ਏ
ਪਰੀਆਂ ਉੱਡਦੀਆਂ ਜਿਨ੍ਹਾਂ ਦਾ ਤਖ਼ਤ ਲੈ ਕੇ, ਕਦੀ ਉਨ੍ਹਾਂ ਤੋਂ ਪੱਠ ਝੁਕਾਂਵਦੀ ਏ
ਕਦੀ ਜਿਨ੍ਹਾਂ ਦੇ ਸੀਸ ਤੇ ਚੌਰ ਝੂਲਦੇ, ਤੱਤੀ ਤਵੀ ਤੇ ਉਨ੍ਹਾਂ ਬਿਠਾਂਵਦੀ ਏ
ਨੰਗੇ ਪੈਰ ਤੋਰੇ ਕਲਗੀ ਵਾਲਿਆਂ ਨੂੰ, ਸੂਲਾਂ ਨਾਲ ਸਰੀਰ ਪਛਾਂਵਦੀ ਏ
ਮਾਲਕ ਤਖ਼ਤਾਂ ਦੇ ਪਾਂਵਦੀ ਜੇਲ ਅੰਦਰ, ਅਤੇ ਕੈਦੀਆਂ ਤਖਤ ਬਠਾਂਵਦੀ ਏ
ਵੈਰੀ ਮਿੱਤਰਾਂ ਨੂੰ ਮਿੱਤਰ ਵੈਰੀਆਂ ਨੂੰ, ਫੌਰੇ ਅੱਖ ਦੇ ਵਿਚ ਬਣਾਂਵਦੀ ਏ
ਦੁਨੀਆਂ ਸਮੇਂ ਦੇ ਗੇੜ ਵਿੱਚ ਫਿਰੇ ਭਾਉਂਦੀ, 'ਜੀਵਨ ਸਿੰਘ' ਦੀ ਕਲਮ ਅਲਾਂਵਦੀ ਏ

## ਨੇਕੀਆਂ ਦੇ ਵਣਜ

### ਗੀਤ

ਬੰਦੇ ਨੇਕੀਆਂ ਦਾ ਵਣਜ ਕਮਾਈਂ ਓ ਜੱਗ ’ਤੇ ਨਿਸ਼ਾਨ ਰਹਿਣਗੇ
ਜਿੰਦ ਪਰਉਪਕਾਰ ਹਿੱਤ ਲਾਵੀਂ ਉ ਜੱਗ ’ਤੇ ਨਿਸ਼ਾਨ ਰਹਿਣਗੇ।

ਮੇਲਾ ਚੰਦ ਰੋਜ ਦਾ ਹੈ ਜਗਤ ਬਜਾਰ ਦਾ
ਕੋਈ ਜਾਵੇ ਤੁਰਿਆ ਤੇ ਕੋਈ ਹੈ ਪਧਾਰ ਦਾ
ਪੱਤਣਾ ਦੇ ਪੂਰ ਚਲੋ ਚਲੀ ਹੈ ਮੁਸਾਫਰਾਂ ਦੀ
ਝੂਠੀ ਪ੍ਰੀਤ ਨਾ ਕਿਸੇ ਦੇ ਨਾਲ ਲਾਂਵੀ, ਉਏ ਜੱਗ ਤੇ ਨਿਸ਼ਾਨ ਰਹਿਣਗੇ।

ਜ਼ਿੰਦਗੀ ਦੀ ਪੂੰਜੀ ਸੋਹਣਿਆ ਤੇਰੇ ਕੋਲ ਰਤਨਾਂ ਦੀ ਮਾਲਾ
ਇਹਨਾਂ ਪੰਜਾਂ ਡਾਕੂਆਂ ਤੋਂ ਸਦਾ ਰੱਖਣਾ ਹੈ ਕਰਕੇ ਸੰਭਾਲਾ
ਹੁਸਨ ਦੇ ਜਾਲ ਵਿੱਚ ਪੈਰ ਨਾ ਪਸਾਰ ਲਵੀਂ
ਜਰਾਂ ਸਮਝਕੇ ਕਦਮ ਟਕਾਵੀਂ, ਉਏ ਜੱਗ ਤੇ ਨਿਸ਼ਾਨ ਰਹਿਣਗੇ।

ਧਨ ਰੂਪ ਜੋਬਨ ਦਾ ਕਰੀ ਨਾ ਗੁਮਾਨ ਉਏ
ਸੁੰਦਰ ਸਰੂਪ ਤੇਰਾ ਭਾੜੇ ਦੀ ਦੁਕਾਨ ਉਏ
ਬੋਲ ਤੋਲ ਪੂਰਾ ਸੌਦਾ ਸੱਚ ਦਾ ਵਿਹਾਜ ਰੱਖ
ਕੂੜ ਕਪਟ ਦੀ ਰਾਸ ਨਾ ਪਾਵੀਂ, ਉਏ ਜੱਗ ਤੇ ਨਿਸ਼ਾਨ ਰਹਿਣਗੇ।

ਮਾਨਸ ਕੀ ਜਾਤ ਏਕ ਹੈ ਗੁਰਬਾਣੀ ਦੇ ਅੱਖਰ ਪਕਾਲੈ
ਹਰੀ ਨੂੰ ਤਕਾਲੈ ਹਰ ਥਾਂ ਦਿਲੋ ਦੁਬਿਧਾ ਦੀ ਅਗਨ ਬੁਝਾਲੈ
ਕਿਰਨਾਂ ਬਹਾਲ ਕਰ ਸਭ ਨਾਲ ਪਿਆਰ ਕਰ
ਮਨ ਪ੍ਰੇਮ ਦੀ ਜੋਤ ਜਗਾਵੀਂ ਉਏ ਜੱਗ ਤੇ ਨਿਸ਼ਾਨ ਰਹਿਣਗੇ।

ਕਿਸੇ ਦੇ ਹਟਾਵੀ ਕੰਡੇ ਰਾਹ ਤੇਰਾ ਸਾਫ਼ ਆ
ਕਿਸੇ ਨੂੰ ਮੁਆਫ ਕਰ ਗੁਨਾਹ ਤੇਰਾ ਮੁਆਫ ਆ
ਮਹਿਕ ਸ਼ੁੱਭ ਗੁਣਾਂ ਦੀ ਫੈਲਾਈ ਜਾ ਗੁਲਾਬ ਵਾਂਗ
ਅਵਗੁਣ ਦੁਰਗੰਧੀ ਨਾ ਖਿੰਡਾਵੀਂ ਓ ਜੱਗ ਤੇ ਨਿਸ਼ਾਨ ਰਹਿਣਗੇ।

ਹੰਗਤਾ ਦੀ ਤੇਗ ਫੜਕੇ ਹੱਥੋਂ ਗਦਾ ਨਾ ਗਰੀਬੀ ਸੁੱਟ ਪਾਵੀਂ
ਛੁਰੀ ਨਾ ਚਲਾਵੀਂ ਜੀਭ ਦੀ ਮਿਠੀ ਬੋਲੀ ਦੀ ਮਲਮ ਲਗਾਵੀਂ
ਕਿਸੇ ਦਾ ਵੰਡਾਵੀਂ ਦੁੱਖ ਸੁੱਖ ਕੁਰਬਾਨ ਕਰ
ਸਦਾ ਜੀਵਨ ਦਾ ਫਰਜ ਨਿਭਾਵੀਂ ਓ ਜੱਗ ਤੇ ਨਿਸ਼ਾਨ ਰਹਿਣਗੇ।

# ਧੀ ਨੂੰ ਸਿੱਖਿਆ

## ਕੋਰੜਾ

ਧੀਆਂ ਹੁੰਦੀਆਂ ਅਮਾਨਤਾਂ ਪਰਾਈਆਂ ਏਂ, ਰੱਖੀਆਂ ਨਾ ਜਾਨ ਘਰੇ ਢਿਡੋਂ ਜਾਈਆਂ ਏ
ਰੱਬ ਨੇ ਨਖੇੜਿਆ ਏ ਭਾਗ ਬੱਚੀਏ, ਸੁਖੀ ਵਸੇ ਤੁਝ ਦਾ ਸੁਹਾਗ ਬੱਚੀਏ।

ਡਾਹਢਾ ਦੁੱਖ ਘਰੋਂ ਕੰਨਿਆ ਨੂੰ ਤੋਰਨਾ, ਰਸਮੋ ਰਿਵਾਜ ਅਗੇ ਚੱਲੇ ਜੋਰ ਨਾ
ਅਖੀਆਂ ਚੋ ਛਲਕੇ ਵੈਰਾਗ ਬੱਚੀਏ, ਸੁਖੀ ਵਸੇ ..............................।

ਸਹੁਰੇ ਘਰੇ ਰਹੀਂ ਬਣਕੇ ਸੁਲੱਖਣੀ, ਲੜ ਲੱਗੀਆਂ ਦੀ ਧੀਏ ਲਾਜ ਰੱਖਣੀ
ਪਤੀ ਨਾਲੋਂ ਪਾੜਨੀ ਨਾ ਵਾਗ ਬੱਚੀਏ, ਸੁਖੀ ਵਸੇ ..............................।

ਰਿਦੇ ਸਤਿਕਾਰ ਨੇਤਰਾਂ ਚ ਮਾਣ ਰਹੇ, ਸਦ ਸਤਬੱਚਨੀ ਮਿੱਠੀ ਜੁਬਾਨ ਰਹੇ
ਮੱਥੇ ਨਾ ਵਖਾਈਂ ਘੂਰੀ ਨਾਗ ਬੱਚੀਏ, ਸੁਖੀ ਵਸੇ ..............................।

ਪਤੀ ਦੇਵ ਨਾਲ ਸਹਿਣੀ ਧੁੱਪ ਸੀਤ ਆ, ਨਲ ਰਾਣੀ ਵਾਂਗ ਪਾਲਣੀ ਪ੍ਰੀਤ ਆ
ਸੁੱਖ ਸੰਸਾਰ ਦੇ ਤਿਆਗ ਬੱਚੀਏ, ਸੁਖੀ ਵਸੇ ..............................।

ਸੀਤਾ ਵਾਂਗ ਪਤੀ ਸੰਗ ਨਹੀਂ ਤਿਆਗਣਾ, ਪਤੀਆਂ ਦਾ ਭਾਰ ਵੰਡਣ ਸੁਹਾਗਣਾਂ
ਜਾਣ ਬੀਆ ਬਾਣ ਕਰ ਬਾਗ ਬੱਚੀਏ, ਸੁਖੀ ਵਸੇ ..............................।

ਰਜਨੀ ਦੇ ਵਾਂਗ ਸਿਦਕ ਅਟੱਲ ਰਹੇ, ਸਤੀਆਂ ਸੁਆਣੀਆਂ ਚ ਬਣੀ ਭੱਲ ਰਹੇ
ਜਗੇ ਨਾਮ ਚਾਨਣ ਚਿਰਾਗ ਬੱਚੀਏ, ਸੁਖੀ ਵਸੇ ..............................।

ਨਾਰੀ ਸਦਾ ਹੁੰਦੀ ਘਰ ਦਾ ਵਜ਼ੀਰ ਆ, ਬਾਦਸ਼ਾਹ ਨੂੰ ਦੇਵਣਾ ਦਿਲਾਸਾ ਧੀਰ ਆ
ਛਤਰ ਸਵਾਰੀ ਸੀਸ ਪਾਗ ਬੱਚੀਏ, ਸੁਖੀ ਵਸੇ ..............................।

ਔਖੇ ਸੌਖੇ ਵੇਲੇ ਹੌਸਲਾ ਨਹੀਂ ਹਾਰਨਾ, ਤੇਰਾ ਕੰਮ ਇਹਨੂੰ ਔਕੜਾਂ ਚੋਂ ਤਾਰਨਾ
ਲੱਗਣ ਨਾਂ ਦੇਵੀਂ ਦੁੱਖ ਦਾਗ ਬੱਚੀਏ, ਸੁਖੀ ਵਸੇ ..............................।

ਪੇਕਿਆਂ ਦਾ ਘਰ ਸੁਪਨੇ ਸਮਾਨ ਲੈ, ਸੱਚੇ ਮਾਤ ਪਿਤਾ ਸੱਸ ਸਹੁਰਾ ਜਾਣ ਲੈ
ਗਾਫ਼ਲੀ ਨਾ ਕਰੀਂ ਰਹੀ ਜਾਗ ਬੱਚੀਏ, ਸੁਖੀ ਵਸੇ ..............................।

ਤੇਰੇ ਵੱਲੋਂ ਆਉਣ ਠੰਢੀਆਂ ਹਵਾਵਾਂ ਨੇ, ਧੀਆਂ ਦੇ ਸੁੱਖਾਂ ਦੇ ਨਾਲ ਸੁਖੀ ਮਾਵਾਂ ਨੇ
ਸੁਖੜੇ ਸੁਨੇਹੜੇ ਦੇਣ ਕਾਗ ਬੱਚੀਏ, ਸੁਖੀ ਵਸੇ ..............................।

ਸਾਡੇ ਸਿਰੋਂ 'ਜੀਵਨ' ਦਾ ਭਾਰ ਲਹਿ ਗਿਆ, ਤੈਨੂੰ ਜ਼ਿੰਮੇਵਾਰੀਆਂ ਦਾ ਹਾਰ ਪੈ ਗਿਆ
ਲੱਗੇ ਰਹਿਣ ਘਰੀਂ ਰੰਗ ਰਾਗ ਬੱਚੀਏ, ਸੁਖੀ ਵਸੇ ..............................।

## ਬੰਦੇ ਨੂੰ ਸਿੱਖਿਆ
## ਕਲੀ

ਲੱਖ ਚੁਰਾਸੀ ਜੂਨਾਂ ਦੇ ਸਿਕਦਾਰਾ ਸੋਹਣਿਆ।
ਭਲਿਆ ਭਾਗਾਂ ਕਾਰਨ ਦੁਰਲਭ ਦੇਹੀ ਪਾਈ।
ਸੋਹਣੀ ਸਾਬਤ ਸੂਰਤ ਆਪਣੀ ਦੇ ਦਤਾਰ ਨੇ,
ਤੇਰੇ ਮਨ ਮੰਦਰ ਮੇਂ ਜੋਤ ਪ੍ਰੇਮ ਜਗਾਈ।
ਲੱਖਾਂ ਸੁੱਖ ਦੇ ਸਾਧਨ ਪੈਦਾ ਕੀਤੇ ਤੇਰੇ ਲਈ।
ਵੱਡੀ ਮਾਤਲੋਕ ਤੇ ਤੈਨੂੰ ਮਿਲੀ ਵਡਾਈ।
ਸਾਰੇ ਹੱਕ ਹਕੂਕ ਨੇ ਤੈਨੂੰ ਤੇਰੀ ਮੌਜ ਦੇ।
ਇੱਕੋ ਕੰਮ ਬਵਰਜਤ ਕਰੀ ਨਾ ਖੁਦੀ ਬੁਰਾਈ।
ਚੌਂਹਦੇ ਇਸ ਦੇਹੀ ਨੂੰ ਦੇਵ ਲੋਕ ਦੇ ਦੇਵਤੇ।
ਦਰਜਾ ਸਭ ਤੋਂ ਉੱਚਾ ਤੇਰਾ ਗਿਆ ਰਖਾਇਆ।
ਮਾਨਸ ਜਨਮ ਅਮੋਲਕ ਮਿਲਿਆ ਨੇਕੀ ਵਾਸਤੇ।
ਬੰਦਿਆ ਬੇਕਦਰਾ ਕਿਉਂ ਬਦੀਆਂ ਦੇ ਵਿੱਚ ਲਾਇਆ।

ਰਚਕੇ ਰਚਨਾ ਦੇ ਨਾਲ ਰਚਨਹਾਰ ਨੂੰ ਭੁੱਲ ਗਿਆ।
ਦਾਤ ਪਿਆਰੀ ਕਰੀ ਦਤਾਰ ਵਸਾਰ ਅਵਾਣਾ।
ਭੁਲੀ ਮੌਤ ਮਿਤਰਾ ਵੇਖ ਪਸਾਰਾ ਮਾਇਆ ਦਾ।
ਰਹਿ ਗਿਆ ਯਾਦ ਹੱਸਣਾ ਸੌਣਾ ਪੀਣਾ ਖਾਣਾ।
ਫਸ ਕੇ ਪੰਜਾਂ ਦੇ ਪੰਜੇ ਦੇ ਵਿੱਚ ਪੰਜ ਗਵਾ ਬੈਠਾ।
ਦਯਾ ਅਹਿੰਸਾ ਸ਼ਾਂਤੀ ਸਿਮਰਨ ਧਰਮ ਧਿਆਣਾ।
ਠੱਗੀ ਚੋਰੀ ਯਾਰੀ ਚੁਗਲੀ ਨਿੰਦਿਆ ਈਰਖਾ।
ਫੜਿਆ ਪੇਸ਼ਾ ਧੱਕਾ ਜੋਰੀ ਜੁਲਮ ਕਮਾਣਾ।
ਹੀਰਾ ਹਰ ਕਾ ਨਾਮ ਵਸਾਰ ਕੇ ਵਿਕਿਆ ਕੌਂਡਾਂ ਤੇ।
ਕੱਠਾ ਕੂੜ ਕੁਸਤ ਕਰ ਭਾਰ ਬੇਅਰਥ ਉਠਾਇਆ।
ਮਾਨਸ ਜਨਮ ............................।

ਕਰਨੀ ਉਜਲੀ ਦੇ ਨਾਲ ਉਜਲੀ ਕਾਇਆ ਕਰਨੀ ਸੀ।
ਪਰ ਤੂੰ ਲਾ ਲਈ ਹੋਰ ਮੁਕਾਲਖ ਲੈ ਫਿਟਕਾਰਾਂ।
ਉਤੋਂ ਹੋਰ ਤੇ ਵਿੱਚੋਂ ਹੋਰ ਨੇਕੀਆਂ ਤੇਰੀਆਂ।
ਮੱਥੇ ਤਿਲਕ ਨੇ ਬਗਲਾ ਦੇ ਵਿਚ ਤੇਜ ਕਟਾਰਾਂ।
ਖਾਵੇਂ ਮਾਲ ਪਰਾਇਆ ਕਰਕੇ ਹੇਰਾ ਫੇਰੀਆਂ।
ਬਣ ਕੇ ਗਿਆਨੀ ਧਿਆਨੀ ਠੱਗੇਂ ਪਰਾਈਆਂ ਨਾਰਾਂ।

ਸੇਵਾ ਜਗਤ ਵਖਾਵਾ ਸਭੇ ਲਾਭ ਸਵਾਰਥੀ।
ਖੱਟਿਆ ਪਰਉਪਕਾਰਾਂ ਦੇ ਰਾਹ ਠੇਕੇਦਾਰਾਂ।
ਫਾਹੀਆਂ ਭੋਲੀ ਜੰਤਾ ਫੌਹਣ ਨੂੰ ਲਾਈਆਂ ਲੋਭੀਆਂ।
ਫਾਹੀ ਜਮਾਂ ਦੀ ਫਸਣਾ ਆਪਣੇ ਦਿਲੋਂ ਭੁਲਾਇਆ।
ਮਾਨਸ ਜਨਮ....................................

ਆਪਣੀ ਹੱਥੀਂ ਪਾਣੀ ਪੀਤਾ ਕਦੀ ਵੀ ਆਪ ਨਾ।
ਸੇਵਾ ਕਿਸੇ ਦੁਖੀ ਦੀ ਕਰਨੀ ਤੂੰ ਕੀ ਜਾਣੇ।
ਤਰਲੇ ਲੈਣ ਗਰੀਬ ਨਮਾਣੇ ਦਾਣੇ ਦਾਣੇ ਨੂੰ।
ਵਿਹਲਾ ਵਿਸਕੀ ਪੀਵੇਂ ਖਾਏਂ ਕਬਾਬੀ ਖਾਣੇ।
ਸਹਿਮੇਂ ਰਹਿੰਦੇ ਸੇਵਕ ਡਰਦੇ ਤੇਰੀ ਘੂਰੀ ਤੋਂ।
ਤੇਰੇ ਹਾਸੇ ਨੇ ਕੀ ਰੋਂਦੇ ਰੂਹ ਹਸਾਣੇ।
ਢੱਠੇ ਮਜਲੂਮਾਂ ਦੇ ਢਾਰੇ ਤੇਰੇ ਮੰਦਰਾਂ ਲਈ।
ਤੇਰੀ ਮੇਹਰ ਕੀ ਉਜੜੇ ਪੁਜੜੇ ਲੋਕ ਵਸਾਣੇ।
ਹਉਂ ਹਉਂ ਮੈਂ ਮੈਂ ਦੇ ਵਿੱਚ ਫੁਲਿਆ ਫਿਰੇਂ ਫੁੰਕਾਰਦਾ।
ਕਿਸੇ ਨਰਾਸੇ ਨੂੰ ਨਹੀਂ ਆਦਰ ਨਾਲ ਬੁਲਾਇਆ।
ਮਾਨਸ ਜਨਮ ............................।

ਇਹ ਤਾਂ ਜਗਤ ਮੁਸਾਫਰ ਖਾਨਾ ਛੱਡਣਾ ਪੈਣਾ ਏ।
ਏਥੇ ਪੈਰ ਪਸਾਰ ਨਾ ਕਿਸੇ ਨੇ ਖਟੀ ਖੱਟੀ।
ਤੁਰ ਗਿਆ ਰਾਵਣ ਰਾਜਾ ਲੰਕਾ ਛੱਡ ਕੇ ਸੋਨੇ ਦੀ।
ਹੰਗਤਾ ਹਰਨਾਕਸ ਦੀ ਗਈ ਜੜ੍ਹਾ ਤੋਂ ਪਟੀ।
ਜਾਂਦਾ ਸ਼ਾਹ ਸਕੰਦਰ ਖਾਲੀ ਹੱਥ ਵਖਾ ਗਿਆ।
ਕਾਰੂ ਛੱਡ ਖਜਾਨੇ ਚਲਿਆ ਤੱਤੀ ਫੱਟੀ।
ਵੱਡੇ ਚਾਤਰ ਵੀ ਚਤਰਾਈਆਂ ਕਰ ਕਰ ਹਾਰ ਗਏ।
ਬਹੁਤੇ ਰੂਪ ਦੀ ਕੀਮਤ ਪਈ ਸੂਤ ਦੀ ਅਟੀ।
ਕਰਲੈ ਸੁਭ ਕਰਨੀ ਜੇ 'ਜੀਵਨ' ਸਫ਼ਲਾ ਕਰਨਾ ਈ।
ਮੁਕਦੀ ਗੱਲ ਸਿਰੇ ਦੀ ਛੰਦ ਨਾ ਜਾਏ ਵਧਾਇਆ।
ਮਾਨਸ ਜਨਮ ............................।

## ਜਾਂਦਾ ਰਿਹਾ ਇਤਬਾਰ ਇਨਸਾਨ ਦਾ ਏ

### ਬੈਂਤ

ਏਸ ਮਨੋਵਗਿਆਨ ਦੇ ਜੁਗ ਅੰਦਰ, ਮੁਠੀ ਵਿਚ ਜਹਾਨ ਸਭ ਆ ਰਿਹਾ ਏ
ਸਫਰ ਸਦੀਆਂ ਦਾ ਚਕਰ ਸੰਸਾਰ ਦਾ ਜੋ, ਘੜੀਆਂ ਪਲਾਂ ਵਿਚ ਬੰਦਾ ਲਗਾ ਰਿਹਾ ਏ
ਟੈਲੀਫੋਨ ਤਾਰਾਂ ਗਲਾਂ ਦੂਰ ਦੀਆਂ, ਘਰੀਂ ਰੇਡੀਓ ਬੋਲ ਸੁਣਾ ਰਿਹਾ ਏ
ਸਾਇੰਸਦਾਨ ਅੱਜ ਸਿਖਰ ਤੇ ਪੁਜ ਗਿਆ, ਚੰਨ ਤਾਰਿਆਂ ਦਾ ਭੇਦ ਪਾ ਰਿਹਾ ਏ
ਐਟਮ ਸ਼ਕਤੀਆਂ ਦੇ ਤੇਜ ਵੇਗ ਅੰਦਰ, ਰੁੜ੍ਹਿਆ ਸੁਖ ਸਵਾਦ ਜਹਾਨ ਦਾ ਏ
ਹਿਰਦੇ ਪਾਕ ਪਵਿਤਰ ਮਲੀਨ ਹੋ ਗਏ, ਜਾਂਦਾ ਰਿਹਾ ਇਤਬਾਰ ਇਨਸਾਨ ਦਾ ਏ

ਏਸ ਤੇਜ ਜਮਾਨੇ ਦੀ ਹਵਾ ਅੰਦਰ, ਬਦ ਅਮਨੀ ਅਸ਼ਾਂਤੀ ਦੇ ਸ਼ੋਰ ਵਧ ਗਏ
ਭ੍ਰਿਸ਼ਟਾਚਾਰ ਵਧਿਆ ਲੋਕ ਰਾਜ ਅੰਦਰ, ਬੇਈਮਾਨ ਹਾਕਮ ਰਿਸ਼ਵਤਖੋਰ ਵਧ ਗਏ
ਦਿਨ ਦਿਨ ਅੰਨ ਸੰਕਟ ਵਧਦਾ ਜਾ ਰਿਹਾ ਏ, ਬੇ ਰੁਜਗਾਰ ਮਜਦੂਰ ਕਮਜੋਰ ਵਧ ਗਏ
ਸਦਾਚਾਰ ਅਚਾਰ ਵਿਹਾਰ ਬਦਲੇ, ਉਤੋਂ ਸਾਧ ਵਧ ਗਏ ਵਿਚੋਂ ਚੋਰ ਵਧ ਗਏ
ਬਗਲੇ ਭਗਤ ਰਖਦੇ ਬਗਲਾਂ ਵਿਚ ਛੁਰੀਆਂ, ਭੈ ਉਡਿਆ ਦਿਲੋਂ ਭਗਵਾਨ ਦਾ ਏ
ਬੁਰਕੇ ਧਰਮ ਦੇ ਪਾ ਆਦਮਖੋਰ ਬੈਠੇ, ਜਾਂਦਾ ਰਿਹਾ ਇਤਬਾਰ ਇਨਸਾਨ ਦਾ ਏ

ਖ਼ੁਦਗਰਜੀ ਦੀ ਕਲਰੀ ਪਈ ਢਿਡੀਂ, ਝੁਲਸੀ ਗਈ ਫੁਲਵਾੜੀ ਪਿਆਰ ਦੀ ਏ
ਜਿਹਨਾਂ ਦਿਲਾਂ ਚੋਂ ਹੈ ਸੀ ਖੁਸ਼ਬੂ ਔਣੀ, ਉਹਨਾ ਵਿਚੋਂ ਸੜਾਂਦ ਪਈ ਮਾਰਦੀ ਏ
ਨਵੀਆਂ ਜੋਕਾਂ ਨੇ ਪੀ ਲਿਆ ਖ਼ੂਨ ਸਾਡਾ, ਜੰਤਾ ਮਾਰ ਦੁਹੱਥੜ ਪੁਕਾਰਦੀ ਏ
ਵਰਦੀ ਜਿਹਨਾ ਦੀ ਅਮਨ ਦੇ ਦੇਵਤੇ ਦੀ, ਕਲਮ ਓਹਨਾ ਦੀ ਧਾਰ ਤਲਵਾਰ ਦੀ ਏ
ਜੀਹਨੂੰ ਸਮਝ ਚੰਗਾ ਅੱਗੇ ਕਰੀਦਾ ਏ, ਰੂਪ ਧਾਰ ਲੈਂਦਾ ਓਹ ਹੈਵਾਨ ਦਾ ਏ
ਅਜ ਹੋਰ ਤੇ ਕੱਲ ਨੂੰ ਹੋਰ ਦਿਸਦਾ, ਜਾਂਦਾ ਰਿਹਾ ਇਤਬਾਰ ਇਨਸਾਨ ਦਾ ਏ

ਖੋਟੀ ਹੋਵੇ ਮਲਾਹਾਂ ਦੀ ਨੀਤ ਜਿਥੇ, ਓਸ ਬੇੜੀ ਨੇ ਪਾਰ ਕੀ ਲੱਗਣਾ ਏ
ਓਸ ਦੇਸ਼ ਵਿਚ ਅਮਨ ਦੀ ਆਸ ਕੀ ਏ, ਜਿਥੇ ਫੁਟ ਦਿਆਂ ਝਖੜਾਂ ਵੱਗਣਾ ਏ
ਜਿਸ ਦੇਸ ਨੂੰ ਰਾਖੇ ਹੀ ਖਾਣ ਲੱਗ ਪਏ, ਕਾਹਦੇ ਆਸਰੇ ਓਸਨੇ ਤੱਗਣਾ ਏ
ਮਿਤ੍ਰ ਸਾਕ ਸੰਦੇਹੀ ਕੀ ਗੁਰੂ ਚੇਲਾ, ਇਕ ਦੂਜੇ ਨੂੰ ਚਾਂਹਵਦਾ ਠੱਗਣਾ ਏ
ਕਢ ਲਏ ਇਸ ਨਾਗਾਂ ਦੀ ਵਾੜ ਵਿਚੋਂ, ਧਾਰੇ ਰੂਪ ਕੋਈ ਭਗਵਾਨ ਦਾ ਏ
'ਜੀਵਨ' ਯਾਤਰਾ ਔਝੜ ਵਿਚ ਫਸੀ ਹੋਈ ਏ, ਜਾਂਦਾ ਰਿਹਾ ਇਤਬਾਰ ਇਨਸਾਨ ਦਾ ਏ

## ਯਾਰੀਆਂ

### ਕੋਰੜਾ

ਕਹਿ ਲੈਣਾ ਯਾਰ ਤੇ ਕਹਾਉਣਾ ਸੋਖਾ ਏ, ਯਾਰੀਆਂ ਦਾ ਫਰਜ ਨਿਭਾਉਣਾ ਔਖਾ ਏ
ਗੱਲਾਂ ਕਰ ਲੈਣੀਆ ਸਦਾ ਸੁਖਾਰੀਆਂ, ਲਾਉਣੀ ਸੋਖੀ ਔਖੀਆਂ ਨਿਭਾਉਣ ਯਾਰੀਆਂ।

ਯਾਰੀ ਲਉਣੀ ਜਾਪੇ ਖਾਵਣਾ ਜਿਉਂ ਖੀਰ ਦਾ, ਬਣ ਜਾਵੇ ਵਹਿਣ ਸਾਗਰ ਦੇ ਨੀਰ ਦਾ
ਔਖੀਆਂ ਹੋ ਜਾਂਦੀਆ ਲਗਾਉਣ ਤਾਰੀਆਂ, ਲਾਉਣੀ.........................................।

ਮਿਤਰਾਂ ਤੋਂ ਵਾਰਦੇ ਮਿਤਰ ਜਾਨ ਆ, ਦੁੱਧ ਪਾਣੀ ਵਾਂਗ ਹੁੰਦੇ ਕੁਰਬਾਨ ਆ
ਯਾਰਾਂ ਦੀਆਂ ਪੀੜਾ ਜਾਣ ਨਾ ਸਹਾਰੀਆਂ, ਲਾਉਣੀ.........................................।

ਸੱਜਣਾ ਦੇ ਵੇਖ ਮੁਰਝਾਏ ਮੁਖ ਨੂੰ, ਭੁਲ ਜਾਣ ਆਪਣੇ ਮਹਾਨ ਦੁਖ ਨੂੰ
ਰਾਮ ਸੁਗਰੀਵ ਲਿਖਿਆ ਲਿਖਾਰੀਆਂ, ਲਾਉਣੀ.........................................।

ਯਾਰਾਂ ਦੀ ਵੀ ਯਾਰੀ ਦਾ ਅਜੀਬ ਖੇਲ ਆ, ਕ੍ਰਿਸ਼ਨ ਸੁਦਾਮੇ ਦਾ ਜਿਉਂ ਹੋਇਆ ਮੇਲ ਆ
ਸ਼ਾਹੀ ਤੇ ਕੰਗਾਲੀ ਇਕ ਥਾਂ ਖਿਲਾਰੀਆਂ, ਲਾਉਣੀ.........................................।

ਬਾਣੀ ਨਾਨਕ ਦੇ ਪੰਜਵੇ ਔਤਾਰ ਦੀ, ਸੱਜਣ ਸਹਾਰਾ ਪ੍ਰਭੂ ਨੂੰ ਉਚਾਰਦੀ
ਲੋਕ ਪ੍ਰਲੋਕ ਦੀਆਂ ਜਿੰਮੇਵਾਰੀਆਂ, ਲਾਉਣੀ.........................................।

ਬਾਜਾਂ ਵਾਲੇ ਵਾਰ ਪਰਵਾਰ ਸਾਰੇ ਨੂੰ, ਪੱਤਰ ਪਠਾਇਆ ਮਿਤਰ ਪਿਆਰੇ ਨੂੰ
ਮਾਛੀਵਾੜੇ ਸੁੱਤਾ ਛੱਡ ਕੇ ਅਟਾਰੀਆਂ, ਲਾਉਣੀ.........................................।

ਚੂਰੀ ਖਾਣ ਵਾਲੇ ਮਜਨੂੰ ਅਨੇਕ ਆ, ਖੂਨ ਦੇਣ ਵਾਸਤੇ ਕੋਈ ਅੱਧ ਏਕ ਆ
ਔਖੀ ਵੇਲੇ ਮਾਰ ਜਾਂਵਦੇ ਉਡਾਰੀਆਂ, ਲਾਉਣੀ.........................................।

ਭੈਣ ਭਾਈ ਸਾਕ ਰਿਸ਼ਤਾ ਪਿਆਰ ਦਾ, ਇਕ ਦੂਜੇ ਤਾਂਈ ਹੋਵੇ ਸਤਿਕਾਰਦਾ
ਪਿਆਰ ਬਿਨਾਂ ਕਾਹਦੀਆਂ ਨੇ ਸਿਕਦਾਰੀ ਆਂ, ਲਾਉਣੀ.........................................।

ਦੁਨੀਆਂ ਤੇ ਬਹੁਤਾ ਕੂੜ ਦਾ ਪਸਾਰ ਆ, ਸੱਚਾ ਸੁੱਚਾ ਕੋਈ ਵਿਰਲਾ ਹੀ ਯਾਰ ਆ
ਕਪਟੀ ਹਜਾਰਾਂ ਕਰਦੇ ਗਦਾਰੀਆਂ, ਲਾਉਣੀ.........................................।

ਲਾਲਚੀ ਮਨੁੱਖ ਦੀਆਂ ਨੀਤਾਂ ਬੁਰੀਆਂ, ਉਤੋਂ ਯਾਰ ਅੰਦਰੋਂ ਚਲਾਉਂਦੇ ਛੁਰੀਆਂ
ਮੂੰਹੋਂ ਮਿੱਠੇ ਨੀਤਾ ਵਿਚੋਂ ਹੋਣ ਕਾਰੀਆਂ, ਲਾਉਣੀ.......................................।

ਨੀਚਾਂ ਤੋਂ ਵੀ ਨੀਚ ਮਿਤਰ ਧ੍ਰੋਹੀ ਏ, ਲੋਕ ਪ੍ਰਲੋਕ ਮਿਲਦੀ ਨਾ ਢੋਈ ਏ
ਜੱਗ ਫਿਟਕਾਰਾਂ ਨਰਕ ਅਗਾਰੀਆਂ, ਲਾਉਣੀ.......................................।

ਬਿਪਤਾ ਦੇ ਸਮੇਂ ਰਹੇ ਨਾ ਇਮਾਨ ਤੇ, ਐਸਾ ਬੰਦਾ ਪੈਦਾ ਹੋਵੇ ਨਾ ਜਹਾਨ ਤੇ
'ਜੀਵਨ' ਦੇ ਦਿਲੋਂ ਉਠਣ ਪੁਕਾਰੀਆਂ, ਲਾਉਣੀ.......................................।



## ਲੋਕ ਗੀਤ

### (ਉਠ ਦੇਸ਼ ਸਵਰਗ ਬਣਾ ਲੈ ਗੱਭਰੂ ਦੇਸ਼ ਦਿਆ)

ਭਾਰਤ ਮਾਂ ਦੇ ਛੈਲ ਜਵਾਨਾਂ, ਅੱਗੇ ਲੰਘਦਾ ਜਾਏ ਜਮਾਨਾ।
ਤੂੰ ਵੀ ਕਦਮ ਉਠਾ ਲੈ ਕਾਹਲੇ, ਗੱਭਰੂ ਦੇਸ਼ ਦਿਆ।

ਜਾਗਣ ਦਾ ਹੈ ਵੇਲਾ ਤੇਰਾ, ਹੋਇਆ ਸਵੇਰ ਤੇ ਗਿਆ ਅੰਧੇਰਾ।
ਭੈੜਾ ਆਲਸ ਪਰੇ ਹਟਾ ਲੈ, ਗੱਭਰੂ ......................।

ਵੀਰਾਂ ਨਾਲ ਪਿਆਰ ਵਧਾ ਲੈ, ਵੈਰੀ ਦੀ ਰਲ ਅਲਖ ਮੁਕਾ ਲੈ।
ਦਿਲ ਕਰ ਲੈ ਵਾਂਗ ਹਿਮਾਲੈ, ਗੱਭਰੂ ......................।

ਦੇਸ਼ ਚੋਂ ਕਢਦੇ ਦੂਰ ਬੇਕਾਰੀ, ਵੇਹਲੜ ਖਾਣ ਨਾ ਕਿਰਤ ਤੁਮਾਰੀ।
ਹਰ ਇੱਕ ਨੂੰ ਕਾਰੇ ਲਾ ਲੈ, ਗੱਭਰੂ ......................।

ਨਸ਼ਾ ਸ਼ਰਾਬ ਨਾ ਪੀਵੀਂ ਭੰਗਾਂ, ਚਰਸਾਂ ਚਿਲਮਾਂ ਤੋੜ ਨਸ਼ੰਗਾਂ।
ਸਾਰੇ ਖਰਚ ਫਜ਼ੂਲ ਮੁਕਾ ਲੈ, ਗੱਭਰੂ ......................।

ਉਪਜ ਵਧਾ ਲੈ ਨਹਿਰਾਂ ਖੱਟ ਕੇ, ਬਾਗ ਲਗਾ ਲੈ ਬੰਜਰਾਂ ਪੱਟ ਕੇ।
ਅੰਨ ਸੰਕਟ ਕਸ਼ਟ ਮਿਟਾ ਲੈ, ਗੱਭਰੂ ......................।

ਦੇਸ਼ ਧਰੋਹੀ ਭਰਿਸ਼ਟਾਚਾਰੀ, ਕਰ ਦੇਹ ਖਤਮ ਤੂੰ ਚੋਰ ਬਜਾਰੀ।
ਇਹ ਤਾਂ ਨਰਕ ਦਾ ਰੂਪ ਵਟਾ ਲੈ, ਗੱਭਰੂ ......................।

ਕੂੜ ਕੁਸੱਤ ਦਾ ਰੂਪ ਬਦਲ ਦੇ, ਰਿਸ਼ਵਤ ਖਾਣੇ ਭੂਪ ਬਦਲਦੇ।
ਨਵੀਂ ਸਦੀ ਦੇ ਬੱਦਲ ਮੂੰਹ ਕਾਲੇ, ਗੱਭਰੂ ......................।

ਹਰ ਕੋਈ ਆਪਣਾ ਫਰਜ ਪਹਿਚਾਣੇ, ਲੁੱਟ ਲੁੱਟ ਖਾਣ ਵਕੀਲ ਨਾ ਥਾਣੇ।
ਪਟਵਾਰੀ ਨਾ ਪੀਣ ਪਿਆਲੇ, ਗੱਭਰੂ ......................।

ਅਣਡਿੱਠੇ ਨਾ ਸੁਰਗ ਤਕਾਵੀਂ, ਹੂਰਾਂ ਦੀ ਨਾ ਝਾਕ ਰਖਾਵੀਂ।
ਕਰ 'ਜੀਵਨ' ਦੇਸ਼ ਹਵਾਲੇ, ਗੱਭਰੂ ......................।

## ਲੋਕ ਗੀਤ

### ਮੇਰੇ ਦੇਸ਼ ਦੇ ਕਿਸਾਨਾਂ, ਉਪਜਾਵੇਂ ਅੰਨ ਦਾਨਾ, ਤੂੰ ਦਾਤਾ ਤੂੰ ਪੀਰ

ਧੁੱਪਾਂ ਪਾਲੇ ਕੱਕਰ ਸਹਿ ਕੇ ਖੇਤਾਂ ਨੂੰ ਉਪਜਾਵੇਂ,
ਅੱਧੀ ਰਾਤੀਂ ਨਾਗਾਂ ਦੇ ਜਾ ਸਿਰਾਂ ਤੇ ਪੈਰ ਟਕਾਵੇਂ।
ਪਾਣੀ ਪੋਹ ਵਿੱਚ ਲਾਵੇ ਤੇ ਨਾ ਮੂਲ ਘਬਰਾਵੇ, ਭਾਵੇਂ ਹੋ ਜਏ ਸੁਨ ਸਰੀਰ।
ਮੇਰੇ ਦੇਸ਼ ਦੇ ਕਿਸਾਨਾਂ, ਉਪਜਾਵੇਂ ਅੰਨ ਦਾਨਾ, ਤੂੰ ਦਾਤਾ ਤੂੰ ਪੀਰ

ਧਰਤੀ ਉਤੇ ਵਸਦੀ ਦੁਨੀਆਂ ਤੇਰਾ ਦਿੱਤਾ ਖਾਵੇ,
ਤੇਰੇ ਹਲ ਪੰਜਾਲੀ ਉਤੇ ਹਰ ਕੋਈ ਅਖ ਟਕਾਵੇ।
ਜਿਹੜੇ ਬਾਦਸ਼ਾਹ ਕਹੌਂਦੇ, ਤੇਰੇ ਹਥ ਨੂੰ ਤਕੌਂਦੇ, ਇਹ ਹਾਕਮ ਸਭੇ ਵਜੀਰ।
ਮੇਰੇ ਦੇਸ਼ ਦੇ ਕਿਸਾਨਾਂ, ਉਪਜਾਵੇਂ ਅੰਨ ਦਾਨਾ, ਤੂੰ ਦਾਤਾ ਤੂੰ ਪੀਰ

ਅੱਠਾਂ ਪਹਿਰਾਂ ਦੇ ਵਿਚ ਕਿਧਰੇ ਪਲ ਭਰ ਨਹੀਂ ਬਹਿੰਦਾ,
ਤੇਰੇ ਸਾਹ ਵਿੱਚ ਸਾਹ ਦੁਨੀਆਂ ਦਾ ਤੂੰ ਬਹਿ ਸਾਹ ਨਹੀਂ ਲੈਂਦਾ।
ਖੂਨ ਮੁੜਕਾ ਵਗਾਵੇ, ਭਾਵੇਂ ਥੱਕ ਟੁੱਟ ਜਾਵੇਂ, ਤਾਂ ਵੀ ਹੋਵੇ ਨਾ ਦਿਲਗੀਰ।
ਮੇਰੇ ਦੇਸ਼ ਦੇ ਕਿਸਾਨਾਂ, ਉਪਜਾਵੇਂ ਅੰਨ ਦਾਨਾ, ਤੂੰ ਦਾਤਾ ਤੂੰ ਪੀਰ

ਸਭ ਦੁਨੀਆਂ ਨੂੰ ਪਰਦਾ ਦੇਵੇਂ ਕਰਦਾ ਨਹੀਂ ਅਹਿਸਾਨ,
ਤੇਰੇ ਬਲ ਨਾਲ ਲੜਦੇ ਜਾ ਕੇ ਫੌਜਾਂ ਵਿੱਚ ਜਵਾਨ।
ਨਾਹੀਂ ਪਾਸਾ ਪ੍ਰਤਾਵੇਂ, ਹਰ ਇੱਕ ਦੀ ਵੰਡਾਵੇਂ, ਦੁੱਖ ਭੁੱਖ ਤੇ ਭੀਰ।
ਮੇਰੇ ਦੇਸ਼ ਦੇ ਕਿਸਾਨਾਂ, ਉਪਜਾਵੇਂ ਅੰਨ ਦਾਨਾ, ਤੂੰ ਦਾਤਾ ਤੂੰ ਪੀਰ

ਗੋਗੜਾਂ ਵਾਲੇ ਪੱਖਿਆਂ ਥਲੇ ਤੇਰੇ ਆਸਰੇ ਪਲਦੇ
ਕਾਰਖਾਨੇ ਤੇ ਮਿੱਲਾਂ ਤੇਰੀ ਹਰਕਤ ਦੇ ਨਾਲ ਚਲਦੇ,
ਕੰਮ ਦੁਨੀਆਂ ਦਾ ਸਾਰਾ, ਤੇਰਾ ਤਕਦਾ ਇਸ਼ਾਰਾ, ਹੈ ਸਭ ਨਾਲ ਤੇਰੀ ਸੀਰ।
ਮੇਰੇ ਦੇਸ਼ ਦੇ ਕਿਸਾਨਾਂ, ਉਪਜਾਵੇਂ ਅੰਨ ਦਾਨਾ, ਤੂੰ ਦਾਤਾ ਤੂੰ ਪੀਰ

ਅੰਨ ਸੰਕਟ ਦੀ ਦੇਸ਼ ਦੇ ਉੱਤੇ ਡਾਹਢੀ ਔਕੜ ਆਈ,
ਮਾਰ ਹੰਭਲਾ ਏਸ ਕਸ਼ਟ ਤੋਂ ਸਾਡੀ ਕਰੀਂ ਰਿਹਾਈ।
ਮੰਨ ਮੇਰੀ ਫਰਯਾਦ, ਕਰ 'ਜੀਵਨ' ਨੂੰ ਸ਼ਾਦ, ਹੈ ਗੀਤ ਦਾ ਇਹ ਅਖੀਰ।
ਮੇਰੇ ਦੇਸ਼ ਦੇ ਕਿਸਾਨਾਂ, ਉਪਜਾਵੇਂ ਅੰਨ ਦਾਨਾ, ਤੂੰ ਦਾਤਾ ਤੂੰ ਪੀਰ

## ਬੈਂਤ

ਮਾੜਾ ਅਟਕਣਾ ਇਹਨਾਂ ਦਾ ਇੱਕ ਥਾਂ ਤੇ, ਸੱਪ, ਸਾਧ ਤੇ ਪਾਣੀ ਦੀ ਧਾਰ ਤਿੰਨੇ
ਖੁਸ਼ੀ ਇਹਨਾਂ ਦੇ ਚਿਹਰੇ ਤੇ ਆਂਵਦੀ ਨਹੀਂ, ਰੋਗੀ, ਕੈਦੀ ਅਤੇ ਕਰਜ਼ਦਾਰ ਤਿੰਨੇ
ਪਾਰਸ, ਪੁੱਤਰ, ਪ੍ਰੇਮ ਦੁਰਲੱਭ ਚੀਜ਼ਾਂ, ਵਿਕਣ ਮੁੱਲ ਨਾ ਵਿੱਚ ਬਜ਼ਾਰ ਤਿੰਨੇ
ਹਾਕਮ, ਕਵੀ, ਰਸੋਈਏ ਨੂੰ ਛੇੜੀਏ ਨਾ, ਵਕਤ ਪਏ ਤੇ ਕਰਨ ਖੁਆਰ ਤਿੰਨੇ
ਡਲ੍ਹਕ ਇਹਨਾਂ ਦੀ ਕਦੇ ਨਹੀਂ ਮਾਤ ਪੈਂਦੀ, ਲਾਲ, ਖਰਾ ਸੋਨਾ, ਸ਼ਾਹੂਕਾਰ ਤਿੰਨੇ
ਲੱਖ ਨਾਲ ਯਤਨਾਂ ਕਦੇ ਨਾ ਟਲਦੇ, ਕਰਮਗਤੀ, ਜ਼ਾਲਮ, ਹੋਣਹਾਰ ਤਿੰਨੇ
ਹਾਮੀ ਵਿਚ ਪਰਲੋਕ ਦੇ ਭਰਨ ਜਾਕੇ, ਸੰਤ, ਗੁਰੂ ਤੇ ਨਾਮ ਕਰਤਾਰ ਤਿੰਨੇ
ਸੁਰਗ ਭੋਗਦਾ ਜੱਗ ਤੇ ਕੋਲ ਜੀਹਦੇ, ਧੰਨ, ਰੂਪ ਤੇ ਪਦਮਨੀ ਨਾਰ ਤਿੰਨੇ
ਪੈਸਾ ਜੇਬ ਦੇ ਵਿੱਚ ਨਹੀਂ ਰਹਿਣ ਦਿੰਦੇ, ਜਿਹਮਤ, ਕਲੇ ਤੇ ਜੂਏ ਦੀ ਹਾਰ ਤਿੰਨੇ
ਬਿਨਾਂ ਤੀਰ-ਤਲਵਾਰ ਤੋਂ ਘਾਇਲ ਕਰਦੇ, ਬੋਲੀ, ਬਿਰਹੋਂ ਤੇ ਨੈਣਾਂ ਦਾ ਵਾਰ ਤਿੰਨੇ
ਸੋਭਾ ਆਪਣੇ ਨਾਮ ਦੀ ਛੱਡ ਜਾਂਦੇ ਸਖੀ, ਸੂਰਮਾ ਅਤੇ ਦਾਤਾਰ ਤਿੰਨੇ
ਅਗਨੀ, ਸ਼ੇਰ, ਤੇ ਸੂਰਮਾ ਅਣਖ ਵਾਲੇ, ਜਿਊਂਦੀ ਜਾਨ ਨਾ ਮੰਨਦੇ ਹਾਰ ਤਿੰਨੇ
ਨਿਓਣਾ ਇਹਨਾ ਦਾ ਸਮਝ ਲਓ ਬਹੁਤ ਮਾੜਾ, ਬਿੱਲੀ, ਧਨੁਸ਼ ਤੇ ਕਪਟੀ ਬੁਰਿਆਰ ਤਿੰਨੇ
ਦਾਤਾ,ਨਾਮ ਰਸੀਆ, ਭਗਤ ਸੂਰਮਾ ਜੋ, ਜੱਸ ਖੱਟਦੇ ਵਿਚ ਸੰਸਾਰ ਤਿੰਨੇ
ਭਲਾ ਇਹਨਾ ਤੋਂ ਕਦੇ ਨਾ ਹੋਂਵਦਾ ਏ, ਸੌਂਕਣ ਡੈਣ ਤੇ ਭੈੜੀ ਸਰਕਾਰ ਤਿੰਨੇ
ਦਾਅ ਯਾਰ ਬਣਕੇ ਲੌਣੋ ਉਕਦੇ ਨਹੀਂ, ਬਾਹਮਣ, ਬਾਣੀਆ ਅਤੇ ਸੁਨਿਆਰ ਤਿੰਨੇ
ਪੈਸੇ ਵੱਢੀ, ਦਲਾਲੀ ਤੇ ਵੈਦਗੀ ਦੇ, ਤਰਦੇ ਨਹੀਂ ਜੇ ਕਰਨ ਉਦਾਰ ਤਿੰਨੇ
ਸੰਗਤ ਇਹਨਾਂ ਦੀ ਬੁਰੀ 'ਜਿਊਣ ਸਿੰਘਾ', ਠੱਗ, ਚੋਰ ਤੇ ਨਾਰ ਬੁਰਿਆਰ ਤਿੰਨੇ

## ਅਫੀਮ ਤੇ ਸ਼ਰਾਬ

ਫਿਰਨਾ

ਬੋਲੀ ਫੀਮ ਰਗਾਂ ਵਿਚ ਬਹਿਕੇ,
ਗੁਣ ਆਪਣੇ ਸੁਣਾਵੇ ਕਹਿਕੇ
ਮੇਰੇ ਅਮਲੀ ਰਹਿੰਦੇ ਟਹਿਕੇ
ਕੀ ਤੇਰੇ ਵਿਚ ਵਡਿਆਈਂ ਨੀ
ਐਵੇਂ ਧੌਣ ਪਿਰੇ ਆਕੜਾਈ ਨੀ।

ਭਲਾ ਹੇਠੀ ਕੌਣ ਸਹਾਰੇ,
ਹੋ ਲਾਲ ਸਰਾਬ ਉਚਾਰੇ
ਮੇਰੇ ਰੂਪ ਨੂੰ ਜਗ ਸਤਿਕਾਰੇ,
ਤੂੰ ਸ਼ਕਲੋਂ ਰਹਿ ਗਈ ਖਾਲੀ ਨੀਂ
ਹੈ ਅੰਦਰੋਂ ਬਾਹਰੋਂ ਕਾਲੀ ਨੀ

ਸੁਣ ਹਉਮੈਂ ਲਦੀਏ ਮੇਰੀ ਹੈ,
ਸਕਲ ਗੁਣਾਂ ਦੀ ਚੇਰੀ
ਗੁਣਵਾਨ ਦੀ ਕਦਰ ਵਧੇਰੀ,
ਕੋਝੇ ਗੁਣਵਾਨ ਉਚੇਰੇ ਨੀ
ਤੇ ਸੋਹਣੇ ਨਿਰਮਾਣ ਚੇਹਰੇ ਨੀ

.ਮੈਨੂੰ ਦੱਸ ਕੁਚੱਜੀਏ ਨਾਰੇ,
ਕੀ ਗੁਣ ਤੇਰੇ ਵਿਚ ਭਾਰੇ
ਮੁਖ ਪੀ ਲੇ ਕਰੇ ਨਕਾਰੇ,
ਰੱਤ ਪੀ ਤਨ ਪਿੰਜਰ ਬਣਾਉਂਦੀ ਏ
ਅੱਧ ਉਮਰੇ ਸੱਥਰ ਲੁਟਾਉਂਦੀ ਏ।

ਤੂੰ ਬੋਲੀ ਮੈਨੂੰ ਮਾਰੀ,
ਹੁਣ ਮੈਥੋਂ ਸੁਣ ਲੈ ਸਾਰੀ
ਜੋ ਤੇਰੀ ਕਾਰਗੁਜਾਰੀ ,
ਮੈਂ ਨਜ਼ਰ ਕਰਾਂ ਸੰਸਾਰ ਅੰਦਰ,
ਹਰ ਕੂਚੇ ਬਾਜ਼ਾਰ ਗਲੀ ਅੰਦਰ,

ਮੇਰੇ ਨਾਲ ਨਾ ਕਰ ਤਕਰਾਰ
ਮੇਰੀ ਪਿੱਠ ਤੇ ਹੈ ਸਰਕਾਰ,
ਤੂੰ ਛੁੱਟੜ ਬੇਕਦਰੀ ਨਾਰ
ਹੁਣ ਠੇਕੇ ਤੇਰੇ ਤੋੜ ਦਿੱਤੇ,
ਮੇਰੇ ਨਾਲ ਲੋਕੀਂ ਜੋੜ ਦਿੱਤੇ

ਸਰਕਾਰ ਦੀ ਗਈ ਮਤ ਮਾਰੀ,
ਵਡਿਆਂ ਦੀ ਖੋਹ ਸਰਕਾਰੀ
ਕਰ ਦਿੱਤੇ ਨੀਚ ਅਗਾਰੀ,
ਤਾਂ ਦੇਸ਼ ਦਾ ਅਮਨ ਬੇਕਾਰ ਹੋਇਆ
ਪਰਧਾਨ ਭ੍ਰਿਸ਼ਟਾਚਾਰ ਹੋਇਆ

ਵਡਿਆਂ ਦੀਆਂ ਰੀਸਾਂ ਕਰਦੀ,
ਕਿਤੇ ਡਬੋ ਕੇ ਨੱਕ ਨਹੀਂ ਮਰਦੀ
ਤੂੰ ਹੋ ਜਿਸ ਦੇ ਘਰ ਦੀ,
ਹੱਥ ਧੋ ਬਹਿੰਦਾ ਸੰਸਾਰ ਵੱਲੋਂ
ਅੰਗ ਸਾਕ ਪੁੱਤਰ ਨਿਤ ਨਾਰ ਵਲੋਂ

ਵਾਹ ਸਬਣ ਸੁਰਖੀਏ ਪਰੀਏ ਨੇ,
ਤੇਰੇ ਬਦਚਲਨਾਂ ਤੋਂ ਡਰੀਏ
ਲੱਕ ਛਿਦਰ ਗੁਣਾਂਹ ਦਾ ਭਰੀਏ,
ਤੈਨੂੰ ਪੀ ਕੇ ਬੁੱਧ ਖਵਾਰ ਕਰੇ
ਮਿੱਤਰ ਵੈਰੀ ਇਕਸਾਰ ਕਰੇ

ਤੂੰ ਭਾਗ ਕੀਹਨੂੰ ਦਸ ਲਾਇਆ,
ਜਿਸ ਪਿਆਰ ਤੇਰੇ ਨਾਲ ਪਾਇਆ
ਉਹਦੇ ਠੂਠਾ ਹੱਥ ਫੜਾਇਆ,
ਮਿਲਖਾਂ ਦੇ ਮਾਲਕ ਕੀਰ ਹੋਏ
ਰਲ ਤੇਰੇ ਨਾਲ ਫਕੀਰ ਹੋਏ।

ਲਾ ਮੂੰਹ ਸਰਾਬ ਪਿਆਲੀ,
ਲੱਖਪਤੀਆਂ ਲਈ ਕੰਗਾਲੀ
ਫਿਰ ਰੁਲਦੇ ਫਿਰਨ ਬੇਹਾਲੀ,
ਪਏ ਰਹਿਣ ਰੂੜੀਆਂ ਉੱਤੇ ਨੀ
ਮੂੰਹ ਚੱਟਦੇ ਵੇਖੇ ਕੁੱਤੇ ਨੀਂ।

ਲਾ ਰਾਸ ਅਫੀਮੀਂ ਬੰਨੇ,
ਫਿਰ ਚੁੱਕਣ ਪਤੀਲੇ ਛੰਨੇ
ਨਿੱਤ ਭੰਨਦੇ ਛੱਲੀਆਂ ਗੰਨੇ,
ਪੱਗ ਕੁੜਤਾ ਜੁੱਤੀ ਚੁਰੌਂਦੇ ਆ
ਤਾਂ ਅਮਲ ਦਾ ਡੰਗ ਟਪਾਉਂਦੇ ਆ

ਪੁਜ ਕੇ ਕਲ ਮੂਲ ਸਰਾਬੇ,
ਮੰਦ ਬੋਲੇਂ ਬੇ ਹਿਸਾਬੇ
ਕਰਵਾਵੇ ਖ਼ੂਨ ਖਰਾਬੇ,
ਘਰ ਵੱਸਦੇ ਸੁੰਵ ਬਣਾ ਦੇਵੇਂ
ਜੇਲ੍ਹਾਂ ਵਿਚ ਧੁਰ ਪੁਚਾ ਦੇਵੇਂ।

ਸੁਣ ਰੋਹ ਸਰਾਬ ਨੂੰ ਚੜਿਆ,
ਉਨ੍ਹੇ ਫੀਮ ਨੂੰ ਗੁੱਤੋਂ ਫੜਿਆ
ਕਰ ਕਾੜ ਲਫੇੜਾ ਜੜਿਆਂ,
ਹੱਥ ਫੀਮ ਵਰਾਸ਼ੀ ਪਾਏ ਨੇ
ਦੋਹਾਂ ਤਰਫ ਹਮੈਤੀ ਆਏ ਨੇ

ਸਭ ਇਕ ਦੂਜੇ ਨਾਲ ਜੁੱਟੇ,
ਵੱਜ ਸੱਟਾਂ ਖੋਪਰ ਫੁੱਟੇ
ਤੇ ਅੰਗ ਕਈਆਂ ਦੇ ਟੁੱਟੇ,
ਹੱਥੋ-ਹੱਥ ਚਲ ਹਥਿਆਰ ਗਏ,
ਕਈ ਫੱਟੜ ਪਏ ਕਈ ਪਾਰ ਗਏ

ਭਾਈਓ ਨਸ਼ੇ ਨਿਕੰਮੇ ਛੱਡੋ
ਤੇ ਫੁੱਟ ਚੰਦਰੀ ਦੀ ਕੱਢੋ
ਬਦੀਆਂ ਦਾ ਫਸਲਾਂ ਵੱਢੋ ,
ਕਰ ਦੇਸ਼ ਦਾ ਉੱਚਾ ਮਿਆਰ ਲਵੋ
ਤੇ ਜੀਵਨ ਸੁੱਖੀ ਗੁਜਾਰ ਲਵੋ।

**********************

## ਸੱਚ ਦੀ ਕੀਮਤ

ਮੈਂ ਪਲਿਓਂ ਗਲ ਨਾ ਭਾਖੀ ਏ, ਅਜ ਗੁਰਬਾਣੀ ਵਿਚ ਸਾਖੀ ਏ,
ਜੋ ਬਾਬੇ ਨਾਨਕ ਆਖੀ ਏ,
ਤੇ ਧੁਰ ਦਰਗਾਹੋਂ ਆਈ ਏ, ਹੁਣ ਸਚ ਦੀ ਕਦਰ ਨਾ ਰਾਈ ਏ।

ਕਿਤੋਂ ਮਿਲਦਾ ਸਚਾ ਗਿਆਨ ਨਹੀ, ਤੇ ਪ੍ਰਮੇਸ਼ਰ ਵਲ ਧਿਆਨ ਨਹੀ,
ਕਿਸੇ ਦਿਲ ਵਿਚ ਕਾਇਮ ਇਮਾਨ ਨਹੀਂ,
ਸਭ ਫੋਕਟ ਚਾਰ ਸ਼ੰਗਾਰਾ ਏ, ਹਰ ਥਾਂ ਤੇ ਕੂੜ ਪਸਾਰਾ ਏ।

ਅਜ ਲਬ ਪਾਪ ਸਰਕਾਰ ਬਣੇ, ਤੇ ਕੂੜ ਹੁਰੀਂ ਸਿਕਦਾਰ ਬਣੇ, ਨੇ ਦਿੰਭੀ ਠੇਕੇਦਾਰ ਬਣੇ,
ਬਣ ਪੰਡਤ ਮੂਲਾਂ ਭਾਈ ਏ, ਹੁਣ......................................।

ਸਭ ਮਤਲਬ ਦਾ ਸੰਸਾਰ ਦਿਸੇ, ਸਚਾ ਨਾਂ ਕਿਤੇ ਪਿਆਰ ਦਿਸੇ, ਯਾਰਾਂ ਨੂੰ ਠਗਦਾ ਯਾਰ ਦਿਸੇ
ਏਹ ਦੁਨੀਆ ਦਾ ਵਰਤਾਰਾ ਏ, ਹਰ ਥਾਂ ......................................।

ਰਤ ਪੀਣੇ ਰਾਜੇ ਰਾਣੇ ਨੇ, ਧਰਮੀ ਵੀ ਆਦਮ ਖਾਣੇ ਨੇ, ਸਭ ਅੰਦਰੋ ਛੁਰੀ ਚਲਾਣੇ ਨੇ
ਪਰ ਬਾਹਰੋਂ ਪੋਚ ਪੁਚਾਈ ਏ, ਹੁਣ............................।

ਕਿਤੇ ਰਿਸ਼ਵਤਖੋਰੀ ਚਲਦੀ ਏ, ਪਈ ਪਾਪ ਦੀ ਖੱਟੀ ਫਲਦੀ ਏ, ਕਿਤੇ ਦੁਬਿਧਾ ਦੀ ਅੱਗ ਬਲਦੀਏ
ਲਾਉਂਦੇ ਭੜਕਾਊ ਨਾਹਰਾ ਏ, ਹਰ ਥਾਂ ......................

ਰਾਜਾ ਪਰਜਾ ਨੂੰ ਖਾਂਦਾ ਏ, ਗੁਰੂ ਚੇਲੇ ਨੂੰ ਦਾਅ ਲਾਂਦਾ ਏ, ਅਨਜਾਣ ਲੁਟੀਦਾ ਜਾਂਦਾ ਏ
ਚਲਾਕਾਂ ਲੁਟ ਮਚਾਈ ਏ, ਹੁਣ ...............................।

ਨਿਰਦੋਸ਼ੇ ਫਾਂਸੀ ਚੜਦੇ ਨੇ, ਪਏ ਜੇਹਲਾਂ ਦੇ ਵਿਚ ਕੜਦੇ ਨੇ, ਪਰ ਦੋਸ਼ੀ ਬੁਲ੍ਹੇ ਵੱਢਦੇ ਨੇ
ਇਓਂ ਪਾਪ ਦਾ ਗਰਮ ਬਜਾਰਾ ਏ, ਹਰ ਥਾਂ .......................।

ਜੋ ਗਿਆਨ ਵੈਰਾਗ ਦਾ ਕਰਦੇ ਨੇ, ਕਿਰਤੀ ਦੀ ਮਾਇਆ ਹਰਦੇ ਨੇ, ਪਰ ਆਪਣੇ ਖੀਸੇ ਭਰਦੇ ਨੇ
ਇਹ ਚਾਤਰ ਦੀ ਚਤੁਰਾਈ ਏ, ਹੁਣ ................................।

ਲਾਲੋ ਨੂੰ ਗਲ ਕੋਈ ਲਾਉਂਦਾ ਨਹੀਂ, ਡਿਗੇ ਨੂੰ ਕੋਈ ਉਠਾਂਉਦਾ ਨਹੀਂ, ਮਾੜੇ ਨੂੰ ਕੋਈ ਬੁਲਾਂਉਦਾ ਨਹੀਂ
ਹੈਂਕੜ ਦਾ ਬੋਲ ਬੁਲਾਰਾ ਏ, ਹਰ ਥਾਂ ..............।

ਜਾ ਕਹੋ ਨਾਨਕ ਨਿੰਰਕਾਰੀ ਨੂੰ, ਉਹ ਆਪਣੇ ਪੁਛੇ ਪੁਜਾਰੀ ਨੂੰ, ਭਾਗੋ ਦੇ ਵੇਖ ਅਟਾਰੀ ਨੂੰ
ਏ ਡੇਰਾ ਬੈਠਾ ਲਾਈ ਏ, ਹੁਣ.......................................।

ਜੋ ਬਾਹਰੋਂ ਚਿਟ ਚਟਾਲੇ ਨੇ, ਉਹ ਵਿਚੋਂ ਬਿਛਅਰ ਕਾਲੇ ਨੇ, ਜੋ ਬਗਲ ਸਮਾਧੀਆਂ ਵਾਲੇ ਨੇ
ਉਹਨਾ ਦਾ ਮੀਨ ਅਹਾਰਾ ਏ, ਹਰ ਥਾਂ ............................।

ਜੋ ਸੁਰਗ ਦਾ ਲਾਰਾ ਲਾਉਂਦੇ ਨੇ, ਤੇ ਮਿਥਿਆ ਜਗਤ ਅਲਾਉਂਦੇ ਨੇ, ਤੇ ਲੋਕਾਂ ਨੂੰ ਵਰਗ ਲਗਾਂਉਦੇ ਨੇ
ਧੰਨ ਲੁਟ ਲੁਟ ਜਾਂਦੇ ਖਾਈ ਏ, ਹੁਣ ..................................।

'ਜੀਵਣ ਸਿੰਘ' ਸਮਾਂ ਉਹ ਆਵੇਗਾ, ਤੇ ਸੱਚ ਦਾ ਝੰਡਾ ਝੁਲਾਵੇਗਾ, ਪਖੰਡ ਦਾ ਜਾਲ ਉਠਾਵੇਗਾ
ਹੋ ਜਾਸੀ ਗਿਆਨ ਉਜਿਆਰਾ ਏ, ਹਰ ਥਾਂ .............................।



## ਸੰਨ 1947

### ਤਰਜ਼–ਅਲਗੋਜੇ

ਸੰਨ ਸੰਤਾਲੀ ਕਹਿਰਾਂ ਭਰਿਆ ਐਸੀ ਫੂਕ ਸਮੀਰ ਗਿਆ
ਬਾਹਰੋਂ ਚਿਟਾ ਅੰਦਰੋਂ ਕਾਲਾ ਭੈੜੀ ਖਿਚ ਲਕੀਰ ਗਿਆ
ਘੁਗ ਵਸਦਾ ਪੰਜਾਬ ਅਸਾਡਾ ਖੰਜਰ ਧਰ ਕੇ ਚੀਰ ਗਿਆ
ਉਸਦੇ ਬਦਲੇ ਦੇ ਵਿਚ ਸਾਨੂੰ ਦੇ ਅਜਾਦੀ ਹੀਰ ਗਿਆ
ਉਝੜੇ ਲੱਖਾਂ ਤਖਤ ਹਜਾਰੇ ਰਾਂਝੇ ਕਰ ਫਕੀਰ ਗਿਆ
ਥਾਂਵਾ ਵਾਲੇ ਹੋਏ ਨਿਥਾਂਵੇ ਕੰਗਲੇ ਕਰ ਅਮੀਰ ਗਿਆ
ਵੀਰਾਂ ਨਾਲੋਂ ਵੀਰਾਂ ਦੇ ਦਿਲ ਕਰਕੇ ਲੀਰੋ ਲੀਰ ਗਿਆ
ਖੇਡਣ ਲੱਗੇ ਖੂਨ ਦੀ ਹੋਲੀ ਫੁਟ ਆਪਣਾ ਸੀਰ ਗਿਆ
ਟੁੱਟ ਗਈਆਂ ਅਜਲਾਂ ਸਾਝਾਂ ਮਾਰ ਦਵੱਲੀਂ ਤੀਰ ਗਿਆ
ਦੁਬਿਧਾ ਦੇ ਭਾਂਬੜ ਮੱਚ ਉਠੇ ਬੰਦਾ ਹੋ ਬੇ ਪੀਰ ਗਿਆ
ਲਿਸ਼ਕੇ ਛਵੀਆਂ ਨੇਜੇ ਭਾਲੇ ਹੱਥ ਦੇ ਕੇ ਸ਼ਮਸ਼ੀਰ ਗਿਆ
ਜਿਹਲਮ ਰਾਵੀ ਅਟਕ ਝਨਾਬ ਦਾ ਲਹੂ ਰੰਗਾ ਹੋ ਨੀਰ ਗਿਆ
ਬੰਦੇ ਦਾ ਬੰਦਾ ਹੋ ਵੈਰੀ ਜੁਲਮ ਦੀ ਕਰ ਆਖੀਰ ਗਿਆ
ਸੱਥਰ ਲਹਿ ਗਏ ਨਿਰਦੋਸ਼ਾਂ ਦੇ ਦੋਸ਼ੀ ਘੱਤ ਵਹੀਰ ਗਿਆ
ਚੜੀ ਚੁਫਰੇ ਜੰਝ ਪਾਪ ਦੀ ਮਾਰਿਆ ਬੇ ਤਕਸੀਰ ਗਿਆ
ਆਸਾ ਦੀ ਥਾਂ ਮਾਰੂ ਬੋਲੇ ਵੱਜ ਢੋਲ ਢਮਕੀਰ ਗਿਆ
ਅਸਮਤ ਲੁੱਟੀ ਅਬਦਾਲੀ ਫੁਟਿਆ ਖੂਨ ਸਰੀਰ ਗਿਆ
ਭੇ ਪੜਦੀ ਕਰ ਨਾਚ ਨਚਾਏ ਬੰਦਾ ਵੇਚ ਜਮੀਰ ਗਿਆ
ਮਾਵਾਂ ਨਾਲੋਂ ਪੁੱਤ ਵਿਛੋੜੇ ਭੈਣੋ ਵਿਛੜ ਵੀਰ ਗਿਆ
ਲੰਬੂ ਲੱਗੇ ਧਰਤੀ ਨੂੰ ਤੇ ਹੋ ਅਸਮਾਨ ਅਧੀਰ ਗਿਆ
ਪਲਾਂ 'ਚ ਦਾਨੀ ਮੰਗਤੇ ਬਣ ਗਏ ਮੰਗਤਾ ਬਣ ਵਜੀਰ ਗਿਆ
ਖੂਨੀ ਸਾਕਾ ਵੇਖ ਅੱਖੀਂ ਹੋ 'ਜੀਵਨ ਸਿੰਘ' ਦਿਲਗੀਰ ਗਿਆ

## ਗੀਤ
## (ਭਾਰਤ ਭੂਮੀ ਨੇ ਰੂਪ ਲਿਆ ਬਦਲਾ)

ਰਾਜ ਬਦਲਿਆ ਤਾਜ ਬਦਲਿਆ ਕਾਜ ਬਦਲ ਗਏ ਸਾਰੇ।
ਨਿਸ਼ਾਨ ਬਦਲ ਅਪਮਾਨ ਬਦਲਿਆ ਬਦਲੇ ਭੂਪ ਹਮਾਰੇ।
ਆਲਸ ਬਦਲੇ ਜਾਗਰਤ ਆਈ ਬਦਲੀ ਦਿਸੇ ਹਵਾ।
ਭਾਰਤ ਭੂਮੀ ਨੇ ਰੂਪ ਲਿਆ ਬਦਲਾ

ਬਦਲ ਗਈ ਡਕਟੇਟਰ ਸ਼ਿਪ ਤੇ ਰਾਜ ਵੋਟ ਦਾ ਆਇਆ।
ਜੰਤਾ ਨੇ ਪੰਚੈਤਾਂ ਨੂੰ ਹੈ ਅਦਲ ਕਰਨ ਤੇ ਲਾਇਆ।
ਪਿੰਡਾਂ ਵਿੱਚ ਇੰਸਾਫ ਆ ਗਿਆ ਸੁਖ ਦਾ ਆਇਆ ਸਾਹ।
ਭਾਰਤ ਭੂਮੀ ਨੇ ਰੂਪ ਲਿਆ ਬਦਲਾ

ਜਾਤੀ ਵੰਡ ਦਾ ਪ੍ਰਦਾ ਪਾਟਾ ਵੀਰ ਵੀਰਾਂ ਨਾਲ ਮਿਲ ਗਏ।
ਜਿਉਂ ਪੌਂਦੇ ਨੂੰ ਪਾਣੀ ਮਿਲਦਾ ਫੁੱਲਾਂ ਵਾਂਗੂੰ ਖਿਲ ਗਏ।
ਛੂਤ ਛਾਤ ਦਾ ਭੂਤ ਬਦਲਿਆ ਹੋਏ ਇਕਤਰ ਭਰਾ।
ਭਾਰਤ ਭੂਮੀ ਨੇ ਰੂਪ ਲਿਆ ਬਦਲਾ

ਘਰ ਕਿਰਸਾਨਾਂ ਹਲਾਂ ਦੇ ਵੀ ਨਵੇਂ ਨਮੂਨੇ ਆਏ।
ਫਾਰਮ ਬੀਜ ਤੇ ਖਾਦਾਂ ਲੈ ਕੇ ਖੇਤਾਂ ਰੰਗ ਵਟਾਏ।
ਹਲ ਵਾਹਕ ਅਜ ਜਿਮੀਦਾਰ ਤੇ ਗਈ ਖੁਸ਼ਹਾਲੀ ਆ।
ਭਾਰਤ ਭੂਮੀ ਨੇ ਰੂਪ ਲਿਆ ਬਦਲਾ

ਜਿਨ੍ਹਾਂ ਥਲਾਂ ਚ ਪਾਣੀ ਬਾਝੋਂ ਪੰਛੀ ਮਰਨ ਤਿਹਾਏ।
ਕਰਮ ਚਾਰੀ ਰਾਜ ਸਾਡੇ ਦੇ ਨਹਿਰਾਂ ਪੁੱਟ ਲਿਆਏ।
ਜੰਗਲ ਦੀ ਥਾਂ ਬਾਗ ਬਗੀਚੇ ਫਸਲਾਂ ਲਹਿ ਲਹਾ।
ਭਾਰਤ ਭੂਮੀ ਨੇ ਰੂਪ ਲਿਆ ਬਦਲਾ

ਜਗੀਰਦਾਰ ਤੇ ਲੈਨਲਾਡ ਉਹ ਜਾਂਦੇ ਨਜਰ ਨਾ ਆਏ।
ਪੀ ਪੀ ਖ਼ੂਨ ਮੁਜਾਰੇ ਦਾ ਸੀ ਜੀਹਨਾਂ ਢਿਡ ਵਧਾਏ।
ਗੱਦੀਆਂ ਤੋਂ ਰਜਵਾੜੇ ਲਾਹ ਕੇ ਲਏ ਇਨਸਾਨ ਬਣਾ।
ਭਾਰਤ ਭੂਮੀ ਨੇ ਰੂਪ ਲਿਆ ਬਦਲਾ

ਪਰ ਨਹੀਂ ਬਦਲੀ ਰਿਸ਼ਵਤ ਖੋਰੀ ਖੁਦ ਗਰਜਾਂ ਦੀ ਮਾਈ।
'ਜੀਵਨ' ਨਹੀਂ ਮਜ਼ਦੂਰ ਦਾ ਬਦਲਿਆ ਕੁਲੀ ਢੱਠੀ ਢਠਾਈ।
ਢਿੱਡੋਂ ਭੁੱਖਾ ਪਿੰਡਿਓਂ ਨੰਗਾ ਓਵੇਂ ਰਿਹਾ ਕੁਰਲਾ।
ਭਾਰਤ ਭੂਮੀ ਨੇ ਰੂਪ ਲਿਆ ਬਦਲਾ।

# ਫੁੱਟ

## ਲਹਿਰੀਆ

ਜਿਥੇ ਜਿਥੇ ਆ ਪਸਾਰੇ ਪੈਰ ਫੁੱਟ ਨੇ
ਉੱਥੇ ਉੱਥੇ ਨਾ ਗੁਜਾਰੀ ਖੈਰ ਫੁੱਟ ਨੇ
ਦਿੱਤੇ ਭਰਕੇ ਪਿਆਲੇ ਜਹਿਰ ਫੁੱਟ ਨੇ
ਵੱਡੇ ਪਿਆਰਿਆਂ ਦਿਲਾਂ ਚ ਪੈ ਕੇ ਪਿਆਰ ਪਾੜ ਤੇ
ਫੁੱਟ ਚੰਦਰੀ ਨੇ ਘਰ ਵਸਦੇ ਉਜਾੜ ਤੇ।

ਚਾਲੇ ਏਸਦੇ ਉਲਟ ਸਦਾ ਚਲਦੇ
ਕੀਤਾ ਵੀਰ ਨੂੰ ਵਰੁੱਧ ਰਾਜੇ ਨਲ ਦੇ
ਰਾਣਾ ਹੋ ਗਿਆ ਕੰਗਾਲ ਵਿੱਚ ਪਲਦੇ
ਕੀਤੇ ਖੇਰੂੰ ਪਤੀ ਪੁੱਤਰ ਤੇ ਨਾਰ ਆ
ਹੋਇਆ ਫੁੱਟ ਦਾ ਸ਼ਿਕਾਰ ਸੋਈ ਗਿਆ ਮਾਰਿਆ।

ਮਹਾਂਬਲੀ ਹਰਨਾਕਸ਼ ਕਹਾਇਆ ਸੀ
ਜਲ ਥਲ ਨਾਮ ਆਪਣਾ ਜਪਾਇਆ ਸੀ
ਤੀਰ ਫੁੱਟ ਨੇ ਜਾ ਏਸ ਤੇ ਚਲਾਇਆ ਸੀ
ਲੀਤੇ ਫਲ ਜੋ ਬ੍ਰਹਮਾ ਤੋਂ ਸਭੇ ਵਿਗਾੜ ਤੇ
ਫੁੱਟ ਚੰਦਰੀ ਨੇ ਘਰ ਵਸਦੇ ਉਜਾੜ ਤੇ।

ਮੂੰਹ ਫੁੱਟ ਨੇ ਕਕਈ ਦਾ ਜਾਂ ਖੋਲਿਆ
ਰਾਜ ਤਖਤ ਅਯੁੱਧਿਆ ਦਾ ਡੋਲਿਆ
ਰਾਮਚੰਦ ਬਨਵਾਸ ਵਿੱਚ ਰੋਲਿਆ
ਡਿੱਗ ਧੁਲਰ ਤੋਂ ਦਰਸ਼ਰਥ ਨੂੰ ਸੰਘਾਰਿਆ
ਹੋਇਆ ਫੁੱਟ ਦਾ ਸ਼ਿਕਾਰ ਸੋਈ ਗਿਆ ਮਾਰਿਆ।

ਤੀਨ ਲੋਕ ਵਿੱਚ ਰੋਣ ਦੀ ਦੁਹਾਈ ਸੀ
ਚੰਨ ਸੂਰਜ ਤੋਂ ਚਾਕਰੀ ਕਰਾਈ ਸੀ
ਕੀਤਾ ਫੁੱਟ ਨੇ ਵਰੁੱਧ ਸਕਾ ਭਾਈ ਸੀ
ਕੱਖ ਛੱਡਿਆ ਨਾ ਸੋਨੇ ਦੇ ਮਹੱਲ ਸਾੜ ਤੇ
ਫੁੱਟ ਚੰਦਰੀ ਨੇ ਘਰ ਵਸਦੇ ਉਜਾੜ ਤੇ।

ਕੀਤੀ ਕੈਰਵਾਂ ਤੇ ਪਾਂਡਵਾ ਨਾ ਘੱਟ ਨਾ
ਮਹਾ ਭਾਰਤ ਕਰਾਇਆ ਲਾਇਆ ਝੱਟ ਨਾ
18 ਖੂਹਣੀਆਂ ਖਪਾਈਆਂ ਇਕੇ ਸੱਟ ਨਾ
ਕੀਤਾ ਕਾਵਾਂ ਕੁਤਿਆਂ ਨੇ ਲਾਸ਼ਾ ਦਾ ਅਹਾਰ ਆ
ਹੋਇਆ ਫੁੱਟ ਦਾ ਸ਼ਿਕਾਰ ਸੋਈ ਗਿਆ ਮਾਰਿਆ।

ਚਾੜ ਗੌਰੀ ਨੂੰ ਲਿਆਈ ਹਿੰਦਵਾਨ ਤੇ
ਚੱਲੀ ਬੈਠ ਜੈ ਚੰਦ ਦੀ ਕਮਾਨ ਤੇ
ਕੀਤਾ ਵਾਰ ਦੁਸ਼ਵਾਰ ਸੋ ਚੋਹਾਨ ਤੇ
ਲਿਆ ਰਾਜ ਭਾਗ ਗੈਰਾਂ ਮਾਲਕ ਪਛਾੜ ਤੇ
ਫੁੱਟ ਚੰਦਰੀ ਨੇ ਘਰ ਵਸਦੇ ਉਜਾੜ ਤੇ।

ਗੁਰੂ ਘਰ ਤੋਂ ਨਾ ਕੀਤੀ ਇਸ ਟਾਲ ਆ
ਰਲ ਪ੍ਰਿਥੀਏ ਵਰੋਧੀਆਂ ਦੇ ਨਾਲ ਆ
ਤੱਤੀ ਤਵੀ ਗੁਰੂ ਪੰਜਵਾਂ ਬਹਾਲਿਆ
ਨਾਵੇਂ ਪਾਤਸ਼ਾਹ ਤੇ ਕਤਿਾ ਧੀਰ ਮੱਲ ਵਾਰ ਆ
ਹੋਇਆ ਫੁੱਟ ਦਾ ਸ਼ਿਕਾਰ ਸੋਈ ਗਿਆ ਮਾਰਿਆ।

ਬੇੜਾ ਡੋਬਿਆ ਚੁਗੱਤਿਆ ਦਾ ਫੁੱਟ ਨੇ
ਪੱਤ ਲੁੱਟੀ ਅਬਦਾਲੀਆਂ ਦੀ ਲੁੱਟ ਨੇ
ਗਿਆ ਤਖਤੇ ਤਾਉਸ ਰਾਜ ਛੁੱਟ ਨੇ
ਤਾਜ ਹੀਰਿਆਂ ਜੜਤ ਪੈਰਾਂ ਚ ਲਤਾੜ ਤੇ
ਫੁੱਟ ਚੰਦਰੀ ਨੇ ਘਰ ਵਸਦੇ ਉਜਾੜ ਤੇ।

ਸਿੱਖ ਰਾਜ ਨਾਲ ਕਰਤੀ ਅਖੀਰ ਆ
ਹੋਇਆ ਨਿਮਕ ਹਰਾਮ ਜਾ ਵਜੀਰ ਆ
ਭੁੰਨੇ ਗੋਲੀਆਂ ਨਾਲ ਸੱਕੇ ਵੀਰ ਆ।
ਮਰੇ ਜਿੰਦਾ ਤੇ ਦਲੀਪ ਹੋਇਕੇ ਖਵਾਰ ਆ
ਹੋਇਆ ਫੁੱਟ ਦਾ ਸ਼ਿਕਾਰ ਸੋਈ ਗਿਆ ਮਾਰਿਆ।

ਕਹਿਰ ਸੰਨ ਸੰਤਾਲੀ ਨੇ ਗੁਜਾਰਿਆਂ
ਹੋਏ ਲੀਡਰ ਦਰਿੰਦੇ ਖੂੰਖਾਰ ਆ
ਖਿੱਚੀ ਭਾਰਤ ਦੀ ਹਿੱਕ ਤੇ ਲਕਾਰ ਆ
ਤੇਗਾਂ ਢਾਲਾਂ ਭਾਲਿਆਂ ਤੇ ਨਿਰਦੋਸ਼ ਹਾੜ ਤੇ
ਫੁੱਟ ਚੰਦਰੀ ਨੇ ਘਰ ਵਸਦੇ ਉਜਾੜ ਤੇ।

ਸਾਥ ਲੱਕੜੀ ਨੇ ਦਿੱਤਾ ਜਾਂ ਕੁਠਾਰ ਦਾ
ਹੱਥ ਟੋਕਾ ਰਲ ਬਣ ਗਏ ਲੁਹਾਰ ਦਾ
ਕਰੇ ਬਾਰ ਬਿਰਖਾਂ 'ਤੇ ਤੇਜ ਧਾਰ ਦਾ
ਕਟ ਕਟ ਜੜਾਂ ਡਾਲੀਆਂ ਤੁਰਤ ਡਾਰ ਆ
ਹੋਇਆ ਫੁੱਟ ਦਾ ਸ਼ਿਕਾਰ ਸੋਈ ਗਿਆ ਮਾਰਿਆ।

ਜਾਲ ਪੰਛੀਆਂ ਅਕਾਸ਼ ਨੂੰ ਉਡਾ ਲਿਆ
ਫੁੱਟ ਕਰਕੇ ਨਿਸ਼ਾਨਾ ਪਟਕਾ ਲਿਆ
ਫੜ ਫਾਦਕੀ ਨੇ ਫੋਰਨ ਉਠਾ ਲਿਆ
ਕੀਮਾ ਕੀਮਾ ਕਰ ਕਰਕੇ ਕਬਾਬ ਚਾੜ ਤੇ
ਫੁੱਟ ਚੰਦਰੀ ਨੇ ਘਰ ਵਸਦੇ ਉਜਾੜ ਤੇ।

ਭਾਈਉ ਫੁੱਟ ਨੂੰ ਮਿਟਾਉ ਸੁਖੀ ਵੱਸੀਏ
ਲੋਭ ਲਾਲਚ ਗਵਾਉ ਸੁਖੀ ਵੱਸੀਏ
ਚੰਗਾ 'ਜੀਵਨ' ਬਣਾਉ ਸੁਖੀ ਵੱਸੀਏ
ਰਲ ਮਿਲ ਬੈਠੀਏ ਤੇ ਕਰੀਏ ਵੀਚਾਰ ਆ
ਹੋਇਆ ਫੁੱਟ ਦਾ ਸ਼ਿਕਾਰ ਸੋਈ ਗਿਆ ਮਾਰਿਆ।

*******************************

## ਭੁੱਖ

ਲੋਕੋ ਇਸ ਸੰਸਾਰ ਤੇ ਭੁੱਖ ਜਾਲਮ, ਘਾਹ ਰਾਜਿਆਂ ਤਾਈ ਚਰਾਂਵਦੀ ਏ।

ਬਾਦਸ਼ਾਹਾਂ ਦੇ ਹੱਥ ਵਿਚ ਦੇ ਕਾਸੇ, ਦਰ ਦਰ ਤੇ ਭੀਖ ਮੰਗਾਵਦੀ ਏ।

ਪਿਆਰੇ ਜਾਨ ਤੋਂ ਵੱਧ ਮਾਸੂਮ ਬੱਚੇ, ਭੁੱਖ ਗੋਦੀ ਦੇ ਵਿੱਚੋਂ ਸੁਟਾਂਵਦੀ ਏ।

ਭੁੱਖ ਪੀਰ ਫਕੀਰ ਨਿਵਾ ਲੈਂਦੀ, ਸਿੱਖ ਗੁਰੂ ਤੋਂ ਜੁਦਾ ਕਰਾਂਵਦੀ ਏ।

ਹੁੰਦੀ ਭੁੱਖ ਨਾ ਤਾਂ ਸੱਭੇ ਬਾਦਸ਼ਾਹ ਸਨ, ਹਰ ਇਕ ਦੇ ਸੀਸ ਤੇ ਤਾਜ ਹੁੰਦਾ ।

'ਜੀਵਨ' ਭੁੱਖ ਨਾ ਹੁੰਦੀ ਜਹਾਨ ਅੰਦਰ, ਕੋਈ ਕਿਸੇ ਦਾ ਨਾ ਮੁਹਥਾਜ ਹੁੰਦਾ।

*******************************

